ੴ ਸਤਿਗੁਰ ਪ੍ਰਸਾਦਿ॥

# ੧

---

**ਸੋਰਠਿ ਮਹਲਾ ੫॥**

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥**

**ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥**

**ਹਰਿ ਆਰਾਧਿ ਨ ਜਾਨਾ ਰੇ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ॥**

**ਹਰਿ ਜੀਉ ਨਾਮੁ ਪਰਿਓ ਰਾਮਦਾਸੁ॥ ਰਹਾਉ॥**

**ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ॥**

**ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥**

**ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ॥**

**ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ॥**

**ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥**

**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥**

(ਪੰਨਾ ੬੧੨)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ !!

***ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ॥***

(ਪੰਨਾ ੮੬੪)

***ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥*** (ਪੰਨਾ ੯੩੦)

***ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥***

***ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥***

(ਪੰਨਾ ੨੭੬)

ਜੀਵ ਨੂੰ ਭੁਲੇਖਾ ਪੈ ਗਿਆ, ਇਸੇ ਕਰਕੇ ਜੀਵ ਹੈ। ਇਹ ਭੁਲੇਖਾ ਨਾ ਪੈਂਦਾ, ਭੁੱਲ ਨਾ ਪੈਂਦੀ ਤਾਂ ਇਹ ਪਰੀਪੂਰਨ ਪਰਮੇਸ਼ਰ ਦੇ ਨਾਲ, ਮਨ ਨੂੰ ਇੱਕ ਕਰ ਲੈਂਦਾ।

***ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥*** (ਪੰਨਾ ੬੭੦)

ਜਿਹੜਾ '**ਸਦਾ ਸਤਿ**' ਰਹਿਣ ਵਾਲਾ ਪਰਮੇਸ਼ਰ ਹੈ, ਹੇ ਮੇਰੇ ਮਨ ! ਤੂੰ ਉਸਦਾ ਜਾਪ ਕਰ। ਜਿੰਨਾ ਚਿਰ ਤੂੰ ਦੁਨੀਆਂ ਦੀ ਕਲਪਣਾ ਕਰਦਾ ਰਹੇਂਗਾ, ਓਨਾ ਚਿਰ ਤੈਨੂੰ, ਉਹ ਵਸਤੂ ਪ੍ਰਾਪਤ ਨਹੀਂ ਹੋਏਗੀ 'ਆਤਮ ਵਸਤੂ' । ਉਹ ਆਤਮ ਵਸਤੂ ਕਿਤੇ ਬਾਹਰ ਨਹੀਂ ਹੈ।

***ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥***
(ਪੰਨਾ ੧੫੨)

ਗੁਰੂ ਸਾਹਿਬ ਨੇ ਇਉਂ ਵਿਧੀ ਦੱਸੀ ਹੈ, ਭਾਈ –

***ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥*** (ਪੰਨਾ ੬੭੦)

ਜਿਹੜਾ '**ਸਦਾ ਸਤਿ**' ਰਹਿਣ ਵਾਲਾ ਪਰਮੇਸ਼ਰ ਹੈ। ਉਹ ਸਤਿ, ਚਿਤ, ਅਨੰਦ ਹੈ। ਤੂੰ, ਉਹਦਾ ਜਾਪ ਕਰ। ਕਦੋਂ ਤੱਕ? ਜਦ ਤੱਕ ਤੇਰਾ ਮਨ, ਉਸ ਪਰਮੇਸ਼ਰ ਦੇ ਨਾਲ ਜੁੜ ਨਾ ਜਾਵੇ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥ ਨਾਨਕ ਜੀਅ ਕਾ ਇਹੈ ਅਧਾਰ ॥***
(ਪੰਨਾ ੨੯੫)

ਹੇ ਜੀਵ ! ਤੇਰਾ ਉਧਾਰ ਸਿਮਰਨ ਵਿੱਚ ਹੈ, ਹੋਰ ਕਾਸੇ ਵਿੱਚ ਨਹੀਂ। ਪਰ ਉਸ ਸਿਮਰਨ ਨੂੰ, ਤੂੰ ਬੰਦ ਨਾ ਕਰ। ਜਦੋਂ ਤੈਨੂੰ ਬਾਹਰਲੇ ਖਿਆਲ ਆਉਣਗੇ, ਤੇਰਾ ਸਿਮਰਨ ਬੰਦ ਹੋ ਜਾਵੇਗਾ। ਉਹ ਜਿਹੜਾ '**ਸਦਾ ਸਤਿ**' ਨਾਮ ਹੈ, ਤੂੰ ਉਸਦਾ ਜਾਪ ਕਰ। ਗੁਰੂ ਸਾਹਿਬ ਕਹਿੰਦੇ ਹਨ, ਉਹ ਇੱਕ, ਸਾਰੇ ਸਮਾਇਆ ਹੋਇਆ ਹੈ। ਸੱਤਾ ਇੱਕ ਹੈ। ਹੋਰ ਕੋਈ ਦੂਸਰੀ ਸੱਤਾ ਨਹੀਂ। ਇੱਕ ਸੱਤਾ ਹੈ, ਉਹ ਪਰੀਪੂਰਨ ਪਰਮੇਸ਼ਰ ਹੈ। ਉਹ ਕੋਟ ਬ੍ਰਹਮੰਡ ਦਾ ਮਾਲਕ ਹੈ। ਉਹ, ਜਿਹੜਾ ਸਾਰੇ ਬ੍ਰਹਮੰਡ ਦੀ ਉਤਪਤੀ, ਪਾਲਣਾ ਅਤੇ ਲੈਅ ਕਰਦਾ ਹੈ, ਉਹ ਇੱਕ ਪਰਮੇਸ਼ਰ ਹੀ ਹੈ।

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥*** (ਪੰਨਾ ੭)

ਗੁਰੂ ਨਾਨਕ ਸਾਹਿਬ ਦਾ ਸਿਧਾਂਤ ਇੱਕ ਹੈ। ਜਦੋਂ ਖਵਾਜਾ ਦਿਲ ਮੁਹੰਮਦ ਜਪੁ ਜੀ ਦੇ ਅਰਥ ਕਰਦਾ-ਕਰਦਾ ਉਥੇ (30ਵੀਂ ਪਉੜੀ ਤੇ) ਆਇਆ, ਉਹ ਕਹਿਣ ਲੱਗਿਆ ਬਈ ਇਹ ਨਾਨਕ ਸਿਧਾਂਤ ਤਾਂ ਨਹੀਂ। ਗੁਰੂ ਨਾਨਕ ਸਿਧਾਂਤ ਵਿੱਚ ਤਾਂ ਇੱਕ ਸੱਤਾ ਹੈ। ਤੁਸੀਂ ਏਥੇ ਤਿੰਨ ਸੱਤਾ ਕਿਸ ਤਰ੍ਹਾਂ ਕਹਿ ਸਕਦੇ ਹੋਂ ? ਉਤਪਤੀ, ਬ੍ਰਹਮਾ ਕਰਦਾ ਹੈ, ਪਾਲਣਾ, ਵਿਸ਼ਨੂੰ ਕਰਦਾ ਹੈ ਅਤੇ ਲੈਅ ਸ਼ਿਵ ਕਰਦਾ ਹੈ। ਇਹ ਤਾਂ ਕਾਰਕ ਨੇ, ਇਹ ਅਸਲ ਵਿੱਚ ਇਨ੍ਹਾਂ ਕੰਮਾਂ ਦੇ ਦੇਵਤੇ ਹਨ। ਅਸਲੀ ਇਨ੍ਹਾਂ ਦਾ ਇਹ ਕੰਮ ਨਹੀਂ ਹੈ। ਉਹ ਤਾਂ ਇੱਕ ਸੱਤਾ ਹੈ, ਇੱਕ ਈਸ਼ਵਰ ਹੈ। ਉਹ ਈਸ਼ਵਰ ਹੀ ਉਤਪਤੀ, ਪਾਲਣਾ ਤੇ ਲੈਅ ਕਰਦਾ ਹੈ। ਗੁਰੂ ਸਾਹਿਬ ਨੇ, ਉਹੀ ਬਾਤ ਇੱਥੇ ਕਹਿ ਦਿੱਤੀ। ਹੁਣ ਪੜ੍ਹ ਭਾਈ!

**ਸੋਰਠਿ ਮਹਲਾ ੫ ॥**

ਸੋਰਠ ਰਾਗ ਵਿੱਚ ਪੰਜਵੇਂ ਪਾਤਸ਼ਾਹ, ਗੁਰੂ ਅਰਜਨ ਦੇਵ ਮਹਾਰਾਜ ਉਪਦੇਸ਼ ਕਰਦੇ ਹਨ-

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ**

ਉਹ ਕੋਟ ਬ੍ਰਹਮੰਡ ਦਾ ਮਾਲਕ, ਠਾਕੁਰ, ਸੁਆਮੀ ਪਰਮੇਸ਼ਰ ਹੈ। ਹੋਰ ਕੋਈ ਨਹੀਂ ਹੈ। ਉਹ ਇੱਕ ਹੈ। ਇਸ ਕਰਕੇ, ਸਾਰੇ ਬ੍ਰਹਮੰਡਾਂ ਦਾ ਮਾਲਕ ਇੱਕ ਹੈ। ਇਸਦੇ ਵਿੱਚ ਕਹਿੰਦੇ-ਭੁਲੇਖਾ ਨਾ ਖਾ ਜਾਈਂ ।

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥**

ਸਾਰੇ ਜੀਆਂ ਦਾ ਦਾਤਾ ਇੱਕ ਹੈ। ਸਰਬ ਜੀਆਂ ਦਾ ਜੋ ਦਾਤਾ ਹੈ, ਉਹ ਇੱਕ ਪਰਮੇਸ਼ਰ ਹੈ। ਇਸ ਕਰਕੇ, ਜੀਵ ਨੂੰ ਇਸ ਤੇ ਦ੍ਰਿੜ ਨਿਸਚਾ ਰੱਖਣਾ ਚਾਹੀਦਾ ਹੈ। ਜਦ ਤੱਕ ਉਸਦੇ ਵਿੱਚ ਉਹ ਅਵਸਥਾ ਨਾ ਆਵੇ-

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

ਜੋ ਦੇਖਣ ਵਿੱਚ ਆਉਂਦਾ ਹੈ, ਉਹ ਸਾਰਾ ਝੂਠ ਹੈ। ਪਰ ਜਿਹੜਾ

ਦੇਖਣੇ ਵਾਲਾ ਦ੍ਰਿਸ਼ਟਾ ਹੈ, ਉਹ ਹਮੇਸ਼ਾ ਹੀ ਇੱਕ ਹੈ। ਦ੍ਰਿਸ਼ਟਾ ਦਾ ਦ੍ਰਿਸ਼ਟਾ ਨਹੀਂ ਬਣਦਾ। ਜੇ ਤੁਸੀਂ ਦ੍ਰਿਸ਼ਟਾ ਭਿੰਨ ਮੰਨ ਲੈਂਦੇ ਹੋ ਤਾਂ ਤੁਹਾਨੂੰ ਉਸਦਾ ਵੀ ਕੋਈ ਦ੍ਰਿਸ਼ਟਾ ਮੰਨਣਾ ਪਵੇਗਾ। ਇਸ ਕਰਕੇ, ਸਭ ਦਾ ਦ੍ਰਿਸ਼ਟਾ ਇੱਕ ਪਰਮੇਸ਼ਰ ਹੈ। ਉਹ ਜਨਮ- ਮਰਨ ਤੋਂ ਰਹਿਤ ਹੈ। ਉਹੀ ਉਤਪਤੀ, ਪਾਲਣਾ ਤੇ ਲੈਅ ਕਰਦਾ ਹੈ। ਸਾਰੇ ਬ੍ਰਹਮੰਡ ਦੀ ਉਤਪਤੀ ਅਤੇ ਪਾਲਣਾ ਇੱਕੋ ਹੀ ਪਰਮੇਸ਼ਰ ਕਰਦਾ ਹੈ।

**ਪ੍ਰਤਿਪਾਲੈ ਨਿਤ ਸਾਰਿ ਸਮਾਲੈ**

ਸਭ ਦੀ ਸਾਰ ਦਾ ਉਸਨੂੰ ਪਤਾ ਹੈ, ਤਾਂ ਹੀ ਉਹ ਪ੍ਰਤਿਪਾਲਣਾ ਤੇ ਸੰਭਾਲ ਕਰਦਾ ਹੈ। ਉਹ ਨਿੱਤ ਹੈ, ਉਹ ਸਰਬੱਗ ਹੈ। ਈਸ਼ਵਰ 'ਨਿੱਤ ਸਰਬੱਗ' ਲਿਖਿਆ ਹੋਇਆ ਹੈ। ਸਾਰੇ ਜੀਵ, ਪਰਮੇਸ਼ਰ ਦੇ ਘੱਲੇ ਹੋਏ ਆਉਂਦੇ ਹਨ। ਹੋਰ ਕਿਸੇ ਨੇ ਨਹੀਂ ਘੱਲਣੇ। ਇਸ ਕਰਕੇ, ਉਹ ਹਮੇਸ਼ਾ ਸਭ ਨੂੰ ਪਾਲਦਾ ਹੈ ਅਤੇ ਸਭ ਨੂੰ ਸੰਭਾਲਦਾ ਹੈ। ਬਈ, ਇਸ ਵਕਤ ਇਸਦਾ ਕੀ ਖਿਆਲ ਹੈ, ਇਸ ਖਿਆਲ ਦਾ ਕੀ ਫਲ ਹੋਏਗਾ ? ਉਸਦੇ ਅਨੁਸਾਰ ਸਭ ਦੀ ਪਾਲਣਾ ਕਰਦਾ ਹੈ।

**ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥**

ਇਸ ਜੀਵ ਨੇ, ਇਹ ਮੂਰਖਤਾ ਕੀਤੀ ਹੈ ਕਿ ਉਸਦੇ ਗੁਣਾਂ ਨੂੰ ਨਹੀਂ ਜਾਣਿਆਂ ਕਿ ਉਹ ਮੇਰੀ ਉਤਪਤੀ, ਪਾਲਣਾ, ਲੈਅ ਕਰਦਾ ਹੈ, ਕਰਮ ਫਲ ਦਾ ਵਿਧਾਤਾ ਹੈ। ਉਹ ਹਮੇਸ਼ਾ ਕਰਮ ਫਲ ਭੁਗਤਾਉਂਦਾ ਹੈ। ਇਸ ਕਰਕੇ, ਇਸਨੇ ਇਹ ਸਾਰ ਨਹੀਂ ਜਾਣੀ। ਇਸ ਬਾਤ ਦਾ, ਇਸ ਨੂੰ ਪਤਾ ਨਾ ਲੱਗਿਆ। ਜੇ ਉਸਨੂੰ ਦਾਤਾ ਮੰਨ ਕੇ, ਪਾਲਣ-ਕਰਤਾ ਮੰਨ ਕੇ, ਉਸਦਾ ਦਾਸ ਹੋ ਜਾਂਦਾ ਅਤੇ ਮਨ ਨੂੰ ਉਸਦਾ ਜਾਪ ਕਰਨ ਵਿੱਚ ਲਾ ਦਿੰਦਾ ਤਾਂ ਕਿਸੇ ਦਿਨ ਇਸਨੂੰ ਬਹੁਤ ਅੱਛਾ ਫਲ ਮਿਲਦਾ। ਉਹ ਸਭ ਦੀ ਸਾਰ ਸੰਭਾਲ ਕਰਦਾ ਹੈ। ਅਸਲੀ ਤਾਂ ਉਹੀ ਜਾਣਦਾ ਹੈ, ਉਹ ਸਰੱਬਗ ਹੈ। ਇਸ ਕਰਕੇ, ਅਸੀਂ ਉਸਨੂੰ ਅਸਲੀ ਤੌਰ ਤੇ ਨਹੀਂ ਜਾਣਦੇ, ਏਹੀ ਸਾਡੀ ਮੂਰਖਤਾ ਹੈ। ਉਹ ਪਾਲਣਾ ਵੀ ਕਰਦੈ ਤੇ ਸੰਭਾਲ ਵੀ ਕਰਦਾ ਹੈ। ਉਹ ਨਿੱਤ ਵੀ ਹੈ ਪਰ ਉਸਦਾ ਨਾ

ਪਤਾ ਲੱਗਣ ਕਰਕੇ, ਅਸੀਂ ਉਸਦੇ ਗੁਣਾਂ ਦੀ ਸੰਭਾਲ ਨਹੀਂ ਕੀਤੀ। ਜੇ ਉਸਦੇ ਗੁਣਾਂ ਦੀ ਸੰਭਾਲ ਕਰਦੇ-

***ਗੁਨ ਗਾਵਤ ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ ਹਉਮੈ ਬਿਖੁ ਫੈਲੁ ॥***

(ਪੰਨਾ ੨੮੯)

ਹੇ ਜੀਵ! ਜੇ ਤੂੰ ਉਸਦੇ ਗੁਣ ਗਾਉਂਦਾ ਤਾਂ ਉਹ ਤੇਰੀ ਸੰਭਾਲ ਵੀ ਕਰਦਾ ਅਤੇ ਤੇਰੇ ਜਿੰਨੇ ਵੀ ਮਾੜੇ ਕਰਮ ਸਨ, ਉਹ ਸਾਰੇ ਆਪਣੇ ਆਪ ਸਾਫ ਹੋ ਜਾਂਦੇ। ਤੂੰ ਪਰਮੇਸ਼ਰ ਦੇ ਸਨਮੁੱਖ ਹੋ ਜਾਂਦਾ। ਸਨਮੁੱਖ ਹੋਕੇ, ਤੈਨੂੰ ਸੁਰਤ ਆ ਜਾਂਦੀ, ਬਈ ਪਾਲਣ-ਕਰਤਾ, ਉਤਪਤੀ-ਕਰਤਾ ਅਤੇ ਲੈਅ-ਕਰਤਾ ਇੱਕ ਪਰਮੇਸ਼ਰ ਹੀ ਹੈ। ਉਸਦੀ ਉਪਾਸਨਾ ਕਰਨੀ ਹੈ।

**ਹਰਿ ਆਰਾਧਿ ਨ ਜਾਨਾ ਰੇ ॥**

ਹਰੀ ਦੀ ਅਰਾਧਨਾ ਨਹੀਂ ਜਾਣੀ, ਸਾਡੇ ਮਨ ਨੇ । ਹਰੀ ਦੇ ਨਾਲ ਬਿਰਤੀ ਜੋੜਕੇ, ਉਸਦਾ ਅਰਾਧਨ ਨਾ ਕੀਤਾ ਤੇ ਧਿਆਨ ਵੀ ਕਰਨਾ ਹੈ। ਧਿਆਨ ਤੋਂ ਅੱਗੇ ਅਰਾਧਨ ਹੈ। ਅਰਾਧਨ ਵੀ ਉਸੇ ਦਾ ਕਰਨਾ ਸੀ। ਕਬੀਰ ਨੇ ਪਰਮੇਸ਼ਰ ਦਾ ਅਰਾਧਨ ਕੀਤਾ। ਧੰਨੇ ਨੇ ਵੀ ਉਸੇ ਦਾ ਅਰਾਧਨ ਕੀਤਾ। ਜਿਸ-2 ਨੇ ਵੀ ਅਰਾਧਨ ਕੀਤਾ, ਉਹ ਬਖਸ਼ੇ ਗਏ ਪਰ ਅਸੀਂ ਉਸਦਾ ਅਰਾਧਨ ਨਹੀਂ ਜਾਨਿਆ। ਸਾਡਾ ਮਨ ਦੁਨੀਆਂ ਵਿੱਚ ਫਸ ਰਿਹਾ ਹੈ। ਦੁਨੀਆਂ ਦੇ ਕੰਮ ਵੀ ਕਰਨੇ ਸਨ, ਪਰ ਅੰਤਰ ਜਿਹੜਾ ਮਨ ਹੈ, ਉਸਨੂੰ ਪਰਮੇਸ਼ਰ ਨਾਲ ਜੋੜਕੇ ਰੱਖਣਾ ਸੀ।

***ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ ॥***

(ਪੰਨਾ ੪੩੫)

ਇਸਨੇ ਅੰਤਰ ਆਤਮਾ ਨੂੰ ਵਿਆਪਕ ਨਹੀਂ ਜਾਨਿਆ। ਜੇ ਅੰਤਰ ਆਤਮਾ ਨੂੰ ਇਹ ਵਿਆਪਕ ਜਾਣ ਲੈਂਦਾ ਤਾਂ ਇਹ ਉਸ ਨਾਲ ਅਭੇਦ ਹੋ ਜਾਂਦਾ। ਇਸਦੇ ਸਾਰੇ ਦੁੱਖ ਮੁੱਕ ਜਾਂਦੇ। ਤੁਹਾਡਾ ਮਨ ਕਲਪਣਾ ਕਰਦਾ ਹੈ, ਪਰ ਉਥੇ ਕੋਈ ਦੇਖਣ ਵਾਲਾ ਵੀ ਤਾਂ ਹੈ। ਪਿੱਛੋਂ ਸੋਚਿਆ, ਕਿ ਮੈਂ ਤਾਂ ਦੁਨੀਆਂ ਦੀਆਂ ਹੋਰ ਹੀ ਕਲਪਣਾ

ਕਰਦਾ ਰਿਹਾ। ਪਰ ਜੋ ਮਨ ਕਲਪਣਾ ਕਰਦਾ ਹੈ ਤਾਂ ਉਸਨੂੰ ਦੇਖਣ ਵਾਲਾ ਆਤਮਾ ਹੈ। ਉਹ ਦ੍ਰਿਸ਼ਟਾ ਵੀ ਤਾਂ ਉਥੇ ਹੀ ਹੈ। ਤੇਰੀ ਸਾਰੀ ਕਲਪਣਾ ਨੂੰ ਉਹ ਦੇਖਦਾ ਹੈ, ਪਰ ਆਪ ਅਲਹਿਦਾ ਹੈ। ਉਹ ਗੇਅ ਨਾਲ ਗਿਆਤਾ ਨਹੀਂ ਮਿਲਦਾ, ਗਿਆਨ ਮਿਲ ਜਾਏਗਾ। ਸੋਚਿਆ, ਜਾਣਿਆ, ਫਿਰ ਗਿਆਤਾ ਹੋ ਗਿਆ। ਗਿਆਤਾ, ਗਿਆਨ ਹੀ ਹੁੰਦਾ ਹੈ। ਪਰ ਉਸਨੂੰ ਆਪਣਾ ਗਿਆਤਾ ਨਹੀਂ ਸਮਝਿਆ। ਗਿਆਤਾ, ਗਿਆਤਾ ਹੀ ਰਹੇਗਾ । ਗਿਆਤਾ, ਵਿਆਪਕ ਹੈ, ਇੱਕ ਹੈ। ਹਮੇਸ਼ਾ ਰਹਿਣ ਵਾਲਾ ਹੈ। ਇਹ ਕਲਪਣਾ ਜਿਹੜੀ ਹੈ, ਉਹ ਜਿਤਨੀ ਦੇਰ ਤੁਸੀਂ ਦੇਖਦੇ ਹੋਂ, ਉਤਨਾ ਚਿਰ ਹੀ ਹੈ। ਫਿਰ ਦੂਸਰੀ ਬਾਤ ਦੀ ਕਲਪਣਾ ਹੋ ਜਾਏਗੀ। ਇਸ ਕਰਕੇ, ਗਿਆਤਾ ਨਹੀਂ ਬਦਲੇਗਾ। ਜੇ ਨਾਮ ਨਾ ਹੋਵੇ ਤਾਂ ਮਾਇਆ ਦਾ ਸੰਸਾਰ ਕਿਸ ਤਰ੍ਹਾਂ ਚੱਲੇ? ਜੇ ਗਿਆਤਾ ਇੱਕ ਨਾ ਹੋਵੇ, ਸਰਬੱਗ ਨਾ ਹੋਵੇ ਤਾਂ ਸੰਸਾਰ ਨੂੰ ਚਲਾਵੇ ਕੌਣ? ਇਹ ਤਾਂ ਨਿੱਤ ਸਰਬੱਗ ਹੈ, ਵਿਆਪਕ ਹੈ ਤੇ ਪਰੀਪੂਰਨ ਹੈ। ਇਸ ਕਰਕੇ, ਮਨ ਨੂੰ ਉਸਦੇ ਨਾਲ ਜੋੜਨਾ ਹੈ। ਜੇ ਪਹਿਲੇ ਨਹੀਂ ਜੁੜਿਆ ਤਾਂ ਫਿਰ ਤੁਸੀਂ ਨਾਮ ਦੁਆਰਾ ਜੋੜੋ। ਜੇ ਜੁੜ ਗਿਆ ਤਾਂ ਤੁਹਾਡਾ ਸਾਰਾ ਕੰਮ ਮੁੱਕ ਗਿਆ।

**ਹਰਿ ਹਰਿ ਗੁਰੁ ਗੁਰੁ ਕਰਤਾ ਰੇ॥**

ਹਰੀ ਨੂੰ, ਗੁਰੂ ਨੂੰ ਕਰਤਾ ਜਾਣੋ।

***ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥***
***ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥*** (ਪੰਨਾ ੨੭੬)

ਉਹ ਸਰਬ-ਵਿਆਪਕ ਹੈ। ਉਸਨੂੰ ਮੈਂ ਹਰੀ ਵੀ ਕਹਿੰਦਾ ਹਾਂ, ਗੁਰੂ ਵੀ ਕਹਿੰਦਾ ਹਾਂ। ਭਾਈ! ਗੁਰੂ ਅਤੇ ਪਰਮੇਸ਼ਰ ਤਾਂ ਇੱਕ ਹੁੰਦੇ ਹਨ।

***ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥*** (ਪੰਨਾ ੮੬੪)

ਉਹ ਦੋਨੋਂ ਇੱਕ ਹਨ। ਬ੍ਰਹਮ ਗਿਆਨੀ ਨੂੰ ਗੁਰੂ ਕਹਿੰਦੇ ਹਨ। ਗੁਰੂ, ਹੋਰ ਕਿਸੇ ਚੀਜ ਦਾ ਨਾਮ ਨਹੀਂ। ਗੁਰੂ, ਅਗਿਆਨੀ ਦਾ ਨਾਮ ਨਹੀਂ ਹੁੰਦਾ। ਗੁਰੂ, ਬ੍ਰਹਮ ਗਿਆਨੀ ਦਾ ਨਾਮ ਹੈ।

***ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥*** (ਪੰਨਾ ੨੮੬)

'**ਸਤਿ ਪੁਰਖੁ**' ਅਕਾਲ ਪੁਰਖ ਨੂੰ, ਜਿਸਨੇ ਵੀ ਜਾਣ ਲਿਆ, ਉਹ ਬ੍ਰਹਮ ਗਿਆਨੀ ਹੈ। ਉਸਨੂੰ '**ਸਤਿਗੁਰੂ**' ਵੀ ਕਹਿੰਦੇ ਹਨ, '**ਸਾਧ**' ਵੀ ਕਹਿੰਦੇ ਹਨ, '**ਸੰਤ**' ਵੀ ਕਹਿੰਦੇ ਹਨ। ਇਹ ਸਾਰੇ **ਗੁਰੂ** ਦੇ ਵਿਸ਼ੇਸ਼ਣ ਹਨ। ਉਹ ਪਰਮ-ਪੁਰਖ ਹੈ। ਉਹ ਬਦਲਨੇ ਵਾਲਾ ਨਹੀਂ ਹੈ। ਇੱਕ ਚੀਜ, ਦੂਸਰੀ ਨਾਲ ਮਿਲਦੀ ਹੈ। ਪਰ ਇਹ ਮਾਇਆ :-

***ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥***
***ਚਉਥੇ ਪਦ ਕਉ ਜੋ ਨਰੁ ਚੀਨੈ~ ਤਿਨ~ ਹੀ ਪਰਮ ਪਦੁ ਪਾਇਆ ॥***

(ਪੰਨਾ ੧੧੨੩)

ਕਬੀਰ ਸਾਹਿਬ ਨੇ ਲਿਖਿਆ ਹੈ, ਉਸਨੂੰ ਚੌਥਾ ਪਦ ਪ੍ਰਾਪਤ ਹੋ ਜਾਵੇਗਾ। ਜਦੋਂ ਤੁਹਾਡਾ ਮਨ, ਪਰਮੇਸ਼ਰ ਦੇ ਨਾਲ ਪੂਰਨ ਤੌਰ ਤੇ ਜੁੜ ਗਿਆ ਤਾਂ ਤੁਹਾਨੂੰ ਅਨੁਭਵ ਵਸਤੂ ਪ੍ਰਾਪਤ ਹੋ ਜਾਵੇਗੀ। ਜਦੋਂ ਇਸਦਾ ਮਨ, ਪਰਮੇਸ਼ਰ ਨਾਲ ਜੁੜ ਗਿਆ ਤਾਂ ਫਿਰ ਇਸਨੂੰ ਹਰੇਕ ਹਿਰਦੇ ਦਾ ਗਿਆਨ ਹੋਵੇਗਾ। ਉਹ ਸਾਰਾ ਗਿਆਨ ਜੋ ਹੋਣਾ ਹੈ, ਉਸਦਾ ਨਾਮ ਗਿਆਤਾ ਹੈ।

**ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥**
**ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥ ਰਹਾਉ ॥**

ਗੁਰੂ ਸਾਹਿਬ ਕਹਿੰਦੇ ਹਨ, ਉਸ ਹਰੀ ਦਾ ਨਾਮ '**ਰਾਮਦਾਸੁ**' ਪੈ ਗਿਆ। ਥੋਨੂੰ ਇਸ ਗੱਲ ਦਾ ਪਤਾ ਹੈ? ਉਹ ਆਪ ਕਹਿੰਦੇ ਹਨ-

***ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ ॥*** (ਪੰਨਾ ੨੯੩)

ਪੰਚਮ ਗੁਰੂ ਕਹਿੰਦੇ-ਮੈਂ ਇਸ ਸੰਤ, ਗੁਰੂ ਰਾਮਦਾਸ ਮਹਾਰਾਜ ਜੀ ਦੇ ਸਾਥ ਮਿਲਕੇ, ਆਪਣੇ ਅੰਦਰ ਰੱਬ ਦੇਖਿਆ, ਮੈਂ ਆਪਣੇ ਅੰਦਰ ਪਰਮੇਸ਼ਰ ਦੇਖਿਆ। ਉਹ ਮੇਰੇ ਗੁਰੂ-ਪਰਮੇਸ਼ਰ ਹਨ। ਉਨ੍ਹਾਂ ਦਾ ਨਾਮ '**ਰਾਮਦਾਸ**' ਪੈ ਗਿਆ। ਇਸ ਵਕਤ ਪਰਮੇਸ਼ਰ ਨੂੰ ਰਾਮਦਾਸ ਕਹਿੰਦੇ ਹਨ-

**ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥**

ਹੁਣ ਹਰੀ ਦਾ ਨਾਮ '**ਰਾਮਦਾਸ**' ਪੈ ਗਿਆ। ਬ੍ਰਹਮ ਗਿਆਨੀ ਦਾ ਜਿੱਥੇ ਲੱਛਣ ਆਇਆ, ਉਥੇ ਉਨ੍ਹਾਂ ਨੇ ਕਿਹਾ–

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥***
***ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥***
***ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥*** (ਪੰਨਾ ੨੭੩)

ਜਿਹੜਾ ਬ੍ਰਹਮ ਗਿਆਨੀ ਹੈ, ਉਹ ਪਰਮੇਸ਼ਰ ਨਾਲ ਇੱਕ ਹੈ। ਉਹਦੇ ਵਿੱਚ ਦਵੈਤ ਨਹੀਂ ਹੈ। ਜਿਤਨਾ ਵੀ ਸਾਰਾ ਸੰਸਾਰ ਹੈ, ਉਹ ਬ੍ਰਹਮ ਗਿਆਨੀ ਦਾ ਸਰੀਰ ਹੈ। ਬ੍ਰਹਮ ਗਿਆਨੀ ਆਪ ਤਾਂ ਨਿਰੰਕਾਰ ਹੁੰਦਾ ਹੈ।

***ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥***
***ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥*** (ਪੰਨਾ ੨੭੩)

ਬ੍ਰਹਮ ਗਿਆਨੀ ਆਪ ਨਿਰੰਕਾਰ ਹੈ। ਏਸ ਕਰਕੇ, ਹੁਣ ਉਸਦਾ ਨਾਮ '**ਰਾਮਦਾਸ**' ਪੈ ਗਿਆ। ਉਹ ਪਰਮੇਸ਼ਰ ਹੈ, ਪਰ ਲੋਕਾਂ ਨੂੰ ਪੱਕਾ ਯਕੀਨ ਨਹੀਂ ਹੋਇਆ। ਭਾਈ ! ਇਹ ਜੋ ਗੁਰੂ ਰਾਮਦਾਸ ਹੈ, ਇਹੀ ਪਰਮੇਸ਼ਰ ਹੈ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥***(ਪੰਨਾ ੧੪੦੮)
***ਨਾਨਕ ਅੰਗਦ ਕੋ ਬਪ ਧਰਾ ॥ ਧਰਮ ਪ੍ਰਚੁਰ ਇਹ ਜਗ ਮੋ ਕਰਾ ॥***
***ਅੰਗਦੁ ਅਮਰ ਦਾਸ ਕਹਾਇਓ ॥ ਜਨ ਦੀਪਕ ਤੇ ਦੀਪ ਜਲਾਇਓ ॥***
***ਅਮਰੁ ਦਾਸ ਰਾਮ ਦਾਸ ਕਹਾਇਓ ॥*** (ਦਸਮ ਗ੍ਰੰਥ)

ਇਹ ਜਿਹੜੀ ਜੋਤ ਧੁਰੋਂ ਆਈ ਸੀ, ਉਹ ਜੋਤ ਇਸ ਵਕਤ ਮੇਰੇ ਗੁਰੂ ਦੇ ਵਿੱਚ ਹੈ। ਉਨ੍ਹਾਂ ਨੇ ਮੈਨੂੰ, ਉਹ ਜੋਤ ਬਖਸ਼ੀ ਹੈ। ਗੁਰੂ ਗ੍ਰੰਥ ਸਾਹਿਬ ਮੇਂ ਸਾਫ ਲਿਖਿਆ ਹੈਃ–

***ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥***
(ਪੰਨਾ ੧੪੦੯)

ਉਹ ਜਿਹੜੀ ਗੁਰੂ ਜੋਤ ਸੀ, ਉਹ ਮੇਰੇ ਗੁਰੂ ਨੇ ਮੇਰੇ ਵਿਚ ਧਰ ਦਿੱਤੀ ਤੇ ਮੇਰੇ ਅੰਦਰ ਵੀ ਪੂਰਨ ਪ੍ਰਕਾਸ਼ ਹੋ ਗਿਆ। ਏਸ ਕਰਕੇ, ਹਰੀ ਦਾ '**ਆਰਾਧਿ**' ਨਾਮ ਨਾ ਜਾਨਿਆ। ਭਾਈ! ਹਰੀ ਹੀ ਪਰਮੇਸ਼ਰ ਹੈ, ਉਹੀ ਗੁਰੂ ਹੈ।

***ਗੁਰੁ ਪਰਮੇਸਰੁ ਏਕੋ ਜਾਣੁ ॥*** (ਪੰਨਾ ੮੬੪)

ਉਹ ਇੱਕ ਹੈ। ਏਸ ਅਰਾਧਨ ਦਾ ਪੂਰਾ ਗਿਆਨ, ਮੈਨੂੰ ਨਾ ਹੋਇਆ। ਇਸ ਕਰਕੇ, ਮੈਂ ਭਰਮ ਵਿੱਚ ਰਿਹਾ।

**ਦੀਨ ਦਇਆਲ ਕ੍ਰਿਪਾਲ ਸੁਖ ਸਾਗਰ**

ਗੁਰੂ, ਦੀਨਾ ਤੇ ਦਇਆ ਕਰਨ ਵਾਲਾ ਹੈ, ਦਿਆਲੂ ਹੈ। ਉਹ ਸੁੱਖਾਂ ਦਾ ਸਮੁੰਦਰ ਹੈ, ਸੁੱਖ ਸਰੂਪ ਹੈ।

**ਸਰਬ ਘਟਾ ਭਰਪੂਰੀ ਰੇ ॥**

ਸਾਰਿਆਂ ਦੇ ਹਿਰਦਿਆਂ ਵਿੱਚ ਪਰੀਪੂਰਨ ਹੈ। ਕੋਈ ਇਹੋ ਜਿਹਾ ਘਟ (ਹਿਰਦਾ) ਨਹੀਂ ਚਾਰੇ ਖਾਣੀਆਂ ਵਿੱਚ, ਜਿਹੜੇ ਵਿੱਚ ਪਰਮੇਸ਼ਰ ਨਾ ਹੋਵੇ। ਏਹੀ ਪਾਰਬ੍ਰਹਮ ਪਰਮੇਸ਼ਰ ਹੈ, ਜਿਹੜਾ ਤੇਰੇ ਹਿਰਦੇ ਵਿੱਚ ਬੈਠਾ, ਤੇਰੇ ਮਨ ਦੇ ਵਿੱਚ ਬੈਠਾ, ਤੇਰੇ ਮਨ ਨੂੰ ਦੇਖਦਾ, ਜਾਣਦਾ ਹੈ। ਜਦੋਂ ਤੁਸੀਂ ਕਦੇ-ਕਦੇ ਬੈਠੇ ਕਲਪਣਾ ਕਰੋਂਗੇ, ਤਾਂ ਤੁਹਾਨੂੰ ਇਹ ਪਤਾ ਲੱਗ ਜਾਏਗਾ ਕਿ ਮੇਰੇ ਮਨ ਵਿੱਚ ਫਜ਼ੂਲ ਦੀ ਕਲਪਣਾ ਹੈ। ਉਹ ਪਰਮੇਸ਼ਰ, ਮਨ ਦੀ ਕਲਪਣਾ ਨੂੰ ਤੇ ਮਨ ਨੂੰ ਦੇਖਣ ਵਾਲਾ, ਮਨ ਤੋਂ ਅਲਹਿਦਾ ਹੈ। ਉਹ ਸਾਰੇ ਹਿਰਦਿਆਂ ਦੇ ਵਿੱਚ ਪਾਰਬ੍ਰਹਮ ਪਰਮੇਸ਼ਰ ਭਰਪੂਰ ਹੈ, ਪਰੀਪੂਰਨ ਹੈ। ਇਹ ਅਧਿਅਸਤ ਜਿਹੜਾ ਹੁੰਦੈ, ਉਹਤੋਂ ਅਧੀਸ਼ਠਾਨ ਅਲਹਿਦਾ ਨਹੀਂ ਹੁੰਦਾ। ਪਰ ਅਧਿਅਸਤ ਹੁੰਦਾ ਹੈ ਝੂਠਾ, ਸਤਿ ਹੈ ਪਰਮੇਸ਼ਰ ਜੋ ਸਾਰਿਆਂ ਦਾ ਮਾਲਕ ਹੈ। ਉਹ ਸਭ ਦੇ ਵਿੱਚ ਪਰੀਪੂਰਨ ਹੋ ਕੇ ਬੈਠਾ ਹੈ।

ਜਿੱਥੇ ਵੀ ਜਦ, ਉਸਦੀ ਨਿਸ਼ਾਨੀ ਦਾ ਲੱਛਣ ਆਇਆ ਬਈ

ਉਸਦੀ ਹੋਰ ਕੀ ਨਿਸ਼ਾਨੀ ਹੈ? ਤਾਂ ਕਹਿੰਦੇ ਸੱਤਾ ਤੇ ਸਫੁਰਤੀ ਉਹੀ ਵਰਤਦੈ, ਜਿਹੜਾ ਹਿਰਦੇ ਦੇ ਵਿੱਚ ਬੈਠਾ ਹਿਰਦੇ ਨੂੰ, ਮਨ ਨੂੰ, ਬੁੱਧੀ ਨੂੰ ਜਾਣਦੈ, ਗਿਆਨ ਸਰੂਪ ਹੈ। ਉਹ ਗਿਆਤਾ ਹੈ, ਉਹ ਪਰਮੇਸ਼ਰ ਹੈ। ਜਿਹੜਾ ਤੂੰ ਕਿਸੇ ਹੋਰ ਨੂੰ ਕਰਤਾ ਪੁਰਖ ਮੰਨੇਗਾ ਜਾਂ ਮਾਲਕ ਮੰਨੇਗਾ ਤਾਂ ਉਹ ਤੇਰੀ ਭੁੱਲ ਹੋਵੇਗੀ।

ਉਹ ਜੋ ਠਾਕੁਰ ਹੈ, ਉਹ ਮਾਲਕ ਹੈ, ਸਤਿ ਹੈ। ਏਸ ਕਰਕੇ, ਉਹ ਮਾਲਕ ਸਭ ਦਾ ਇੱਕੋ ਹੀ ਹੈ। ਦੂਸਰਾ ਕੋਈ ਨਹੀਂ ਹੈ। ਉਹ ਪਰਮੇਸ਼ਰ ਸਭ ਦਾ ਮਾਲਕ ਹੈ। ਉਹ ਸਾਰੇ ਪਰੀਪੂਰਨ ਹੈ। ਹਰੇਕ ਹਿਰਦੇ ਦੇ ਵਿੱਚ ਪੂਰਨ ਹੈ। ਜੇਕਰ ਹਰ ਇੱਕ ਦੀ ਨਾ ਜਾਣੇ ਤਾਂ ਗਿਆਤਾ ਕੌਣ ਹੋਵੇ। ਇਸ ਕਰਕੇ, ਉਹ ਪਰਮੇਸ਼ਰ, ਭਾਈ! ਸਾਰਿਆਂ ਦੇ ਹਿਰਦਿਆਂ ਵਿੱਚ ਪਰੀਪੂਰਨ ਹੈ।

**ਪੇਖਤ ਸੁਨਤ ਸਦਾ ਹੈ ਸੰਗੇ**

ਇਹ, ਜੋ ਜੀਵ ਦੇ ਸਦਾ ਸੰਗ ਹੈ, ਉਹ ਦੇਖਦਾ ਹੈ ਤੇ ਸੁਣਦਾ ਹੈ। ਜੋ ਤੂੰ ਬੋਲਦੈਂ, ਉਹ ਤੇਰੀ ਸਾਰੀ ਬੋਲੀ ਸੁਣ ਲਏਗਾ, ਜੋ ਤੂੰ ਦੇਖਦਾ ਹੈਂ, ਉਹ ਤੈਨੂੰ ਵੀ ਦੇਖਦੈ । ਦੇਖਣ ਵਾਲਾ ਉਹੀ ਹੈ, ਵਿਆਪਕ ਵੀ ਉਹੀ ਹੈ। ਇਸ ਕਰਕੇ, ਉਹ ਹਰ ਸਮੇਂ ਤੇਰੇ ਸੰਗ ਹੈ। ਕੋਈ ਇਹੋ ਜਿਹਾ ਸਮਾਂ ਨਹੀਂ ਕਿ ਉਹ ਪਰਮੇਸ਼ਰ, '**ਨਾਮੀ**' ਨਾ ਦੇਖ ਸਕੇ। ਕੋਈ ਇਹੋ ਜਿਹਾ ਸਮਾਂ ਹੀ ਨਹੀਂ, ਜਦ ਬੁੱਧੀ ਨੂੰ ਪਰਮੇਸ਼ਰ ਨਾ ਦੇਖਦਾ, ਜਾਣਦਾ ਹੋਵੇ। ਉਹ ਤੇਰੇ ਸਾਥ ਹੈ, ਅਲੱਗ ਨਹੀਂ ਹੈ। ਆਪਣੇ ਮਨ ਨੂੰ ਨਾਮ ਦੁਆਰਾ ਨਾਮੀ ਦੇ ਅਕਾਰ ਕਰ। ਤੂੰ! ਆਪਣੇ ਮਨ ਨੂੰ ਨਾਮ ਨਾਲ ਜੋੜ। ਜਦੋਂ ਤੇਰਾ ਮਨ, ਨਾਮ ਨਾਲ ਇੱਕ ਹੋ ਜਾਏਗਾ ਤਾਂ ਤੈਨੂੰ ਨਾਮੀ ਪ੍ਰਾਪਤ ਹੋ ਜਾਏਗਾ। ਉਸਨੂੰ ਸਮਾਧੀ ਕਹਿੰਦੇ ਹਨ। ਉਹ ਸਦਾ ਤੇਰੇ ਸੰਗ ਹੈ। ਦੇਖਦਾ ਵੀ ਹੈ, ਸੁਣਦਾ ਵੀ ਹੈ। ਇਸ ਕਰਕੇ, ਉਹ ਗਿਆਨੀ, ਗਿਆਤਾ ਹੈ। ਉਹ ਪਰਮੇਸ਼ਰ ਸਾਰਿਆਂ ਦੇ ਵਿੱਚ ਸੰਪੂਰਨ ਹੈ, ਉਹ ਤਾਂ ਭਾਈ! ਸਾਰਿਆਂ ਦਾ ਮਾਲਕ ਹੈ। ਉਹੋ ਹੀ, '**ਗੁਰੂ ਰਾਮਦਾਸ**' ਹੈ।

**ਮੈ ਮੂਰਖ ਜਾਨਿਆ ਦੂਰੀ ਰੇ॥**

ਮੈਂ ਪਰਮੇਸ਼ਰ ਨੂੰ ਦੂਰ ਜਾਣਿਆਂ। ਪਰਮੇਸ਼ਰ, ਆਤਮਾ ਦਾ ਨਾਮ ਹੈ, ਗਿਆਤਾ ਦਾ ਨਾਮ ਹੈ। ਜਦ ਇਸਨੂੰ ਆਪਣੀ ਆਤਮਾ ਦਾ ਗਿਆਨ ਹੋ ਗਿਆ–

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥* (ਪੰਨਾ ੪੨੧)

ਉਹ ਜਿਹੜਾ ਤੇਰੇ ਸਾਥ ਹੈ, ਉਹ ਤੇਰਾ ਆਪਾ ਹੈ। ਉਸਤੋਂ ਬਿਨਾਂ ਕੋਈ ਆਪਾ ਨਹੀਂ ਹੈ। 'ਰੰਗ ਰਤਾ' ਕਹੋ, 'ਸਮਾਧੀ' ਕਹੋ, ਇਹ ਸਾਰੀਆਂ ਅਵਸਥਾਂ ਹਨ। ਪਰ ਉਹ ਜਿਹੜਾ ਆਪ ਪਰੀਪੂਰਨ ਹੈ, ਉਹ ਤੇਰਾ ਆਪਾ ਹੈ। ਉਹ ਤੇਰੀ ਅੰਤਰ–ਆਤਮਾ ਹੈ। ਅੰਤਰ, ਇਸ ਕਰਕੇ ਕਹਿੰਦੇ ਨੇ ਕਿ ਬੁੱਧੀ ਨੂੰ ਦੇਖਣ ਵਾਲਾ ਹੈ। ਦ੍ਰਿਸ਼ਟਮਾਨ ਕਦੇ ਪਰਮੇਸ਼ਰ ਨਹੀਂ ਹੋਇਆ ਪਰ ਨਾਲ ਦੇ ਨਾਲ ਇਹ ਬਾਤ ਵੀ ਹੈ, ਕਿ ਪ੍ਰੇਮਾ–ਭਗਤੀ ਵਿਚ ਆਕੇ, ਉਹ ਸਰਗੁਣ ਵੀ ਹੋ ਜਾਂਦਾ ਹੈ–

*ਨਿਰਗੁਨੁ ਆਪਿ ਸਰਗੁਨੁ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥* (ਪੰਨਾ ੨੮੭)

ਇਸ ਕਰਕੇ, ਉਹ ਸਰਗੁਣ ਵੀ ਹੈ, ਨਿਰਗੁਣ ਵੀ ਹੈ, ਸਭ ਕੁੱਛ ਹੈ। ਪਰ ਅਸਲੀ, ਕਦੇ ਉਹ ਦ੍ਰਿਸ਼ ਨਹੀਂ ਹੋਇਆ, ਦ੍ਰਸ਼ਟਾ ਹੀ ਰਹੇਗਾ। ਉਸ ਵਕਤ ਹੀ ਉਸਨੂੰ ਗਿਆਨ ਹੋਏਗਾ, ਜਦ ਇਸ ਤੇ ਕ੍ਰਿਪਾ ਹੋਏਗੀ। ਬਈ, ਅੰਤਰ ਆਤਮਾ ਜਿਹੜਾ ਹੈ, ਉਹੀ ਮਨ–ਬੁੱਧੀ ਸਭਨੂੰ ਦੇਖਣੇ, ਜਾਣਨੇ ਵਾਲਾ ਹੈ, ਉਹ ਪਰੀਪੂਰਨ ਹੈ। ਉਸਨੂੰ ਹੀ ਪਰਮੇਸ਼ਰ ਕਹਿੰਦੇ ਨੇ–

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥* (ਪੰਨਾ ੬੮੪)

ਜਿੰਨਾਂ ਚਿਰ ਤੂੰ ਆਪੇ ਨੂੰ ਨਹੀਂ ਚੀਨਦਾ (ਜਾਣਦਾ) ਉਤਨਾ ਚਿਰ, ਤੇਰਾ ਭਰਮ ਦੂਰ ਨਹੀਂ ਹੋਏਗਾ। ਉਤਨਾ ਚਿਰ ਤੇਰਾ ਮਨ ਭਰਮ

ਵਿੱਚ ਹੈ। ਜਦ ਤੈਨੂੰ ਉਹ ਦਾਤ, ਅਸਲੀ ਵਸਤੂ ਪ੍ਰਾਪਤ ਹੋ ਗਈ ਤਾਂ ਮਨ ਦਾ ਭਰਮ ਦੂਰ ਹੋ ਜਾਏਗਾ। ਮਨ ਦੀ ਕੋਈ ਸੱਤਾ ਨਹੀਂ, ਬੁੱਧੀ ਦੀ ਕੋਈ ਸੱਤਾ ਨਹੀਂ। ਇਹ ਸਭ ਅਨਾਤਮ ਪਦਾਰਥ ਨੇ, ਝੂਠੇ ਨੇ, ਫਿਰ ਉਦੋਂ–

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*** (ਪੰਨਾ ੧ )

ਉਹ ਹਮੇਸ਼ਾ ਹੀ ਸੱਚ ਸਰੂਪ ਹੈ। ਉਹ ਕਦੇ ਬਦਲਿਆ ਨਹੀਂ। ਸਤਿ ਕਦੇ ਅਸਤਿ ਨਹੀਂ ਹੋਇਆ। ਅਸਤਿ ਕਦੇ ਸਤਿ ਨਹੀਂ ਹੋਇਆ। ਅੰਮ੍ਰਿਤ ਕਦੇ ਮ੍ਰਿਤ ਨਹੀਂ ਹੋਇਆ, ਮ੍ਰਿਤ ਕਦੇ ਅੰਮ੍ਰਿਤ ਨਹੀਂ ਹੋਇਆ। ਇਹ ਤਾਂ ਨਿਯਮ ਨੇ। ਇਸ ਕਰਕੇ, ਉਹ ਪਰਮੇਸ਼ਰ ਜੋ ਹੈ, ਉਹ ਪਰੀਪੂਰਨ ਹੈ। ਉਹ ਦੇਖਦਾ, ਸੁਣਦਾ, ਸਦਾ ਤੇਰੇ ਸੰਗ ਹੈ। ਅਸੀਂ ਬੜੀ ਭਾਰੀ ਗਲਤੀ ਕੀਤੀ। ਬਈ ਉਹ ਤਾਂ ਬੇਅੰਤ ਹੈ, ਉਸਨੂੰ ਅਸੀਂ ਅੰਤ ਵਾਲਾ ਬਣਾਕੇ, ਮਿੱਤ ਵਿੱਚ ਲੈ ਆਂਦਾ। ਪਰਮੇਸ਼ਰ ਕਦੇ ਕਿਸੇ ਦੀ ਮਰਿਆਦਾ ਵਿੱਚ ਨਹੀਂ ਆਇਆ। ਪਰਮੇਸ਼ਰ ਦੀ ਮਰਿਆਦਾ ਵਿੱਚ ਜੀਵ ਚੱਲੇਗਾ, ਤਾਂ ਪਰਮੇਸ਼ਰ ਨਾਲ ਮਿਲੇਗਾ। ਪਰ ਇਹ ਆਪਣੀ ਬੁੱਧੀ ਨਾਲ ਇਹੋ ਜਿਹੀਆਂ ਬਾਤਾਂ ਘੜ ਲੈਂਦੈ, ਜਿਹੜੀਆਂ ਨਹੀਂ ਕਰਨੀਆਂ ਹੁੰਦੀਆਂ। ਉਸਦੀ ਸਰਬੱਗਤਾ ਨੂੰ, ਉਸਦੀ ਵਿਆਪਕਤਾ ਨੂੰ, (ਠਾਕੁਰ) ਸੁਆਮੀ ਨੂੰ ਇਹ ਨਹੀਂ ਜਾਣਦਾ। ਇਸ ਕਰਕੇ, ਇਹ ਗਲਤੀ ਕਰਦਾ ਹੈ। ਮਿੱਤ ਕਰਕੇ, ਇਹਨੇ ਪਰਮੇਸ਼ਰ ਨੂੰ ਛੋਟਾ ਜਿਹਾ ਮੰਨ ਲਿਆ।

**ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥**

ਕੀ ਜਾਣੀਏ! ਕੀ ਇਹਦਾ ਫਲ ਹੋਏਗਾ, ਹੁਣ ਕੀ ਹੋਵੇਗਾ? ਮੈਂ ਤਾਂ ਹੁਣ ਇਹ ਗਲਤੀ ਕਰ ਬੈਠਾ ਹਾਂ । ਹਾਂ ਜੀ–

**ਕਰਉ ਬੇਨਤੀ ਸਤਿਗੁਰ ਅਪੁਨੇ**

ਇਹ ਗਿਆਨ ਲੈਣ ਲਈ, ਭਾਈ! ਤੁਸੀਂ ਬ੍ਰਹਮ ਗਿਆਨੀ ਸਤਿਗੁਰੂ ਦੇ ਪਾਸ ਜਾਕੇ ਬੇਨਤੀ ਕਰੋ। ਉਹ ਤੁਹਾਨੂੰ ਸਿੱਧਾ ਰਸਤਾ

ਦੱਸੇਗਾ ਹੋਰ ਇਹ ਤੁਹਾਡੇ ਬਸ ਦੀ ਗੱਲ ਨਹੀਂ। ਅਗਿਆਨੀ ਤੋਂ ਕਦੇ ਗਿਆਨ ਨਹੀਂ ਹੋਇਆ, ਬ੍ਰਹਮ ਗਿਆਨੀ ਤੋਂ ਹੀ ਗਿਆਨ ਹੁੰਦਾ ਹੈ। ਚਾਹੇ ਈਸ਼ਵਰ ਆਪ ਕਰੇ, ਚਾਹੇ ਜੈਸੇ ਉਸਦੀ ਖੁਸ਼ੀ ਹੈ, ਕਰੇ। ਪਰ ਗਿਆਨ ਤਾਂ ਹਮੇਸ਼ਾਂ ਹੀ ਗਿਆਨੀ ਤੋਂ ਹੁੰਦਾ ਹੈ। ਹੋਰ ਕੋਈ ਰਸਤਾ ਨਹੀਂ, ਕੋਈ ਮਾਰਗ ਹੀ ਨਹੀਂ ਹੈ। ਇੱਕ ਗਿਆਨ ਹੀ ਰਸਤਾ ਹੈ, ਇਸ ਬਾਤ ਦਾ। ਜੋ ਪਰਮੇਸ਼ਰ ਕਰੇਗਾ, ਉਹ ਹੋਏਗਾ ਤੇ ਇਸ ਕਰਕੇ ਮੈਂ ਉਸ ਵਿਆਪਕ ਨੂੰ ਮਿੱਤ ਵਾਲਾ ਕਰਕੇ ਮੰਨ ਲਿਆ।

**ਮੈ ਮੂਰਖ ਦੇਹੁ ਉਪਦੇਸੋ ਰੇ॥**

ਆਪਣੇ ਸਤਿਗੁਰੂ ਨੂੰ ਕਹੋ, ਕਿ ਮੇਰੀ ਤਾਂ ਜਾਣੇ ਇਹ ਮੂਰਖਤਾ ਸੀ ਬਈ ਜਿਹੜਾ ਮੈਂ ਵਿਆਪਕ ਨੂੰ ਮਿੱਤ ਕਰਕੇ ਮੰਨ ਲਿਆ। ਬੇਅੰਤ ਨੂੰ ਅੰਤ ਵਾਲਾ ਕਰਕੇ ਮੰਨ ਲਿਆ। ਹੁਣ, ਹੇ ਸਤਿਗੁਰੂ! ਮੈਨੂੰ ਉਪਦੇਸ਼ ਦਿਉ। ਪਰਮੇਸ਼ਰ ਜੈਸਾ ਹੈ, ਐਸਾ ਹੀ ਹੈ। ਤੇ ਮੈਨੂੰ ਇਹਦੇ ਅਹਿਸਾਸ ਦਾ ਉਪਦੇਸ਼ ਦਿਉ, ਨਾਮ ਦਿਉ। ਜਿਸ ਨਾਮ ਦੇ ਨਾਲ ਮੈਂ ਨਾਮੀ ਦੇ ਕੋਲ ਪਹੁੰਚ ਜਾਵਾਂ। ਤੁਸੀਂ ਦੁਨੀਆਂ ਦੇ ਨਾਲ ਨਾ ਰਲੀ ਜਾਉ। ਪਰਮੇਸ਼ਰ ਪਾਸ ਪਹੁੰਚ ਜਾਉ। ਜਦ ਪਰਮੇਸ਼ਰ ਦੇ ਪਾਸ ਪਹੁੰਚੋਂਗੇ, ਪਰਮੇਸ਼ਰ ਦਾ ਨਾਮ ਤੁਹਾਡੇ ਮਨ ਨਾਲ ਇੱਕ ਹੋ ਜਾਵੇਗਾ, ਫਿਰ ਸਰਬੱਗ ਹੋ ਜਾਵੇਗਾ। ਦਸਵੇਂ ਪਾਤਸ਼ਾਹ ਦੀ ਕਥਾ ਵਿੱਚ ਇੱਕ ਥਾਂ ਲਿਖਿਆ ਹੈ ਕਿ ਗੁਰੂ ਸਾਹਿਬ ਤਿਆਰ ਹੋ ਕੇ ਘੋੜੇ ਤੇ ਸਵਾਰ ਹੋ ਕੇ ਚੱਲੇ, ਅੱਗੇ ਇੱਕ ਭੋਲਾ (ਸੂਧਾ) ਸਿੱਖ ਖੜ੍ਹਾ ਸੀ। ਉਹ ਕਹਿੰਦਾ ਜੀ ਮੈਨੂੰ ਉਪਦੇਸ਼ ਦੇ ਦਿਉ। 'ਵੇਲਾ ਵਖਤ ਤਾਂ ਵਿਚਾਰ' ਗੁਰੂ ਸਾਹਿਬ ਇਹ ਕਹਿ ਕੇ ਲੰਘ ਗਏ। ਉਸਨੇ, ਉਸੇ ਨੂੰ ਮੰਤਰ ਸਮਝ ਲਿਆ, ਬਈ ਮੈਨੂੰ ਇਹ ਮੰਤਰ ਦੇ ਗਏ। ਉਹ ਤਾਂ ਉੱਥੇ ਹੀ ਬੈਠਕੇ ਜਿਉਂ ਜਪਣ ਲੱਗਿਆ 'ਵੇਲਾ ਵਖਤ ਤਾਂ ਵਿਚਾਰ', 'ਵੇਲਾ ਵਖਤ ਤਾਂ ਵਿਚਾਰ'। ਗੁਰੂ ਸਾਹਿਬ ਕਹਿੰਦੇ ਭਾਈ! ਚੱਲੋ, ਉਹ ਤਾਂ ਉਥੇ ਹੀ ਬੈਠਾ ਹੈ। ਉਹ ਤਾਂ ਉਸੇ ਨੂੰ ਮੰਤਰ ਮੰਨ ਬੈਠਾ। ਉਹ ਤਾਂ ਐਨਾ ਸੂਧਾ (ਸਾਧਾਰਨ) ਹੈ। ਦਸਵੇਂ ਪਾਤਸ਼ਾਹ ਆਏ, ਉਹਨੂੰ ਉਪਦੇਸ਼ ਦੱਸਿਆ, ਜੈਸੇ ਵੀ ਮਾਰਗ ਦੱਸਿਆ। ਨਾਮ ਦਾ ਉਪਦੇਸ਼ ਦੇ ਕੇ ਅਰਾਧਨਾ ਦੱਸੀ। ਇਸ ਕਰਕੇ,

ਭਾਈ! ਗੁਰੂ ਤੋਂ ਬਾਤ ਪੁੱਛੋ। ਹੁਣ ਮੈਨੂੰ, ਉਹ ਉਪਦੇਸ਼ ਦਿਉ, ਜਿਹੜਾ ਪਰਮੇਸ਼ਰ ਦੇ ਪਾਸ ਪਹੁੰਚਾਉਣ ਵਾਲਾ ਹੈ।

**ਮੈ ਮੂਰਖ ਕੀ ਕੇਤਕ ਬਾਤ ਹੈ**

ਤੇ ਮੇਰੇ ਵਰਗੇ ਮੂਰਖਾਂ ਦੀ ਤਾਂ ਕੀ ਗੱਲ ਹੈ ?

**ਕੋਟਿ ਪਰਾਧੀ ਤਰਿਆ ਰੇ ॥**

ਉਹ ਜਿਨ੍ਹਾਂ ਨੂੰ ਤੁਸੀਂ ਅਪਰਾਧੀ ਕਹਿੰਦੇ ਹੋਂ, ਸਧਨਾ ਕਸਾਈ ਕਹਿੰਦੇ ਹੋਂ, ਸੱਜਣ ਠੱਗ ਕਹਿੰਦੇ ਹੋਂ, ਜਦ ਇਹੋ ਜਿਹੇ ਤਰ ਗਏ ਤਾਂ ਤੁਹਾਡੇ ਤਰਨ ਦਾ ਕੀ ਸੰਸਾ ਹੈ? ਗੁਰੂ ਤੋਂ ਉਪਦੇਸ਼ ਲੈ ਕੇ, ਬ੍ਰਹਮ ਗਿਆਨੀ ਗੁਰੂ ਤੋਂ ਰਸਤਾ ਪੁੱਛਕੇ, ਉਸ ਰਸਤੇ ਤੁਰੀ ਜਾਉ। ਹੋਰ ਤੁਸੀਂ ਕੁੱਛ ਨਹੀਂ ਕਰਨਾ। ਰਸਤੇ ਵਿੱਚ ਤੁਰੇ ਜਾਂਦੇ ਗੱਲਾਂ ਨਾ ਕਰਨ ਲੱਗ ਜਾਇਓ ਕਿਤੇ । ਗੱਲਾਂ ਦੀ ਕਲਪਣਾ ਨਾ ਕਰਨ ਲੱਗ ਜਾਇਓ। ਪਰਮੇਸ਼ਰ ਦਾ ਨਾਮ ਜਪਣ ਲੱਗੇ, ਦੁਨੀਆਂ ਦੀ ਕਲਪਣਾ ਨਾ ਕਰਨ ਲੱਗ ਜਾਇਓ–

**ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥**
**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥**

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ। 

ੴ ਸਤਿਗੁਰ ਪ੍ਰਸਾਦਿ॥

# ੨

**ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥**
**ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥**
**ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥**
**ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥**
**ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥**
**ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥**
**ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥**
**ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥**
**ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥** (ਪੰਨਾ ੧੩੪)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ !!

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਰੱਬੀ ਬਾਣੀ ਦੁਆਰਾ, ਦੁਨੀਆਂ ਨੂੰ ਸਾਂਝਾ ਉਪਦੇਸ਼ ਕਰਦੇ ਹਨ, ਜਿੱਥੇ ਜਾਤੀ, ਵਰਣ ਦਾ ਕੋਈ ਮਤਲਬ ਨਹੀਂ ਹੈ। ਜੀਵ ਮਾਤਰ ਨੂੰ ਆਪਣੇ ਉਧਾਰ ਦਾ ਇੱਕ ਵਸੀਲਾ ਦੱਸਦੇ ਹਨ ਕਿ ਹੇ ਜੀਵ! ਤੇਰੇ ਉਧਾਰ ਦਾ ਇੱਕ ਹੀ ਵਸੀਲਾ ਹੈ, ਹੋਰ ਕੋਈ ਨਹੀਂ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੫)

**ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥**

ਜਿਸਦੇ ਅੱਗੇ ਸਾਰੇ ਦੇਵਤੇ, ਰਾਕਸ਼ ਆਦਿ ਜੋ ਵੀ ਦੁਨੀਆਂ ਵਿੱਚ

ਹੋਏ, ਸਾਰੇ ਨਿਵੇਂ। ਹਰਨਾਖਸ਼ ਇੱਕ ਇਹੋ ਜਿਹਾ ਬਲੀ ਸੀ, ਉਹ ਕਿਸੇ ਅੱਗੇ ਨਹੀਂ ਨਿਵਿਆ ਸੀ ਤੇ ਰਾਵਣ ਵੀ ਕਿਸੇ ਅੱਗੇ ਨਹੀਂ ਨਿਵਿਆ ਸੀ। ਕਈ ਪੁਰਸ਼ਾਂ ਵਿੱਚ ਐਸੀ ਵਰ ਵਾਲੀ ਸ਼ਕਤੀ ਸੀ ਕਿ ਉਹ ਨਿਵਦੇ ਨਹੀਂ ਸਨ। ਜਦ ਉਹ (ਹਰਨਾਖਸ਼) ਪ੍ਰਹਿਲਾਦ ਦੇ ਪਿੱਛੇ ਪਿਆ, ਤਾਂ ਪ੍ਰਹਿਲਾਦ ਉਸ ਪਰਮੇਸ਼ਰ ਵਿਆਪਕ ਦਾ ਭਗਤ ਸੀ–

***ਰਮਤ ਰਾਮ ਜਨਮ ਮਰਣੁ ਨਿਵਾਰੈ॥*** (ਪੰਨਾ ੮੬੫)

ਉਹ ਜਿਹੜਾ ਵਿਆਪਕ ਰਾਮ ਹੈ, ਉਹ ਸਭ ਜਗ੍ਹਾ ਸਮਾਇਆ ਹੋਇਆ ਹੈ। ਪ੍ਰਹਿਲਾਦ ਇਸ ਤਰ੍ਹਾਂ ਦੇ ਰਾਮ ਦਾ ਨਾਮ ਜਪਦਾ ਸੀ ਅਤੇ ਸਾਰੇ ਬੱਚਿਆਂ ਨੂੰ ਜਪਾਉਂਦਾ ਸੀ। ਹਰਨਾਖਸ਼ ਦੇ ਪਾਸ, 'ਸੰਡੇ ਮਰਕੇ' (ਪ੍ਰਹਿਲਾਦ ਦੇ ਅਧਿਆਪਕ) ਨੇ ਸ਼ਿਕਾਇਤ ਕੀਤੀ ਕਿ ਤੇਰੇ ਲੜਕੇ ਨੇ, ਸਾਰੇ ਬੱਚੇ ਵਿਗਾੜ ਦਿੱਤੇ ਹਨ। ਜਦ ਅਸੀਂ ਕਹਿੰਦੇ ਹਾਂ ਕਿ ਹਰਨਾਖਸ਼ ਦਾ ਨਾਮ ਜਪੋ ਤਾਂ ਇਹ ਨਹੀਂ ਮੰਨਦਾ। ਆਪ ਵੀ ਰਾਮ ਦਾ ਨਾਮ ਜਪਦਾ ਹੈ ਤੇ ਬੱਚਿਆਂ ਨੂੰ ਇਕੱਠੇ ਕਰਕੇ ਰਾਮ ਦਾ ਨਾਮ ਜਪਾਉਂਦਾ ਹੈ ਤੇ ਬੱਚੇ ਵੀ ਜਪਦੇ ਹਨ। ਹੁਣ ਅਸੀਂ ਕੀ ਕਰੀਏ? ਉਸਨੇ ਕਿਹਾ ਮੇਰੇ ਕੋਲ ਲੈ ਆਉ। ਲਿਆਂਦਾ, ਪਰ ਪ੍ਰਹਿਲਾਦ ਨਹੀਂ ਮੰਨਿਆ। ਹਰਨਾਖਸ਼ ਨੇ ਇੱਕ ਬੜਾ ਭਾਰੀ ਸੁਆਲ ਕੀਤਾ, ਕਹਿੰਦਾ– ਤੂੰ ਮੈਨੂੰ ਆਪਣਾ ਰਾਮ ਦਿਖਾ ਦੇ, ਤਾਂ ਮੈਂ ਮੰਨਾਂਗਾ। ਜਦ ਐਸੀ ਬਾਤ ਹੋਈ ਤਾਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਮਾਰਨ ਵਾਸਤੇ ਖੜਗ ਕੱਢੀ। ਪ੍ਰਹਿਲਾਦ ਨੇ ਆਖਿਆ 'ਜਲੇ ਰਾਮ, ਥਲੇ ਰਾਮ' ਸਾਰੇ ਰਾਮ ਵਿਆਪਕ ਹੈ। ਹਰਨਾਖਸ਼ ਨੇ ਆਖਿਆ ਕਿ ਇਸ ਥੰਭ ਵਿੱਚ ਵੀ ਹੈ? ਜੇ ਹੈ ਤਾਂ ਇਸ ਨੂੰ ਜੱਫੀ ਪਾ ਲੈ । ਜਦ ਉਹ ਲੱਗਿਆ ਜੱਫੀ ਪਾਉਣ ਤਾਂ ਭਗਵਾਨ, 'ਨਰਸਿੰਘ' ਦਾ ਰੂਪ ਧਾਰਕੇ ਨਿਕਲਿਆ। ਫੇਰ ਜੋ ਹਰਨਾਖਸ਼ ਦਾ ਹਾਲ ਹੋਇਆ, ਤੁਸੀਂ ਸਾਰੇ ਜਾਣਦੇ ਹੋ। ਉਸਦੇ ਅੱਗੇ ਸਭ ਨੂੰ ਨਿਵਣਾ ਪਿਆ। ਉਸਦੇ ਅੱਗੇ ਕਿਸੇ ਦੀ ਤਾਕਤ ਨਹੀਂ ਹੈ। ਜੇ ਦੋ ਸੱਤਾ ਹੁੰਦੀਆਂ ਤਾਂ ਕੰਮ ਚੱਲ ਜਾਂਦਾ, ਸੱਤਾ ਤਾਂ ਇੱਕ ਹੈ। ਜਦੋਂ ਆਦਮੀ ਨੂੰ ਕੋਈ ਸੱਤਾ ਮਿਲ ਜਾਂਦੀ ਹੈ ਤਾਂ ਇਸਨੂੰ ਭਰਮ ਪੈ ਜਾਂਦਾ ਹੈ। ਤਾਂ ਗੁਰੂ ਸਾਹਿਬ ਕਹਿੰਦੇ ਹਨ ਕਿ ਉਸ ਵਕਤ ਸਿੱਖ ਅਰਦਾਸ

ਕਰੇ ਕਿ ਹੇ ਪਰਮੇਸ਼ਰ! ਮੇਰੇ ਤੇ ਕ੍ਰਿਪਾ ਕਰ। ਅਰਦਾਸ ਦਾ ਮਤਲਬ ਇਹ ਹੀ ਹੈ। ਤੁਸੀਂ ਅਰਦਾਸ ਕਰੋਂਗੇ ਕਿ ਹੇ ਪਰਮੇਸ਼ਰ! ਮੇਰੇ ਤੇ ਕ੍ਰਿਪਾ ਕਰ, ਦਇਆ ਕਰ, ਮੇਰਾ ਕੰਮ ਸਫਲ ਕਰ। ਜੇ ਮਨੁੱਖ ਆਪ ਸਫਲ ਕਰ ਸਕਦਾ ਹੁੰਦਾ ਤਾਂ ਅਰਦਾਸ ਦੀ ਜਰੂਰਤ ਹੀ ਨਾ ਪੈਂਦੀ।

ਗੁਰੂ ਨਾਨਕ ਦੇਵ ਜੀ, ਪੰਜਾ ਸਾਹਿਬ ਗਏ। ਉਥੇ ਉਸ ਵਕਤ ਪਾਣੀ ਨਹੀਂ ਸੀ ਚਲਦਾ। ਮੈਂ ਆਪ ਉਥੇ ਗਿਆਂ, ਹੋਰ ਵੀ ਕਈ ਗਏ ਹੋਣਗੇ। ਬੜਾ ਭਾਰੀ ਸਰੋਵਰ ਹੈ, ਜਲ ਨਾਲ ਭਰਿਆ ਹੋਇਆ। ਉਥੇ 'ਬਲੀ ਕੰਧਾਰੀ' ਨਾਂ ਦਾ ਇੱਕ ਸਾਰਿਆਂ ਤੋਂ ਤਕੜਾ ਫਕੀਰ ਰਹਿੰਦਾ ਸੀ। ਗੁਰੂ ਸਾਹਿਬ ਨੇ ਤਾਂ ਨਮਿੱਤ ਬਣਨਾ ਸੀ। ਜਦ ਉਥੇ ਗਏ ਤਾਂ ਮਰਦਾਨਾ ਕਹਿਣ ਲੱਗਿਆ ਕਿ ਮੈਨੂੰ ਪਿਆਸ ਲੱਗੀ ਹੈ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਜਾਹ! ਉੱਪਰ ਇੱਕ ਫ਼ਕੀਰ ਰਹਿੰਦਾ ਹੈ। ਉਸਨੇ ਆਪਣੀ ਤਾਕਤ ਨਾਲ ਉੱਥੇ ਜਲ ਇਕੱਠਾ ਕੀਤਾ ਹੋਇਆ ਹੈ। ਉਸਦੇ ਕੋਲ ਜਾ ਕੇ ਜਲ ਪੀ ਆ। ਮਰਦਾਨੇ ਨੇ ਜਾਕੇ ਉਸ ਫਕੀਰ ਨੂੰ ਕਿਹਾ ਕਿ ਹੇ ਫਕੀਰ! ਮੈਨੂੰ ਜਲ ਪਿਆ ਦਿਉ। ਤਾਂ ਅੱਗੋਂ ਫਕੀਰ ਬੋਲਿਆ ਕਿ ਤੂੰ ਤਾਂ ਕਾਫਰ ਨਾਲ ਰਹਿੰਦਾ ਹੈਂ। ਕਾਫਰਾਂ ਦਾ ਤੂੰ ਕੀਰਤਨ ਕਰਦਾ ਹੈਂ। ਇਹ ਗੱਲ ਇਸਲਾਮ ਵਿੱਚ ਮਨ੍ਹਾਂ ਹੈ। ਤੈਨੂੰ ਮੈਂ ਜਲ ਨਹੀਂ ਪਿਲਾਉਂਦਾ, ਹੋਰ ਨੂੰ ਤਾਂ ਪਿਲਾ ਦੂੰਗਾ, ਜਾਂ ਫਿਰ ਤੂੰ ਇਸ ਕਾਫਰ ਨਾਲੋਂ ਅਲੱਗ ਹੋ ਜਾ। ਕਾਫਰਾਂ ਦੀ ਬਾਣੀ ਨਾ ਪੜ੍ਹਿਆ ਕਰ। ਤਾਂ ਮਰਦਾਨਾ ਨਿਰਾਸ ਹੋਕੇ ਗੁਰੂ ਸਾਹਿਬ ਦੇ ਪਾਸ ਚਲਾ ਗਿਆ ਅਤੇ ਸਾਰੀ ਗੱਲ ਦੱਸੀ। ਗੁਰੂ ਸਾਹਿਬ ਕਹਿਣ ਲੱਗੇ-ਮਰਦਾਨਿਆਂ! ਇੱਕ ਵਾਰੀ ਹੋਰ ਜਾਹ। ਮਰਦਾਨਾ ਕਹਿਣ ਲੱਗਾ ਕਿ ਮੈਂ ਤਾਂ ਇੱਕ ਵਾਰ ਵੀ ਬੜੀ ਮੁਸ਼ਕਲ ਨਾਲ ਗਿਆ ਸੀ। ਗੁਰੂ ਸਾਹਿਬ ਨੇ ਮਰਦਾਨੇ ਨੂੰ ਕਿਹਾ ਕਿ ਕਰਤਾਰ ਨੂੰ ਯਾਦ ਕਰ ਤੇ ਚਲਿਆ ਜਾਹ। ਬਲੀ ਕੰਧਾਰੀ ਨੇ ਇਸ ਵਾਰ ਵੀ ਜਲ ਨਾ ਦਿੱਤਾ। ਜਦ ਮਰਦਾਨਾ ਮੁੜਕੇ ਗੁਰੂ ਸਾਹਿਬ ਪਾਸ ਆਇਆ ਤਾਂ ਉਸਨੇ ਆਖਿਆ ਕਿ ਜੀ, ਮੈਨੂੰ ਫਕੀਰ ਨੇ ਜਲ ਨਹੀਂ ਦਿੱਤਾ। ਗੁਰੂ ਸਾਹਿਬ ਨੇ ਕਿਹਾ ਮਰਦਾਨਿਆਂ! ਇੱਕ ਪੱਥਰ ਤਾਂ ਪੁੱਟ, ਉਥੋਂ ਹੀ ਜਲ ਨਿਕਲ ਆਇਆ। ਬਲੀ ਕੰਧਾਰੀ ਨੇ ਕ੍ਰੋਧ ਕੀਤਾ

ਤੇ ਆਪਣੀ ਸ਼ਕਤੀ ਨਾਲ ਉਪਰੋਂ ਪਹਾੜ ਸੁੱਟਿਆ। ਮਰਦਾਨਾ ਕਹਿਣ ਲੱਗਿਆ ਕਿ ਜਲ ਬਿਨਾਂ ਤਾਂ ਬਚ ਵੀ ਜਾਂਦੇ, ਪਰ ਹੁਣ ਨਹੀਂ ਬਚਦੇ। ਗੁਰੂ ਸਾਹਿਬ ਕਹਿਣ ਲੱਗੇ – ਮਰਦਾਨਿਆਂ! ਫਿਕਰ ਨਾ ਕਰ, ਸਭ ਦਾ ਰਾਖਾ ਇੱਕ ਕਰਤਾਰ ਹੈ –

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ॥*** (ਪੰਨਾ ੧੧੩੬)

ਜਿਹੜਾ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਅੰਤਰਜਾਮੀ ਰੂਪ, ਪਾਰਖ ਰੂਪ, ਸਾਖਸ਼ੀ ਰੂਪ ਬੈਠਾ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***(ਪੰਨਾ ੧੪੨੭)

ਭਾਈ ਵੀਰ ਸਿੰਘ ਨੇ ਲਿਖਿਆ ਹੈ – ਉਹ ਜਿਹੜਾ ਸਾਂਈਂ, ਸਾਰਿਆਂ ਵਿੱਚ ਵਿਆਪਕ ਹੈ, ਉਹ ਸਾਖਸ਼ੀ ਰੂਪ ਵਿੱਚ ਸਭ ਦੇ ਅੰਦਰ ਬਿਰਾਜਮਾਨ ਹੈ ਪਰ ਲੋਕਾਂ ਨੂੰ ਇਹ ਪਤਾ ਨਹੀਂ ਕਿ ਸਾਖਸ਼ੀ ਕਿਹੜਾ ਹੈ ? ਤੁਹਾਨੂੰ ਇਸਦਾ ਪਤਾ ਲੱਗਣਾ ਚਾਹੀਦਾ ਹੈ। ਤੁਹਾਡਾ ਮਨ ਕਲਪਣਾ ਕਰਦਾ ਹੈ, ਉਹ ਕਲਪਣਾ ਨੂੰ ਵੇਖਣ ਵਾਲਾ ਪਹਿਲਾਂ ਖੜ੍ਹਾ ਹੁੰਦਾ ਹੈ। ਉਹ ਤੂੰ ਐਵੇਂ ਘੰਟਾ ਲਗਾ ਦਿੱਤਾ, ਫਜ਼ੂਲ ਦੀਆਂ ਗੱਲਾਂ ਸਨ। ਕੀ ਫਾਇਦਾ ਸੀ ਇਸਦੇ ਵਿੱਚ ? ਉਹ ਦੇਖਕੇ ਹੀ ਕਹਿੰਦਾ ਹੈ। ਉਹ ਜਿਹੜਾ ਦੇਖਣ ਵਾਲਾ ਚੇਤਨ, ਅੰਦਰ ਬੈਠਾ ਹੈ ਸਾਖਸ਼ੀ, ਉਹ ਵਿਆਪਕ ਹੈ। ਉਹ ਵਿਆਪਕ ਹੀ ਸਾਖਸ਼ੀ ਹੈ। ਉਹ ਕਲਪਣਾ, ਬਿਰਤੀ, ਤ੍ਰਿਕੁਟੀ ਤਿੰਨਾਂ ਗੁਣਾਂ ਦੀ, ਪੰਜ ਤੱਤਾਂ ਦੀ ਇਹ ਤਾਂ ਜੜ੍ਹ ਹੈ। ਪਰ ਤ੍ਰਿਕੁਟੀ ਨੂੰ ਜਾਨਣ ਵਾਲਾ ਦਾਨਾ ਬੀਨਾ ਵੀ ਅੰਦਰ ਬੈਠਾ ਹੈ। ਜਿਹੜਾ ਤ੍ਰਿਕੁਟੀ ਨੂੰ ਦੇਖਦਾ ਹੈ ਕਿ ਇਹ ਠੀਕ ਹੈ, ਇਹ ਠੀਕ ਨਹੀਂ ਹੈ। ਉਹ ਫਲਾਣਾ ਅੱਛਾ ਨਹੀਂ ਹੈ, ਧਿਮਕਾ ਅੱਛਾ ਨਹੀਂ ਹੈ। ਉਹ ਜਿਹੜਾ ਪਰਮੇਸ਼ਰ ਹੈ, ਉਹ ਰਮਤ ਰਾਮ ਹੈ। ਉਹੀ ਸਾਰੇ ਵਿਆਪਕ ਹੈ। ਉਹ ਸਭ ਦਾ ਮਾਲਕ ਹੈ। ਉਹ ਸਭ ਦਾ ਅੰਤਰਜਾਮੀ ਹੈ, ਏਸ ਕਰਕੇ, ਉਹ ਵਿਆਪਕ ਹੈ। ਉਹ, ਹੈ ਤਾਂ ਇੱਕੋ ਹੀ, ਦੋ ਨਹੀਂ। ਜੇ ਦੋ

ਹੁੰਦੇ ਤਾਂ ਗੁਰੂ ਨਾਨਕ ਦੇਵ ਜੀ ਉੱਥੇ ਦੂਆ (੨) ਲਿਖਦੇ। ਜੇ ਤਿੰਨ ਹੁੰਦੇ ਤਾਂ ਗੁਰੂ ਨਾਨਕ ਦੇਵ ਜੀ ਤੀਆ (੩) ਲਿਖਦੇ–

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥*** (ਪੰਨਾ ੧੪੪)

ਜਿਹੜਾ ਖੋਟੇ ਤੇ ਖਰੇ ਸੰਕਲਪਾਂ ਨੂੰ ਜਾਨਣ ਵਾਲਾ ਹੈ, ਉਹ ਪਾਰਖ ਹੈ। ਉਹ ਇਸਦੇ ਅੰਤਹਕਰਣ ਵਿੱਚ ਬੈਠੈ। ਫੁਰਨੇ ਤਾਂ ਹਮੇਸ਼ਾ ਮਾਇਆ ਦੇ ਹੀ ਹੁੰਦੇ ਹਨ।

***ਜਿਨ੍ ਕੇ ਰਹੀ ਭਾਵਨਾ ਜੈਸੀ। ਪ੍ਰਭੂ ਮੂਰਤ ਤਿਨ੍ ਦੇਖੀ ਤੈਸੀ॥***

(ਰਮਾਇਣ)

ਰਾਮ ਦੀ ਸ਼ਾਦੀ ਹੋਈ, ਬਹੁਤਿਆਂ ਨੇ ਮੱਥਾ ਟੇਕਿਆ ਕਿ ਇਹ ਸਰਗੁਣ ਸਰੂਪ ਹੈ। ਬਹੁਤਿਆਂ ਨੇ ਮੱਥਾ ਟੇਕਿਆ ਕਿ ਨਿਰਗੁਣ ਸਰੂਪ ਹੈ। ਬਹੁਤਿਆਂ ਨੇ ਦੁਸ਼ਮਣ ਦੇ ਰੂਪ ਵਿੱਚ ਦੇਖਿਆ। ਬਹੁਤਿਆਂ ਨੇ ਰਾਜਾ ਦੇਖਿਆ। ਸਭ ਦੀ ਭਾਵਨਾ ਅਲੱਗ-ਅਲੱਗ ਸੀ। ਤੁਲਸੀ ਦਾਸ ਜੀ ਕਹਿੰਦੇ ਹਨ, ਜਿਸਦੀ ਭਾਵਨਾ ਜਿਸ ਤਰ੍ਹਾਂ ਦੀ ਸੀ, ਉਸਨੂੰ ਸ੍ਰੀ ਰਾਮ ਜੀ ਦਾ ਸਰੂਪ ਉਸੇ ਤਰ੍ਹਾਂ ਨਜ਼ਰ ਆਇਆ। ਪਰ ਜੇ ਕਰ ਉਹ ਬਿਰਤੀ ਦਾ ਸਾਖਸ਼ੀ ਹੁੰਦਾ ਤਾਂ ਇੱਕ ਦੇਖਦਾ। ਪਰ ਹੈ ਤਾਂ ਉਹ ਬਿਰਤੀ ਤੋਂ ਅਲਹਿਦਾ, ਇਸਦਾ ਜੋ ਫੁਰਨਾ ਉੱਠਦਾ ਹੈ, ਉਸਨੂੰ ਉਹ ਦੇਖਦਾ ਹੈ। ਫੁਰਨੇ ਨੂੰ ਬਿਰਤੀ ਕਹਿੰਦੇ ਹਨ। ਉਹ ਬਿਰਤੀ ਦਾ ਸਾਖਸ਼ੀ ਪਰਮੇਸ਼ਰ, ਆਪ ਹੈ। ਉਸਦੀ ਬਾਬਤ ਗੁਰੂ ਸਾਹਿਬ ਕਹਿੰਦੇ ਹਨ–

**ਹਰਿ ਜੇਠਿ ਜੁੜੰਦਾ ਲੋੜੀਐ**

**'ਜੇਠਿ'** ਵੱਡੇ ਨੂੰ ਕਹਿੰਦੇ ਹਨ, ਜਿਸ ਤਰ੍ਹਾਂ ਮਾਈਆਂ ਆਪਣੇ (ਜੇਠ) ਵੱਡੇ ਤੋਂ ਉਹਲਾ ਕਰਦੀਆਂ ਹਨ। ਉਹਲੇ ਦਾ ਮਤਲਬ ਹੈ ਕਿ ਤੁਸੀਂ ਪਰਮੇਸ਼ਰ ਨੂੰ ਕਦੇ ਸਾਖਸ਼ਾਤ ਵਿਸ਼ੇਸ਼ਣ ਨਾ ਦਿਉ। ਉਸਦਾ ਮਤਲਬ, ਅਦਬ ਰੱਖਕੇ, ਉਸਨੂੰ ਵੱਡਾ ਜਾਣਕੇ ਉਸਦੀ ਗੱਲ ਕਰੋ। ਜੇਠ ਦੇ ਮਹੀਨੇ ਦੁਆਰਾ, ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਭਾਈ! ਪਰਮੇਸ਼ਰ ਨਾਲ ਜੁੜਨਾ ਜਰੂਰੀ ਹੈ। ਇਹ ਲੋੜੀਂਦੀ ਬਾਤ ਹੈ। ਤੁਸੀਂ ਉਸ ਪਰਮੇਸ਼ਰ ਨਾਲ ਆਪਣੇ ਮਨ ਨੂੰ ਜੋੜ ਦੇਵੋ।

**ਜਿਸੁ ਅਗੈ ਸਭਿ ਨਿਵੰਨਿ॥**

ਜਿਸਦੇ ਅੱਗੇ ਸਾਰੀ ਦੁਨੀਆਂ ਨਿਵਦੀ ਹੈ। ਜਿਸਦੇ ਅਧੀਨ ਸਾਰਾ ਸੰਸਾਰ ਹੈ। ਉਹ ਜਿਹੜਾ ਸੰਸਾਰ ਦਾ ਉਤਪਤੀ ਕਰਤਾ, ਪਾਲਣ ਕਰਤਾ, ਲੈਅ ਕਰਤਾ ਈਸ਼ਵਰ, ਪਰਮੇਸ਼ਰ ਹੈ, ਉਸਦੇ ਨਾਲ ਸਾਨੂੰ ਆਪਣਾ ਮਨ ਜਰੂਰ ਜੋੜਨਾ ਚਾਹੀਦਾ ਹੈ। ਇਹ ਮਨ, ਜੁੜੇ ਬਿਨਾਂ ਤਾਂ ਰਹਿ ਨਹੀਂ ਸਕਦਾ। ਤੁਸੀਂ ਭਾਵੇਂ ਕਿੰਨਾਂ ਜੋਰ ਲਾ ਲਉ, ਇਸ ਮਨ ਨੇ ਕਿਤੇ ਨਾ ਕਿਤੇ ਜਰੂਰ ਜੁੜ ਜਾਣਾ ਹੈ। ਤੁਸੀਂ ਕੋਈ ਵੀ ਸੋਹਣੀ ਚੀਜ ਦੇਖੋ। ਇੱਕ ਸੋਹਣਾ ਫੁੱਲ ਦੇਖੋ, ਮਨ ਝੱਟ ਉਸਦੇ ਨਾਲ ਜੁੜ ਜਾਂਦਾ ਹੈ। ਗੁਰੂ ਸਾਹਿਬ ਕਹਿੰਦੇ ਹਨ, ਤੁਸੀਂ ਇਸ ਮਨ ਨੂੰ ਪਰਮੇਸ਼ਰ ਨਾਲ ਜੋੜ ਦਿਉ। ਜੇ ਤੁਸੀਂ ਪਰਮੇਸ਼ਰ ਦੇ ਦਾਮਨ (ਪੱਲਾ), ਜੋ ਕਿ ਉਸ ਦਾ ਨਾਮ ਹੈ, ਦੇ ਨਾਲ ਲੱਗ ਜਾਉਂਗੇ , ਜੇ ਤੁਸੀਂ ਆਪਣੇ ਮਨ ਨੂੰ ਨਾਮ ਦੇ ਨਾਲ ਇੱਕ ਕਰ ਦਿਉਂਗੇ ਤਾਂ ਇਸ ਵਿੱਚ ਹੀ ਤੁਹਾਡਾ ਭਲਾ ਹੈ। ਪਰ ਇਹ ਪਹਿਲਾਂ ਨਹੀਂ ਜੁੜੇਗਾ। ਉਹ ਹਰੀ ਜੋ ਸਭ ਦਾ ਮਾਲਕ ਹੈ, ਹਰੇ ਕਰਨ ਵਾਲਾ ਹੈ, ਉਸਦੇ ਨਾਲ, ਉਸਦੇ ਪੱਲੇ (ਨਾਮ) ਨਾਲ ਮਨ ਜੋੜੋ। ਪਹਿਲਾਂ ਮਨ ਉਸਦੇ ਨਾਲ ਜੁੜੇਗਾ, ਫਿਰ ਮਨ ਨੂੰ ਆਤਮਾ ਨਾਲ ਇੱਕ ਰੂਪ ਕਰਕੇ, ਮਨ ਤੋਂ ਅੱਗੇ ਉੱਠੋ। ਦਵੈਤ ਵਾਲਾ ਮਨ ਤਾਂ ਪ੍ਰਤੀਬੰਧਕ ਹੈ। ਉਹ, ਇਸਨੂੰ ਜੁੜਨ ਨਹੀਂ ਦਿੰਦਾ। ਵਰਨ, ਜਾਤੀ, ਕੌਮਾਂ, ਫਲਾਣਾ, ਧਿਮਕਾ ਏਹੀ ਸਿਖਾਲਦਾ ਹੈ। ਇਸਦਾ ਮਨ, ਇਸਨੂੰ ਸਾਰੀ ਉਮਰ ਹਿਲਾਉਂਦਾ ਰਹਿੰਦਾ ਹੈ। ਇਹ ਆਪਣੇ ਜਾਣੇ ਬੜਾ ਸਿਆਣਾ ਬਣਿਆ ਰਹਿੰਦਾ ਹੈ। ਇਸਨੂੰ ਆਖੋ ਇਹ ਸਿਆਣਾ ਉਦੋਂ ਹੋਏਗਾ, ਜਦੋਂ-

***ਮਨਿ ਜੀਤੈ ਜਗੁ ਜੀਤੁ ॥*** (ਪੰਨਾ ੬)

ਮਨ ਨੂੰ ਜਿੱਤ ਲਵੇਂਗਾ ਤਾਂ ਸਾਰਾ ਜੱਗ ਹੀ ਜਿੱਤਿਆ ਗਿਆ। ਪਰ ਮਨ ਤਾਂ ਸਾਥੋਂ ਜਿੱਤਿਆ ਨਹੀਂ ਜਾਂਦਾ, ਜੱਗ ਨੂੰ ਕਿਵੇਂ ਜਿੱਤ ਲਵਾਂਗੇ? ਇਸ ਕਰਕੇ, ਮਨ ਨੂੰ ਪਰਮੇਸ਼ਰ ਨਾਲ ਜੋੜੋ। ਉਸਦੇ ਲੜ (ਨਾਮ) ਨਾਲ ਲੱਗ ਜਾਉ। ਤੁਹਾਨੂੰ ਪਤਾ ਹੈ ਕਿ ਸ਼ਾਦੀ ਵੇਲੇ ਲੜਕੀ

ਨੂੰ ਲੜਕੇ ਦਾ ਪੱਲਾ ਫੜਾਉਂਦੇ ਨੇ। ਜਿਸ ਦਿਨ ਤੁਸੀਂ ਵੀ, ਇਸਦੇ ਪੱਲੇ 'ਨਾਮ' ਨਾਲ ਜੁੜ ਗਏ ਤਾਂ ਤੁਹਾਡਾ ਮਨ, ਪਰਮੇਸ਼ਰ ਨਾਲ ਇੱਕ ਹੋ ਜਾਵੇਗਾ। ਐਂਵੇਂ ਤਾਂ ਹੋਣਾ ਨਹੀਂ।

ਜਦ ਮਰਦਾਨਾ ਫਿਰਕੇ ਆਇਆ ਤਾਂ ਉਸਨੇ ਦੇਖਿਆ ਕਿ ਪੰਜੇ 'ਚੋਂ ਜਲ ਨਿਕਲਦਾ ਹੈ। ਜਾਕੇ ਦੇਖ ਲਉ, ਮੈਂ ਉਥੇ ਨਹਾਉਂਦਾ ਰਿਹਾ ਹਾਂ, ਮੈਂ ਦੇਖਿਆ ਹੈ। ਫਿਰ ਉਹਦਾ ਜਲ ਖਾਲੀ ਹੋ ਗਿਆ। 'ਬਲੀ ਕੰਧਾਰੀ' ਨੂੰ ਬਹੁਤ ਕ੍ਰੋਧ ਆਇਆ। ਉਹਦੀ ਕੋਈ ਵਾਹ ਨਾ ਚੱਲੀ। ਸਭ ਕੁੱਛ ਕਰ ਲਿਆ ਪਰ ਈਸ਼ਰੀ ਤਾਕਤ ਤਾਂ ਉਸ ਵਿੱਚ ਹੈ ਨਹੀਂ ਸੀ।

ਈਸ਼ਰੀ ਤਾਕਤ ਤਾਂ, ਤਾਂ ਮਿਲਦੀ ਹੁੰਦੀ ਹੈ ਜੇ ਇਹ ਹੰਕਾਰ ਨਾ ਕਰੇ। ਅਰਜਨ ਨੂੰ ਹੰਕਾਰ ਹੋ ਗਿਆ ਸੀ ਕਿ ਮੈਨੂੰ ਬਰ ਦਿੱਤਾ ਹੋਇਆ ਹੈ ਮਹਾਂਦੇਵ ਦਾ, ਮੈਂ ਕਿਸੇ ਨੂੰ ਨਹੀਂ ਛਡੂੰਗਾ। ਕ੍ਰਿਸ਼ਨ ਨੇ ਸੋਚਿਆ ਕਿ ਇਸਦੇ ਅੰਦਰ ਤਾਂ ਹੰਕਾਰ ਹੋ ਗਿਆ। ਹੰਕਾਰੀ ਆਦਮੀ ਦੀ ਅੱਜ ਤੱਕ ਕਦੇ ਮੋਕਸ਼ ਨਹੀਂ ਹੋਈ। ਇਹ ਤਾਂ ਉਲਟੇ ਰਸਤੇ ਪੈ ਗਿਆ।

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥***

(ਪੰਨਾ ੫੬੦)

ਨਾਮ ਤੇ ਹੰਕਾਰ, ਦੋਵੇਂ ਇਕੱਠੇ ਨਹੀਂ ਰਹਿ ਸਕਦੇ। ਉਸਨੇ ਆਖਿਆ ਗੋਪੀਆਂ ਨੂੰ, ਇੱਕ ਕੰਮ ਕਰੋ । ਅੱਗੇ ਭੀਲਾਂ ਨੇ ਗੋਪੀਆਂ ਵੀ ਖੋਹ ਲਈਆਂ, ਧਨੁਸ਼ ਵੀ ਖੋਹ ਲਿਆ ਤੇ ਅਰਜਨ ਨੂੰ ਕੁੱਟ ਕੁੱਟ ਕੇ ਗਿੱਦੜ ਜਿਹਾ ਬਣਾ ਦਿੱਤਾ। ਉਹ (ਅਰਜਨ) ਸੋਚਦਾ ਹੈ, ਗੱਲ ਕੀ ਹੋਈ? ਕ੍ਰਿਸ਼ਨ ਕਹਿਣ ਲੱਗਿਆ ਹੁਣ ਦੱਸ, ਅੱਜ ਕੀ ਹੋਇਆ? ਕਹਿੰਦਾ, ਮੈਨੂੰ ਨਹੀਂ ਅੱਜ ਪਤਾ ਲੱਗਿਆ। ਉਹ ਮੇਰੇ ਅਖਤਿਆਰ ਨਹੀਂ ਸੀ। ਮੇਰੇ ਤੋਂ ਕੁੱਝ ਨਹੀਂ ਬਣਿਆ। ਉਸ ਟਾਇਮ ਮੈਨੂੰ ਪਤਾ ਲੱਗਿਆ ਕਿ ਉਹ ਸ਼ਕਤੀ ਮੇਰੀ ਨਹੀਂ ਸੀ। ਮੈਨੂੰ ਕ੍ਰਿਸ਼ਨ ਜੀ ਨੇ ਦਿੱਤੀ ਹੋਈ ਸੀ। ਇਸੇ ਤਰ੍ਹਾਂ ਜਦ ਬਲੀ ਕੰਧਾਰੀ ਆਕੇ, ਹਾਰਕੇ, ਗੁਰੂ ਜੀ ਦੇ ਚਰਨਾਂ ਤੇ ਡਿੱਗਿਆ ਕਿ ਮੈਂ ਹੁਣ ਜਲ ਤੋਂ ਬਿਨਾਂ ਕੀ ਕਰੂੰਗਾ? ਮੈਂ ਉੱਥੇ ਜਲ ਤੋਂ

ਬਿਨਾਂ ਨਹੀਂ ਰਹਿ ਸਕਦਾ। ਉਹ ਕਹਿੰਦੇ–ਤੂੰ ਗਲਤੀ ਕੀਤੀ ਹੈ। ਜਲ ਸਾਰਿਆਂ ਦਾ ਸਾਂਝਾ ਹੈ। ਨਦੀ ਦਾ ਜਲ ਸਭ ਦਾ ਸਾਂਝਾ ਹੁੰਦਾ ਹੈ। ਕੋਈ ਨਹਾਉ, ਕੋਈ ਪੀਉ, ਕੋਈ ਖੂਹ ਪੁੱਟੇ ਤੇ ਕੋਈ ਆਪਣੇ ਖੇਤ ਸਿੰਜ ਲਵੇ, ਜੋ ਵੀ ਕਰੋ। ਇਹ ਪੰਜ ਤੱਤ ਸਾਡੇ ਸਭ ਦੇ ਸਾਂਝੇ ਹਨ। ਤੁਸੀਂ ਦੱਸੋ? ਤੁਸੀਂ ਸਾਰੇ ਬੈਠੇ ਹੋ ਪ੍ਰਿਥਵੀ ਤੇ, ਇਹ ਕਿਸੇ ਨੂੰ ਕੁੱਛ ਕਹਿੰਦੀ ਹੈ ਕਿ ਤੂੰ ਉੱਠ ਜਾਹ। ਈਸ਼ਰ ਦੀਆਂ ਬਹੁਤ ਬਾਤਾਂ ਸਾਂਝੀਆਂ ਹਨ। ਏਸ ਕਰਕੇ, ਜਲ ਸਾਰੀ ਦੁਨੀਆਂ ਦਾ ਸਾਂਝਾ ਹੈ। ਤੈਨੂੰ ਆਪਣੀ ਸ਼ਕਤੀ ਦਾ ਬੜਾ ਹੰਕਾਰ ਸੀ। ਹੁਣ ਦੇਖ ਲੈ, ਇਹ ਜਲ ਪੀਣਗੇ ਵੀ, ਨਹਾਉਣਗੇ ਵੀ, ਘਰ ਵੀ ਲਿਜਾਣਗੇ। ਫੇਰ ਇਹ ਲੋਕਾਂ ਦੇ ਖੇਤ ਸਿੰਜੇਗਾ, ਉਥੇ ਉਹ ਪਸ਼ੂ ਖਾਣਗੇ ਤੇ ਜਲ ਵੀ ਪੀਣਗੇ। ਤੂੰ ਫਕੀਰਾ! ਗਲਤੀ ਕੀਤੀ ਹੈ। ਫੇਰ ਉਹ ਮੰਨਿਆ, ਜੀ ਮੈਥੋਂ ਗਲਤੀ ਹੋ ਗਈ।' ਮੈਂ ਰਸਤਾ ਭੁੱਲ ਗਿਆ ਸੀ। ਮੈਂ ਹੰਕਾਰ ਵਿੱਚ ਆ ਗਿਆ ਸੀ ਤੇ ਗੁਰੂ ਸਾਹਿਬ ਨੇ ਕਿਹਾ, ਹੁਣ ਤਾਂ ਫਕੀਰਾ! ਇਸ ਤਰ੍ਹਾਂ ਹੀ ਚੱਲੇਗਾ। ਤੇਰੀ ਗਲਤੀ ਸੀ। ਗੁਰੂ ਸਾਹਿਬ ਕਹਿੰਦੇ–ਤੇਰੇ ਨਾਲ ਧੱਕਾ ਨਹੀਂ ਕੀਤਾ। ਤੂੰ ਸਾਰਿਆਂ ਦੀ ਚੀਜ ਇਕੱਠੀ ਕੀਤੀ ਸੀ। ਦੇਖੋ! ਹੁਣ ਕਿੰਨੇ ਲੋਕ ਜਾ ਰਹੇ ਹਨ ਪੰਜਾ ਸਾਹਿਬ। ਉਥੇ ਕੈਸਾ ਜਲ ਚਲਦਾ ਹੈ। ਉਹ ਸਾਰਾ ਪੰਜਾ ਸਾਹਿਬ ਪੀਂਦਾ ਹੈ। ਸਾਰੇ ਪਸ਼ੂ ਪੀਂਦੇ ਹਨ, ਲੋਕ ਖੇਤ ਸਿੰਜਦੇ ਹਨ। ਉਥੇ ਖੇਤੀਆਂ ਹੁੰਦੀਆਂ ਹਨ। ਇਸ ਕਰਕੇ, ਰੱਬ ਦੀ ਚੀਜ ਸਭ ਦੀ ਸਾਂਝੀ ਹੁੰਦੀ ਹੈ। ਪਰ ਜੀਵ ਜਿਹੜਾ ਹੁੰਦਾ ਹੈ, ਇਸਦੀ ਐਨੀ ਬੁੱਧੀ ਨਹੀਂ ਹੁੰਦੀ, ਇਹ ਰੱਬ ਦੀ ਚੀਜ ਨੂੰ ਸਾਂਝੀ ਨਹੀਂ ਸਮਝਦਾ। ਇਹ ਕਹਿੰਦਾ ਹੈ, ਲੁੱਟ ਲਉ ਜੋ ਲੁੱਟਣਾ ਹੈ, ਫੇਰ ਮੌਕਾ ਨਹੀਂ ਮਿਲਣਾ। ਜਦੋਂ ਇਸਨੂੰ ਕੋਈ ਲੁੱਟਦਾ ਹੈ ਤਾਂ ਇਹ ਪਿੱਟਦਾ ਹੈ। ਉਹਨੂੰ ਆਖੇ, ਜਦੋਂ ਤੂੰ ਲੋਕਾਂ ਨੂੰ ਲੁੱਟਦਾ ਸੀ? ਹੁਣ ਤੈਨੂੰ ਲੁੱਟ ਲਿਆ ਤਾਂ ਕੀ ਹੋ ਗਿਆ? ਇਹ ਸੁਭਾਅ ਹੈ ਇਸਦਾ। ਇਸ ਕਰਕੇ ਭਾਈ! ਜੇ ਕਰ ਤੁਸੀਂ ਆਪਣਾ ਉਧਾਰ ਕਰਨਾ ਹੈ, ਉਸ ਪਰਮੇਸ਼ਰ ਦੇ ਲੜ ਲੱਗ ਜਾਉ, ਨਾਮ ਦੇ ਨਾਲ ਮਨ ਨੂੰ ਜੋੜ ਦਿਉ। ਜਦ ਨਾਮ ਨਾਲ ਤੁਹਾਡਾ ਮਨ ਜੁੜ ਗਿਆ ਤਾਂ ਸਾਰੀਆਂ ਹੋਰ ਬਿਰਤੀਆਂ ਤੁਹਾਡੀਆਂ, ਆਪਣੇ ਆਪ ਨਾਸ਼ ਹੋ

ਜਾਣਗੀਆਂ। ਇੱਕ ਸਮ-ਬਿਰਤੀ ਰਹਿ ਜਾਂਦੀ ਹੈ। ਫੇਰ ਦੂਜੀਆਂ ਸਾਰੀਆਂ ਬਿਰਤੀਆਂ ਨਾਸ਼ ਹੋ ਜਾਂਦੀਆਂ ਹਨ। ਉਸ ਬਿਰਤੀ ਵਿੱਚ ਜਿਹੜਾ ਉਸਦਾ ਸਾਹਿਬ ਬੈਠਾ ਹੈ, ਉਹ ਬਿਰਤੀ ਨੂੰ ਆਪ ਹੀ ਦੇਖਦਾ ਹੈ, ਆਪ ਹੀ ਦੱਸਦਾ ਹੈ। ਕਦੇ, ਕਿਸੇ ਨੂੰ ਪੁੱਛਿਆ ਤਾਂ ਨਹੀਂ ਕਿ ਮੇਰਾ ਕੀ ਫੁਰਨਾ ਹੋਇਆ ਹੈ? ਮੇਰਾ ਮਨ ਬਦਲ ਗਿਆ। ਇਹ ਆਪ, ਫੁਰਨੇ ਨੂੰ ਜੇ ਨਾ ਦੇਖਦਾ ਹੋਵੇ, ਤਾਂ ਦੱਸੇ ਕੌਣ? ਉਹ ਬਿਰਤੀ ਵਿੱਚ ਆਪ ਬੈਠਾ ਹੈ, ਉਹ ਸਾਰੀ ਦੁਨੀਆਂ ਦਾ ਸੁਆਮੀ, ਸਾਰਿਆਂ ਦੇ ਹਿਰਦਿਆਂ ਦਾ ਅੰਤਰਜਾਮੀ ਹੈ। ਜਦ ਤੁਹਾਡਾ, ਮਨ ਨਾਮ ਨਾਲ ਜੁੜ ਗਿਆ ਤਾਂ ਨਾਮੀ ਤੁਹਾਨੂੰ ਪ੍ਰਾਪਤ ਹੋ ਜਾਵੇਗਾ। ਗੁਰੂ ਅਰਜਨ ਦੇਵ ਜੀ ਕਹਿੰਦੇ ਕਿ ਇਹ ਉਪਾਅ ਹੈ ਥੋੜੀ ਮੋਕਸ਼ ਦਾ, ਹੋਰ ਕੋਈ ਨਹੀਂ। ਇਹ ਕੰਮ **'ਲੋੜੀਐ'** ਭਾਵ ਕਰਨਾ ਚਾਹੀਏ।

**ਹਰਿ ਸਜਣ ਦਾਵਣਿ ਲਗਿਆ**

ਉਹ ਹਰੀ ਜੋ ਸਭ ਦਾ ਸੱਜਣ ਹੈ, ਮਾਲਕ ਹੈ ਸਭ ਦੀ ਉਤਪਤੀ, ਪਾਲਣਾ ਅਤੇ ਲੈਅ ਦਾ ਜੁੰਮੇਵਾਰ ਹੈ, ਜਦ ਉਸਦੇ ਨਾਮ ਦੇ ਨਾਲ, ਤੁਹਾਡਾ ਮਨ ਜੁੜ ਜਾਏਗਾ-

**ਕਿਸੈ ਨ ਦੇਈ ਬੰਨਿ॥**

ਫੇਰ ਕੋਈ ਉਸਨੂੰ ਬੰਨ੍ਹ ਨਹੀਂ ਸਕੇਗਾ। ਕਬੀਰ ਬੰਨ੍ਹ ਲਿਆ ਕਿਸੇ ਨੇ? ਨਾਮਦੇਵ ਨੂੰ ਬੰਨ੍ਹ ਲਿਆ ਕਿਸੇ ਨੇ? ਈਸਾ ਨੂੰ ਬੰਨ੍ਹ ਲਿਆ ਕਿਸੇ ਨੇ? ਜੋ ਰੱਬ ਦੇ ਨਾਲ ਜੁੜ ਜਾਏਗਾ, ਉਸਨੂੰ ਕੋਈ ਨਹੀਂ ਬੰਨ੍ਹ ਸਕਦਾ। ਇਸ ਕਰਕੇ, ਕਿਸੇ ਹੋਰ ਨੂੰ ਉਹ ਬੰਨ੍ਹਣ ਨਹੀਂ ਦੇਵੇਗਾ। ਸਾਨੂੰ ਹੋਰ ਕੋਈ ਉਲਟੇ ਰਸਤੇ ਨਹੀਂ ਪਾ ਸਕੇਗਾ।

**ਮਾਣਕ ਮੋਤੀ ਨਾਮੁ ਪ੍ਰਭ**

ਇਹ ਜਿਹੜਾ ਪ੍ਰਭੂ ਦਾ ਨਾਮ ਹੈ, ਉਹ ਕੀ ਚੀਜ ਹੈ? ਉਹ ਮਾਣਕ ਹੈ, ਉਹ ਮੋਤੀ ਹੈ। ਉਹ ਗਿਆਨ ਨੂੰ ਪ੍ਰਾਪਤ ਕਰਾਉਣ ਵਾਲਾ ਹੈ, ਸ਼ੁੱਧ ਹੈ। ਤੇਰਾ ਮਨ, ਨਾਮ ਨਾਲ ਜਦ ਇੱਕ ਹੋ ਗਿਆ, ਸ਼ੁੱਧ ਹੋ ਗਿਆ, ਉਸਨੂੰ ਸਮਾਧੀ ਕਹਿੰਦੇ ਹਨ।

ਗੁਰੂ ਸਾਹਿਬ, ਪਾਤਸ਼ਾਹੀ ਦਸਵੀਂ ਲਿਖਦੇ ਹਨ –

***ਏਕ ਚਿਤ ਜਿਹ ਇਕ ਛਿੰਨ ਧਿਆਇਉ॥***
***ਕਾਲ ਫਾਸ ਕੇ ਬੀਚ ਨਾ ਆਇਉ॥*** (ਦਸਮ ਗ੍ਰੰਥ)

ਜੇ ਇੱਕ ਛਿੰਨ ਮਾਤਰ ਵੀ, ਤੁਹਾਡਾ ਮਨ ਉਸ ਪਰਮੇਸ਼ਰ ਨਾਲ ਜੁੜ ਗਿਆ, ਤੁਹਾਡਾ ਜਨਮ ਮਰਨ ਕੱਟਿਆ ਗਿਆ। ਇਕ ਛਿੰਨ ਮਾਤਰ, ਫੇਰ ਤੁਸੀਂ ਹੋਰ ਥਾਂ ਨਹੀਂ ਜਾਉਂਗੇ। ਜੋ ਵੀ ਰਿਸ਼ੀ, ਗੁਰੂ ਸਮਾਧੀ ਦੁਆਰਾ ਗਏ, ਉਹ ਮੁਕਤ ਜਰੂਰ ਹੋਏ।

**ਉਨ ਲਗੈ ਨਾਹੀ ਸੰਨਿ॥**

ਉਸਨੂੰ ਕੋਈ ਲੁੱਟ ਨਹੀਂ ਸਕਦਾ। ਉਸਨੂੰ ਕੋਈ ਸੰਨ੍ਹ ਨਹੀਂ ਲਾ ਸਕਦਾ। ਉਹ (ਜਮ) ਖੋਹੇਗਾ ਕੀ? ਉਹ ਹੁਣ ਆਪਣਾ ਆਪ ਨਿਰੰਕਾਰ ਹੈ।

***ਬ੍ਰਹਮ ਗਿਆਨੀ ਕਾ ਸਗਲ ਅਕਾਰੁ॥***
***ਬ੍ਰਹਮ ਗਿਆਨੀ ਆਪਿ ਨਿਰੰਕਾਰੁ॥*** (ਪੰਨਾ ੨੭੩)

ਉਹ ਕਿਸ ਤਰ੍ਹਾਂ ਫਸੇਗਾ? ਉਹਨੂੰ ਕੌਣ ਲੁੱਟੇਗਾ? ਹੁਣ ਉਹਦੇ ਕੋਲ ਹੋਰ ਤਾਂ ਕੋਈ ਚੀਜ ਨਹੀਂ ਸੀ। ਉਸਦੇ ਹਿਰਦੇ ਵਿੱਚ ਪਰਮੇਸ਼ਰ ਦਾ ਸਾਖਸ਼ਾਤ ਹੋਵੇਗਾ। ਉਹ ਇਸ ਰੂਪ ਵਿਚ ਇਸਥਿਤ ਹੋ ਗਿਆ ਹੈ, ਉਸਦੀ ਮੋਕਸ਼ ਹੋ ਗਈ ਹੈ। ਹੁਣ ਇਹ ਹਨੇਰੇ ਵਿੱਚ, ਰੱਸੀ ਵਿੱਚ ਸਰਪ ਨਹੀਂ ਦੇਖੇਗਾ। ਇਸਦੇ ਸਾਰੇ ਭਰਮ ਨਾਸ਼ ਹੋ ਜਾਣਗੇ। ਭਰਮ, ਬ੍ਰਹਮ ਗਿਆਨੀ ਨੂੰ ਨਹੀਂ ਹੁੰਦਾ, ਹੋਰ ਸਭ ਕੋਈ ਭਰਮ ਵਿੱਚ ਹੁੰਦਾ ਹੈ।

***ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥***
***ਭਰਮਿ ਭਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥***
***ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ॥ ਨਾਨਕ ਤੇਹ ਪਰਮ ਸੁਖ ਪਾਇਆ॥***
(ਪੰਨਾ ੨੫੮)

ਪਰਮੇਸ਼ਰ ਤੋਂ ਬਿਨਾਂ, ਗੁਰੂ ਤੋਂ ਬਿਨਾਂ, ਬਾਕੀ ਦੇ ਸਾਰੇ ਲੋਕ ਲੁੱਟੇ ਜਾਂਦੇ ਨੇ। ਮਨ, ਕਿਸੇ ਨੂੰ ਦਿਸਦਾ ਨਹੀਂ। ਕਦੇ ਇੱਧਰ ਚਲਿਆ ਜਾਂਦਾ ਹੈ, ਕਦੇ ਉੱਧਰ। ਇਸ ਕਰਕੇ, ਜਿਸ ਤੇ ਈਸ਼ਰੀ ਕ੍ਰਿਪਾ ਹੋਵੇ–

**ਰੰਗ ਸਭੇ ਨਾਰਾਇਣੈ**

ਫੇਰ ਤੈਨੂੰ ਇਹ ਅਨੁਭਵ ਹੋ ਜਾਏਗਾ ਕਿ ਸਾਰੇ ਨਰਾਇਣ ਹੀ ਹੈ।

***ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥***(ਪੰਨਾ ੪੮੫)

ਨਾਮਦੇਵ ਕਹਿੰਦਾ ਹੈ, ਸਾਰੇ ਗੋਬਿੰਦ ਹੈ, ਗੋਬਿੰਦ ਬਿਨਾਂ ਕੋਈ ਨਹੀਂ ਹੈ। ਇਸ ਕਰਕੇ, ਇਸਨੂੰ ਆਤਮ-ਗਿਆਨ ਹੋ ਜਾਵੇਗਾ ਅਤੇ ਸਾਰੇ ਫਲ ਪ੍ਰਾਪਤ ਹੋ ਜਾਣਗੇ।

**ਜੇਤੇ ਮਨਿ ਭਾਵੰਨਿ॥**

ਜਿਹੜੇ ਪਰਮੇਸ਼ਰ ਦੇ ਮਨ ਨੂੰ ਭਾਉਣਗੇ, ਉਨ੍ਹਾਂ ਨੂੰ ਸਭ ਤਰਫ ਪਰਮੇਸ਼ਰ ਦਿੱਸੇਗਾ। ਇਹ ਜੋ ਸੰਸਾਰ ਤੁਸੀਂ ਦੇਖਦੇ ਹੋਂ, ਇਹ ਹਰੀ ਦਾ ਰੂਪ ਹੈ। ਤੀਸਰੇ ਪਾਤਸ਼ਾਹ ਕਹਿੰਦੇ -

***ਹਰਿ ਰੂਪੁ ਨਦਰੀ ਆਇਆ॥*** (ਪੰਨਾ ੯੨੨)

ਅਸੀਂ ਹਰੀ ਦਾ ਰੂਪ ਦੇਖਦੇ ਹਾਂ। ਤੁਹਾਨੂੰ ਜਾਂ ਤਾਂ ਸੰਸਾਰ ਦਾ ਗਿਆਨ ਹੋਵੇਗਾ ਜਾਂ ਪਰਮੇਸ਼ਰ ਦਾ। ਜਦੋਂ ਤੱਕ ਇਸਨੂੰ ਸੰਸਾਰ ਦਾ ਗਿਆਨ ਹੈ, ਉਦੋਂ ਤੱਕ ਪਰਮੇਸ਼ਰ ਦਾ ਗਿਆਨ ਨਹੀਂ ਹੋ ਸਕਦਾ। ਦੋ ਚੀਜਾਂ ਤਾਂ ਸਤਿ ਨਹੀਂ ਹੋ ਸਕਦੀਆਂ, ਇਹ ਇੱਕ ਨਿਯਮ ਹੈ। ਇਸ ਕਰਕੇ ਭਾਈ! ਉਹ ਸਾਰੇ ਪਰਮੇਸ਼ਰ ਹੈ, ਇਹ ਸਾਰੇ ਜੀਵ, ਉਸਦੇ ਹਨ।

**ਜੋ ਹਰਿ ਲੋੜੇ ਸੋ ਕਰੇ**

ਜੋ ਹਰੀ ਚਾਹੇਗਾ, ਉਹੀ ਕਰੇਗਾ। ਤੁਹਾਨੂੰ ਐਨਾ ਅਖਤਿਆਰ ਨਹੀਂ। ਵੇਦਾਂਤ ਵਿਚ ਪੜ੍ਹਿਆ ਹੈ ਕਿ ਉਹ ਇੱਕ ਚੀਜ ਕਿਸੇ ਨੂੰ ਨਹੀਂ ਦਿੰਦਾ ਹੁੰਦਾ। ਉਤਪਤੀ, ਪਾਲਣਾ ਅਤੇ ਲੈਅ । ਇਹ ਪਰਮੇਸ਼ਰ ਕੋਲ ਹੁੰਦੀ ਹੈ, ਹੋਰ ਕਿਸੇ ਕੋਲ ਨਹੀਂ ਹੁੰਦੀ। ਜੇ ਹੋਰ ਕਿਸੇ ਨੂੰ ਦੇ ਦੇਵੇ ਤਾਂ ਉਹ ਨਹੀਂ ਕਰ ਸਕਦਾ। ਇਸ ਕਰਕੇ, ਸਭ ਈਸ਼ਵਰ ਹੀ ਹੈ। ਉਹ ਜੋ ਚਾਹੇਗਾ, ਉਹੀ ਕਰੇਗਾ, ਤੁਹਾਡੇ ਆਖੇ ਨਹੀਂ ਲੱਗੇਗਾ। ਇਹੀ ਫ਼ਰਕ ਹੈ। ਜੋ ਪੂਰਨ ਬ੍ਰਹਮ ਗਿਆਨੀ ਹੈ, ਉਹ ਭਾਣੇ ਵਿੱਚ ਖੜ੍ਹਾ ਹੋ ਜਾਂਦਾ ਹੈ। ਅਸੀਂ ਭਾਣੇ ਵਿੱਚ ਖੜ੍ਹਦੇ ਨਹੀਂ ਕਿਉਂਕਿ ਸਾਨੂੰ ਮੋਹ ਚਿੰਬੜਿਆ

ਹੋਇਆ ਹੈ। ਅਸੀਂ ਭਾਣੇ ਵਿੱਚ ਖੜ੍ਹ ਨਹੀਂ ਸਕਦੇ। ਪਰਮੇਸ਼ਰ ਤੋਂ ਬਿਨਾਂ, ਹੋਰ ਕੋਈ ਕਰਤਾ ਪੁਰਸ਼ ਨਹੀਂ ਹੈ। ਉਹ ਤਾਂ, ਦਾਸ ਬਣ ਜਾਂਦਾ ਹੈ- ਨਾਨਕ ਦਾਸ, ਕਬੀਰ ਦਾਸ, ਦਾਦੂ ਦਾਸ। ਇਹ ਸਾਰੇ ਜਿੰਨੇ ਸੰਤ ਹੋਏ ਨੇ, ਇਹ 'ਦਾਸ' ਪਦਵੀ ਨੂੰ ਹੀ ਪ੍ਰਾਪਤ ਹੋਏ ਕਿਉਂਕਿ ਉਹ ਇੱਕ ਪਰਮੇਸ਼ਰ ਦੇ ਉਪਾਸ਼ਕ ਸੇ। ਪਰਮੇਸ਼ਰ ਦੀ ਉਪਾਸਨਾ, ਉਨ੍ਹਾਂ ਨੇ ਦੱਸੀ ਸੀ। ਜੇ ਆਪ ਦਾਸ ਨਾ ਬਣਦੇ, ਬ੍ਰਹਮ ਬਣ ਜਾਂਦੇ, ਤਾਂ ਅਸੀਂ ਸਾਰੇ ਹੀ ਕੁਰਾਹੇ ਪੈ ਜਾਂਦੇ। ਉਨ੍ਹਾਂ ਨੇ ਇਹ ਰਸਤਾ ਦੱਸਿਆ। ਇਸ ਕਰਕੇ ਭਾਈ ! ਉਹ ਪਰਮੇਸ਼ਰ ਜੋ ਕਰਦਾ ਹੈ, ਉਸਦਾ ਭਾਣਾ ਮੰਨੋਂ। ਬਈ ! ਪਰਮੇਸ਼ਰ ਜੋ ਕਰਦਾ ਹੈ, ਸਹੀ ਕਰਦਾ ਹੈ, ਠੀਕ ਕਰਦਾ ਹੈ। ਉਹ ਸਰਬੱਗ ਹੈ, ਸਾਨੂੰ ਉਹਦਾ ਪੂਰਨ ਗਿਆਨ ਨਹੀਂ।

**ਸੋਈ ਜੀਅ ਕਰੰਨਿ ॥**

ਜੋ ਉਹ ਕਰਾਏਗਾ, ਜੀਵਾਂ ਨੂੰ ਉਹੀ ਕਰਨਾ ਪਏਗਾ। ਜੀਵ ਦੀ ਕੀ ਸੱਤਾ ਹੈ ਜਿਹੜਾ ਈਸ਼ਵਰ ਦੀ ਕਰੀ ਨੂੰ ਹਿਲਾ ਦੇਵੇ, ਅਲਹਿਦਾ ਕਰ ਦੇਵੇ? ਨਾ! ਨਾ! ਇਸਦੀ ਕੀ ਤਾਕਤ? ਉਸਦੀ ਤਾਕਤ ਨਾਲ ਕਰੇਗਾ। ਕਰੇਗਾ ਤਾਂ ਉਹ ਪਰਮੇਸ਼ਰ ਅਤੇ ਵਡਿਆਈ ਜੀਵ ਦੀ ਹੋਵੇਗੀ। ਗਰੀਬ ਦਾਸ ਨੇ ਗਰੰਥ ਵਿੱਚ ਕਬੀਰ ਦੀ ਬੜੀ ਉਸਤਤੀ ਕੀਤੀ ਹੈ। ਉਸਨੇ ਲਿਖਿਆ ਹੈ -

***ਨਾਨਕ ਦਾਦੂ ਅਗਮ ਅਗਾਧੂ ਤੇਰੀ ਜਹਾਜ ਦੇ ਖੇਵਟ ਸਹੀ।***
***ਸੁੱਖ ਸਾਗਰ ਤੇ ਹੰਸਾ ਆਏ ਭਗਤ ਹੜੰਬੜਾ ਉਰਧ ਗਇਉ।***

ਗਰੀਬ ਦਾਸ ਨੇ ਕਿਹਾ ਹੈ ਕਿ ਨਾਨਕ ਅਤੇ ਦਾਦੂ ਦੀ ਮਹਿਮਾ, ਅਗਮ ਅਗਾਧੂ ਹੈ। ਇਹ ਜਹਾਜ ਬੰਨੇ ਲਾਉਣ ਵਾਲੇ ਬੜੇ ਖੇਵਟ ਹਨ। ਇਨ੍ਹਾਂ ਨੇ ਪ੍ਰੇਮਾ ਭਗਤੀ ਦੁਆਰਾ ਕਈਆਂ ਦੇ ਜਹਾਜ ਬੰਨੇ ਲਾਏ। ਪ੍ਰੰਤੂ ਗਰੀਬ ਦਾਸ ਤਾਂ ਕਬੀਰ ਦਾ ਚੇਲਾ ਹੈ।

***ਦਾਸ ਗਰੀਬ ਕਬੀਰ ਕਾ ਚੇਲਾ***

ਕਬੀਰ ਦਾ ਜੱਗ ਹੋਇਆ, ਬੜੀ ਦੁਨੀਆਂ ਆਈ। ਕਬੀਰ ਘਬਰਾ ਗਿਆ। ਉਸਨੇ ਆਖਿਆ ਘਰ ਤਾਂ ਕੁੱਛ ਹੈ ਨਹੀਂ। ਉਹ ਜੰਗਲ ਵਿੱਚ

ਜਾ ਵੜਿਆ। ਪਿੱਛੋਂ ਪ੍ਰਮਾਤਮਾ ਨੇ ਬੜਾ ਭਾਰੀ ਜੱਗ ਕੀਤਾ। ਆਪੇ ਕੜਾਹੀਆਂ ਆ ਗਈਆਂ, ਆਪੇ ਹਲਵਾਈ ਅਤੇ ਰਸਦ ਆ ਗਈ। ਇੱਕ ਸਾਧੂ ਜੱਗ ਵਿਚੋਂ ਖਾਕੇ ਨਿਹਾਲ ਹੋ ਕੇ ਗਿਆ ਸੀ, ਉਸਨੇ ਕਬੀਰ ਨੂੰ ਪਿਆ ਦੇਖਿਆ। ਉਸਨੂੰ ਕਹਿੰਦਾ–ਤੂੰ ਕੌਣ ਹੈਂ? ਕਬੀਰ ਨੇ ਬਦਨਾਮੀ ਤੋਂ ਡਰਦਿਆਂ, ਆਪਣਾ ਨਾਂ ਹੋਰ ਹੀ ਦੱਸਿਆ। ਉਸ ਸਾਧੂ ਨੇ ਕਿਹਾ ਕਿ ਕਬੀਰ ਦਾ ਜੱਗ ਤਿੰਨ ਦਿਨਾਂ ਤੋਂ ਚੱਲ ਰਿਹਾ ਹੈ। ਤੂੰ ਏਥੇ ਭੁੱਖਾ ਪਿਆ ਹੈਂ! ਲੈ, ਦੋ ਲੱਡੂ ਖਾ ਲੈ, ਮੈਂ ਕਬੀਰ ਦੇ ਜੱਗ 'ਚੋਂ ਲੈਕੇ ਆਇਆ ਹਾਂ। ਕਬੀਰ ਨੇ ਆਖਿਆ–

***ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥***
***ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥***

(ਪੰਨਾ ੧੩੬੭)

ਕਬੀਰ ਜਾ ਕੇ ਘਰ ਬੈਠ ਗਿਆ, ਜਿੱਥੇ ਕਬੀਰ ਰਹਿੰਦਾ ਸੀ। ਲੋਕਾਂ ਨੇ ਉਸ ਦੀ ਬੜੀ ਉਸਤਤ ਕੀਤੀ। ਉਹ ਕਹਿੰਦਾ, ਨਾ ਮੈਂ ਕੁੱਛ ਕਰ ਸਕਦਾ ਹਾਂ, ਨਾ ਮੈਂ ਕੁੱਛ ਕੀਤਾ ਹੈ। ਜੋ ਕੁੱਛ ਕੀਤਾ ਹੈ, ਉਹ ਪਰਮੇਸ਼ਰ ਨੇ ਹੀ ਕੀਤਾ ਹੈ। ਮੇਰੀ ਤਾਂ ਲੋਕ ਐਂਵੇ ਬਦਨਾਮੀ ਹੀ ਕਰਦੇ ਹਨ। ਕੀਤਾ ਹਰੀ ਨੇ, ਬਦਨਾਮ ਮੈਂ ਹੋ ਗਿਆ ਹਾਂ। ਏਸ ਕਰਕੇ ਭਾਈ! ਕਬੀਰ ਦਾਸ ਇਸ ਤਰ੍ਹਾਂ ਦਾ ਸੀ, ਕਿ ਪਰਮੇਸ਼ਰ ਨੇ ਆਪ ਆਕੇ, ਉਸ ਦਾ ਜੱਗ ਕੀਤਾ। ਇਸ ਕਰਕੇ ਕਬੀਰ, ਪਰਮੇਸ਼ਰ ਦਾ ਰੂਪ ਹੀ ਸੀ।

**ਜੋ ਪ੍ਰਭਿ ਕੀਤੇ ਆਪਣੇ**

ਜੋ ਪ੍ਰਭੂ ਨੇ ਆਪਣੇ ਬਣਾ ਲਏ –

***ਜਾ ਕਉ ਅਪੁਨੀ ਕਰੈ ਬਖਸੀਸ॥***
***ਤਾ ਕਾ ਲੇਖਾ ਨ ਗਨੈ ਜਗਦੀਸ॥*** (ਪੰਨਾ ੨੭੭)

ਜਿਸ ਤੇ ਪਰਮਾਤਮਾ ਬਖਸ਼ਿਸ਼ ਕਰਦਾ ਹੈ, ਉਸਦਾ ਫੇਰ ਲੇਖਾ ਨਹੀਂ ਪੁੱਛਦਾ। ਬਾਬੇ ਬੁੱਢੇ ਦਾ, ਰੰਧਾਵੇ ਦਾ, ਮਨਸੁਖ ਦਾ, ਭਗੀਰਥ ਦਾ, ਜਿੰਨੇ ਵੀ ਹੋਏ, ਭਾਈ ਗੁਰਦਾਸ ਦੀਆਂ ਵਾਰਾਂ ਪੜ੍ਹੋ, ਉਥੇ ਸਾਰੇ ਦਰਜ ਹਨ। ਉਨ੍ਹਾਂ ਦਾ ਕੋਈ ਲੇਖਾ, ਬਾਕੀ ਨਹੀਂ ਰਿਹਾ। ਇਸ ਕਰਕੇ

ਭਾਈ! ਬਖਸ਼ਿਸ਼ ਤੋਂ ਪਿੱਛੋਂ, ਕੋਈ ਲੇਖਾ ਨਹੀਂ ਹੁੰਦਾ।

ਹੁਣ ਪੜ੍ਹ ਭਾਈ ਪੰਕਤੀ–

**ਜੋ ਪ੍ਰਭਿ ਕੀਤੇ ਆਪਣੇ**

ਉਨ੍ਹਾਂ ਨੂੰ ਬਖਸ਼ਕੇ, ਪ੍ਰਭੂ ਨੇ ਆਪਣਾ ਬਣਾ ਲਿਆ। ਜਿਸਨੂੰ ਬਖਸ਼ਦੈ, ਉਸਨੂੰ ਆਪਣਾ ਬਣਾ ਲੈਂਦਾ ਹੈ। ਬਾਬਾ ਬੁੱਢਾ ਤਾਂ ਛੋਟੀ ਉਮਰ ਦਾ ਸੀ। ਉਹ ਗੁਰੂ ਸਾਹਿਬ ਲਈ ਦੁੱਧ ਲੈ ਕੇ ਆਇਆ। ਗੁਰੂ ਸਾਹਿਬ ਨੇ ਪੁੱਛਿਆ, ਤੂੰ ਐਥੇ ਕੈਸੇ ਆ ਗਿਆ? ਉਹ ਕਹਿਣ ਲੱਗਿਆ–ਜੀ! ਤੁਸੀਂ ਮੇਰੇ ਤੇ ਕ੍ਰਿਪਾ ਕਰ ਦਿਉ। ਮੇਰਾ ਜਨਮ ਮਰਨ ਦਾ ਗੇੜ ਮੁਕਾ ਦਿਉ। ਗੁਰੂ ਸਾਹਿਬ ਨੇ ਕਿਹਾ ਕਿ ਤੈਨੂੰ ਇਹ ਬਾਤ ਕਿਸ ਤਰ੍ਹਾਂ ਪਤਾ ਲੱਗੀ? ਤਾਂ ਉਸਨੇ ਕਿਹਾ–ਜੀ ਮੈਂ ਘਰ, ਚੁੱਲ੍ਹੇ 'ਚ ਅੱਗ ਬਾਲਦਾ ਸੀ। ਮੇਰੇ ਸਾਹਮਣੇ ਛੋਟੀਆਂ–ਛੋਟੀਆਂ ਲੱਕੜਾਂ ਪਹਿਲਾਂ ਜਲ ਗਈਆਂ, ਵੱਡੀ ਲੱਕੜ ਰਹਿ ਗਈ। ਮੈਂ ਸੋਚਿਆ ਕਿਤੇ ਛੋਟੀ ਉਮਰ ਵਿੱਚ ਹੀ ਮੌਤ ਨਾ ਹੋ ਜਾਏ। ਮੈਂ ਸੁਣਿਆਂ ਸੀ ਕਿ ਤੁਸੀਂ ਪੂਰਨ ਸੰਤ ਹੋਂ, ਮੈਂ ਇਸ ਕਰਕੇ ਤੁਹਾਡੇ ਦਰ ਤੇ ਆਇਆ ਹਾਂ। ਤਾਂ ਗੁਰੂ ਸਾਹਿਬ ਨੇ ਕਿਹਾ ਕਿ ਭਾਈ! ਗੱਲਾਂ ਤਾਂ ਤੂੰ ਬੁੱਢਿਆਂ ਵਾਲੀਆਂ ਕਰਦਾ ਹੈਂ। ਪਿੱਛੋਂ, ਉਸਦੇ ਘਰਦੇ ਆਏ। ਉਨ੍ਹਾਂ ਨੇ ਕਿਹਾ ਕਿ ਸਾਡਾ ਲੜਕਾ ਇੱਥੇ ਆਇਆ ਸੀ? ਗੁਰੂ ਸਾਹਿਬ ਨੇ ਕਿਹਾ, ਆਹ ਬੈਠਾ ਹੈ। ਉਹ ਕਹਿਣ ਲੱਗੇ, ਇਹ ਤਾਂ ਨਹੀਂ ਹੈ। ਗੁਰੂ ਸਾਹਿਬ ਨੇ ਕਿਹਾ ਦੇਖ ਲਉ ਭਾਈ! ਇਸਨੂੰ ਪੁੱਛ ਲਉ। ਇਸ ਕਰਕੇ, ਭਾਈ! ਉਹ ਬਖਸ਼ਿਆ ਹੋਇਆ ਆਦਮੀ, ਛੇਵੀਂ ਪਾਤਸ਼ਾਹੀ ਤੱਕ ਗੁਰੂ ਘਰ ਲਈ ਘਾਹ ਖੋਤਦਾ ਰਿਹਾ। ਛੇਵੀਂ ਪਾਤਸ਼ਾਹੀ ਤੱਕ ਗੁਰਿਆਈ ਦਾ ਤਿਲਕ ਦਿੰਦਾ ਰਿਹਾ। ਸੋ ਭਾਈ! ਜੋ ਬਖਸ਼ਿਆ ਜਾਵੇ, ਉਹ ਫਿਰ ਉਸਦਾ ਹੀ ਹੋ ਜਾਂਦਾ ਹੈ। ਉਹ ਗੁਰੂ ਦਾ ਹੀ ਹੋ ਗਿਆ। ਬਾਬੇ ਬੁੱਢੇ ਨੇ ਘਰਦਿਆਂ ਨੂੰ ਕਿਹਾ–ਮੇਰਾ ਤੁਹਾਡੇ ਨਾਲ ਕੋਈ ਤੱਲਕ ਨਹੀਂ, ਜਿੱਥੇ ਆਉਣਾ ਸੀ, ਮੈਂ ਆ ਗਿਆ ਹਾਂ। ਮੈਂ ਇੰਨ੍ਹਾਂ ਦਾ ਹੀ ਹਾਂ। ਉਸਨੂੰ ਪਿਛਲਾ ਜਨਮ ਦਿਸਦਾ ਸੀ।

ਹੁਣ ਪੜ੍ਹ ਭਾਈ!

**ਸੇਈ ਕਹੀਅਹਿ ਧੰਨਿ॥**

ਉਨ੍ਹਾਂ ਨੂੰ ਲੋਕ ਧੰਨ ਕਹਿੰਦੇ ਹਨ। ਉਨ੍ਹਾਂ ਨੂੰ ਧੰਨ ਕਹੋ, ਲੋਕ ਕਹਿੰਦੇ ਵੀ ਹਨ। ਧੰਨ ਰਵਿਦਾਸ, ਧੰਨ ਕਬੀਰ, ਜਲੂਸ ਕੱਢਦੇ ਹਨ। ਮੈਂ ਰਵਿਦਾਸ ਦਾ ਜਲੂਸ ਕੱਢਦੇ ਦੇਖੇ । ਇਸ ਕਰਕੇ, ਉਹ ਧੰਨ ਹੋ ਜਾਂਦੇ ਹਨ।

**ਆਪਣ ਲੀਆ ਜੇ ਮਿਲੈ**

ਹਾਂ ਜੀ –

ਜੇ ਤੁਸੀਂ ਆਪਣੇ ਆਪ ਲੈ ਸਕਦੇ ਹੁੰਦੇ, ਜੇ ਤੁਹਾਨੂੰ ਆਪਣੇ ਆਪ ਹੀ ਪਿਆਰਾ ਪਰਮੇਸ਼ਰ ਮਿਲ ਜਾਵੇ –

**ਵਿਛੁੜਿ ਕਿਉ ਰੋਵੰਨਿ॥**

ਫੇਰ ਵਿੱਛੁੜ ਕੇ ਤੁਸੀਂ ਧੱਕੇ ਕਿਉਂ ਖਾਂਦੇ ਫਿਰਦੇ?

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥*** (ਪੰਨਾ ੧੭੬)

ਜੇ ਤੁਸੀਂ ਸਭ ਕੁੱਛ ਆਪਣੇ ਆਪ ਕਰ ਸਕਦੇ ਹੋਂ ਤਾਂ ਗੁਰੂ ਦੀ ਕੋਈ ਜਰੂਰਤ ਨਹੀਂ, ਤਾਂ ਗੁਰੂ ਕਿਉਂ ਭੇਜਿਆ?

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***(ਪੰਨਾ ੧੪੦੮)

ਜੇ ਉਦੋਂ ਖੁਦ ਕੰਮ ਚੱਲ ਸਕਦਾ ਤਾਂ ਗੁਰੂ ਨਾਨਕ ਦੇਵ ਜੀ ਨੂੰ ਚਾਰ ਉਦਾਸੀਆਂ ਕਰਨ ਦੀ ਕੀ ਲੋੜ ਸੀ। ਨਾ! ਨਾ! ਇਹ ਤੁਹਾਡਾ ਅਹੰਕਾਰ ਹੈ। ਇਉਂ ਰੱਬ ਨਹੀਂ ਮਿਲੇਗਾ। ਜਦੋਂ ਤੁਹਾਡੇ ਪੁੰਨ ਇਕੱਠੇ ਹੋਣਗੇ, ਉਦੋਂ ਕੋਈ ਮਹਾਂਪੁਰਸ਼ ਮਿਲੇਗਾ। ਤੁਲਸੀ ਦਾਸ ਲਿਖਦੇ ਨੇ–

***ਪੁਨੰਯ ਪੁੰਜ ਬਿਨੁ ਮਿਲਹਿ ਨ ਸੰਤਾ।***
***ਸਤਸੰਗਤਿ ਸੰਸ੍ਰਿਤਿ ਕਰਿ ਅੰਤਾ॥*** (ਰਾਮਾਇਣ)

ਤੁਹਾਨੂੰ ਪੁੰਨਾਂ ਦੇ ਸਮੂਹ ਬਿਨਾਂ ਸੰਤ ਨਹੀਂ ਮਿਲਦਾ। ਫੇਰ ਕੀ ਹੋ

ਜਾਂਦਾ ਹੈ? ਸੰਤ, ਥੋੜੇ ਸੰਸਾਰ ਦਾ ਅੰਤ ਕਰ ਦਿੰਦਾ ਹੈ, ਜਨਮ ਮਰਨ ਛੁਡਾ ਦਿੰਦਾ ਹੈ। ਸੰਤ ਦੀ ਤਾਕਤ ਹੁੰਦੀ ਹੈ। ਗੁਰੂ ਨਾਨਕ ਨੇ ਕਿੰਨੇ ਛੁਡਾਏ? ਗੁਰੂ ਅਮਰਦਾਸ ਜੀ ਨੇ ਲਿਖਿਆ ਹੈ –

*ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥*

(ਪੰਨਾ ੪੯੦)

ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਮਹਾਰਾਜ ਕਹਿੰਦੇ ਹਨ ਕਿ ਉਹ ਗੁਰੂ ਅੰਗਦ ਦੇਵ ਜੀ ਨਾਲ ਮਿਲਕੇ ਗੁਰੂ ਬਣ ਗਏ ਹਨ। ਉਸ ਗੁਰੂ ਦੀ ਰਜਾ ਦੇਖੋ–

*ਨਾਨਕ ਅੰਗਦ ਕੋ ਬਪੁ ਧਰਾ॥*
*ਧਰਮ ਪ੍ਰਚੁਰ ਇਹ ਜੱਗ ਮੋ ਕਰਾ॥*
*ਅਮਰਦਾਸ ਪੁਨਿ ਨਾਮੁ ਕਹਾਯੋ॥*
*ਜਨ ਦੀਪਕ ਤੇ ਦੀਪ ਜਗਾਯੋ॥ ੭॥* (ਦਸਮ ਗ੍ਰੰਥ)

ਇਸ ਕਰਕੇ, ਗੁਰੂ ਨਾਨਕ ਦੇਵ ਜੀ ਦੀਵਾ ਜਗਾ ਗਏ। ਦੀਵੇ ਨਾਲ ਮਿਲਕੇ ਉਹੋ ਜਿਹਾ ਹੀ ਹੋ ਗਿਆ। ਜਿਹੜਾ ਚਾਨਣ ਉਹਦਾ ਹੋਊ, ਉਹੀ ਚਾਨਣ ਇਹਦਾ ਹੋਏਗਾ। ਇਸ ਕਰਕੇ –

*ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥*

(ਪੰਨਾ ੪੯੦)

ਕਹਿੰਦੇ ਹਨ–ਰੱਬ ਦੀ ਰਜਾ ਦੇਖੋ, ਮੈਂ ਗੁਰੂ ਨਾਲ ਮਿਲਕੇ ਗੁਰੂ ਹੋ ਗਿਆ ਹਾਂ। ਪਰ ਬਾਰਾਂ ਸਾਲ ਗਾਗਰਾਂ ਤਾਂ ਢੋਣੀਆਂ ਹੀ ਪਈਆਂ। ਜੇ ਨਾ ਗਾਗਰ ਚੱਕਦੇ ਫਿਰ ਗੁਰੂ ਨਾਲ ਮਿਲਕੇ, ਗੁਰੂ ਨਹੀਂ ਸੀ ਹੁੰਦੇ। ਹਾਂ ਚੱਲੀਏ!

ਸਾਧੂ ਸੰਗੁ ਪਰਾਪਤੇ

ਭਾਈ! ਸਾਧੂ ਦੇ ਸੰਗ ਤੇ ਉਹ ਵਸਤੂ ਪ੍ਰਾਪਤ ਹੋਏਗੀ। 'ਸਾਧੂ' ਨਾਮ ਹੈ ਸ਼ੁੱਧ ਪੁਰਸ਼ ਦਾ, ਜਿਹੜਾ ਰੱਬ ਨਾਲ ਮਿਲਿਆ ਹੋਇਆ ਹੈ। ਉਸਨੂੰ 'ਬ੍ਰਹਮ ਗਿਆਨੀ' ਕਹਿ ਲਉ, 'ਸਾਧ' ਕਹਿ ਲਉ, 'ਸਾਧੂ' ਕਹਿ ਲਉ, 'ਗੁਰਮੁਖ' ਕਹਿ ਲਉ, ਜੋ ਤੁਹਾਡੀ ਮਰਜੀ ਹੈ ਕਹਿ ਲਉ।

ਜਦੋਂ ਕ੍ਰਿਸ਼ਨ ਜੀ ਨੇ ਊਧੋ ਨੂੰ ਕਿਹਾ ਬਈ ਤੂੰ ਉਥੇ ਬਦਰੀ ਨਾਰਾਇਣ ਦੇ ਐਸ ਪਾਸੇ ਬੈਠੀਂ। ਮੈਂ ਤੈਨੂੰ ਨਾਲ ਲੈ ਕੇ ਜਾਊਂ । ਕਿਉਂਕਿ ਯਾਦਵ ਬਹੁਤ ਮਸਤ ਚੁੱਕੇ ਹਨ। ਲੋਕਾਂ ਨੂੰ ਦੁੱਖ ਦਿੰਦੇ ਹਨ। ਪਿੱਛੋਂ ਤਾਂ ਉਹ ਬਹੁਤ ਦੁੱਖ ਦੇਣਗੇ। ਮੈਂ ਇਨ੍ਹਾਂ ਦਾ ਨਿਬੇੜਾ ਕਰਨਾ ਹੈ। ਉਹ ਦਸਵੇਂ ਪਾਤਸ਼ਾਹ ਵੀ ਮਸੰਦਾਂ ਨੂੰ ਇਸੇ ਕਰਕੇ ਫੂਕ ਕੇ ਗਏ ਸਨ ਬਈ ਇਹ ਸਹੁਰੇ ਕਦ ਖਹਿੜਾ ਛੱਡਣਗੇ ਲੋਕਾਂ ਦਾ? ਉਹ ਆਪ ਹੀ ਕਰਕੇ ਜਾਂਦੇ ਹੁੰਦੇ ਨੇ, ਉਨ੍ਹਾਂ ਵਿੱਚ ਤਾਕਤ ਹੁੰਦੀ ਹੈ। ਊਧੋ ਨੂੰ ਕਹਿੰਦੇ, ਤੂੰ ਚੱਲ, ਬਦਰੀ ਨਾਰਾਇਣ ਦੇ ਐਸ ਪਾਸੇ ਬੈਠੀਂ। ਅਸੀਂ ਤੈਨੂੰ ਜਾਂਦੇ ਹੋਏ ਨਾਲ ਲੈਕੇ ਜਾਵਾਂਗੇ ਤੇ ਸਾਰੇ ਕੰਮ ਕਰਕੇ, ਊਧੋ ਨੂੰ ਨਾਲ ਲੈਕੇ ਗਏ। ਇਸ ਕਰਕੇ ਭਾਈ! ਸਾਧੂ ਦੇ ਨਾਲ ਮਿਲਕੇ ਪਰਮੇਸ਼ਰ ਪ੍ਰਾਪਤ ਹੁੰਦਾ ਹੈ। ਸਾਧੂ ਦੇ ਸੰਗ ਮਿਲਕੇ ਉਧਾਰ ਹੁੰਦਾ ਹੈ। 'ਸਾਧੂ' ਪੂਰਨ ਬ੍ਰਹਮ ਗਿਆਨੀ ਮਹਾਂਪੁਰਸ਼ ਨੂੰ ਕਹਿੰਦੇ ਹਨ।

**ਨਾਨਕ ਰੰਗ ਮਾਣੰਨਿ ॥**

ਫੇਰ ਇਹਦਾ ਅਨੰਦ ਮਾਣ। '**ਰੰਗ**' ਨਾਮ ਅਨੰਦ ਦਾ ਹੈ। ਫੇਰ ਤੈਨੂੰ ਕੋਈ ਫਿਕਰ ਨਹੀਂ ਹੋਵੇਗਾ। ਫਿਕਰ ਤਾਂ ਤੇਰੇ ਮੁੱਕ ਗਏ, ਤੂੰ ਜੀਵਨ ਮੁਕਤ ਹੋ ਗਿਆ।

**ਹਰਿ ਜੇਠੁ ਰੰਗੀਲਾ ਤਿਸੁ ਧਣੀ**

ਉਸ ਦਿਨ ਇਹ (ਪਰਮੇਸ਼ਰ) ਧਣੀ। '**ਧਣੀ**' ਨਾਮ ਮਾਲਕ ਦਾ ਹੈ, ਮਾਰਵਾੜੀਆਂ ਦੀ ਇਹ ਬੋਲੀ ਹੈ। ਤੇਰਾ ਧਣੀ ਕਿੱਥੇ ਗਿਆ? ਉਹ ਪੁਛਦੇ ਨੇ ਆਪਸ ਵਿੱਚ ਤੇਰਾ ਧਣੀ ਕਿਥੇ ਗਿਆ? '**ਧਣੀ**' ਨਾਮ ਮਾਲਕ ਦਾ ਹੈ। ਉਹ ਜਿਹੜਾ ਸਾਰਿਆਂ ਦਾ ਮਾਲਕ ਹੈ ਪਰਮੇਸ਼ਰ। ਅੱਜ ਪਰਮੇਸ਼ਰ ਦੀ, ਵਿਆਪਕ ਦੀ, ਗੱਲ ਚੱਲੀ ਹੋਈ ਹੈ। ਹੁਣ ਪੜ੍ਹੋ!

**ਹਰਿ ਜੇਠੁ ਰੰਗੀਲਾ ਤਿਸੁ ਧਣੀ**

ਇਹ ਧਣੀ (ਮਾਲਕ) ਦੀ ਕ੍ਰਿਪਾ ਨਾਲ, ਤੁਹਾਨੂੰ ਇਹ ਜੇਠ ਦਾ ਮਹੀਨਾ ਸਫਲ ਹੋਵੇਗਾ। ਤੁਹਾਨੂੰ ਕੋਈ ਦੁੱਖ ਵੀ ਨਹੀਂ ਰਹੇਗਾ। ਅਨੰਦ ਹੀ ਅਨੰਦ ਹੋਵੇਗਾ।

**ਜਿਸ ਕੈ ਭਾਗੁ ਮਥੰਨਿ ॥**

ਜੀਹਦੇ ਮੱਥੇ ਦੇ ਭਾਗ ਸ਼ੁੱਭ ਹੋਣ, ਉਸਨੂੰ ਇਹ ਸਾਧੂ ਪ੍ਰਾਪਤ ਹੋਏਗਾ। ਉਸਦੀ ਕ੍ਰਿਪਾ ਤੇ, ਤੁਸੀਂ ਭਾਈ ਅਨੰਦ ਮਾਣੋਂਗੇ, ਮੋਕਸ਼ ਹੋ ਜਾਏਗੀ। ਉਹਦੇ ਜਨਮ ਮਰਨ ਕੱਟੇ ਜਾਣਗੇ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥

# ੩

**ਸੋਰਠਿ ਮਹਲਾ ੫॥**

**ਗੁਰਿ ਪੂਰੈ ਚਰਨੀ ਲਾਇਆ॥ ਹਰਿ ਸੰਗਿ ਸਹਾਈ ਪਾਇਆ॥**

**ਜਹ ਜਾਈਐ ਤਹਾ ਸੁਹੇਲੇ॥ ਕਰਿ ਕਿਰਪਾ ਪ੍ਰਭਿ ਮੇਲੇ॥ ੧॥**

**ਹਰਿ ਗੁਣ ਗਾਵਹੁ ਸਦਾ ਸੁਭਾਈ॥**

**ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ॥ ੧॥ ਰਹਾਉ॥**

**ਨਾਰਾਇਣ ਪ੍ਰਾਣ ਅਧਾਰਾ॥ ਹਮ ਸੰਤ ਜਨਾਂ ਰੇਨਾਰਾ॥**

**ਪਤਿਤ ਪੁਨੀਤ ਕਰਿ ਲੀਨੇ॥ ਕਰਿ ਕਿਰਪਾ ਹਰਿ ਜਸੁ ਦੀਨੇ॥ ੨॥**

**ਪਾਰਬ੍ਰਹਮੁ ਕਰੇ ਪ੍ਰਤਿਪਾਲਾ॥ ਸਦ ਜੀਅ ਸੰਗਿ ਰਖਵਾਲਾ॥**

**ਹਰਿ ਦਿਨੁ ਰੈਨਿ ਕੀਰਤਨੁ ਗਾਈਐ॥ ਬਹੁੜਿ ਨ ਜੋਨੀ ਪਾਈਐ॥ ੩॥**

**ਜਿਸੁ ਦੇਵੈ ਪੁਰਖੁ ਬਿਧਾਤਾ॥ ਹਰਿ ਰਸੁ ਤਿਨ ਹੀ ਜਾਤਾ॥**

**ਜਮਕੰਕਰੁ ਨੇੜਿ ਨ ਆਇਆ॥ ਸੁਖੁ ਨਾਨਕ ਸਰਣੀ ਪਾਇਆ॥ ੪॥**

(ਪੰਨਾ ੬੨੩)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!! ਸਤਿਨਾਮ ਸ੍ਰੀ ਵਾਹਿਗੁਰੂ!!! ਆਪ ਨੂੰ ਇਸ ਬਾਤ ਦਾ ਪਤਾ ਹੋਏਗਾ–

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥***

(ਪੰਨਾ ੧੪੦੯)

ਸ੍ਰੀ ਗੁਰੂ ਨਾਨਕ ਦੇਵ 'ਜੋਤੀ ਸਰੂਪ', ਜਗਤ ਗੁਰੂ ਬਣਕੇ ਦੁਨੀਆਂ ਵਿੱਚ ਆਏ। ਇਹ ਤੁਸੀਂ ਦੇਖੋਂਗੇ ਬਾਣੀ ਪੜ੍ਹਕੇ, ਗੁਰੂ ਨਾਨਕ ਅਤੇ

ਕਬੀਰ ਦੀ ਜਿਹੜੀ ਬਾਣੀ ਹੋਏਗੀ, ਉਹ ਚੌਥੇ ਪਦ ਦੀ ਹੋਏਗੀ। ਇਹ ਪਖੰਡ ਦਾ ਨਿਸ਼ੇਧ ਹੋਏਗੀ ਅਤੇ ਚੌਥੇ ਪਦ ਦੀ ਹੋਏਗੀ। ਕਬੀਰ ਦੀ ਉਤਪਤੀ ਤੇ ਚਲਾਣਾ ਕਿਤੇ ਨਹੀਂ ਲਿਖਿਆ। ਗੁਰੂ ਨਾਨਕ ਦਾ ਜਿਹੜਾ ਆਉਣਾ ਹੈ, ਉਹ ਇਤਿਹਾਸ ਵਿੱਚ ਵੀ ਲਿਖਿਆ ਹੈ ਅਤੇ ਗੁਰਬਾਣੀ ਵਿੱਚ ਵੀ ਲਿਖਿਆ ਹੈ–

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥* (ਪੰਨਾ ੧੪੦੮)

ਅਵਤਾਰ, ਕਾਰਕ, ਸੰਤ ਤੇ ਰਿਸ਼ੀ ਆਦਿ ਦੁਨੀਆਂ ਦੇ ਵਿੱਚ ਬਹੁਤ ਆਉਂਦੇ ਨੇ, ਤੇ ਇਹ ਖੁਦ ਸ਼ਕਤੀ ਵਾਲੇ ਹੁੰਦੇ ਨੇ। ਪਰ ਜਿਹੜਾ ਗੁਰੂ ਅਵਤਾਰ ਹੁੰਦਾ ਹੈ, ਉਹ ਕਦੇ–ਕਦੇ ਆਉਂਦਾ ਹੈ, ਹਮੇਸ਼ਾ ਨਹੀਂ ਆਉਂਦਾ। ਅਵਤਾਰ ਹਮੇਸ਼ਾ ਆਉਂਦਾ ਰਹੇਗਾ ਦੁਨੀਆਂ ਵਿੱਚ। ਈਸ਼ਵਰ ਨੇ ਦੁਨੀਆਂ ਵਿੱਚ ਹਮੇਸ਼ਾ ਰਹਿਣਾ ਹੈ–

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥*

(ਪੰਨਾ ੧੪੨੭)

ਦੁਨੀਆਂ ਵਿੱਚ ਅੰਧਕਾਰ ਮੱਚੇਗਾ, ਇੱਕ ਦੀ ਉਪਾਸ਼ਨਾ ਤੋਂ ਦੁਨੀਆਂ ਹਿੱਲ ਜਾਏਗੀ, ਨਾਨਾ ਪ੍ਰਕਾਰ ਦੀਆਂ ਉਪਾਸ਼ਨਾ ਹੋ ਜਾਣਗੀਆਂ। ਉਸ ਵਕਤ ਗੁਰੂ ਅਵਤਾਰ ਆਏਗਾ । ਗੁਰੂ ਨਾਨਕ ਨੇ 'ਏਕੇ' (੧) ਦੀ ਉਪਾਸ਼ਨਾ ਦੱਸੀ–

*ਏਕਮ ਏਕੰਕਾਰੁ ਨਿਰਾਲਾ ॥*
*ਅਮਰੁ ਅਜੋਨੀ ਜਾਤਿ ਨ ਜਾਲਾ ॥*
*ਅਗਮ ਅਗੋਚਰੁ ਰੂਪੁ ਨ ਰੇਖਿਆ ॥*
*ਖੋਜਤ ਖੋਜਤ ਘਟਿ ਘਟਿ ਦੇਖਿਆ ॥* (ਪੰਨਾ ੮੩੮)

ਈਸ਼ਵਰ ਹਮੇਸ਼ਾ ਹੀ ਘਟ ਘਟ ਮੇਂ ਹੁੰਦਾ ਹੈ। ਉਹ ਵਿਆਪਕ ਹੈ। ਉਸ ਵਿੱਚ ਕਦੇ ਵੀ ਦੇਸ਼ ਕਾਲ, ਵਸਤੂ, ਦਾ ਪ੍ਰਵੇਸ਼ ਨਹੀਂ ਹੁੰਦਾ ਤੇ ਈਸ਼ਵਰ ਫਲਤ– ਵਸਤੂ ਰੂਪ ਹੈ। ਇਸ ਕਰਕੇ, ਉਹ ਵਸਤੂ ਪ੍ਰਛੇਦ

ਨਹੀਂ ਹੁੰਦਾ, ਇਸ ਕਰਕੇ–

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*(ਪੰਨਾ ੧੪੨੭)

ਜਦ ਇਹ ਭਰਮ ਵਿੱਚ ਫਸ ਜਾਂਦਾ ਹੈ, ਤਾਂ ਜੀਵ ਬਣ ਜਾਂਦਾ ਹੈ। ਜਦ ਇਹਦਾ ਭਰਮ ਨਵਿਰਤ ਹੋ ਜਾਂਦਾ ਹੈ, ਤਾਂ ਈਸ਼ਵਰ ਹੋ ਜਾਂਦਾ ਹੈ। ਉਹ ਈਸ਼ਵਰੀ ਸ਼ਕਤੀ ਇਸ ਵਿੱਚ ਆ ਜਾਂਦੀ ਹੈ।

*ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥*
*ਸਗਲ ਸਮਗ੍ਰੀ ਜਾ ਕਾ ਤਨਾ ॥ ਆਪਨ ਜਸੁ ਆਪ ਹੀ ਸੁਨਾ ॥*
*ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥*
*ਸਭ ਕੈ ਮਧਿ ਅਲਿਪਤੋ ਰਹੈ ॥ ਜੋ ਕਿਛੁ ਕਹਣਾ ਸੁ ਆਪੇ ਕਹੈ ॥*
*ਆਗਿਆ ਆਵੈ ਆਗਿਆ ਜਾਇ ॥ ਨਾਨਕ ਜਾ ਭਾਵੈ ਤਾ ਲਏ ਸਮਾਇ ॥*

(ਪੰਨਾ ੨੯੪)

ਵਸ਼ਿਸ਼ਟ ਜੀ ਨੇ ਇਹਦੀ ਬਾਬਤ ਬਹੁਤ ਲਿਖਿਆ ਹੈ। ਇਸਨੂੰ 'ਭਗਉਤੀ' ਕਹਿੰਦੇ ਹਨ। 'ਭਗਉਤੀ' ਏਥੇ ਕੋਈ ਕਿਸੇ ਦੇਵੀ ਦਾ ਨਾਉਂ ਨਹੀਂ ਹੈ। ਉਹ ਸ਼ਬਦ ਭਗਉਤੀ ਹੈ। ਪੰਡਤ ਕਹਿੰਦੇ– ਜੀ ਭਗਉਤੀ ਦੇਵੀ ਹੈ। ਨਹੀਂ ਭਾਈ! ਉਹ ਭਗਉਤੀ ਤਾਂ ਸ਼ਬਦ ਹੈ –

*ਭਗਉਤੀ ਭਗਵੰਤ ਭਗਤਿ ਕਾ ਰੰਗੁ ॥*
*ਸਗਲ ਤਿਆਗੈ ਦੁਸਟ ਕਾ ਸੰਗੁ ॥* (ਪੰਨਾ ੨੭੪)
*ਸੋ ਭਗਉਤੀ ਜੁੋ ਭਗਵੰਤੈ ਜਾਣੈ ॥*
*ਗੁਰ ਪਰਸਾਦੀ ਆਪੁ ਪਛਾਣੈ ॥* (ਪੰਨਾ ੮੮)

ਇਹ ਪਹਿਲੀ ਪਾਤਸ਼ਾਹੀ ਨੇ ਗੁਰਬਾਣੀ ਦੇ ਵਿੱਚ ਲਿਖਿਆ ਹੈ ਤੇ ਅਚਿੰਤ ਸ਼ਕਤੀ ਦਾ ਨਾਉਂ ਹੈ। ਉਹ ਸ਼ਕਤੀ ਆਗਿਆ ਤੇ ਚੱਲੇਗੀ।

*ਆਗਿਆਕਾਰੀ ਕੀਨੀ ਮਾਇਆ ॥* (ਪੰਨਾ ੨੯੪)

ਜਿਸਦੀ ਆਗਿਆ ਵਿੱਚ ਮਾਇਆ ਚੱਲੇਗੀ, ਉਹ ਈਸ਼ਵਰ ਕੋਟੀ ਮੇਂ ਚਲਿਆ ਜਾਏਗਾ। ਜੀਵ, ਮਾਇਆ ਦੇ ਅਧੀਨ ਹੈ ਤੇ ਮਾਇਆ, ਈਸ਼ਵਰ ਦੇ ਅਧੀਨ ਹੈ। ਇਸਨੂੰ ਪਾਰ ਲੰਘਣਾ ਕੋਈ ਸੁਖਾਲੀ ਬਾਤ ਨਹੀਂ ਹੈ, ਬਖਸ਼ਿਸ਼ ਨਾਲ ਲੰਘਿਆ ਜਾਏਗਾ–

*ਜਾ ਕਉ ਅਪੁਨੀ ਕਰੈ ਬਖਸੀਸ ॥*
*ਤਾ ਕਾ ਲੇਖਾ ਨ ਗਨੈ ਜਗਦੀਸ ॥* (ਪੰਨਾ ੨੭੭)
*ਸਭ ਕੈ ਮਧਿ ਅਲਿਪਤੋ ਰਹੈ ॥*
*ਜੋ ਕਿਛੁ ਕਹਣਾ ਸੁ ਆਪੇ ਕਹੈ ॥* (ਪੰਨਾ ੨੯੪)

ਮਾਇਆ ਦੀ ਕੋਈ ਤਾਕਤ ਨਹੀਂ ਹੈ, ਉਹ ਹੁਕਮ ਵਿੱਚ ਹੈ ਤੇ ਪਰਮੇਸ਼ਰ ਹੁਕਮੀ ਹੈ। 'ਹੁਕਮ' ਉਹਦਾ ਕਿਉਂ ਨਹੀਂ ਕਿਹਾ ਜਾਂਦਾ? ਉਹ ਬੇਅੰਤ ਹੈ, ਮਨ ਬੁੱਧੀ ਤੋਂ ਪਰੇ ਹੈ। ਜਦ ਤੁਸੀਂ ਸ੍ਰੀ ਗੁਰੂ ਗਰੰਥ ਸਾਹਿਬ ਪੜ੍ਹੋਂਗੇ, ਪਹਿਲੇ ਇੱਕ ਓਅੰਕਾਰ (੧ਓ) ਭਾਵ ਭਗਉਤੀ ਆਏਗੀ। ਉਹ ਈਸ਼ਵਰ ਦੀ ਸ਼ਕਤੀ ਦਾ ਨਾਉਂ ਹੈ। ਇਨ੍ਹਾਂ ਸਾਰਿਆਂ ਵਿੱਚ ਜੋ ਹੁਕਮੀ ਹੈ, 'ਨਾਮ', ਇਹ ਗੁਰੂ ਪਰਮੇਸ਼ਰ ਤੋਂ ਪ੍ਰਾਪਤ ਹੁੰਦਾ ਹੈ। ਗੁਰੂ, ਕਿਸੇ ਦਾ ਬਣਾਇਆ ਹੋਇਆ ਨਹੀਂ ਹੁੰਦਾ, ਉਹ ਪਰਮੇਸ਼ਰ ਦੇ ਭੇਜੇ ਹੋਏ ਹੁੰਦੇ ਹਨ–

*ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥*
(ਪੰਨਾ ੫੯੯)

ਗੁਰੂ ਕਿਸੇ ਪੰਚਾਇਤ ਦਾ ਮਥਿਆ (ਥਾਪਿਆ) ਨਹੀਂ ਹੋਏਗਾ।

*ਥਾਪਿਆ ਨ ਜਾਇ ਕੀਤਾ ਨ ਹੋਇ ॥*
*ਆਪੇ ਆਪਿ ਨਿਰੰਜਨੁ ਸੋਇ ॥* (ਪੰਨਾ ੨)

ਕਿਸੇ ਦਾ ਥਾਪਿਆ ਹੋਇਆ ਗੁਰੂ ਨਹੀਂ ਹੁੰਦਾ, ਗੁਰੂ ਬਖਸ਼ਿਸ਼ ਨਾਲ ਹੁੰਦਾ ਹੈ। ਭਾਈ ਨੰਦ ਲਾਲ ਜੀ ਨੂੰ ਦਸਮ ਪਾਤਸ਼ਾਹ ਨੇ ਇਤਿਹਾਸ ਲਿਖਣ ਲਈ ਹੁਕਮ ਦਿੱਤਾ ਤਾਂ ਸਿੱਖਾਂ ਨੇ ਬੜਾ ਬੁਰਾ ਮਨਾਇਆ ਕਿਉਂਕਿ ਪਾਤਸ਼ਾਹ ਉਹਨੂੰ ਆਪਣੇ ਕੋਲ ਬਿਠਾਲਦੇ ਹੁੰਦੇ ਸੀ। ਸਿੱਖਾਂ ਨੇ ਕਿਹਾ ਕਿ ਅਸੀਂ ਸੇਵਾ ਕਰਦੇ ਹਾਂ, ਅੰਮ੍ਰਿਤ ਵੀ ਛਕਿਆ ਹੈ, ਸਭ ਕੁੱਛ ਕੀਤਾ ਹੈ। ਅਸੀਂ ਐਥੇ ਬੈਠਦੇ ਹਾਂ, ਉਸਨੂੰ ਉਥੇ ਬਿਠਾਲਦੇ ਹੋਂ, ਉਹਨਾਂ ਨੇ ਅਰਜ ਕੀਤੀ। ਗੁਰੂ ਸਾਹਿਬ ਨੇ ਕਿਹਾ–ਕਲ੍ਹ ਸਵੇਰੇ ਆਇਓ। ਉਹ ਆਪਣੀ ਸ਼ਕਤੀ ਵਿਖਾਲਦੇ ਹਨ। ਸਿੱਖ ਕਹਿਣ ਲੱਗੇ ਬਿਲਕੁਲ ਠੀਕ ਹੈ, ਗਲਤੀ ਸਾਡੀ ਹੈ। ਜੀਵ ਤੋਂ ਗਲਤੀ ਹੋ ਹੀ

ਜਾਂਦੀ ਹੈ। ਜਿੰਨਾਂ ਮਾਇਆ ਦੇ ਅਧੀਨ ਹੋਵੇਗਾ, ਓਨੀ ਗਲਤੀ ਜਿਆਦਾ ਕਰੇਗਾ। ਈਸ਼ਵਰ ਤਾਂ ਮਾਇਆ ਦਾ ਮਾਲਕ ਹੈ ਤੇ ਈਸ਼ਵਰ ਤੋਂ ਕਦੇ ਗਲਤੀ ਨਹੀਂ ਹੁੰਦੀ। ਉਹਦੀ ਆਗਿਆ ਵਿੱਚ ਮਾਇਆ ਹੈ, ਉਹ ਤਾਂ –

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥***

(ਪੰਨਾ ੧੪੨੭)

ਜੇਕਰ ਇਹ ਜੀਵ, ਉਸ ਈਸ਼ਵਰ, ਵਿਆਪਕ ਦਾ ਭਜਨ ਕਰੇ, ਤਾਂ ਉਹ ਕਦੇ ਵੀ ਨਿਸ਼ਫਲ ਨਹੀਂ ਜਾਏਗਾ, ਕਿਉਂ ?

***ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥*** (ਪੰਨਾ ੩੬)

ਜਦ ਉਹ ਸਾਰਾ ਕੁੱਛ ਜਾਣਦਾ ਹੈ। ਕਬੀਰ ਸਾਹਿਬ ਨੇ ਇਹ ਬਾਤ ਬਤਾਈ ਕਿ ਉਪਦੇਸ਼ ਚਾਰ ਪ੍ਰਕਾਰ ਦਾ ਹੁੰਦੈ –

੧. ਬ੍ਰਹਮ ਉਪਦੇਸ਼     ੨. ਈਸ਼ਵਰ ਉਪਦੇਸ਼

੩. ਜੀਵ ਉਪਦੇਸ਼     ੪. ਮਾਇਆ ਉਪਦੇਸ਼।

ਇਸ ਬਾਰੇ ਅਸੀਂ ਬੀਜਕ ਗ੍ਰੰਥ ਵਿੱਚ ਪੜ੍ਹਿਆ ਹੈ। ਗੁਰੂ ਸਾਹਿਬਾਂ ਨੇ ਜਿਆਦਾ ਰੱਬੀ ਬਾਣੀ , ਦਾ ਵਰਣਨ ਕੀਤਾ ਹੈ। ਇਹ ਰੱਬੀ ਬਾਣੀ, ਕਿਸੇ ਮਨੁੱਖ ਦੀ ਬਾਣੀ ਤਾਂ ਹੈ ਨਹੀਂ। ਕਈ ਇਹ ਕਹਿੰਦੇ ਹਨ ਕਿ ਬਾਣੀ ਗੁਰੂ ਹੈ। ਨਹੀਂ ! ਗੁਰੂ ਨਹੀਂ, ਬਾਣੀ ਤਾਂ ਗੁਰੂਆਂ ਦਾ ਵੀ ਗੁਰੂ ਹੈ। ਸਾਡੇ ਮਹੰਤ ਨੂੰ ਉਹ ਕਹਿੰਦੇ–ਜੀ ਗੁਰੂਆਂ ਦਾ ਗੁਰੂ ਕਿਵੇਂ ਹੋ ਸਕਦਾ ਹੈ? ਸਾਡਾ ਬੜਾ ਗੁਰੂ, ਗੁਰੂ ਨਾਨਕ ਸਾਹਿਬ ਹੈ। ਉਸ ਜੋਤ (ਗੁਰੂ ਅਰਜਨ ਦੇਵ ਜੀ) ਨੇ ਆਪ ਇਸ (ਸ੍ਰੀ ਗੁਰੂ ਗਰੰਥ ਸਾਹਿਬ) ਨੂੰ ਲਿਖਕੇ, ਇਸਦਾ ਆਦਰ, ਸਤਿਕਾਰ ਕੀਤਾ। ਇਸ ਲਈ ਭਾਈ ! ਇਹ ਗੁਰੂਆਂ ਦਾ ਵੀ ਗੁਰੂ ਹੈ ਇਸ ਲਈ, ਜਦੋਂ ਜੀਵ ਭਜਨ ਕਰਦਾ–ਕਰਦਾ ਈਸ਼ਵਰ ਕੋਟੀ ਵਿੱਚ ਪਹੁੰਚ ਜਾਂਦਾ ਹੈ–

***ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥ ਨਾਨਕ ਜੀਅ ਕਾ ਇਹੈ ਅਧਾਰ ॥***

(ਪੰਨਾ ੨੯੫)

ਪਰ ਸਿਮਰਨ ਸਾਡੇ ਤੋਂ ਹੁੰਦਾ ਨਹੀਂ। ਜੇ ਅਸੀਂ ਸੱਚੇ ਮਨ ਨਾਲ ਉਸਦਾ ਭਜਨ ਕਰੀਏ, ਫਿਰ–

*ਸਿਮਰਿ ਸਿਮਰਿ ਨਾਮੁ ਬਾਰੰ ਬਾਰ॥* (ਪੰਨਾ ੨੯੫)

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥*

(ਪੰਨਾ ੭੯੫)

ਇਹ ਸ਼ਬਦ ਤਾਂ ਉਹੀ ਹੈ, ਜਿਹੜਾ ਹਰੇਕ ਸੁਆਸ ਨਾਲ ਆਵੇ ਅਤੇ ਕੋਈ ਵੀ ਸੁਆਸ ਖਾਲੀ ਨਹੀਂ ਜਾਣਾ ਚਾਹੀਦਾ। ਪਰ ਸਾਡੇ ਅੰਦਰ ਖਬਰੈ ਕਿੰਨੇ ਖਿਆਲ, ਸੰਕਲਪ ਭਰੇ ਹੋਏ ਹਨ? ਉਹ ਨਾਮ ਦੀ ਕਦੇ ਵਾਰੀ ਹੀ ਨਹੀਂ ਆਉਣ ਦਿੰਦੇ। ਕਈ ਵਾਰੀ ਤੁਸੀਂ ਦੇਖਦੇ ਹੋਂ, ਆਦਮੀ ਬੈਠੇ-ਬੈਠੇ ਹੀ ਖਿਆਲਾਂ ਦੀ ਲੜੀ ਚਲਾ ਲੈਂਦਾ ਹੈ। ਕੋਠੀ ਬਣਾ ਲਈ, ਹਾੜੀ ਦੀ ਫਸਲ ਵੱਢ ਲਈ । ਕੋਲ ਪੈਸੇ ਵੀ ਨਹੀਂ, ਜਮੀਨ ਖਰੀਦ ਲਈ । ਕੋਈ ਇਸਨੂੰ ਇਹ ਪੁੱਛੇ, ਬਈ ਇਹ ਮਨੋਰਾਜ ਤੇਰੇ ਕੀ ਕੰਮ ਆਏਗਾ?

*ਹੋਇ ਹੈ ਸੋਇ ਜੋ ਰਾਮ ਰਚਿ ਰਾਖਾ।*

*ਕੋ ਕਰਿ ਤਰਕ ਬਢਾਵੈ ਸਾਖਾ॥* (ਰਾਮਾਇਣ)

ਹੋਏਗਾ ਤਾਂ ਉਹੀ, ਜੋ ਰਾਮ ਨੇ ਲਿਖ ਦਿੱਤਾ ਹੈ, ਤੇਰਾ ਇੱਕ ਵੀ ਤਰਕ ਕੰਮ ਨਹੀਂ ਆਊਗਾ। ਇਹ ਜੀਵ ਮਾਇਆ ਦੇ ਪ੍ਰਤੀਬੰਧਕ, ਕਾਮ, ਕ੍ਰੋਧ, ਲੋਭ, ਮੋਹ, ਅੰਹਕਾਰ ਵਿੱਚ ਫਸਿਆ ਹੈ। ਪਰ ਮਨੋਰਾਜ ਤਾਂ ਇਸ ਤੋਂ ਵੀ ਬੁਰਾ ਹੈ। ਜੇ ਕੋਈ ਇਨ੍ਹਾਂ ਵਿਕਾਰਾਂ ਤੋਂ ਬਚ ਜਾਂਦਾ ਹੈ, ਤਾਂ ਮਨੋਰਾਜ ਵਿੱਚ ਫਸ ਜਾਂਦਾ ਹੈ। ਉਹ ਸ਼ਰਧਾ ਤੇ ਵਿਸ਼ਵਾਸ ਨਾਲ ਸੁਆਸ-ਸੁਆਸ ਭਜਨ ਕਰੇ। ਗੁਰੂ ਘਰ ਮੇਂ ਦੋ ਹੀ ਸਾਧਨ ਹਨ।

*ਸਿਮਰਿ ਸਿਮਰਿ ਨਾਮੁ ਬਾਰੰ ਬਾਰ॥*

*ਨਾਨਕ ਜੀਅ ਕਾ ਇਹੈ ਅਧਾਰ॥* (ਪੰਨਾ ੨੯੫)

ਸਿਮਰਨ ਨਾਲ, ਤੇਰਾ ਉਧਾਰ ਹੋ ਜਾਊ–

*ਸੇਵਾ ਕਰਤ ਹੋਇ ਨਿਹਕਾਮੀ॥*

*ਤਿਸ ਕਉ ਹੋਤ ਪਰਾਪਤਿ ਸੁਆਮੀ॥* (ਪੰਨਾ ੨੮੬)

ਇਹ ਦੋ ਸਾਧਨ ਹਨ। ਸਿਮਰਨ ਤੇ ਸੇਵਾ। ਇਨ੍ਹਾਂ ਦੋਹਾਂ ਕੰਮਾਂ ਨੂੰ ਕਰਨ ਵਾਲਾ ਮੋਖਸ਼ ਨੂੰ ਪ੍ਰਾਪਤ ਹੋ ਜਾਂਦਾ ਹੈ। ਜਦੋਂ ਪਹਿਲਾਂ ਹਰਿਮੰਦਰ ਸਾਹਿਬ ਦੀ ਸੇਵਾ ਦੀ ਤਿਆਰੀ ਕੀਤੀ ਤਾਂ ਗੁਰੂ ਰਾਮਦਾਸ ਸਾਹਿਬ ਨੇ, ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਹੁਕਮ ਕੀਤਾ –

੧. ਅੰਮ੍ਰਿਤ ਸਰੋਵਰ ਪੂਰਾ ਕਰਨਾ ਹੈ।

੨. ਤਰਨਤਾਰਨ ਤੀਰਥ ਬਣਾਉਣਾ ਹੈ।

੩. ਗੁਰਬਾਣੀ ਦੀ ਬੀੜ ਬੰਨ੍ਹਣੀ ਹੈ।

੪. ਕਰਤਾਰਪੁਰ ਵਸਾਉਣਾ ਹੈ।

ਉਹ ਚਾਰੇ ਕੰਮ ਗੁਰੂ ਸਾਹਿਬ ਨੇ ਪੂਰੇ ਕੀਤੇ।

ਜਦੋਂ ਹਰਿਮੰਦਰ ਸਾਹਿਬ ਦੀ ਸੇਵਾ ਸ਼ੁਰੂ ਹੋਈ, ਗੁਰੂ ਸਾਹਿਬ ਨੇ ਸਿੱਖਾਂ ਨੂੰ ਕਿਹਾ – ਭਾਈ ਬਹਿਲੋ ਨੂੰ ਲਿਆਉ। ਇਹ 'ਫਫੜੇ' ਪਿੰਡ ਦਾ ਸੀ। ਇਹਦਾ ਪਿਤਾ ਬਹੁਤ ਭਗਤ ਸੀ। ਉਸ ਪਿੰਡ ਦੇ ਮੁਸਲਮਾਨਾਂ ਨੇ ਇਸਨੂੰ (ਬਹਿਲੋ ਨੂੰ) ਪਿੰਡ ਦਾ ਨੰਬਰਦਾਰ ਬਣਾਇਆ ਹੋਇਆ ਸੀ। ਇਸਦੇ ਹੱਥ ਵਿੱਚ ਲੋਹੇ ਦੀ ਛੜੀ ਹੁੰਦੀ ਸੀ ਤੇ ਥੜ੍ਹੇ ਉੱਤੇ ਬੈਠਾ ਹੁੰਦਾ ਸੀ। ਲੋਕ ਇਹਦੇ ਕੋਲ ਆਉਂਦੇ ਹੁੰਦੇ ਸੇ –

*ਇਕੁ ਤਿਲੁ ਨਹੀ ਭੰਨੈ ਘਾਲੇ ॥*

ਗੁਰੂ ਸਾਹਿਬ ਨੇ ਕਿਹਾ– ਆਪਾਂ ਇਹ ਕੰਮ ਹੁਣੇ ਪੂਰਾ ਕਰਨਾ ਹੈ। ਉਹਨੂੰ (ਭਾਈ ਬਹਿਲੋ ਨੂੰ) ਲਿਆਉ। ਪਰ ਉਹ ਤੁਹਾਡੇ ਨਾਲ ਆਏਗਾ ਨਹੀਂ, ਦੋ ਜਣੇ ਅਗੋਂ ਫੜਿਉ, ਚਾਰ ਜਣੇ ਧੱਕੇ ਦਿਉ। ਉਨ੍ਹਾਂ ਨੇ ਇਵੇਂ ਹੀ ਕੀਤਾ। ਜਦ ਉਸਨੂੰ ਲਿਆਕੇ ਸਤਲੁਜ ਨਦੀ ਵਿੱਚ ਬੇੜੀ ਵਿੱਚ ਬਿਠਾਇਆ ਤਾਂ ਉਸਨੂੰ ਪਿਛਲਾ ਨਕਸ਼ਾ ਯਾਦ ਆ ਗਿਆ। ਬਈ ਮੈਂ ਤਾਂ ਗੁਰੂ ਘਰ ਦਾ ਸਿੱਖ ਸੀ, ਤੇ ਮਾਇਆ ਨੇ ਮੇਰੀ ਮੱਤ ਮਾਰ ਦਿੱਤੀ। ਉਸਨੇ ਖੂੰਡੀ ਚੱਕ ਕੇ ਦਰਿਆ ਵਿੱਚ ਸਿੱਟ ਦਿੱਤੀ, ਕਹਿੰਦਾ– ਛੱਡ ਦਿਉ, ਹੁਣ ਮੈਂ ਭੱਜਦਾ ਨਹੀਂ, ਭੱਜਣ ਜੋਗਾ ਰਿਹਾ ਹੀ ਨਹੀਂ। ਜਾਕੇ, ਜਦੋਂ ਸ੍ਰੀ ਗੁਰੂ ਅਰਜਨੁ ਦੇਵ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ, ਤਾਂ ਗੁਰੂ ਸਾਹਿਬ ਕਹਿਣ ਲੱਗੇ, ਕਿਵੇਂ? ਕਹਿੰਦਾ–ਜੀ,

ਭੁੱਲ ਗਿਆ। ਮਾਇਆ ਨੇ ਭੁਲਾ ਦਿੱਤਾ। ਮਹਾਰਾਜ ਜੀ ਕਹਿਣ ਲੱਗੇ "**ਭਾਈ ਬਹਿਲੋ, ਸਭ ਸੇ ਪਹਿਲੋ।**" ਗੁਰੂ ਨੇ ਕਿਰਪਾ ਕਰ ਦਿੱਤੀ। ਈਸ਼ਵਰ, ਅੰਦਰ ਬਿਰਤੀ ਵਿੱਚ ਬੈਠਕੇ ਕਿਰਪਾ ਕਰਦਾ ਹੈ। ਸਾਰਿਆਂ ਦੀ ਬਿਰਤੀ ਵਿੱਚ ਉਹ ਬਿਰਾਜਮਾਨ ਹੈ। ਇਕੱਲੀ ਬਿਰਤੀ ਤਾਂ ਜੜ੍ਹ ਹੈ। ਚਾਹੇ ਰਜੋ, ਤਮੋ ਯਾ ਸਤੋ ਗੁਣ ਦੀ ਹੋਵੇ, ਉਸ ਵਿੱਚ ਚੇਤਨ ਬਿਰਾਜਮਾਨ ਹੈ –

*ਜਾਗਤ ਜੋਤਿ ਜਪੈ ਨਿਸਿ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥*

(ਦਸਮ ਗ੍ਰੰਥ)

ਉਸ ਏਕੇ ਤੋਂ ਬਿਨਾਂ ਤੁਸੀਂ ਹੋਰ ਕਿਸੇ ਨੂੰ ਨਹੀਂ ਮੰਨਣਾ, ਉਸ ਏਕੇ ਨੂੰ ਗੁਰੂ ਸਾਹਿਬਾਂ ਨੇ ਮੰਨਿਆ। ਗੁਰੂ ਸਾਹਿਬ ਭਾਈ ਬਹਿਲੋ ਦੀ ਸੇਵਾ ਤੋਂ ਖੁਸ਼ ਹੋਕੇ, ਉਹਨੂੰ ਕਹਿਣ ਲੱਗੇ – ਮੰਗ! ਕੀ ਮੰਗਦਾ ਹੈਂ? ਜੀ! ਮੈਂ ਹੁਣ ਕੀ ਮੰਗਾਂ? ਉਥੇ ਸਾਡੇ ਪਿੰਡ ਪਾਣੀ ਨਹੀਂ ਹੈ। ਗੁਰੂ ਸਾਹਿਬਾਂ ਨੇ ਕਿਹਾ, ਉਥੇ ਜਾ ਕੇ ਇੱਟ ਚੁੱਕ ਦੇਈਂ ਪਾਣੀ ਹੀ ਪਾਣੀ ਹੋਜੂਗਾ। ਉਹਨੇ ਇੱਟ ਚੁੱਕੀ ਤਾਂ ਪਾਣੀ ਹੀ ਪਾਣੀ ਹੋ ਗਿਆ। ਹੁਣ ਉਥੇ ਪੱਕਾ ਤਲਾਅ ਹੈ। ਕਈ ਲੋਕ ਨਹਾਉਂਦੇ ਹਨ। ਉਨ੍ਹਾਂ ਲੋਕਾਂ ਨੇ ਉਹਦੀ ਪੱਕੀ ਉਸਾਰੀ ਕੀਤੀ। ਉਥੋਂ ਦੇ ਲੋਕਾਂ ਨੇ ਕਿਹਾ– ਬਈ ਬੜਾ ਕੰਮ ਕੀਤਾ, ਸਾਨੂੰ ਤਾਰ ਦਿੱਤਾ। ਉਹ ਕਹਿਣ ਲੱਗਿਆ, ਜਿਹੜੀ ਮੇਰੇ ਤੇ ਗੁਰੂ ਦੀ ਬਖਸ਼ਿਸ ਹੋਈ ਹੈ, ਉਹ ਮੈਂ ਹੀ ਜਾਣਦਾ ਹਾਂ। ਇਤਿਹਾਸ ਲਿਖਦਾ ਹੈ ਕਿ ਜਿਸਨੇ ਵੀ ਅੰਮ੍ਰਿਤਸਰ, ਗੁਰੂ – ਘਰ ਦੀ ਸੇਵਾ ਕੀਤੀ, ਉਹ ਮੋਖਸ਼ ਨੂੰ ਪ੍ਰਾਪਤ ਹੋ ਗਿਆ। ਭਾਈ! ਜਦ ਤੱਕ ਇਹ ਗੁਰੂ ਦੇ ਹੁਕਮ 'ਚ ਭਗਤੀ ਨਹੀਂ ਕਰਦਾ, ਸੇਵਾ ਨਹੀਂ ਕਰਦਾ, ਇਸਦਾ ਉਧਾਰ ਹੋਣ ਵਾਲਾ ਨਹੀਂ ਹੈ। ਪਰ ਗੁਰੂ ਹੋਵੇ ਪੂਰਨ–

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥*
*ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥*
*ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥*
*ਬ੍ਰਹ ਗਿਆਨੀ ਕਾ ਸਗਲ ਅਕਾਰੁ ॥*

*ਬ੍ਰਹਮ ਗਿਆਨੀ ਆਪਿ ਨਿਰੰਕਾਰੁ॥* (ਪੰਨਾ ੨੭੩)

ਉਹ ਬ੍ਰਹਮ ਗਿਆਨੀ ਕਿੱਕਣ ਹੋਇਆ? ਪੰਚਮ ਪਾਤਸ਼ਾਹ ਕਹਿੰਦੇ, ਉਹ ਕਿਹੜੇ ਪਹਿਲੇ ਹੀ ਗੁਰੂ ਸੀ –

*ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*

(ਪੰਨਾ ੧੩੮੮)

**ਗੁਰਿ ਪੂਰੈ ਚਰਨੀ ਲਾਇਆ॥**
**ਹਰਿ ਸੰਗਿ ਸਹਾਈ ਪਾਇਆ॥**

ਜਦੋਂ ਗੁਰੂ ਅਰਜਨ ਦੇਵ ਜੀ, ਗੁਰੂ ਰਾਮਦਾਸ ਜੀ ਦੇ ਚਰਨਾਂ ਵਿੱਚ ਗਏ ਤਾਂ ਗੱਦੀ ਦੇ ਮਾਲਕ ਹੋ ਗਏ। ਇਸ ਲਈ, ਜਦ ਇਹ ਗੁਰੂ ਦੇ ਚਰਨਾਂ ਵਿੱਚ ਜਾਏਗਾ, ਇਹਦਾ ਕੰਮ ਹੋ ਜਾਏਗਾ–

**ਹਰਿ ਸੰਗਿ ਸਹਾਈ ਪਾਇਆ॥** (ਪੰਨਾ ੬੨੩)

ਜਦ ਇਹ ਆਪਣੀ ਬਿਰਤੀ ਵਿੱਚ ਬੈਠੇ 'ਜੋਤੀ ਸਰੂਪ ਪਰਮੇਸ਼ਰ' ਨੂੰ ਦੇਖ ਲਏਗਾ ਤਾਂ **'ਸੰਗਿ ਸਹਾਈ'** ਅੰਦਰੇ ਹੀ ਮਿਲ ਜਾਏਗਾ। ਇੱਕ ਸੰਤ ਹੁੰਦੇ ਸੀ 'ਮਸਤੂਆਣੇ ਵਾਲੇ'।ਅਸੀਂ ਉਨ੍ਹਾਂ ਦਾ ਕੀਰਤਨ ਸੁਣਿਆਂ। ਉਹ ਕਹਿੰਦੇ– ਜਪੋ ਖਾਲਸਾ ਜੀ! ਤੁਸੀਂ ਜਾਗਦੀ ਜੋਤ ਨੂੰ "ਦੇਖਿਓ ਕਿਤੇ! ਕਿਸੇ ਹੋਰ ਪਾਸੇ ਨਾ ਤੁਰ ਪਇਓ।" ਇਸ ਕਰਕੇ, ਉਹ ਜਾਗਦੀ ਜੋਤ ਤਾਂ ਇਸਦੇ ਅੰਦਰ ਹੈ।

*ਜਾਗਤ ਜੋਤਿ ਜਪੈ ਨਿਸਿ ਬਾਸੁਰ*
*ਏਕ ਬਿਨਾ ਮਨ ਨੈਕ ਨਾ ਆਨੈ॥*

ਇਹ ਜੋਤ ਸਭ ਵਿੱਚ ਵਿਆਪਕ ਹੈ–

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥* (ਪੰਨਾ ੧੪੨੭)

ਜਦ ਇਹ ਗੁਰੂ ਦੇ ਚਰਨਾਂ ਵਿੱਚ ਲੱਗ ਜਾਊ, ਪਰ ਹੋਵੇ ਗੁਰੂ ਪੂਰਾ, ਤਾਂ ਇਹਦੇ ਕਿਵਾੜ ਖੁਲ੍ਹ ਜਾਣਗੇ–

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥*

(ਪੰਨਾ ੨੯੩)

ਅਸੀਂ, ਉਸ ਸੰਤ ਦੇ ਸੰਗ ਨਾਲ, ਪਰਮੇਸ਼ਰ ਆਪਣੇ ਅੰਦਰ ਦੇਖ ਲਿਆ ਹੈ, ਆਪਣੇ ਹਿਰਦੇ ਵਿੱਚ। ਇਸ ਲਈ, ਇਸ ਵਿੱਚ ਉਹੀ ਜੋਤ ਬਿਰਾਜਮਾਨ ਹੈ। ਇਹ ਗੁਰੂ ਦੇ ਚਰਨਾਂ ਵਿੱਚ ਚਲਿਆ ਜਾਵੇ, ਉਹ ਪਰਮੇਸ਼ਰ ਜਿਹੜਾ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ, ਅੰਦਰ ਬੈਠਾ ਹੀ ਦਿਸ ਪੈਂਦਾ ਹੈ।

ਇਹ ਸਾਰੀ ਸ੍ਰਿਸ਼ਟੀ ਪੰਜਾਂ ਤੱਤਾਂ ਨਾਲ ਬਣੀ ਹੋਈ ਹੈ–

੧. ਪ੍ਰਿਥਵੀ ੨. ਜਲ ੩. ਅਗਨੀ ੪. ਵਾਯੂ ੫. ਅਕਾਸ਼ – ਇਹ ਪੰਜ ਤੱਤ ਹਨ। ਤਿੰਨ ਗੁਣ ਹਨ – ਰਜੋ, ਤਮੋ ਤੇ ਸਤੋ । ਇਸ ਤਰ੍ਹਾਂ ਇਨ੍ਹਾਂ ਤਿੰਨਾਂ ਗੁਣਾਂ ਅਤੇ ਪੰਜਾਂ ਤੱਤਾਂ ਨਾਲ ਸਾਰਾ ਸੰਸਾਰ ਬਣਿਆ ਹੈ। ਪਰ ਇਹ ਕਿਸਦੇ ਚਲਾਏ ਚਲਦੇ ਹਨ? ਇੱਕ ਉਸ ਪਰਮੇਸ਼ਰ ਦੇ–

***ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥***

(ਪੰਨਾ ੮੩੮)

ਕਹਿੰਦੇ– ਅਸੀਂ ਉਹ ਪਰਮੇਸ਼ਰ, ਜਿਹੜਾ ਸਾਰਿਆਂ ਦੇ ਹਿਰਦੇ ਵਿੱਚ ਬਿਰਾਜਮਾਨ ਹੈ, ਗੁਰੂ ਪਰਮੇਸ਼ਰ ਦੇ ਚਰਨਾਂ ਨਾਲ ਲੱਗ ਕੇ, ਦੇਖ ਲਿਆ, ਹੁਣ ਸਾਡਾ ਉਧਾਰ ਹੋ ਗਿਆ। ਹੁਣ ਦੋ ਹੀ ਚੀਜਾਂ ਨੇ, ਤੀਜੀ ਚੀਜ ਨਹੀਂ ਹੈ –

***ਮੂਈ ਸੁਰਤਿ ਬਾਦੁ ਅਹੰਕਾਰੁ॥***
***ਓਹੁ ਨ ਮੂਆ ਜੋ ਦੇਖਣਹਾਰੁ॥*** (ਪੰਨਾ ੧੫੨)

ਇਹਦੇ ਅੰਦਰ ਦੇਖਣ ਵਾਲਾ ਵੀ ਬੈਠਾ ਹੈ। ਬਾਕੀ, ਇਹ ਜਿੰਨਾਂ ਵੀ ਦ੍ਰਿਸ਼ ਹੈ, ਹੰਕਾਰ ਤੋਂ ਲੈ ਕੇ ਸਾਰਾ ਸੰਸਾਰ, ਇਹ ਸਾਰਾ ਹੀ ਮਿਥਿਆ ਹੈ –

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧੦੮੩)

ਪਰ 'ਦ੍ਰਸ਼ਟਾ' ਜਿਹੜਾ ਤੁਹਾਡੇ ਹਿਰਦੇ ਵਿੱਚ ਬੈਠਾ ਹੈ, ਉਹ ਤਾਂ ਨਹੀਂ ਮਿਥਿਆ, ਉਹ ਤਾਂ ਈਸ਼ਵਰ ਹੈ । ਜਦ ਗੁਰੂ ਸਾਹਿਬਾਂ ਨੂੰ ਸਵਾਲ ਕੀਤਾ ਉਸ ਪੰਡਿਤ ਨੇ 'ਜੀ, ਤੁਸੀਂ ਨਹੀਂ ਮਰੋਂਗੇ?' ਉਦੋਂ,

ਉਸ ਪੰਡਿਤ ਦਾ ਲੜਕਾ ਮਰ ਗਿਆ ਸੀ, ਉਹ ਸ਼ੋਕ ਵਿੱਚ ਸੀ । ਗੁਰੂ ਸਾਹਿਬ ਕਹਿੰਦੇ- ਪੰਡਿਤ! ਤੂੰ ਸ਼ੋਕ ਨਾ ਕਰ, ਇਹ ਮਰਨ ਵਾਲਾ ਨਹੀਂ ਹੈ। ਤਾਂ ਪੰਡਿਤ ਕਹਿੰਦਾ- ਜੀ, ਤੁਸੀਂ ਨਹੀਂ ਮਰੋਂਗੇ ? ਤਾਂ ਗੁਰੂ ਜੀ ਨੇ ਸਮਝਾਇਆ ਬਈ ਅਸੀਂ ਨਹੀਂ ਮਰਾਂਗੇ -

*ਹਉ ਨ ਮੂਆ ਮੇਰੀ ਮੁਈ ਬਲਾਇ॥*
*ਓਹੁ ਨ ਮੂਆ ਜੋ ਰਹਿਆ ਸਮਾਇ॥* (ਪੰਨਾ ੧੫੨)

ਮੈਂ ਮਰਨ ਵਾਲਾ ਨਹੀਂ ਹਾਂ, ਮੇਰੀ ਜਿਹੜੀ ਅਵਿੱਦਿਆ ਸੀ, ਬਲਾ ਸੀ, ਜੀਹਦਾ ਮੈਂ ਜਕੜਿਆ ਹੋਇਆ ਸੀ, ਉਹ ਮਰ ਗਈ-

*ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥*
*ਮਰਤਾ ਜਾਤਾ ਨਦਰਿ ਨ ਆਇਆ॥* (ਪੰਨਾ ੧੫੨)

ਖਬਰੈ, ਕਿਉਂ ਅਸੀਂ ਐਨਾ ਮਾਇਆ ਦੇ ਅਧੀਨ ਹੋ ਗਏ ਹਾਂ? ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ-

*ਗਲਿ ਚਮੜੀ ਜਉ ਛੋਡੈ ਨਾਹੀ॥* (ਪੰਨਾ ੩੯੨)

ਇਹ ਜੋ ਤੇਰੇ ਗਲ ਚਿੰਬੜੀ ਹੋਈ ਹੈ, ਤੈਨੂੰ ਛੱਡੇਗੀ ਨਹੀਂ। ਤੇਰੇ ਵਿੱਚ ਕੋਈ ਤਾਕਤ ਨਹੀਂ ਛੁੱਟਣ ਦੀ। ਨਾ ਕਿਸੇ ਰਾਜਾ, ਬਾਦਸ਼ਾਹ ਵਿੱਚ ਤਾਕਤ ਹੈ ਤੈਨੂੰ ਛਡਾਉਣ ਦੀ। ਇਹ ਤਾਂ ਬੱਸ-

*ਲਾਗਿ ਛੁਟੋ ਸਤਿਗੁਰ ਕੀ ਪਾਈ॥* (ਪੰਨਾ ੩੯੨)

ਜੇ ਤੁਸੀਂ ਛੁੱਟਣਾ ਹੈ, ਤਾਂ ਸਤਿਗੁਰੂ ਦੇ ਚਰਨਾਂ ਵਿੱਚ ਲੱਗ ਜਾਉ। ਉਹੀ ਗੱਲ ਗੁਰੂ ਅਰਜਨ ਦੇਵ ਜੀ ਕਹਿੰਦੇ ਨੇ ਕਿ ਜਦ ਮੈਂ ਗੁਰੂ ਰਾਮਦਾਸ ਜੀ ਦੇ ਚਰਨਾਂ ਵਿੱਚ ਗਿਆ, ਤਾਂ ਮੈਂ ਸਾਖਸ਼ੀ ਹੋ ਗਿਆ। ਇਸ ਕਰਕੇ, ਨਾਮ ਅਤੇ ਸੇਵਾ ਨੇ ਇਨ੍ਹਾਂ ਦਾ ਉਧਾਰ ਕਰ ਦਿੱਤਾ। ਸੇਵਾ ਨਾਲ ਅੰਤਹਕਰਣ ਸ਼ੁੱਧ ਹੁੰਦਾ ਹੈ। ਸ਼ੁੱਧ ਸ਼ੀਸ਼ੇ ਵਿੱਚ ਮੂੰਹ ਠੀਕ ਦਿੱਸੇਗਾ, ਸਥਿਰ ਜਲ ਵਿੱਚ ਵੀ ਮੂੰਹ ਠੀਕ ਦਿੱਸੇਗਾ। ਗਿਆਨ ਹੋਏਗਾ ਤਾਂ ਇਸ ਗੱਲ ਦਾ ਅਨੁਭਵ ਹੋਏਗਾ। ਇੱਕ ਲੜਕਾ ਨਦੀ ਦੇ ਕਿਨਾਰੇ ਆਪਣੇ ਬਾਪੂ ਨੂੰ ਕਹਿੰਦਾ, ਤੇਰਾ ਪਾਣੀ ਵਿੱਚ ਸਿਰ ਨੀਚੇ ਅਤੇ ਪੈਰ ਉੱਪਰ ਦਿਖਾਈ ਦਿੰਦੇ ਹਨ। ਪਿਤਾ ਨੇ ਕਿਹਾ, ਕੋਈ ਗੱਲ

ਨਹੀਂ । ਕਿਉਂਕਿ ਬਾਪੂ ਨੂੰ ਅਸਲ ਵਿੱਚ ਪਤਾ ਸੀ ਕਿ ਮੇਰੇ ਪੈਰ ਤਾਂ ਨੀਚੇ ਹੀ ਹਨ ਅਤੇ ਸਿਰ ਉੱਪਰ ਹੈ। ਬੱਚੇ ਨੂੰ ਪਤਾ ਨਹੀਂ ਹੈ, ਉਹ ਅਗਿਆਨੀ ਨੂੰ ਕੀ ਪਤੈ? ਗਿਆਨੀ ਨੂੰ ਤਾਂ ਪਤਾ ਹੈ। ਉਸ ਗਿਆਨੀ ਨੇ ਉਸਨੂੰ ਸਮਝਾਇਆ। ਪਿਤਾ, ਪੁੱਤਰ ਨੂੰ ਕਹਿੰਦਾ-ਤੂੰ ਆਪਣੇ ਦੇਖ, ਤੇਰੇ ਵੀ ਏਦਾਂ ਹੀ ਹੈ। ਉਹ ਕਹਿੰਦਾ-ਤੇਰੇ ਅੰਦਰ ਭਰਮ ਸੀ, ਤੈਨੂੰ ਇਹ ਉਪਾਧੀ ਕਰਕੇ ਭਰਮ ਸੀ। ਉਪਾਧੀ ਹੈ 'ਮਾਇਆ', ਮਾਇਆ ਕਰਕੇ ਭਰਮ ਪੈ ਜਾਂਦਾ ਹੈ ਅਤੇ ਜੀਵ, ਜੀਵ ਹੀ ਰਹਿੰਦੇ ਹਨ। ਜਦ ਇਹ ਆਪਣੇ ਆਪ ਦਾ ਸ਼ਾਖਸਾਤ ਕਰ ਲੈਂਦਾ ਹੈ, ਤਾਂ ਈਸ਼ਵਰ ਬਣ ਜਾਂਦਾ ਹੈ। ਮਾਇਆ ਇਹਦੇ ਅਧੀਨ ਹੋ ਜਾਂਦੀ ਹੈ। ਇਸ ਕਰਕੇ, ਗੁਰੂ ਪੂਰਣ, ਜਦੋਂ ਚਰਨਾਂ ਨਾਲ ਲਾ ਲੈਂਦਾ ਹੈ, ਉਦੋਂ ਹੀ ਆਪੇ ਦਾ ਅਨੁਭਵ ਹੁੰਦਾ ਹੈ-

**ਜਹ ਜਾਈਐ ਤਹਾ ਸੁਹੇਲੇ ॥**

ਹੁਣ ਜਿੱਥੇ ਵੀ ਜਾਵਾਂਗੇ, ਸੁਹੇਲੇ ਹਾਂ। ਈਸ਼ਵਰ ਦੀ ਮੌਤ ਕਦੇ ਨਹੀਂ ਹੁੰਦੀ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥*** (ਪੰਨਾ ੧੪੦੮)

ਉਸ ਜੋਤੀ ਸਰੂਪ ਹਰੀ ਨੇ ਗੁਰੂ ਨਾਨਕ ਕਹਾਇਆ ਤੇ ਉਹ ਗੁਰੂ ਅਵਤਾਰ ਸੇ। ਉਹ ਗੁਰੂ ਅਵਤਾਰ ਹੋ ਕੇ ਆਏ ਅਤੇ ਗੁਰੂ ਅਵਤਾਰ ਕਹਾਇਆ । ਜਦੋਂ ਅੰਤਮ ਵੇਲੇ ਸਰੀਰ ਛੁੱਟਿਆ ਤਾਂ ਹਿੰਦੂਆਂ ਤੇ ਮੁਸਲਮਾਨਾਂ ਨੇ, ਚਾਦਰ ਪਾੜ ਕੇ ਅੱਧੀ-ਅੱਧੀ ਕਰ ਲਈ। ਉਨ੍ਹਾਂ ਨੇ ਸਮਾਧ ਬਣਾ ਲਈ ਅਤੇ ਉਨ੍ਹਾਂ ਨੇ ਕਬਰ ਬਣਾ ਲਈ। ਪਹਿਲੀ ਵਾਰ ਮੈਂ ਬੜੇ ਚਾਉ ਨਾਲ ਕਰਤਾਰਪੁਰ ਗਿਆ ਤਾਂ ਉਥੇ ਇਹ ਦੋਵੇਂ ਸੀ । ਜਦ ਦੂਜੀ ਵਾਰ ਗਿਆ ਤਾਂ ਕੇਵਲ ਸਮਾਧ ਸੀ। ਮੈਂ ਪੁੱਛਿਆ ਉੱਥੇ ਦੇ ਜੱਥੇਦਾਰ ਨੂੰ ਬਈ, ਕਬਰ ਕਿੱਥੇ ਗਈ? ਉਸਨੇ ਕਿਹਾ ਲਾਹੌਰ ਮੁਕੱਦਮਾ ਚੱਲਿਆ ਅਤੇ ਫੈਸਲਾ ਹੋਇਆ। ਇਸ ਕਰਕੇ, ਅਸੀਂ ਰਾਹਦਾਰੀ ਦੇਕੇ, ਕਬਰ ਪੱਟ ਕੇ ਲੈ ਗਏ ਸੀ। ਭਾਈ ! ਇਹ ਮਹਾਂਪੁਰਖ ਹੁੰਦੇ ਹਨ, ਪੂਰਨ ਪੁਰਸ਼ ਹੁੰਦੇ ਹਨ। ਉਹ ਆਪਣਾ ਨਾਮ ਨਹੀਂ ਜਣਾਉਂਦੇ, ਅਪਣਾ ਨਾਮ ਨਹੀਂ ਲਿਖਦੇ। ਆਪਾਂ ਦੇਖਿਐ, ਨਾਮ ਤਾਂ ਅੰਗਦ, ਅਮਰਦਾਸ

ਤੇ ਰਾਮਦਾਸ ਸੀ, ਪਰ ਬਾਣੀ ਪੜ੍ਹੀਏ ਤਾਂ ਪਿੱਛੇ 'ਨਾਨਕ' ਆਉਂਦਾ ਹੈ, ਕਿਉਂਕਿ ਉਹ ਆਪ ਜੋਤ ਸੀ। ਇਸ ਲਈ, ਜਦ ਤੱਕ ਤੁਹਾਡਾ ਸਿਮਰਨ ਪੂਰਾ ਨਹੀਂ ਹੁੰਦਾ, ਸੇਵਾ ਪੂਰੀ ਨਹੀਂ ਹੁੰਦੀ, ਤੁਸੀਂ ਈਸ਼ਵਰ ਕੋਟੀ ਵਿੱਚ ਨਹੀਂ ਪਹੁੰਚਦੇ । ਜਦੋਂ ਤੁਸੀਂ ਕੋਈ ਕੰਮ ਪੂਰੇ ਧਿਆਨ ਨਾਲ, ਮਨ ਲਾਕੇ ਨਾ ਕਰੋਂ, ਤਾਂ ਉਹ ਕੰਮ ਵੀ ਕਦੇ ਢੰਗ ਨਾਲ ਪੂਰਾ ਨਹੀਂ ਹੁੰਦਾ। ਇਸ ਤਰ੍ਹਾਂ ਹੀ ਜਦ ਜੀਵ, ਮਾਇਆ ਵਿੱਚ ਮਸਤ ਹੋ ਜਾਂਦਾ ਹੈ ਤਾਂ ਸਿਰਮਨ ਤੋਂ ਸੱਖਣਾ ਰਹਿ ਜਾਂਦਾ ਹੈ। ਹੇ ਭਾਈ! ਬਿਨਾਂ ਗੁਰੂ-ਪਰਮੇਸ਼ਰ ਦੀ ਸ਼ਰਣ ਵਿੱਚ ਗਿਆਂ, ਇਹ ਛੁਟਦੀ ਨਹੀਂ ਹੈ, ਕਿਉਂਕਿ ਮਾਇਆ, ਗੁਰੂ-ਪਰਮੇਸ਼ਰ ਦੀ ਸ਼ਕਤੀ ਹੈ ਅਤੇ ਉਸਦੇ ਅਧੀਨ ਰਹਿੰਦੀ ਹੈ-

***ਆਵਨ ਜਾਨੁ ਇਕੁ ਖੇਲੁ ਬਨਾਇਆ॥ ਆਗਿਆਕਾਰੀ ਕੀਨੀ ਮਾਇਆ॥***
***ਸਭ ਕੈ ਮਧਿ ਅਲਿਪਤੋ ਰਹੈ॥ ਜੋ ਕਿਛੁ ਕਹਣਾ ਸੁ ਆਪੇ ਕਹੈ॥***

(ਪੰਨਾ ੨੯੪)

ਹੁਕਮ, ਹੁਕਮੀ ਦਾ ਚਲਦਾ ਹੈ। ਜਿੰਨਾਂ ਚਿਰ ਇਹ ਜੀਵ ਮਾਇਆ ਦੇ ਅਧੀਨ ਹੈ, ਤਾਂ ਈਸ਼ਵਰ ਨਹੀਂ, ਜਦੋਂ ਇਹ ਈਸ਼ਵਰ ਹੋ ਗਿਆ ਤਾਂ ਮਾਇਆ ਇਹਦੀ ਚੇਰੀ ਹੋ ਗਈ-

**ਕਰਿ ਕਿਰਪਾ ਪ੍ਰਭਿ ਮੇਲੇ॥**

ਜਦੋਂ ਈਸ਼ਵਰ ਕਿਰਪਾ ਕਰਦਾ ਹੈ ਤਾਂ ਪੂਰਾ ਗੁਰੂ ਮਿਲਦਾ ਹੈ। ਪੂਰਾ ਗੁਰੂ ਆਪਣੇ ਆਪ ਨਹੀਂ ਮਿਲਦਾ ਹੁੰਦਾ-

***ਸੰਜੋਗੁ ਵਿਜੋਗੁ ਧੁਰਹੁ ਹੀ ਹੂਆ॥*** (ਪੰਨਾ ੧੦੦੭)

'**ਸੰਜੋਗੁ ਵਿਜੋਗੁ**' ਜੀਵ ਦਾ ਧੁਰੋਂ ਹੀ ਲਿਖਿਆ ਹੁੰਦਾ ਹੈ। ਪਰਮੇਸ਼ਰ ਨੇ ਕਿਰਪਾ ਕਰਕੇ, ਗੁਰੂ ਮਿਲਾ ਦਿੱਤਾ। ਫਿਰ -

***ਹਉ ਨਾ ਮੂਆ ਮੇਰੀ ਮੁਈ ਬਲਾਇ॥***
***ਓਹੁ ਨ ਮੂਆ ਜੋ ਰਹਿਆ ਸਮਾਇ॥***
***ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥***
***ਮਰਤਾ ਜਾਤਾ ਨਦਰਿ ਨ ਆਇਆ॥*** (ਪੰਨਾ ੧੫੨)

ਜਿਹੜਾ ਵਿਆਪਕ ਹੈ, ਮੈਂ ਉਸਨੂੰ ਲਖ ਲਿਆ। ਮੇਰੀ ਸਾਰੀ ਅਵਿੱਦਿਆ ਖਤਮ ਹੋ ਗਈ। ਜਦ ਇਹ ਜਾਗਦੀ ਜੋਤ ਦਾ ਉਪਾਸ਼ਕ ਹੋ ਗਿਆ ਤਾਂ ਇਹਦਾ ਜਨਮ ਮਰਨ ਕੱਟਿਆ ਗਿਆ। ਪ੍ਰਭੂ ਦੀ ਕਿਰਪਾ ਨਾਲ ਸਭ ਹੋਇਆ। ਮੈਨੂੰ ਇੱਕ ਵਾਰ ਦੋ ਸੂਫੀਆਂ ਦੀ ਗੱਲ ਬੜੀ ਪਸੰਦ ਆਈ। ਮੈਂ ਇਕੱਲਾ ਬੈਠਾ ਪੜ੍ਹ ਰਿਹਾ ਸੀ। ਦੋ ਮੁਸਲਮਾਨ ਆਕੇ ਬੈਠ ਗਏ, ਕਹਿਣ ਲੱਗੇ-ਸੁਣਾਉ। ਮੈਂ ਪੜ੍ਹਿਆ-

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*** (ਪੰਨਾ ੬੮੪)

ਉਨ੍ਹਾਂ ਨੇ ਕਿਹਾ ਕਿ ਠੀਕ ਹੈ -'ਖੁਦ ਸ਼ਨਾਸੀ, ਖੁਦਾ ਸ਼ਨਾਸੀ'। ਜਿਹੜਾ ਖੁਦ ਨੂੰ ਜਾਣਦਾ ਹੈ, ਉਹੀ ਖੁਦਾ ਨੂੰ ਜਾਣਦਾ ਹੈ-

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥*** (ਪੰਨਾ ੪੨੧)

ਜਦ ਇਹ ਆਪਣੇ ਆਤਮਾ ਨੂੰ ਚੀਨ (ਖੋਜ) ਲਏਗਾ ਤਾਂ ਇਹ ਹੀ ਪਰਮਾਤਮਾ ਹੋਏਗਾ। ਆਤਮਾ ਪ੍ਰਮਾਤਮਾ ਦੋ ਤਾਂ ਹੈ ਨਹੀਂ। ਜਦ ਇਸਨੇ, ਆਪਣੇ ਆਪ ਦਾ ਪ੍ਰਤਯਕਸ਼ ਕਰ ਲਿਆ, ਉਸ ਦਿਨ ਇਹ ਸੁਖੀ ਹੋ ਜਾਏਗਾ, ਕੋਈ ਦੁੱਖ ਨਹੀਂ ਰਹੇਗਾ-

**ਹਰਿ ਗੁਣ ਗਾਵਹੁ ਸਦਾ ਸੁਭਾਈ॥**

ਹੇ ਸ੍ਰੇਸ਼ਟ ਪੁਰਸ਼ੋ ! ਹਰੀ ਦੇ ਗੁਣ ਗਾਉ ਕਿਉਂਕਿ ਨਾਮ ਤੇ ਨਾਮੀ ਦੇ ਨਾਲ ਮਿਲਣ ਦਾ ਹੋਰ ਕੋਈ ਉਪਾਉ ਨਹੀਂ ਹੈ। ਇਸ ਲਈ, ਹਰੀ ਦੇ ਗੁਣ ਗਾਉ-

***ਗੁਨ ਗਾਵਤ ਤੇਰੀ ਉਤਰਸਿ ਮੈਲੁ॥***
***ਬਿਨਸਿ ਜਾਇ ਹਉਮੈ ਬਿਖੁ ਫੈਲੁ॥*** (ਪੰਨਾ ੨੮੯)

ਇਹ ਸਾਰਾ ਛੁਟਕਾਰਾ ਹੋ ਜਾਏਗਾ। ਤੁਸੀਂ ਆਪਣੇ ਮਨ ਦੇ, ਆਪ ਹੀ ਦ੍ਰਸ਼ਟਾ ਹੋ ਜਾਵੋਂਗੇ। ਇਸ ਲਈ, ਹਰੀ ਦੇ ਗੁਣ ਗਾਇਆ ਕਰੋ, ਤੁਹਾਡਾ ਉਧਾਰ ਹੋ ਜੂਗਾ।

**ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ॥ ਰਹਾਉ॥**

ਜੋ ਵੀ ਤੁਹਾਡਾ ਸ਼ੁੱਭ ਸੰਕਲਪ ਹੋਏਗਾ, ਪੂਰਾ ਹੋ ਜਾਵੇਗਾ।

***ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥***

(ਪੰਨਾ ੩)

ਸਭ ਮਜ਼ਬਾਂ ਦਾ ਇੱਕੋ ਹੀ ਮਤਿ ਹੈ, 'ਏਕਾ'। ਜਿਸਦੇ ਇੱਕ ਸੰਕਲਪ ਮਾਤਰ ਨਾਲ ਸ਼੍ਰਿਸ਼ਟੀ ਬਣਦੀ ਹੈ ਅਤੇ ਗੁਰੂ ਸਾਹਿਬ ਨੇ ਇੱਥੇ ਲਿਖਿਆ ਹੈ-

***ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥***

(ਪੰਨਾ ੨੮੪)

ਜਿਸਦੇ ਨੇਤਰ ਖੋਲ੍ਹਣ ਨਾਲ ਸ੍ਰਿਸ਼ਟੀ ਬਣ ਜਾਵੇ, ਅਤੇ ਮੀਟਣ ਨਾਲ ਨਾਸ਼ ਹੋ ਜਾਵੇ । ਜਿਸਦਾ ਮਨ, ਐਸੇ ਈਸ਼ਵਰ ਨਾਲ ਇਕਾਗਰ ਹੋ ਜਾਂਦਾ ਹੈ, ਫਿਰ ਉਸਦਾ ਜਨਮ ਮਰਨ ਨਹੀਂ ਹੋਵੇਗਾ ਪਰ ਆਪਣੇ ਆਪ ਨੂੰ ਪਹਿਚਾਣ ਲਈਏ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥*** (ਪੰਨਾ ੪੨੧)

ਜਿਸਨੇ ਰੱਬ ਨੂੰ ਪਹਿਚਾਣ ਲਿਆ, ਉਹ ਰੱਬ ਹੀ ਹੋ ਗਿਆ। ਪਰ ਕੋਈ ਸ਼ੱਕ ਨਾ ਰਹੇ, ਬਣਾਉਟੀ ਨਾ ਹੋਵੇ, ਫਰਕ ਨਾ ਹੋਵੇ ਕਿਤੇ -

**ਜੀਅ ਕੈ ਸੰਗਿ ਸਹਾਈ॥ ਰਹਾਉ॥**

ਤੇਰੇ ਜੀਅ ਦਾ ਸਹਾਈ, ਜਦ ਤੁਹਾਡੇ ਨਾਲ ਸਦਾ ਹੈ, ਤਾਂ ਉਸਨੂੰ ਸਿਮਰ ਭਾਈ!

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥***

(ਪੰਨਾ ੨੯੫)

ਸਿਮਰਨ ਨੇ, ਜੀਵ ਦਾ ਉਧਾਰ ਕਰਨਾ ਹੈ। ਸਿਮਰਨ ਨਾ ਕਦੇ ਛੱਡੋ-

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥***

(ਪੰਨਾ ੭੯੫)

ਇੱਕ ਸੰਤ ਨੇ ਸਾਡੇ ਕੋਲੋਂ ਪੁੱਛਿਆ ਕਿ ਸੁਆਸ-ਸੁਆਸ ਨਾਮ ਕੈਸੇ

ਚੱਲ ਸਕਦਾ ਹੈ? ਅਸੀਂ ਕਿਹਾ, ਅਪਣਾ ਗੁਰੂ ਮੰਤਰ ਦੱਸ। ਤਾਂ, ਉਸਨੇ ਲਿਖ ਦਿੱਤਾ। ਅਸੀਂ ਕਿਹਾ- ਰੱਸੇ ਜਿੱਡਾ ਤਾਂ ਤੇਰਾ ਮੰਤਰ ਹੈ, ਤੇਰਾ ਧਿਆਨ ਇਸ ਵਿੱਚ ਕਿਵੇਂ ਲੱਗ ਜੂ? ਸਤਿਨਾਮ ਦਾ ਵਾਹਿਗੁਰੂ ਦਾ, ਰਾਮ ਦਾ, ਅਲਾਹ ਦਾ ਨਾਮ ਸੁਆਸ-ਸੁਆਸ ਚੱਲ ਸਕਦੈ। ਇੱਕ ਸ਼ਬਦ ਨੂੰ ਇੱਕ ਵਾਰੀ, ਸਾਹ ਨਾਲ ਅੰਦਰ ਲੈਕੇ ਜਾਵੇ, ਤੇ ਦੂਜੀ ਵਾਰ ਬਾਹਰ ਲੈਕੇ ਆਵੇ। 'ਵਾਹਿਗੁਰੂ' ਸ਼ਬਦ ਕੱਲਾ ਹੀ ਚੱਲ ਸਕਦਾ ਹੈ। ਪਰ ਨਾਲ ਇਹ ਵੀ ਹੈ -

***ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥***

(ਪੰਨਾ ੩੮੪)

ਇਹ ਸਾਰਾ ਸਾਡਾ '**ਠਾਠਾ ਬਾਗਾ**' ਹੈ। ਇਹ ਸਾਰੇ ਕਰਮ ਸਾਡੇ ਨਾਲ ਜਾਂਦੇ ਨੇ, ਅਤੇ ਠਾਠੇ ਬਾਗੇ ਨੇ ਬਿਲਕੁਲ ਨਹੀਂ ਜਾਣਾ। ਪੰਚਮ ਪਾਤਸ਼ਾਹ ਕਹਿੰਦੇ ਹਨ, ਕਿ ਤੁਸੀਂ ਨਾਮ ਨੂੰ ਕਦੇ ਨਾ ਭੁੱਲੋ ਅਤੇ ਦੁਨੀਆਂ ਨਾਲ '**ਠਾਠਾ ਬਾਗਾ**' ਰੱਖੋ। ਚੂਹੜਕਾਣੇ (ਪਾਕਿਸਤਾਨ) ਦੇ ਬੜੇ ਸੂਝਵਾਨ ਸੰਤ ਹੁੰਦੇ ਸੀ। ਉਨ੍ਹਾਂ ਕੋਲ ਇਕ ਗੋਬਿੰਦ ਨੰਦ ਨਾਮ ਦਾ ਆਦਮੀ ਆਇਆ। ਕਹਿਣ ਲੱਗਿਆ, ਤੁਹਾਡੇ ਤੋਂ ਇੱਕ ਗੱਲ ਪੁੱਛਣੀ ਹੈ। ਸੰਤਾਂ ਨੇ ਕਿਹਾ- ਅਸੀਂ ਹੁਣ ਤਾਂ ਕਿਤੇ ਕਥਾ ਕਰਨ ਜਾਣਾ ਹੈ, ਵਚਨ ਦਿੱਤਾ ਹੋਇਆ ਹੈ। ਗੋਬਿੰਦ ਨੰਦ ਨੇ ਬੇਨਤੀ ਕੀਤੀ ਤਾਂ ਕਹਿਣ ਲੱਗੇ - ਰੱਬ ਨੂੰ ਭੁੱਲ ਕੇ ਕਦੇ ਕੋਈ ਕੰਮ ਨਾ ਕਰੀਂ। ਜਾਹ, ਹੁਣ ਚਲਿਆ ਜਾਹ! ਉਸਦੇ ਅੰਦਰ ਗੱਲ ਬੈਠ ਗਈ ਅਤੇ ਚਲਿਆ ਗਿਆ। ਇਸ ਲਈ ਭਾਈ! ਜਦੋਂ ਪ੍ਰਮਾਤਮਾ ਨੂੰ ਹਾਜਰ-ਨਾਜਰ ਜਾਣਕੇ ਕੰਮ ਕਰਾਂਗੇ, ਜੀਵਨ ਵਿੱਚ ਵਿਚਰਾਂਗੇ ਤਾਂ ਮਾਇਆ ਦਾ ਪ੍ਰਭਾਵ ਸਾਨੂੰ ਨਹੀਂ ਸਤਾਏਗਾ। ਇਸ ਤਰ੍ਹਾਂ, ਇਹਦਾ ਮਨੋਵਾਦ ਚਲਾ ਜਾਏਗਾ। ਇਹਦਾ ਮਨ ਨਾਮ ਨਾਲ ਲੱਗ ਜਾਏਗਾ-

**ਨਾਰਾਇਣ ਪ੍ਰਾਣ ਅਧਾਰਾ॥**

ਨਾਰਾਇਣ ਸ਼ਬਦ ਦੇ ਗਿਆਰਾਂ ਅਰਥ ਕੀਤੇ ਨੇ - ਸਾਰਿਆਂ ਦਾ ਕਰਤਾ ਧਰਤਾ ਪਰਮੇਸ਼ਰ। ਸਾਰਿਆਂ ਦਾ ਦਾਤਾ ਪਰਮੇਸ਼ਰ। ਸਾਰਿਆਂ ਨਰਾਂ ਦਾ ਆਸਰਾ ਪਰਮੇਸ਼ਰ। ਉਤਪਤੀ, ਪਾਲਣਾ ਅਤੇ ਲੈਅ ਕਰਤਾ

ਆਦਿ। ਇਸ ਤਰ੍ਹਾਂ ਗਿਆਰਾਂ ਅਰਥ ਕੀਤੇ ਗਏ ਹਨ। ਤੁਹਾਨੂੰ ਪਤਾ ਹੋਏਗਾ–

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥*** (ਪੰਨਾ ੬੩੨)

ਸੰਤਾਂ ਨੇ ਉਸਨੂੰ (ਅਜਾਮਲ ਨੂੰ) ਕਿਹਾ–ਤੂੰ ਨਾਮ ਨੂੰ ਨਾ ਭੁੱਲੀਂ ਅਤੇ ਤੇਰੇ ਇੱਕ ਲੜਕਾ ਹੋਏਗਾ, ਉਸਦਾ ਨਾਮ 'ਨਾਰਾਇਣ' ਰੱਖੀਂ। ਉਸਨੇ ਸੰਤਾਂ ਦਾ ਵਚਨ ਮੰਨਿਆਂ ਤਾਂ ਅੰਤ ਵੇਲੇ ਉਸਦੇ ਮੂੰਹ 'ਚੋਂ ਨਾਰਾਇਣ–ਨਾਰਾਇਣ ਹੀ ਨਿੱਕਲ ਰਿਹਾ ਸੀ। ਇਸ ਤਰ੍ਹਾਂ, ਉਹਦੇ ਸਾਰੇ ਪਾਪ ਕੱਟੇ ਗਏ। ਇਸ ਲਈ ਭਾਈ! ਨਾਰਾਇਣ ਦਾ ਨਾਉਂ ਸਾਰੇ ਪਾਪਾਂ ਨੂੰ ਕੱਟਣ ਵਾਲਾ ਹੈ। ਜਦੋਂ ਕਈ ਸਾਧੂ ਲੰਗਰ ਲੈਣ ਲਈ ਜਾਂਦੇ ਨੇ, ਤਾਂ 'ਹਰੀ ਨਾਰਾਇਣ' ਕਹਿੰਦੇ ਨੇ, ਰੋਟੀ ਨਹੀਂ ਕਹਿੰਦੇ–

**ਬਹੁੜਿ ਨ ਜੋਨੀ ਪਾਈਐ ॥**

ਸਾਰੇ ਜਨਮ ਮੁੱਕ ਗਏ, ਜਨਮਾਂ ਦਾ ਕੋਈ ਕੰਮ ਹੀ ਨਹੀਂ ਰਿਹਾ। ਉਹ ਸੰਸਕਾਰ ਹੀ ਨਹੀਂ ਰਹੇ। ਹੁਣ ਤਾਂ ਭਾਈ! ਜਨਮ ਮਰਨ ਤੋਂ ਰਹਿਤ ਨਾਰਾਇਣ ਹੋ ਗਏ।

**ਜਿਸੁ ਦੇਵੈ ਪੁਰਖੁ ਬਿਧਾਤਾ ॥**

ਪਰਮੇਸ਼ਰ ਨੇ ਕਿਰਪਾ ਕਰਕੇ, ਗੁਰੂ ਰਾਮਦਾਸ ਜੀ ਨਾਲ ਸਾਨੂੰ ਮਿਲਾ ਦਿੱਤਾ–

***ਗੁਰੁ ਪਰਮੇਸਰੁ ਏਕੋ ਜਾਣੁ ॥***<br>
***ਜੋ ਤਿਸੁ ਭਾਵੈ ਸੋ ਪਰਵਾਣੁ ॥*** (ਪੰਨਾ ੮੬੪)

ਹੁਣ ਪਰਮੇਸ਼ਰ ਅਤੇ ਗੁਰੂ ਰਾਮਦਾਸ ਜੀ ਤਾਂ ਇੱਕ ਹੀ ਨੇ। ਬ੍ਰਹਮ ਗਿਆਨੀ ਆਪ ਪਰਮੇਸ਼ਰ ਹੁੰਦਾ ਹੈ–

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥***<br>
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥***<br>
***ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥***<br>
***ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥***

***ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥***
***ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥*** (ਪੰਨਾ ੨੭੩)

ਉਸਦਾ ਜਨਮ ਮਰਨ ਹੁੰਦਾ ਹੀ ਨਹੀਂ । ਫੇਰ –

**ਹਰਿ ਰਸੁ ਤਿਨ ਹੀ ਜਾਤਾ॥**

ਹਰੀ ਰਸ ਨੂੰ ਉਸਨੇ ਜਾਣ ਲਿਆ ਹੈ –

***ਇਹ ਰਸ ਛਾਡੇ ਉਹ ਰਸੁ ਆਵਾ ॥***
***ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥*** (ਪੰਨਾ ੩੪੨)

ਹਰੀ ਦਾ ਰਸ ਪ੍ਰਾਪਤ ਹੋ ਗਿਆ, ਆਨੰਦ ਪ੍ਰਾਪਤ ਹੋ ਗਿਆ –

**ਜਮਕੰਕਰੁ ਨੇੜਿ ਨ ਆਇਆ॥**

ਜਮਾਂ ਦੇ ਜਿਹੜੇ ਨੌਕਰ ਹਨ, ਉਹ ਨੇੜੇ ਨਹੀਂ ਆਉਂਦੇ। ਜਮਾਂ ਨਾਲ, ਸਾਡਾ ਕੋਈ ਸੰਬੰਧ ਹੀ ਨਹੀਂ ਰਿਹਾ –

***ਦੂਰਿ ਰਹੀ ਉਹ ਜਨ ਤੇ ਬਾਟ॥*** (ਪੰਨਾ ੩੯੩)

ਇਹ ਅਲੱਗ ਰਸਤਾ ਹੈ, ਜਿਥੇ ਜਮਾਂ ਦਾ ਕੋਈ ਕੰਮ ਨਹੀਂ ਹੈ –

**ਸੁਖੁ ਨਾਨਕ ਸਰਣੀ ਪਾਇਆ॥**

ਉਨ੍ਹਾਂ ਨੇ ਸਾਨੂੰ ਗੁਰੂ ਮਿਲਾ ਦਿੱਤਾ। ਸਾਨੂੰ ਆਤਮ–ਸੁੱਖ ਪ੍ਰਾਪਤ ਹੋ ਗਿਆ ਪਰ ਸ਼ਰਣ ਪੈ ਕੇ ਹੋਇਆ –

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।*** (ਗੀਤਾ)

ਤੂੰ ਉਸ ਪਾਰਬ੍ਰਹਮ ਦੀ ਸ਼ਰਣ ਵਿੱਚ ਪੈ ਜਾ ਤਾਂ ਤੈਨੂੰ ਸੁੱਖਾਂ ਦੀ ਖਾਣ ਮਿਲ ਜਾਊ। ਹੋਰ ਕਿਸੇ ਦੀ ਸ਼ਰਣ ਵਿੱਚ ਨਹੀਂ ਕਿਹਾ। ਇਹ ਤੈਨੂੰ ਭੁਲੇਖਾ ਹੈ ਕਿ ਕ੍ਰਿਸ਼ਨ ਨੇ ਇਹ ਕਿਹਾ ਹੈ ਬਈ "ਮੇਰੀ ਸ਼ਰਣ ਪੈ", ਇਹ ਨਹੀਂ ਕਿਹਾ। ਉਹਨੇ ਆਪਣੇ ਵਿਅਕਤੀ ਦਾ ਪੱਖ ਨਹੀਂ ਕਿਹਾ, ਵਿਅਕਤੀ ਦਾ ਤਾਂ ਸੱਤਵੇਂ ਅਧਿਆਏ ਵਿੱਚ ਖੰਡਨ ਕਰ ਗਿਆ ਹੈ। ਹੇ ਅਰਜਨ! ਸਾਰਿਆਂ ਵਿੱਚ ਛੇਤ੍ਰੱਗਯ ਤਾਂ ਪਰਮੇਸ਼ਰ ਹੀ ਹੈ। ਹੇ ਅਰਜਨ! ਉਹ ਸਾਰਿਆਂ ਦੇ ਹਿਰਦੇ ਵਿੱਚ ਬਿਰਾਜਮਾਨ ਹੈ–

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*** (ਪੰਨਾ ੧੪੨੭)

ਉਹ ਸਾਰਿਆਂ ਦੇ ਹਿਰਦੇ ਵਿੱਚ, (੧ਓ) 'ਇੱਕ ਓਅੰਕਾਰ' ਬੈਠਾ ਹੈ। ਹੁਣ ਅਸੀਂ ਬਖਸ਼ੇ ਗਏ। ਸਾਨੂੰ ਆਤਮ-ਸੁੱਖ ਪ੍ਰਾਪਤ ਹੋ ਗਿਆ।

ਬੋਲੋ- ਸਤਿਨਾਮ ਸ੍ਰੀ ਵਾਹਿਗੁਰੂ!



ੴ ਸਤਿਗੁਰ ਪ੍ਰਸਾਦਿ॥

# ੪

---

**ਧਨਾਸਰੀ ਮਹਲਾ ੫ ॥**

**ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥**

**ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ॥**

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥ ੧ ॥**

**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥ਰਹਾਉ॥**

**ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ॥**

**ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ॥ ੨ ॥**

**ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ॥**

**ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥ ੩ ॥**

**ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ॥**

**ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ॥ ੪ ॥੬ ॥**

(ਪੰਨਾ ੬੭੨)

---

ਸਾਰੀ ਸੰਗਤ, ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ !!

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥***

***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ॥***

(ਪੰਨਾ ੧੪੦੯)

ਇਹ ਹੁਕਮਨਾਮਾ (ਅਲਹਾਮ) ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੁਆਰਾ ਉਚਾਰਣ ਕੀਤਾ ਹੋਇਆ ਹੈ। ਇਸ ਕਰਕੇ, ਮਥੁਰਾ ਭੱਟ ਨੇ ਗੁਰੂ ਅਰਜਨ ਦੇਵ ਜੀ ਦੀ, ਸਵੱਯਾਂ ਵਿੱਚ ਉਸਤਤ ਕੀਤੀ ਹੈ। ਇਹ

ਭੱਟ ਸਰਾਪੇ ਹੋਏ ਸਨ। ਕਿਤੇ ਵੀ ਇਨ੍ਹਾਂ ਨੂੰ ਖੈਰ ਨਾ ਪਈ। ਇਸ ਕਰਕੇ, ਗੁਰੂ ਅਰਜਨ ਦੇਵ ਜੀ ਦੀ ਸ਼ਰਣ ਵਿੱਚ ਆਏ ।

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥***

(ਪੰਨਾ ੫੪੪)

ਜੋ ਪਰਮੇਸ਼ਰ ਦੀ ਸ਼ਰਣ ਆ ਜਾਵੇ, ਉਸਨੂੰ ਪਰਮੇਸ਼ਰ ਬਖਸ਼ ਦਿੰਦਾ ਹੈ। ਸ਼ਰਣ ਆਉਂਦਾ ਹੀ ਉਦੋਂ ਹੈ, ਜਦੋਂ ਇਹਦੀ ਦੁਨੀਆਂ ਵਿੱਚ ਬੇਵਾਹ ਹੋ ਜਾਂਦੀ ਹੈ। ਜਦ ਇਹ ਸਮਝ ਲੈਂਦਾ ਹੈ ਕਿ ਇਸ ਵਿੱਚ ਸਾਰ ਕੁੱਛ ਨਹੀਂ ਹੈ। ਸਾਰੀ ਦੁਨੀਆਂ ਅਸਾਰ ਹੈ। ਸਾਰ, ਇੱਕ ਨਾਮ ਹੈ ਪਰਮੇਸ਼ਰ ਦਾ। ਉਹ ਪੂਰਨ ਗੁਰੂ, ਬ੍ਰਹਮ ਗਿਆਨੀ ਦੁਆਰਾ ਮਿਲਦਾ ਹੈ। ਪਰਮੇਸ਼ਰ ਦੀ ਕਿਰਪਾ ਤੇ ਗੁਰੂ ਪ੍ਰਾਪਤ ਹੁੰਦਾ ਹੈ। ਇਸ ਕਰਕੇ, ਜਦ ਆ ਕੇ ਉਹ ਸ਼ਰਣਾਗਤੀ ਪਏ, ਗੁਰੂ ਸਾਹਿਬ ਨੇ ਕਿਰਪਾ ਕਰਕੇ ਉਨ੍ਹਾਂ ਦਾ ਸਰਾਪ ਹਟਾ ਦਿੱਤਾ ਤੇ ਗਿਆਨ ਵੀ ਬਖਸ਼ ਦਿੱਤਾ। ਉਨ੍ਹਾਂ ਭੱਟਾਂ ਨੇ ਫਿਰ ਸਵੱਯੇ ਉਚਾਰੇ। ਉਨ੍ਹਾਂ ਸਵੱਯਾਂ ਨੂੰ ਲੋਕ 'ਭੱਟਾਂ ਦੇ ਸਵੱਯੇ' ਕਹਿੰਦੇ ਹਨ। ਉਹ ਥੋੜੇ ਜਿਹੇ ਪੜ੍ਹਨੇ ਵੀ ਔਖੇ ਹਨ ਕਿਉਂਕਿ ਭੱਟ ਬਾਣੀ, ਡੂਮ ਬਾਣੀ ਹੈ। ਇਹ ਹਰੇਕ ਆਦਮੀ ਨੂੰ ਪੜ੍ਹਨੀ ਨਹੀਂ ਆਉਂਦੀ। ਇਸ ਕਰਕੇ, ਜਦੋਂ ਭੱਟ ਗੁਰੂ ਸਾਹਿਬ ਕੋਲ ਗਏ, ਗੁਰੂਆਂ ਨੇ ਕਿਰਪਾ ਕੀਤੀ ਤਾਂ ਮਥੁਰਾ ਭੱਟ ਨੇ ਇਹ ਬਾਣੀ ਉਚਾਰੀ–

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥***

(ਪੰਨਾ ੧੪੦੯)

ਉਹ ਜੋਤੀ ਸਾਰੇ ਪਰੀਪੂਰਨ ਹੈ -

***ਸਭ ਮਹਿ ਜੋਤਿ ਜੋਤਿ ਹੈ ਸੋਇ॥***
***ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥***
***ਗੁਰ ਸਾਖੀ ਜੋਤਿ ਪਰਗਟੁ ਹੋਇ॥*** (ਪੰਨਾ ੧੩)

ਜੋਤ ਕਿਤੇ ਬਾਹਰ ਨਹੀਂ ਹੈ, ਜੋਤ ਇਹਦੇ ਹਿਰਦੇ ਵਿੱਚ ਹੀ ਹੈ। ਏਕਾ (੧), ਜੋ ਗੁਰੂ ਸਾਹਿਬ ਨੇ ਲਿਖਿਆ ਹੈ, ਕਿਸੇ ਗ੍ਰੰਥ ਵਿੱਚ ਪਹਿਲੇ

ਏਕਾ ਨਹੀਂ ਲਿਖਿਆ ਗਿਆ। ਏਕਾ, ਗੁਰੂ ਗ੍ਰੰਥ ਸਾਹਿਬ ਦੇ ਆਦਿ ਵਿੱਚ ਲਿਖਿਆ ਹੋਇਆ ਹੈ–

*ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥*
*ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥*

(ਪੰਨਾ ੮੩੮)

ਇਹੋ ਜਿਹੇ ਵਿਸ਼ੇਸ਼ਣਾਂ ਵਾਲਾ ਇੱਕ ਪਰਮੇਸ਼ਰ ਹੀ ਹੈ, ਹੋਰ ਕੋਈ ਨਹੀਂ। ਉਹ ਕਹਿੰਦੇ, ਜੀ ਹੈ ਕਿੱਥੇ? ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ – ਅਸੀਂ ਸਾਰਿਆਂ ਦੇ ਹਿਰਦੇ ਵਿੱਚ ਉਸਨੂੰ ਦੇਖਿਆ ਹੈ। ਉਹ ਸਭ ਦੀ ਬੁੱਧੀ ਵਿੱਚ ਸਾਖਸ਼ੀ ਬੈਠਾ ਹੈ, ਉਹੀ ਪਾਰਖ ਹੈ।

*ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥* (ਪੰਨਾ ੧੪੪)

ਹਰ ਇੱਕ ਦੇ ਅੰਦਰ ਉਹ ਪਾਰਖ ਬਣਕੇ ਬੈਠਾ ਹੈ। ਸਾਰੇ ਖੋਟੇ ਅਤੇ ਚੰਗੇ ਕਰਮਾਂ ਨੂੰ ਦੇਖਦੈ ਅਤੇ ਟਾਈਪ ਕਰਦਾ ਹੈ। ਜਦ ਤੱਕ ਇਹਦੇ ਚਿੱਤ ਵਿੱਚ ਅਹੰਕਾਰ ਹੈ ਤਦ ਤੱਕ ਇਸਨੂੰ ਏਕੇ (੧) ਦਾ ਗਿਆਨ ਨਹੀਂ ਹੋ ਸਕਦਾ।

*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥* (ਪੰਨਾ ੪੬੬)

'ਹੰਕਾਰ', ਸਾਰਿਆਂ ਨਾਲੋਂ ਵੱਡਾ ਰੋਗ ਹੈ। ਦੂਜਾ ਰੋਗ ਹੈ 'ਤ੍ਰਿਸ਼ਨਾ'–

*ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥*

(ਪੰਨਾ ੯੧੯)

ਤ੍ਰਿਸ਼ਨਾ ਕਰਕੇ ਆਦਮੀ, ਸਾਰੀ ਉਮਰ ਧਨ ਪਿੱਛੇ ਦੌੜਦਾ ਹੈ ਪਰ ਉਸਦੀ ਤ੍ਰਿਸ਼ਨਾ ਨਹੀਂ ਮਿਟਦੀ। ਇਹ ਤ੍ਰਿਸ਼ਨਾ ਇੱਕ ਅਗਨੀ ਹੈ–

*ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥*

(ਪੰਨਾ ੩੮੪)

ਇਸ ਤ੍ਰਿਸ਼ਨਾਂ ਨੇ ਦੁਨੀਆਂ ਦੇ ਅੰਤਹਕਰਣ ਨੂੰ ਝੁਲਸ ਕੇ ਰੱਖ ਦਿੱਤਾ। ਕਬੀਰ, ਨਾਮਦੇਵ, ਧੰਨਾ, ਜੈਦੇਵ ਆਦਿ ਜਿੰਨੇ ਭਗਤ ਹਨ,

ਉਹੀ ਇਸਤੋਂ ਬਚੇ ਹਨ, ਜਿਹੜੇ ਹਰੇ ਬੂਟੇ ਹਨ। ਇਸਦੀ ਦਵਾਈ ਹੈ 'ਨਾਮ', ਤੇ ਹੰਕਾਰ ਦੀ ਦਵਾਈ ਵੀ 'ਨਾਮ' ਹੈ। ਪਰ ਨਾਮ ਕਦੋਂ ਪ੍ਰਾਪਤ ਹੋਏਗਾ? ਜਦੋਂ ਇਹਦਾ ਹਿਰਦਾ ਸ਼ੁੱਧ ਹੋ ਜਾਏਗਾ। ਹਿਰਦਾ ਸ਼ੁੱਧ, ਸੱਚ ਨਾਲ ਹੋਏਗਾ।

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥*** (ਪੰਨਾ ੪੬੮)

'ਸਚੁ' ਇੱਕ ਇਹੋ ਜਿਹੀ ਚੀਜ ਹੈ, ਜੋ ਕਿਸੇ ਝੂਠ ਨੂੰ, ਬੇਈਮਾਨੀ ਨੂੰ ਅੰਦਰ ਰਹਿਣ ਨਹੀਂ ਦਿੰਦੀ। ਕਿਸੇ ਬੰਦੇ ਨੇ, ਕਿਸੇ ਦੂਜੇ ਤੋਂ ਸੌ ਰੁਪਿਆ ਲਿਆ। ਦੇਣੇ ਵਾਲਾ ਵਾਪਸ ਦੇਣ ਆਇਆ ਤਾਂ ਇੱਕ ਸੌ ਵੀਹ ਰੁਪਏ ਦੇ ਗਿਆ। ਉਸਤੋਂ ਭੁੱਲ ਹੋ ਗਈ। ਦੂਸਰੇ ਆਦਮੀ ਨੇ ਰੁਪਏ ਗਿਣੇ ਤਾਂ ਇੱਕ ਸੌ ਵੀਹ ਰੁਪਏ ਸੀ ਪਰ ਮਨ ਬੇਈਮਾਨ ਹੋ ਗਿਆ। ਜਦ ਉਹ ਭਾਈ ਨੇ ਦੁਬਾਰਾ ਆਕੇ ਪੁੱਛਿਆ, ਕਿ ਮੈਂ ਵੀਹ ਰੁਪਏ ਜਿਆਦਾ ਦੇ ਗਿਆ ਹਾਂ, ਤਾਂ ਇਹ ਮੁੱਕਰ ਗਿਆ। ਉਹਦੇ ਹਿਰਦੇ ਵਿੱਚੋਂ ਮੁੱਕਰਨ ਦੀ ਆਵਾਜ ਆਈ ਕਿਉਂਕਿ ਇਸਦੇ ਅੰਦਰ ਰਹੱਸਕ ਸੱਚ ਹੈ, ਚੇਤਨ ਹੈ, ਆਤਮਾ ਹੈ, ਜੋ ਇਸਨੂੰ ਸੱਚ ਵੱਲ ਤੋਰੇਗਾ। ਉਸ ਸੱਚ ਨਾਲ ਜਦ ਤੱਕ ਇਸਦੀ ਬੁੱਧੀ ਨਹੀਂ ਜੁੜੇਗੀ, ਇਸਦਾ ਹਿਰਦਾ ਸ਼ੁੱਧ ਨਹੀਂ ਹੋਏਗਾ। ਕਈ ਕਹਿੰਦੇ ਨੇ, 'ਜੀ, ਝੂਠ ਤੋਂ ਬਿਨਾਂ ਦੁਨੀਆਂਦਾਰੀ ਵਿੱਚ ਕੰਮ ਨਹੀਂ ਚਲਦਾ'। ਤੁਲਸੀ ਦਾਸ ਜੀ ਨੇ ਲਿਖਿਆ ਹੈ–

***ਨਹਿੰ ਅਸਤਯ ਸਮ ਪਾਤਕ ਪੁੰਜਾ।*** (ਗੋਸਵਾਮੀ ਤੁਲਸੀਦਾਸ)

ਤੁਲਸੀ ਦਾਸ ਜੀ ਕਹਿੰਦੇ ਹਨ, ਝੂਠ ਜਿੰਨਾ ਵੱਡਾ ਪਾਪ, ਦੁਨੀਆਂ ਵਿੱਚ ਨਹੀਂ ਹੈ। ਇਸ ਕਰਕੇ ਭਾਈ! ਜਦ ਤੱਕ ਇਹ ਰਹੱਸਕ ਸੱਚ ਨਾਲ ਨਹੀਂ ਮਿਲਦਾ, ਜਦੋਂ ਤੱਕ ਇਹ ਪਰਮੇਸ਼ਰ ਦਾ ਭਉ ਨਹੀਂ ਮੰਨਦਾ, ਤਦ ਤੱਕ ਇਹਦਾ ਹੰਕਾਰ ਨਵਿਰਤ ਨਹੀਂ ਹੁੰਦਾ। ਹੰਕਾਰ ਨਵਿਰਤੀ ਤੋਂ ਬਿਨਾਂ, ਇਹਦਾ ਪਾਪ ਪੁੰਨ ਨਹੀਂ ਹਟਦਾ, ਨਾ ਇਹਦਾ ਜਨਮ ਮਰਨ ਮਿਟਦਾ ਹੈ। ਇਹ ਜਿੱਧਰ ਜਾਏਗਾ, ਕਰਮਾਂ ਦੇ ਅਨੁਸਾਰ ਹੀ ਜਾਏਗਾ। ਇਸ ਬਾਬਤ ਗੁਰੂ ਸਾਹਿਬਾਂ ਨੇ ਲਿਖਿਆ ਹੈ –

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥*** (ਪੰਨਾ ੧੫੭)

ਗੁਰੂ ਜੀ ਕਹਿੰਦੇ ਹਨ-ਦੁਨੀਆਂ ਤਾਂ ਸਾਰੀ ਲੋਚਦੀ ਹੈ, ਪਰ ਕਰਮਾਂ ਤੇ ਹੀ ਨਿਬੇੜਾ ਹੋਣਾ ਹੈ। ਸੋ ਇੱਕ ਦਿਨ ਪੁੰਨ ਵਾਲੇ ਕਰਮ ਨੇ ਵੀ ਆਉਣਾ ਹੈ ਤੇ ਪਾਪ ਵਾਲੇ ਕਰਮ ਨੇ ਵੀ ਆਉਣਾ ਹੈ। ਇਸ ਕਰਕੇ, ਇਸਨੂੰ ਪਹਿਲਾਂ ਪਰਮੇਸ਼ਰ ਦਾ ਦਾਸ ਬਣਨਾ ਚਾਹੀਦਾ ਹੈ। ਬੇਨਤੀ ਕਰਨੀ ਚਾਹੀਦੀ ਹੈ, ਪਿਛਲੀਆਂ ਭੁੱਲਾਂ ਦੀ ਮਾਫੀ ਮੰਗਣੀ ਚਾਹੀਦੀ ਹੈ। ਅੱਗੇ ਨੂੰ ਪਰਮੇਸ਼ਰ ਦਾ ਨਾਮ ਜਪਣਾ ਚਾਹੀਦਾ ਹੈ।

**ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥**

ਜਿੰਨੇ ਵੀ ਦੇਸ਼ਾਂ ਦੇ ਵੱਡੇ ਵੱਡੇ ਰਾਜੇ ਹੋਏ, ਜੋ ਵੀ ਵੱਡੇ ਵੱਡੇ ਭੂਮੀ ਦੇ ਮਾਲਕ ਹੋਏ ਹਨ। ਜੋ ਵੀ ਹੋਏ ਦੇਸ਼ਾਂ ਦੇ ਬੜੇ ਰਾਜੇ , ਰਾਵਣ ਵਗੈਰਾ ਜਿਸਨੇ ਸਾਰੀ ਲੰਕਾ ਸੋਨੇ ਦੀ ਬਣਾਈ, ਤੁਹਾਨੂੰ ਪਤਾ ਹੀ ਹੈ। ਰਾਵਣ ਦਾ ਜਿਹੜਾ ਵੇਦਾਂ ਦਾ ਟੀਕਾ ਹੈ, ਉਹ ਪੰਡਤ ਰਾਮ ਸਿੰਘ ਪੜ੍ਹਦਾ ਹੁੰਦਾ ਸੀ ਅਤੇ ਕਹਿੰਦਾ ਸੀ ਕਿ ਬੜਾ ਹੀ ਡੂੰਘਾ ਲਿਖਿਆ ਹੋਇਆ ਹੈ। ਪਰ ਉਸਦੀ ਕਰਣੀ ਦੇਖੋ ਕਿਹੋ ਜਿਹੀ ਹੈ। ਇਸ ਕਰਕੇ, ਉਹ ਜਿਹੜੇ ਵੱਡੇ ਵੱਡੇ ਲੋਕ ਹੋਏ ਹਨ ਦੁਨੀਆਂ ਵਿੱਚ, ਭੂਮੀ ਦੇ ਮਾਲਕ ਹੋਏ ਹਨ ਉਨ੍ਹਾਂ ਦੀ ਵੀ ਤ੍ਰਿਸ਼ਨਾ ਨਹੀਂ ਬੁਝੀ। ਤੁਹਾਨੂੰ ਪਤਾ ਹੋਏਗਾ, ਇਤਿਹਾਸ ਵਿੱਚ ਪੜ੍ਹਿਆ ਹੋਏਗਾ। ਸ਼ਿਵ ਜੀ ਨੇ ਜਦ ਲੰਕਾ ਬਣਾਈ ਤਾਂ ਰਾਵਣ ਨੂੰ ਬੁਲਾਇਆ ਅਤੇ ਕਿਹਾ ਤੁਸੀਂ ਪਰਤਿਸ਼ਠਾ ਕਰ ਦਿਉ। ਜਦ ਉਸਨੇ ਪਰਤਿਸ਼ਠਾ ਕਰ ਦਿੱਤੀ ਤਾਂ ਸ਼ਿਵ ਜੀ ਕਹਿਣ ਲੱਗਿਆ, ਮੰਗ ਕੀ ਮੰਗਦਾ ਹੈਂ? ਉਸਨੇ ਕਿਹਾ ਕਿ ਮੈਨੂੰ ਲੰਕਾ ਦੇ ਦਿਉ। ਉਹ ਦੇ ਕੇ ਚਲਿਆ ਗਿਆ। ਉਹ ਬੜਾ ਉਦਾਰ ਸੀ, ਬੜਾ ਤਿਆਗੀ ਸੀ। ਦੇਖੋ ਉਸਦੀ ਮੰਗ ਦਾ ਕੀ ਹਾਲ ਹੋਇਆ। ਉਸਦੀ ਸਾਰੀ ਕੁੱਲ ਨਾਸ਼ ਹੋ ਗਈ ਕਿਉਂਕਿ ਉਹਨੇ ਸ਼ਿਵ ਜੀ ਨੂੰ ਆਪਣੇ ਲਾਲਚ ਵਿੱਚ, ਪਹਿਲਾਂ ਹੀ ਵਚਨ-ਬੱਧ ਕਰ ਦਿੱਤਾ ਸੀ ਕਿ ਜੋ ਮੈਂ ਮੰਗਾਂਗਾ, ਉਹੀ ਦੇਵੋਂਗੇ? ਇਸ ਲਈ ਭਾਈ! ਪੰਚਮ ਪਾਤਸ਼ਾਹ ਉਪਦੇਸ਼ ਕਰਦੇ ਹਨ -

**ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥**

ਜਿੰਨੇ ਵੀ ਵੱਡੇ-ਵੱਡੇ ਲੋਕ ਹੋਏ ਹਨ, ਉਨ੍ਹਾਂ ਦੀ ਤ੍ਰਿਸ਼ਨਾਂ ਨਹੀਂ ਬੁਝਦੀ। ਜੀਹਦੇ ਕੋਲ ਪੰਜ ਸੌ ਵਿੱਘਾ ਜਮੀਨ ਹੈ, ਉਹ ਕਹਿੰਦਾ ਛੇ ਸੌ ਵਿੱਘਾ ਹੋ ਜਾਏ ਤਾਂ ਠੀਕ ਹੈ-

***ਸਹਸ ਖਟੇ ਲਖ ਕਉ ਉਠਿ ਧਾਵੈ॥***
***ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥*** (ਪੰਨਾ ੨੭੮)

ਇਹ ਤਾਂ ਸਾਰੇ ਮਾਇਆ ਦੇ ਪਿੱਛੇ ਭੱਜੇ ਜਾਂਦੇ ਨੇ। ਇਨ੍ਹਾਂ ਨੂੰ ਪਿੱਛੇ ਤਾਂ ਦਿਸਦਾ ਹੀ ਨਹੀਂ ਕੁੱਛ। ਇਹ ਤਾਂ ਮਾਇਆ ਦੇ ਮਗਰ ਭੱਜਦੇ ਨੇ, ਬਈ ਉਹਦੇ ਕੋਲ ਐਨੀ ਮਾਇਆ ਹੈ, ਆਪਾਂ ਵੀ ਇਉਂ ਕਰ ਲਈਏ। ਜੇ ਨਹੀਂ ਹੈ ਤਾਂ ਕਿਸੇ ਦੀ ਚੁਰਾ ਲਉ ਪਰ ਕਰੋ ਜਰੂਰ। ਸੋ ਇਹੋ ਜਿਹੇ ਆਦਮੀ ਜੋ ਦਿਸਦੇ ਨੇ, ਉਨ੍ਹਾਂ ਦੀ ਤ੍ਰਿਸ਼ਨਾ ਕਦੇ ਵੀ ਨਹੀਂ ਬੁਝ ਸਕਦੀ-

**ਲਪਟਿ ਰਹੇ ਮਾਇਆ ਰੰਗ ਮਾਤੇ**

ਗੁਰੂ ਸਾਹਿਬ ਨੇ ਲਿਖਿਆ ਹੈ ਕਿ-

**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥**
(ਪੰਨਾ ੩੮੪)

ਫੇਰ ਅੱਗੇ ਕੀ ਹੋਇਆ-

**ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ॥**

ਮਾਇਆ ਵਿੱਚ ਮਸਤ, ਮਾਇਆ ਨੂੰ ਚਿੰਬੜੇ ਪਏ ਨੇ। ਵਿਵੇਕ ਤਾਂ ਇਹਦਾ ਖੁਲ੍ਹਿਆ ਹੀ ਨਹੀਂ। ਜਿਹੜਾ ਤੀਸਰਾ ਚਕਸ਼ੂ (ਨੇਤ੍ਰ) ਇਹਦਾ ਖੁਲ੍ਹਣਾ ਸੀ, ਉਹ ਤਾਂ ਵਿਵੇਕ ਦਾ ਚਕਸ਼ੂ ਹੈ। ਮਨ, ਬੁੱਧੀ ਨੇ ਤਾਂ ਵਿਵੇਕ ਨਾਲ ਸ਼ੁੱਧ ਹੋਣਾ ਸੀ, ਜਦ ਇਹਨੇ ਦ੍ਰਸ਼ਟਾ ਨੂੰ ਜਾਣ ਲੈਣਾ ਸੀ -

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧੦੮੩)

ਉਹ ਦ੍ਰਿਸ਼ ਤਾਂ ਸਾਰਾ ਝੂਠ ਹੈ। ਉਸ ਝੂਠ ਦੇ ਨਾਲ ਲਿਪਟਣਾ ਅੱਛਾ ਨਹੀਂ ਹੈ। ਪਰ ਦ੍ਰਸ਼ਟਾ ਤਾਂ ਝੂਠ ਨਹੀਂ ਹੈ -

***ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥***
***ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥***
***ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥***

(ਪੰਨਾ ੧੫੨)

ਜਦ ਗੁਰੂ ਸਾਹਿਬ ਨੇ, ਉਸ ਪੰਡਤ ਨੂੰ (ਜੀਹਦਾ ਲੜਕਾ ਮਰ ਗਿਆ ਸੀ) ਆਖਿਆ ਬਈ ਤੂੰ ਇਹ ਸ਼ੋਕ ਛੱਡਦੇ ਤਾਂ ਉਹ ਕਹਿੰਦਾ, ਜੀ ਤੁਸੀਂ ਨਹੀਂ ਮਰੋਂਗੇ? ਤਾਂ ਗੁਰੂ ਸਾਹਿਬ ਨੇ ਕਿਹਾ-

***ਹਉ ਨ ਮੂਆ ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥***
***ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨ ਆਇਆ ॥***

(ਪੰਨਾ ੧੫੨)

ਬ੍ਰਹਮ ਗਿਆਨੀ ਦਾ ਮਰਨਾ ਜੰਮਣਾ ਨਹੀਂ ਹੁੰਦਾ, ਇਹ ਇੱਕ ਨਿਯਮ ਦੀ ਬਾਤ ਹੈ। ਤੱਤਾਂ ਵਿੱਚ ਤੱਤ ਮਿਲ ਜਾਂਦੇ ਹਨ, ਜੋਤ ਵਿੱਚ ਜੋਤ ਪਹਿਲਾਂ ਹੀ ਮਿਲੀ ਹੁੰਦੀ ਹੈ। ਇਸ ਕਰਕੇ, ਗੁਰੂ ਸਾਹਿਬ ਪਹਿਲੀ ਪਾਤਸ਼ਾਹੀ ਕਹਿੰਦੇ ਨੇ ਕਿ ਜੰਮਣਾ ਮਰਨਾ ਤਾਂ ਅਗਿਆਨ-ਪੁਣੇ ਵਿੱਚ ਹੈ ਅਤੇ ਸਾਡੀ ਇਹ ਅਗਿਆਨ ਦੀ ਬਲਾ ਟਲ ਗਈ ਹੈ। ਅਸੀਂ ਜੰਮਣ ਮਰਨ ਵਾਲੇ ਨਹੀਂ ਹਾਂ। ਹੇ ਪੰਡਤ! ਤੂੰ ਵੀ ਵਿਵੇਕ ਕਰਕੇ ਆਪਣਾ ਕੁੱਛ ਬਣਾ ਲੈ। ਤੇਰੀ ਵਿਵੇਕ ਵਾਲੀ ਅੱਖ ਤਾਂ ਖੁੱਲ੍ਹੀ ਹੀ ਨਹੀਂ। ਤੈਨੂੰ ਇਹ ਤਾਂ ਪਤਾ ਨਹੀਂ ਲੱਗਿਆ, ਕਿ 'ਸਤਿ' ਕੀ ਹੈ ਅਤੇ 'ਅਸਤਿ' ਕੀ ਹੈ? ਰਹਿਣ ਵਾਲੀ ਕਿਹੜੀ ਚੀਜ ਹੈ ਅਤੇ ਨਾ ਰਹਿਣ ਵਾਲੀ ਕਿਹੜੀ ਚੀਜ ਹੈ? ਇਸ ਨੂੰ ਗਿਆਨ ਹੀ ਨਹੀਂ ਹੋਇਆ। ਇਸ ਕਰਕੇ, ਇਹਦੀ ਅੱਖ ਹੀ ਨਹੀਂ ਖੁੱਲ੍ਹੀ। ਗੁਰੂ ਸਾਹਿਬ ਕਹਿੰਦੇ ਕਿ ਭਾਈ! ਤੂੰ ਅਭਿਮਾਨ ਵਿੱਚ ਹੀ ਰਹਿ ਗਿਆ, ਜਮੀਨ ਤੇ ਘਰਾਂ ਦੇ ਮਾਲਕ, ਹੋਰ ਪਤਾ ਨਹੀਂ ਕਿੰਨਾਂ ਕੁ ਅਭਿਮਾਨ ਹੈ, ਉਹਦੇ ਵਿੱਚ ਇਹਦਾ ਮਨ ਫਸਿਆ ਪਿਆ ਹੈ।

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥**

ਅੱਜ ਤੱਕ, ਤੁਸੀਂ ਦੱਸੋ ਕਿ ਵਿਸ਼ਿਆਂ ਵਿੱਚ ਕਿਸੇ ਦੀ ਮੋਖਸ਼ ਹੋਈ

ਹੈ, ਦੁਨੀਆਂ ਵਿੱਚ? ਪੰਜ ਵਿਸ਼ੇ ਨੇ - ੧. ਸ਼ਬਦ ੨. ਸਪਰਸ਼ ੩. ਰੂਪ ੪. ਰਸ ੫. ਗੰਧ। ਪੰਜ ਵਿਕਾਰ ਨੇ, ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ। ਇਸਤੋਂ ਵੱਧ ਤਾਂ ਕੁੱਛ ਹੈ ਨਹੀਂ। ਇਨ੍ਹਾਂ ਦੇ ਵਿੱਚ ਇਹਦਾ ਮਨ ਫਿਰਦਾ ਰਹਿੰਦਾ ਹੈ।

***ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥*** (ਪੰਨਾ ੧੩੮੪)

ਫਰੀਦ ਸਾਹਿਬ ਕਹਿੰਦੇ-ਜੀਵ ਇੱਕ ਹੈ, ਇਹਦੇ ਫਾਹੀ ਪਾਉਣ ਵਾਲੇ ਪੰਜਾਹ ਨੇ- ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਜਿਨ੍ਹਾਂ ਦੇ ਜਾਲ ਵਿਚ ਜੀਵ ਫਸਿਆ ਰਹਿੰਦਾ ਹੈ। ਇਹ ਜੀਵ, ਉਦੋਂ ਹੀ ਤਰੇਗਾ, ਜਦੋਂ ਇਹਦੇ ਤੇ ਈਸ਼ਵਰ ਦੀ ਕਿਰਪਾ ਹੋਏਗੀ ਤੇ ਸ਼ਰਣ ਪੈ ਜਾਏਗਾ।

**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ**

ਤੁਸੀਂ ਅੱਗ ਵਿੱਚ ਭਾਵੇਂ, ਜਿੰਨਾਂ ਮਰਜੀ ਬਾਲਣ ਪਾ ਦੇਵੋ, ਉਹ ਕਦੇ ਬੁਝੇਗੀ ਨਹੀਂ। ਅਹਿਸਤਾ-ਅਹਿਸਤਾ ਸਾਰਾ ਬਾਲਣ ਜਲਾ ਕੇ ਸੁਆਹ ਬਣਾ ਦੇਵੇਗੀ। ਭਾਵ ਕਹਿਣ ਦਾ ਇਹ ਹੈ ਕਿ ਵਿਸ਼ਿਆਂ ਵਿੱਚ ਕਦੇ ਵੀ ਕਿਸੇ ਨੂੰ ਮੁਕਤੀ ਪ੍ਰਾਪਤ ਨਹੀਂ ਹੋਈ। ਕਿਸੇ ਦਾ ਵੀ ਮਨ ਤ੍ਰਿਪਤ ਨਹੀਂ ਹੋਇਆ। ਅੱਗੇ ਤੋਂ ਅੱਗੇ ਵਾਸ਼ਨਾ ਉਪਜਦੀ ਰਹਿੰਦੀ ਹੈ।

**ਬਿਨੁ ਹਰਿ ਕਹਾ ਅਘਾਈ॥ ਰਹਾਉ॥**

ਮੈਨੂੰ ਦੱਸੋ, ਪਰਮੇਸ਼ਰ ਦੀ ਕਿਰਪਾ ਦੇ ਬਿਨਾਂ, ਕੌਣ ਰੱਜਿਆ ਹੈ? ਜਿਸਦੇ ਉੱਤੇ ਪਰਮੇਸ਼ਰ ਦੀ ਕਿਰਪਾ ਹੋ ਗਈ, ਉਹ ਰੱਜ ਗਿਆ। ਤੁਹਾਨੂੰ ਇਹ ਬਾਤ ਪਤਾ ਹੋਵੇਗੀ ਕਿ ਮਾਲਵੇ ਵਿੱਚ ਇੱਕ ਫਫੜੇ ਪਿੰਡ ਹੈ। ਭਾਈ ਬਹਿਲੋ, ਉੱਥੇ ਦਾ ਰਹਿਣ ਵਾਲਾ ਸੀ। ਉਹ ਪਿੰਡ ਦਾ ਨੰਬਰਦਾਰ ਸੀ । ਉਹ, ਗੁਰੂ ਦਾ ਬੜਾ ਪੁਰਾਣਾ ਸਿੱਖ ਸੀ। ਜਦ ਅੰਮ੍ਰਿਤਸਰ ਸਰੋਵਰ ਬਣਾਉਣਾ ਸ਼ੁਰੂ ਕੀਤਾ, ਤਾਂ ਉਥੇ ਇੱਕੋ ਹੀ ਬਾਤ ਚੱਲੀ। ਗੁਰੂ ਸਾਹਿਬਾਂ ਦੇ ਪਾਸ ਸਾਰਿਆਂ ਨੇ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਕਹਿੰਦੇ- ਉਹ 'ਭਾਈ ਬਹਿਲੋ' ਫਫੜੀਂ ਬੈਠਾ ਹੈ। ਉਹ ਪਿੰਡ ਦਾ ਨੰਬਰਦਾਰ ਹੈ। ਮੁਸਲਮਾਨਾਂ ਨੇ ਉਸਨੂੰ ਨੰਬਰਦਾਰੀ ਦਿੱਤੀ ਹੈ।

ਲੋਹੇ ਦੀ ਛੜੀ ਕੋਲ ਰੱਖਦਾ ਹੈ। ਸੁਲਤਾਨ ਦੇ ਪੀਰਾਂ ਨੂੰ ਮੰਨਦਾ ਹੈ, ਉਸਨੂੰ ਲਿਆਉ। ਸਿੱਖ ਕਹਿਣ ਲੱਗੇ, ਗੁਰੂ ਜੀ! ਉਸਨੂੰ ਕਿਸ ਤਰ੍ਹਾਂ ਲਿਆਈਏ ? ਪਾਤਸ਼ਾਹ ਨੇ ਹੁਕਮ ਕੀਤਾ ਕਿ ਛੇ ਸਿੱਖ ਜਾਉ, ਦੋ ਜਣੇ ਪਕੜਿਉ, ਚਾਰ ਜਣੇ ਉਸਨੂੰ ਪਿੱਛਿਉਂ ਧੱਕਿਉ। ਤੁਹਾਨੂੰ ਪਿੰਡ ਵਾਲੇ ਕਹਿਣਗੇ ਬਈ ਕਿਉਂ ਧੱਕਾ ਕਰਦੇ ਹੋ ਭਾਈ! ਤੁਸੀਂ ਕਹਿ ਦੇਣਾ ਜੀ ! ਇਹ ਪਹਿਲਾਂ ਦਾ ਸਾਡੇ ਗੁਰੂ ਕਾ ਸਿੱਖ ਹੈ, ਅਸੀਂ ਗੁਰੂ ਦੇ ਹੁਕਮ ਵਿੱਚ ਆਏ ਹਾਂ। ਜਦ ਉਹ ਲੈਣ ਆਏ, ਤਾਂ ਬਹਿਲੋ ਨਾ ਮੰਨਿਆ। ਉਸਨੇ ਕਿਹਾ, ਤੁਹਾਡੇ ਨਾਲ ਮੇਰਾ ਕੋਈ ਤਾਲੁੱਕ ਹੀ ਨਹੀਂ ਹੈ। ਮੈਂ ਤਾਂ ਸੁਲਤਾਨ ਦਾ ਚੇਲਾ ਹਾਂ। ਗੁਰੂ ਕਿਆਂ ਨੂੰ ਮੈਂ ਨਹੀਂ ਮੰਨਦਾ। ਇਹ ਗੱਲਾਂ ਉਹ ਮਾਇਆ ਦੇ ਪ੍ਰਭਾਵ ਵਿੱਚ ਕਹਿ ਰਿਹਾ ਸੀ। ਮਾਇਆ ਦਾ ਮੋਹ, ਜੀਵ ਦੀ ਮਤਿ ਮਾਰ ਦਿੰਦਾ ਹੈ। ਇੱਕ ਵਾਰੀ ਮੈਂ ਕੀਰਤਨ ਵਿੱਚ ਵੀ ਸੁਣਿਆ ਸੀ।

"ਤੇਰੀ ਮਤਿ ਵਿਸ਼ਿਆਂ ਨੇ ਮਾਰੀ, ਭੁੱਲ ਗਿਐਂ ਨਾਮ ਜਪਣਾ"

ਉਹ, ਇਹ ਤੁਕ ਬੜੀ ਉੱਚੀ ਬੋਲਦਾ ਹੁੰਦਾ ਸੀ। ਉਹ ਕਹਿੰਦਾ- ਤੇਰੀ ਤਾਂ ਵਿਸ਼ਿਆਂ ਨੇ ਮਤਿ ਮਾਰੀ ਹੋਈ ਹੈ। ਤੂੰ ਭੱਜਿਆ ਫਿਰਦਾ ਹੈਂ, ਤੂੰ ਨਾਮ ਕੀ ਜਪ ਲੇਂਗਾ। ਇਸ ਕਰਕੇ, ਭਾਈ! ਜਦ ਬਹਿਲੋ ਨਾ ਮੰਨਿਆਂ ਤਾਂ ਉਨ੍ਹਾਂ ਨੇ ਉਸਨੂੰ ਬੰਨ੍ਹ ਲਿਆ ਤੇ ਲੈ ਕੇ ਚੱਲ ਪਏ । ਜਦੋਂ ਦਰਿਆ ਸਤਲੁਜ ਤੇ ਆਕੇ ਬੇੜੀ ਉੱਤੇ ਚੜ੍ਹ ਗਏ, ਤਾਂ ਉਹ ਕਹਿਣ ਲੱਗਿਆ, ਮੈਨੂੰ ਖੋਲ੍ਹ ਦਿਉ। ਸਿੱਖ ਕਹਿਣ ਲੱਗੇ-ਫੇਰ ਭੱਜੇਂਗਾ? ਬਹਿਲੋ ਕਹਿਣ ਲੱਗਿਆ ਨਾ ਜੀ, ਮੈਂ ਹੁਣ ਭੱਜਣ ਜੋਗਾ ਤਾਂ ਰਿਹਾ ਹੀ ਨਹੀਂ।

ਬੋਲੋ - ਸਤਿਨਾਮ ਸ੍ਰੀ ਵਾਹਿਗੁਰੂ, ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥

# ੫

**ਟੋਡੀ ਮਹਲਾ ੫॥**
**ਰਸਨਾ ਗੁਣ ਗੋਪਾਲ ਨਿਧਿ ਗਾਇਣ॥**
**ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥੧॥ ਰਹਾਉ॥**
**ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥**
**ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ॥੧॥**
**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**
**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥੨॥**

(ਪੰਨਾ-੭੧੩)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

ਤੁਸੀਂ ਸਾਰਿਆਂ ਨੇ ਮਹਾਂਵਾਕ, ਈਸ਼ਰੀ ਬਾਣੀ, ਧੁਰ ਕੀ ਬਾਣੀ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਉੱਤਰੀ, ਉਸਨੂੰ ਸੁਣਿਆ। ਇਸ ਬਾਣੀ ਨੂੰ 'ਅਲਹਾਮ' ਕਹਿੰਦੇ ਹਨ। ਅਲਹਾਮ ਵਿੱਚ ਕਦੇ ਵੀ ਕੋਈ ਫਰਕ ਨਹੀਂ ਆਇਆ ਕਰਦਾ, ਕਿਸੇ ਦਾ ਹਿਰਦਾ ਦੁਖੀ ਨਹੀਂ ਹੁੰਦਾ, ਇਹ ਪਰਮੇਸ਼ਰ ਦੀ ਬਾਣੀ ਹੈ। ਬ੍ਰਾਹਮਣ ਦੀ ਕਲਮ, ਮੀਏਂ ਦੀ ਕਲਮ ਵਿੱਚ ਫਰਕ ਆ ਜਾਊਗਾ ਜਾਂ ਆ ਸਕਦਾ ਹੈ, ਜਿੱਧਰ ਉਨ੍ਹਾਂ ਦਾ ਝੁਕਾਅ ਹੋਏਗਾ, ਉੱਧਰ ਨੂੰ ਚਲੇ ਜਾਣਗੇ। ਪਰ ਰੱਬੀ ਬਾਣੀ ਵਿੱਚ ਕਦੇ ਕਿਸੇ ਨੂੰ ਦੁੱਖ ਨਹੀਂ ਲੱਗੇਗਾ। ਉਸਨੂੰ ਇੱਕ ਚੀਜ ਪਰਾਪਤ ਹੋ ਜਾਏਗੀ ਕਿ ਔਗੁਣ ਮੇਰੇ ਵਿੱਚ ਹਨ, ਇਹ ਮੈਨੂੰ ਕੱਢਣੇ ਚਾਹੀਦੇ ਹਨ, ਪਰ ਇਹ ਸਭ ਤਾਂ ਹੋਏਗਾ ਜੇ ਤੁਸੀਂ ਬਾਣੀ ਦੇ ਅਨੁਸਾਰ

ਚੱਲੋਂਗੇ। ਇਹ ਬਾਣੀ ਜਿੱਥੋਂ ਆਈ ਹੈ, ਜੀਵ ਨੂੰ ਉੱਥੇ ਹੀ ਲੈ ਜਾਏਗੀ। ਇਹ ਬਾਣੀ ਧੁਰ ਦਰਗਾਹ ਤੋਂ ਆਈ ਹੈ। ਜਿਸਦਾ ਵੀ ਹਿਰਦਾ ਇਸ ਨਾਲ ਇੱਕ ਹੋ ਜਾਏਗਾ, ਉਹ ਧੁਰ ਪਹੁੰਚ ਜਾਏਗਾ। ਇਹ ਧੁਰ ਕੀ ਬਾਣੀ, ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਉਚਾਰੀ ਹੋਈ ਹੈ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥*** (ਪੰਨਾ ੧੪੦੮)

ਉਹ ਜੋਤੀ ਸਰੂਪ, ਹਰੀ ਆਪ, ਗੁਰੂ ਨਾਨਕ ਕਹਾਇਆ। ਕਿਉਂ ਕਹਾਇਆ? ਤੁਹਾਨੂੰ ਪਤਾ ਹੈ ਇਸ ਬਾਤ ਦਾ, ਕਿ ਅਵਤਾਰ ਹਮੇਸ਼ਾ ਆਉਂਦੇ ਨੇ, ਕਾਰਕ ਹਮੇਸ਼ਾ ਆਉਂਦੇ ਨੇ । ਇਹ ਸਾਰੇ ਗ੍ਰੰਥਾਂ ਦਾ, ਸਾਰੇ ਮੱਤਾਂ ਦਾ ਅਖੀਰੀ ਤੇ ਅਸਲੀ ਵਾਕ ਹੈ, ਕਥਨ ਕੀਤਾ ਹੋਇਆ। ਤੁਸੀਂ ਐਂ ਦੇਖੋ–

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥***
(ਪੰਨਾ ੧੪੦੯)

ਜਿਸਦੇ ਨਾਲ ਇਹ ਬਾਤ ਬੀਤੀ, ਉਸਨੇ ਆਪਣੇ ਮੁੱਖ ਤੋਂ ਇਹ ਬਾਤ ਕਹੀ। ਇਹ ਭੱਟ ਸਰਾਪੇ ਹੋਏ ਸੇ। ਇਨ੍ਹਾਂ ਦਾ ਇਤਿਹਾਸ ਲੰਬਾ ਚੌੜਾ ਹੈ। ਜਦ ਇਨ੍ਹਾਂ ਨੇ ਪਰਮੇਸ਼ਰ ਅੱਗੇ ਬੇਨਤੀ ਕੀਤੀ ਕਿ ਸਾਥੋਂ ਇਹ ਗਲਤੀ ਹੋਈ ਹੈ। ਸਾਨੂੰ ਹੁਣ ਏਹੋ ਜੇਹੀ ਬਾਤ ਦੱਸੋ ਜੀਹਦੇ ਨਾਲ ਅਸੀਂ ਬਖਸ਼ੇ ਜਾਈਏ । ਅਸੀਂ ਕਦੇ ਬਖਸ਼ੇ ਵੀ ਜਾਵਾਂਗੇ? ਉਨ੍ਹਾਂ ਨੇ ਆਖਿਆ ਜਦ ਪੰਜਵੇਂ ਨਾਨਕ ਆਉਣਗੇ, ਗੁਰੂ ਅਰਜਨ ਦੇਵ ਜੀ, ਤਾਂ ਉਹ ਤੁਹਾਨੂੰ ਬਖਸ਼ਣਗੇ, ਤੇ ਤੁਹਾਡਾ ਉਧਾਰ ਹੋਵੇਗਾ। ਜਦ ਇਹ ਭੱਟ ਬਖਸ਼ੇ ਗਏ ਤਾਂ ਉਨ੍ਹਾਂ ਦਾ ਅੰਦਰਲਾ ਗਿਆਨ ਪ੍ਰਗਟ ਹੋ ਗਿਆ ਤਾਂ ਉਨ੍ਹਾਂ ਨੇ ਸਵੱਈਏ ਉਚਾਰਨ ਕੀਤੇ। ਗਿਆਨ, ਇੱਕ ਹੀ ਹੁੰਦਾ ਹੈ, ਦੋ ਚਾਰ ਗਿਆਨ ਤਾਂ ਕਦੇ ਹੁੰਦੇ ਨਹੀਂ। ਇਹ ਨਿਯਮ ਹੈ ਕਿ ਰੱਬ ਵੀ ਇੱਕ ਹੈ ਤੇ ਗਿਆਨ ਵੀ ਇੱਕ ਹੈ। ਗਿਆਨ ਨੂੰ ਹੀ ਰੱਬ ਕਹਿੰਦੇ

ਨੇ ਤੇ ਰੱਬ ਨੂੰ ਹੀ ਗਿਆਨ ਹਮੇਸ਼ਾ ਕਹਿੰਦੇ ਨੇ। ਗਿਆਨ ਇੱਕ ਹੈ।

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥*

(ਪੰਨਾ ੧੪੨੭)

*ਈਵਰਃ ਸਰਵ ਭੂਤਾਨਾਂ ਹਿਰਦੇ ਦੇ ਅਰਜੁਨ ਤਿਠਤਿ।* (ਗੀਤਾ)

ਜਿਤਨੇ ਵੀ ਦੁਨੀਆਂ ਦੇ ਗ੍ਰੰਥ ਨੇ, ਉਹ ਰਾਜ ਜੋਗ ਤੋਂ ਚੱਲੇ। ਹੱਠ ਜੋਗ, ਆਪ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਮਿਲੇਗਾ, ਜੇ ਮਿਲੇਗਾ ਤਾਂ ਖੰਡਨ ਮਿਲੇਗਾ। ਸਕਾਮ ਕਰਮ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਮਿਲੇਂਗੇ ਜਾਂ ਖੰਡਨ ਮਿਲੇਗਾ। ਏਸ ਕਰਕੇ, ਗੁਰੂ ਸਾਹਿਬ ਰਾਜ ਜੋਗ ਅਤੇ ਸਹਿਜ ਜੋਗ ਤੇ ਗਏ। ਗੁਰੂ ਸਾਹਿਬ ਦਾ ਸਿਧਾਂਤ, ਜੋਤੀ ਸਰੂਪ ਦਾ ਸਿਧਾਂਤ ਹੈ।

*ਰਾਮਦਾਸ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ॥*

(ਪੰਨਾ ੧੪੦੯)

ਜਦ ਗੁਰੂ ਰਾਮਦਾਸ ਮਹਾਰਾਜ ਬੈਕੁੰਠ ਮੇਂ ਗਏ ਜਾਂ ਸਰੂਪ ਮੇਂ ਸਮਾ ਗਏ ਤਾਂ

*ਜੋਤਿ ਅਰਜੁਨ ਮਾਹਿ ਧਰੀ॥* (ਪੰਨਾ ੧੪੦੯)

ਪੰਚਮ ਪਾਤਸ਼ਾਹ ਨੂੰ ਗੱਦੀ ਮਿਲੀ ਤੇ ਪ੍ਰਿਥੀਏ ਨੂੰ ਨਹੀਂ ਮਿਲੀ, ਮਹਾਂਦੇਵ ਨੂੰ ਵੀ ਨਹੀਂ ਮਿਲੀ। ਮਹਾਂਦੇਵ ਨੂੰ ਗੁਰੂ ਅਰਜਨ ਦੇਵ ਜੀ ਨੇ ਬਖਸ਼ਿਆ ਬਾਅਦ ਵਿੱਚ–

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ।* (ਪੰਨਾ ੬੧੧)

ਉਸ ਵੇਲੇ ਇਹ ਸ਼ਬਦ ਉਚਾਰਿਆ। ਇਸ ਕਰਕੇ, ਇਹ ਈਸ਼ਰੀ ਬਾਣੀ ਹੈ, ਈਸ਼ਰੀ ਗਿਆਨ ਹੈ, ਤੇ ਬਖਸ਼ਿਸ਼ ਕਰਨ ਵਾਲਾ ਵੀ ਈਸ਼ਵਰ ਹੀ ਹੈ, ਕੋਈ ਹੋਰ ਨਹੀਂ ਹੈਗਾ।

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*

***ਗੁਰ ਸਾਖੀ ਜੋਤਿ ਪਰਗਟੁ ਹੋਇ॥*** (ਪੰਨਾ ੧੩)

ਇਹ ਜੋਤ ਸਾਰਿਆਂ ਦੇ ਹਿਰਦੇ ਵਿੱਚ ਹੈ, ਚਾਰ ਖਾਣੀਆਂ ਦੇ ਹਿਰਦੇ ਵਿੱਚ ਹੈ। ਉਹ ਕਿਹੜੀ ਜੋਤ ਹੈ? ਭਾਈ ਸਾਹਿਬ ਲਿਖਦੇ ਹਨ-

***ਏਕਾ ਏਕੰਕਾਰ ਲਿਖ ਦਿਖਾਲਿਆ॥***
***ਊੜਾ ਓਅੰਕਾਰ ਪਾਸ ਬਹਾਲਿਆ॥*** (ਭਾਈ ਗੁਰਦਾਸ ਜੀ)

ਜਦ ਤੁਸੀਂ ਦੁਨੀਆਂ ਦੇ ਗ੍ਰੰਥ ਪੜ੍ਹੋਂਗੇ ਤਾਂ 'ਏਕਾ' ਪਹਿਲੇ ਨਹੀਂ ਆਵੇਗਾ, 'ਓਮ ਤੱਤ ਸੱਤ' ਆਊਗਾ ਕਿਤੇ ਓਮ ਆਏਗਾ ਕਿਤੇ ਮੀਆਂ ਦੇ ਅੱਲਾ, ਜਾਂ ਕੁੱਛ ਹੋਰ ਆਵੇਗਾ। ਉਨ੍ਹਾਂ ਨੇ ਨਾਮ ਦਾ ਮੰਗਲ ਕੀਤਾ। ਗੁਰੂ ਸਾਹਿਬ ਨੇ ਕਿਰਪਾ ਕਰਕੇ, ਪਹਿਲਾਂ ਨਾਮੀ ਲਿਖਿਆ ਤੇ ਫੇਰ ਨਾਮ ਵੀ ਨਾਲ ਹੀ ਲਿਖਿਆ। 'ਏਕਾ' ਪਹਿਲਾਂ ਲਿਖਿਆ।

***ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥***

(ਪੰਨਾ ੮੩੮)

ਉਹ ਕਹਿੰਦੇ, ਏਕਾ ਕੀ ਹੈ? ਉਸਦਾ ਅਰਥ ਕੀ ਹੈ? ਜਿਹੜਾ ਕਿ ਗੁਰੂ ਨਾਨਕ ਸਾਹਿਬ ਨੇ ਆਪ, ਉੱਪਰ ਬਿਲਾਵਲ ਰਾਗ ਵਿੱਚ ਕਥਨ ਕੀਤਾ ਹੈ। ਏਕਾ, ਕਿਸੇ ਪਦ ਦਾ ਵਾਚਕ ਨਹੀਂ ਹੁੰਦਾ। ਜਦ ਇਹ ਆਪ ਨੂੰ ਲਖ ਲਵੇਗਾ, ਤਦ ਇਸਨੂੰ ਏਕੇ ਦਾ ਪਤਾ ਲੱਗੇਗਾ। ਗੁਰੂ ਸਾਹਿਬ ਨੇ ਏਕਾ ਘਟ-ਘਟ ਮੇਂ ਦੇਖਿਆ, ਸਾਰੇ ਹਿਰਦਿਆਂ ਵਿੱਚ, ਚਾਰੇ ਖਾਣੀਆਂ ਵਿੱਚ ਏਕਾ ਦੇਖਿਆ। ਭਾਈ ਘਨੱਈਏ ਤੇ ਜਦ ਬਖਸ਼ਿਸ਼ ਹੋਈ ਤਾਂ ਉਸਨੂੰ ਇਹ ਲਖਸ਼ ਕਰਾਇਆ, ਗੁਰੂ ਦਸਮ ਪਾਤਸ਼ਾਹ ਨੇ। ਜਦ ਉਸਨੇ ਗੁਰੂ ਜੀ ਦੇ ਹੁਕਮ ਨਾਲ ਜੰਗ ਵਿੱਚ ਪਾਣੀ ਪਿਲਾਉਣ ਵਾਸਤੇ ਮਸ਼ਕ ਲਈ ਤਾਂ ਹਿੰਦੂ, ਮੁਸਲਮਾਨ ਅਤੇ ਸਿੱਖਾਂ ਨੂੰ, ਸਭ ਨੂੰ ਪਾਣੀ ਪਿਲਾਈ ਗਿਆ। ਉਸਨੇ ਕਿਸੇ ਦੀ ਬਾਤ ਨਹੀਂ ਕੀਤੀ, ਕਿਸੇ ਦੀ ਨਿੰਦਾ ਨਹੀਂ ਕੀਤੀ, ਕਿਸੇ ਦੀ ਉਸਤਤੀ ਨਹੀਂ ਕੀਤੀ। ਸਿੱਖਾਂ ਨੂੰ ਦਿਖਾਲ ਦਿੱਤਾ ਕਿ ਇਹ ਬਖਸ਼ਿਆ ਹੋਇਆ

ਹੈ। ਇਸ ਲਈ, ਇਹ ਏਕਾ ਉਹ ਹੈ ਜੋ ਸਾਰਿਆਂ ਵਿੱਚ ਪਰੀਪੂਰਨ ਤੇ ਵਿਆਪਕ ਹੈ। ਕਬੀਰ ਜੀ ਨੂੰ ਜਦੋਂ ਸਾਰੇ ਬ੍ਰਾਹਮਣਾਂ ਨੇ ਮਿਲਕੇ ਬੜਾ ਤੰਗ ਕੀਤਾ ਕਿ ਇਹ ਸ਼ੂਦਰ ਹੈ, ਨਾਮ ਉੱਪਰ ਇਸਦਾ ਕੋਈ ਅਧਿਕਾਰ ਨਹੀਂ, ਕਥਾ ਵਾਰਤਾ ਸੁਣਨ ਦਾ ਵੀ ਕੋਈ ਅਧਿਕਾਰ ਨਹੀਂ ਤਾਂ ਗੁਰੂ ਸਾਹਿਬ ਨੇ ਸਪਸ਼ਟ ਬਾਤ ਕਹਿ ਦਿੱਤੀ।

***ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥***

(ਪੰਨਾ ੭੪੭)

ਗਿਆਨ ਸਾਡਾ ਸਾਰਿਆਂ ਦਾ ਸਾਂਝਾ ਹੈ। ਸਾਰਿਆਂ ਦੇ ਘਟਾਂ ਵਿੱਚ ਹਰੀ ਵੱਸ ਰਿਹਾ ਹੈ। ਪੰਡਤਾਂ ਨੇ, ਕਬੀਰ ਜੀ ਨੂੰ ਕਿਹਾ ਕਿ ਤੂੰ 'ਓਮ' ਨਹੀਂ ਜਪ ਸਕਦਾ। ਅਜੇ ਤੱਕ ਵੀ ਕਹਿੰਦੇ ਹਨ ਕਿ ਬੀਬੀਆਂ ਨੂੰ 'ਓਮ' ਦਾ ਉਪਦੇਸ਼ ਨਾ ਦਿਉ। ਪਰ ਕਬੀਰ ਸਾਹਿਬ ਨੇ ਤਾਂ ਇਸ ਪ੍ਰਤੀ ਕਿਹਾ ਕਿ ਮੈਂ ਉਸ 'ਓਮ' ਨੂੰ ਨਹੀਂ ਮੰਨਦਾ, ਜਿਸਨੂੰ ਤੁਸੀਂ ਲਿਖਦੇ ਹੋਂ ਅਰ ਮਿਟਾ ਦੇਂਦੇ ਹੋਂ–

***ਓਅੰਕਾਰ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥***
***ਓਅੰਕਾਰ ਲਖੈ ਜਉ ਕੋਈ॥ ਸੋਈ ਲਖਿ ਮੇਟਣਾ ਨ ਹੋਈ॥***

(ਪੰਨਾ ੩੪੦)

ਮੈਂ 'ਓਮ' ਉਸਨੂੰ ਮੰਨਦਾ ਹਾਂ, ਜਿਹੜਾ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈ ਅਤੇ ਲੈ ਕਰਨ ਵਾਲਾ ਹੈ। ਮੇਰਾ 'ਓਮ' ਉਹ ਹੈ। ਜਿਹੜਾ ਤੁਸੀਂ ਲਿਖਦੇ ਅਰ ਮੇਟਦੇ ਹੋਂ, ਉਸਨੂੰ ਮੈਂ ਨਹੀਂ ਮੰਨਦਾ। ਜੇ 'ਓਮ' ਦੇ ਲਖਸ਼ ਨੂੰ ਕੋਈ ਜਾਣ ਲਏਗਾ, ਫੇਰ ਉਹ ਲਖਸ਼ ਮਿਟਣੇ ਵਾਲਾ ਨਹੀਂ, ਉਹ ਹਸਤੀ ਹੈ, ਜੋ ਵਿਆਪਕ ਹੈ। ਪਰਮੇਸ਼ਰ ਸਤਿ ਹੈ, ਸ੍ਰਿਸ਼ਟੀ ਦੀ ਉਤਪਤੀ ਕਰਨ ਵਾਲਾ ਹੈ।

***ਸਤਿ ਸਰੂਪੁ ਰਿਦੈ ਜਿਨਿ ਮਾਨਿਆ॥***
***ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥*** (ਪੰਨਾ ੨੮੫)

ਜਿਹੜਾ ਸਤਿ ਹੈ, ਉਸਨੂੰ ਉਹ ਆਪਣੇ ਹਿਰਦੇ ਵਿੱਚ ਹੀ ਜਾਣ ਲਏਗਾ। ਕਿਵੇਂ ਜਾਣ ਲਏਗਾ? ਜਦ ਤੁਸੀਂ ਸੋਨੇ ਦਾ ਗਹਿਣਾ ਚੁੱਕੋਂਗੇ

ਤਾਂ ਤੁਹਾਡੀਆਂ ਅੱਖਾਂ ਸੋਨੇ ਨਾਲ ਲੱਗਣਗੀਆਂ, ਦਿੱਸੇਗਾ ਵੀ ਸੋਨਾ, ਕੜਾ ਤਾਂ ਕਲਪਣਾ ਮਾਤਰ ਹੈ। ਮਿੱਟੀ ਵਿੱਚ ਘੜਾ ਵੀ ਕਲਪਣਾ ਮਾਤਰ ਹੈ। ਇਸ ਲਈ ਤਰਖਾਣ ਨੇ, ਲੁਹਾਰ ਨੇ, ਸੁਨਿਆਰ ਨੇ, ਕਲਪਣਾ ਨੂੰ ਅਲੱਗ ਕੀਤਾ ਹੈ। ਉਹ ਕਲਪਣਾ ਜਿੱਥੇ ਅਲਹਿਦਾ ਕੀਤੀ ਹੈ ਤਾਂ ਉਹ ਕਲਪਿਤ ਪਦਾਰਥ ਹੁੰਦਾ ਹੈ, ਉਹ ਸੱਚ ਨਹੀਂ ਹੁੰਦਾ, ਮੂਲ ਤਾਂ ਸਤਿ ਹੈ। ਪਰ ਜਦ ਵੀ ਤੁਸੀਂ ਕੜਾ, ਕੁੰਡਲ ਜਾਂ ਹੋਰ ਕੋਈ ਗਹਿਣਾ ਕੁੱਛ ਵੀ ਦੇਖੋਂਗੇ ਤਾਂ ਹੋਏਗਾ ਸੋਨਾ ਹੀ, ਭਾਅ ਸੋਨੇ ਦੇ ਵਿਕੇਗਾ। ਇਸ ਕਰਕੇ, ਇਹ ਵਸਤੂਆਂ ਕਲਪਿਤ ਹਨ, ਅਧਿਅਸਤ ਹਨ, ਝੂਠੀਆਂ ਹਨ ਤੇ ਸਤਿ ਜੋ ਹੈ, ਉਹ ਵਿਆਪਕ ਹੈ।

*ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥*

(ਪੰਨਾ–੧੫੨)

ਉਹ ਮਰਨੇ ਵਾਲੀ ਵਸਤੂ ਨਹੀਂ, ਜਿਹੜਾ ਤੁਹਾਡੇ ਅੰਦਰ –

***ਦਾਨਾ ਬੀਨਾ ਸਾਈ ਮੈਡਾ -ਹੈ,*** (ਪੰਨਾ ੫੨੦)

'**ਦਾਨਾ**' ਨਾਉਂ ਹੈ ਜਾਨਣੇ ਵਾਲੇ ਦਾ, '**ਬੀਨਾ**' ਨਾਉਂ ਹੈ ਦੇਖਣੇ ਵਾਲੇ ਦਾ। ਤੁਸੀਂ ਆਪਣੇ ਖਿਆਲ ਨੂੰ ਆਪ ਦੇਖਦੇ ਹੋਂ, ਮਨ ਨੂੰ ਦੇਖਦੇ ਹੋਂ। ਮਨ ਦਾ ਸਰੂਪ ਹੈ, ਸੰਕਲਪ–ਵਿਕਲਪ। ਸੰਕਲਪ ਕਰਨਾ ਫਿਰ ਵਿਕਲਪ ਕਰਨਾ, ਇਹੀ ਹੈ ਮਨ। ਪਰ ਮਨ ਤਾਂ ਜੜ੍ਹ ਹੈ, ਔਰ ਮਨ ਦਾ ਦ੍ਰਸ਼ਟਾ ਚੇਤਨ ਹੈ, ਗਿਆਨ ਹੈ, ਅਨੰਦ ਹੈ। ਇਸ ਕਰਕੇ, ਉਹ ਜੋ ਪਰਮੇਸ਼ਰ ਪਰੀਪੂਰਨ ਹੈ ਸਾਰੇ, ਜਿਸਨੇ ਵੀ ਉਸਨੂੰ ਸਤਿ ਜਾਣ ਲਿਆ ਤਾਂ ਉਸ ਲਈ ਦ੍ਰਿਸ਼ਟਮਾਨ ਮਿਥਿਆ ਹੋ ਜਾਏਗਾ।

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

ਜਿੰਨਾਂ ਵੀ ਦੇਖਣੇ ਵਿੱਚ ਆਉਂਦਾ ਹੈ, ਉਹ ਸਾਰਾ ਮਿਥਿਆ ਹੈ, ਪਰਣਾਮੀ ਹੈ, ਬਦਲਣ ਵਾਲਾ ਹੈ। ਤੁਸੀਂ, ਪਹਿਲਾਂ ਆਪਣੇ ਅੰਦਰ ਦੇਖ ਲਉ, ਖਿਆਲ ਕਿੰਨੇ ਅੱਠਾਂ ਪਹਿਰਾਂ ਵਿੱਚ ਬਦਲਦੇ ਹਨ ਤੇ ਖਿਆਲਾਂ ਨੂੰ ਦੇਖਣੇ ਵਾਲਾ, ਕਦੇ ਇੱਧਰ ਉੱਧਰ ਹੋਇਆ ਹੈ? ਉਹ ਜਿਉਂ ਕਾ ਤਿਉਂ ਹੈ। ਤਾਂ ਹੀ ਦੱਸਦੇ ਹੋਂ ਕਿ ਕਲ੍ਹ ਮੇਰਾ ਆਹ ਖਿਆਲ

ਸੀ ਤੇ ਅੱਜ ਆਹ ਹੈ। ਦ੍ਰਿਸ਼ਟਾ ਤਾਂ ਦੇਖਣੇ ਆਲਾ ਵੀ ਹੈ, ਔਰ ਜਾਨਣੇ ਆਲਾ ਵੀ ਹੈ। ਉਹ ਸਤਿ ਸਰੂਪ ਹੈ। ਜਦੋਂ ਤੁਸੀਂ ਨਿਸਚੇ ਕਰ ਲਿਆ, ਤੁਹਾਡੀ ਬੁੱਧੀ ਵਿੱਚ ਠੀਕ ਇਹ ਗੱਲ ਬੈਠ ਗਈ ਤਾਂ ਫੇਰ ਤੁਸੀਂ ਸਤਿ ਸਰੂਪ ਤੋਂ ਭਿੰਨ ਨਹੀਂ ਹੋ ਸਕਦੇ। ਗਿਆਨ ਵੀ ਇੱਕ ਹੈ, ਸਤਿ ਵੀ ਇੱਕ ਹੈ, ਤੇ ਅਨੰਦ ਵੀ ਇੱਕ ਹੈ।

***ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥***

(ਪੰਨਾ ੯੧੭)

ਅਤੇ ਵਿਆਪਕ ਵੀ ਇੱਕ ਹੈ। ਇਹ ਚਾਰ ਵਿਸ਼ੇਸ਼ਣ ਹਨ ਪਰ ਵਸਤੂ ਤਾਂ ਇੱਕ ਹੀ ਹੈ। ਉਹ ਪਰਮੇਸ਼ਰ ਹੈ, ਤੁਹਾਡੇ ਅੰਦਰ ਹੈ, ਤੁਸੀਂ ਆਪ ਦੇਖਦੇ ਤੇ ਜਾਣਦੇ ਹੋਂ। ਜੇ ਅੰਦਰ ਦਾਨਾ ਬੀਨਾ ਨਾ ਹੋਵੇ ਤਾਂ ਖਿਆਲਾਂ ਨੂੰ ਕੌਣ ਦੇਖੇ ਤੇ ਜਾਣੇ। ਜਿਹੜੀ ਅੰਦਰ ਆਤਮਾ ਹੈ, ਉਸਨੂੰ ਹੀ ਪਰਮਾਤਮਾ ਕਹਿੰਦੇ ਨੇ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥*** (ਪੰਨਾ ੪੨੧)

ਆਤਮਾ ਨੂੰ ਚੀਨ ਕੇ ਪਰਮਾਤਮਾ ਹੀ ਹੋ ਜਾਓਗੇ। ਗੁਰੂ ਔਰ ਸ਼ਾਸਤ੍ਰ, ਤੁਹਾਨੂੰ ਦਾਨਾ ਬੀਨਾ ਤੱਕ ਪਹੁੰਚਾ ਦੇਣਗੇ ਪਰ ਵਿਆਪਕ ਤਾਂ ਤੁਸੀਂ ਅਭਿਆਸ ਨਾਲ ਹੋਵੋਂਗੇ। ਪਹਿਲਾਂ ਜੋ ਕੁੱਛ ਉਹ ਕਹੇਗਾ, ਤੁਸੀਂ ਉਹੀ ਕੁੱਛ ਕਹੋਂਗੇ। ਜਾਪ ਤਾਂ ਤੁਸੀਂ ਕਰਦੇ ਹੋਂ ਪਰ ਤੁਹਾਡਾ ਮਨ ਕਿਤੇ ਹੋਰ ਗਿਆ ਹੁੰਦਾ ਹੈ। ਨਾਮ ਨਾਲ, ਤੁਹਾਡਾ ਮਨ ਮਿਲਿਆ ਨਹੀਂ। ਪਹਿਲਾਂ ਮਨ, ਨਾਮ ਦੇ ਨਾਲ ਮਿਲੇਗਾ ਤਾਂ ਨਿਰੰਤਰ ਜਾਪ ਚੱਲੇਗਾ। ਜਾਪ ਦੇ ਪਿੱਛੋਂ ਸਿਮਰਨ ਆਏਗਾ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੫)

ਉਹ ਸਿਮਰਨ, ਤੁਹਾਡਾ ਉਧਾਰ ਕਰ ਦੇਵੇਗਾ।

***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥***
***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥***

ਉਹ ਸਿਮਰਨ, ਜਦ ਤੁਹਾਡਾ ਪੂਰਾ ਹੋ ਜਾਏਗਾ ਤਾਂ ਅੱਗੇ ਇਕ ਰਸ ਚੱਲ ਜਾਏਗਾ, ਉਸਨੂੰ ਅਨਾਹਦ ਸ਼ਬਦ ਜਾਂ ਅਨਾਹਦ ਬਾਣੀ ਵੀ ਕਹਿੰਦੇ ਨੇ।

***ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥***
***ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥*** (ਪੰਨਾ ੨੬੩)

ਉਹ ਤੁਹਾਡੀ ਮੈਲ ਤਾਂ ਸਿਮਰਨ ਨੇ ਕੱਟ ਦੇਣੀ ਹੈ। ਫੇਰ ਅਮਰ ਕਰਨੇ ਵਾਲਾ ਨਾਮੀ, ਪਰਮੇਸ਼ਰ ਤੁਹਾਡੇ ਅੰਦਰ ਵੱਸ ਜਾਵੇਗਾ।

***ਨਾਮ ਕੇ ਧਾਰੇ ਖੰਡ ਬ੍ਰਹਮੰਡ॥*** (ਪੰਨਾ ੨੮੪)

ਉਹ ਜਿਹੜਾ ਸਾਰੇ ਖੰਡਾਂ ਬ੍ਰਹਮੰਡਾਂ ਦਾ ਮਾਲਕ ਹੈ, ਸਾਰਿਆਂ ਦਾ ਆਸਰਾ ਹੈ, ਉਹ ਨਾਮੀ ਤੁਹਾਡੇ ਅੰਦਰ ਹੈ, ਇਸ ਵਿੱਚ ਕੋਈ ਸ਼ੱਕ ਨਹੀਂ। ਜਦ ਤੁਹਾਡਾ ਸਿਮਰਨ ਸਹੀ ਹੋ ਜਾਏਗਾ ਤਦ ਤੁਹਾਡਾ ਹੰਕਾਰ ਟੁੱਟ ਜਾਏਗਾ, ਇੱਕ ਰਸ ਸਿਮਰਨ ਚੱਲ ਪੈਣ ਨਾਲ। ਉਸਤੋਂ ਬਾਅਦ ਆਏਗੀ 'ਧੁਨ'। ਉਹ ਤੁਸੀਂ ਪੜ੍ਹਦੇ ਹੋਂ ਲਾਵਾਂ ਦੇ ਵਿੱਚ, ਉਸਤੋਂ ਬਾਅਦ ਲਿਵ ਲੱਗ ਜਾਏਗੀ। ਇਹ ਹੈ ਮਾਰਗ ਪ੍ਰਭੂ ਨੂੰ ਮਿਲਣ ਦਾ, ਦੂਸਰਾ ਰਾਹ ਹੈ ਧਾਤ ਦਾ-

***ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥*** (ਪੰਨਾ ੮੭)

ਜੇ ਤੁਸੀਂ ਦੁਨੀਆਂ ਦੇ ਪਦਾਰਥਾਂ ਨਾਲ ਮੋਹ ਪਾ ਲਉਂਗੇ ਤਾਂ ਤੁਹਾਨੂੰ ਉਨ੍ਹਾਂ ਦੇ ਨਾਲ ਹੀ ਜਾਣਾ ਪਊ।

***ਵਾਸਨਾ ਬਧਾ ਆਵੈ ਜਾਇ॥*** (ਭਾਈ ਗੁਰਦਾਸ ਜੀ)

ਭਾਈ ਸਾਹਿਬ ਕਹਿੰਦੇ ਹਨ ਕਿ ਜਿੰਨਾਂ ਚਿਰ ਤੂੰ ਵਾਸ਼ਨਾ ਦਾ ਬੰਨ੍ਹਿਆ ਹੋਇਆ ਹੈਂ ਤਾਂ ਤੇਰਾ ਜਨਮ-ਮਰਨ ਜਰੂਰ ਹੋਏਗਾ। ਤੂੰ ਆਪ ਦੇਖ ਕਿ ਮੇਰੇ ਅੰਦਰ ਕੀ ਵਾਸ਼ਨਾ ਹੈ, ਮੇਰੇ ਅੰਦਰ ਇੱਕ-ਰਸ ਨਾਮ ਚੱਲ ਪਿਆ ਹੈ ਕਿ ਨਹੀਂ। ਜਿਸਦੀ ਲਿਵ ਲੱਗ ਗਈ, ਉਸਨੂੰ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਏਗੀ। ਜੇ ਨਾਸ਼ਵਾਨ ਪਦਾਰਥਾਂ ਨਾਲ ਮੋਹ ਕਰੇਂਗਾ ਤਾਂ ਮੋਹ ਦੀ ਦਲ-ਦਲ ਵਿੱਚੋਂ ਨਿੱਕਲ ਨਹੀਂ

ਸਕੇਂਗਾ। ਫੇਰ ਤੁਸੀਂ ਇਉਂ ਨਾ ਸਮਝਿਓ ਕਿ ਤੁਹਾਡੀ ਮੋਖਸ਼ ਹੋ ਜਾਏਗੀ। ਇਹ ਸਭ ਬਾਤ ਤੁਸੀਂ ਆਪ ਦੇਖਣੀ ਹੈ, ਦੂਜੇ ਕਿਸੇ ਤੋਂ ਨਹੀਂ ਪੁੱਛਣੀ। ਏਸ ਕਰਕੇ, ਹੁਣ ਗੁਰੂ ਦੇ ਸ਼ਬਦ ਦਾ ਵਖਿਆਨ ਕਰਦੇ ਹਾਂ, ਜਿਹੋ ਜਿਹਾ ਪ੍ਰਭੂ ਕਰਾਏਗਾ–

**ਟੋਡੀ ਮਹਲਾ ੫॥**

ਟੋਡੀ ਰਾਗ ਵਿੱਚ ਪੰਚਮ ਪਾਤਸ਼ਾਹ ਨੂੰ ਜੋ ਬਾਣੀ ਆਈ, ਉਹ ਕਥਨ ਕਰਦੇ ਨੇ–

**ਰਸਨਾ ਗੁਣ ਗੋਪਾਲ ਨਿਧਿ ਗਾਇਣ॥**

ਰਸਨਾ ਤੋਂ ਸ਼ੁਰੂ ਕੀਤੀ ਕਿ ਭਾਈ! ਜੀਭ ਦੇ ਨਾਲ ਗੋਬਿੰਦ ਦੇ ਗੁਣ ਗਾਇਆ ਕਰੋ। ਜੇ ਆਖੋ ਕਿ ਦੋ ਕੰਮ ਇਕੱਠੇ ਨਹੀਂ ਹੋ ਸਕਦੇ ਤਾਂ ਨਾਮਦੇਵ ਇਸ ਬਾਤ ਨੂੰ ਸਹੀ ਕਰ ਗਿਆ –

***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥***(ਪੰਨਾ ੧੩੭੬)

ਨਿਰੰਜਨ ਦੇ ਨਾਲ ਚਿੱਤ ਨੂੰ ਲਾਕੇ ਰੱਖਣਾ ਹੈ ਤੇ ਹੱਥਾਂ ਪੈਰਾਂ ਨਾਲ ਕੰਮ ਕਰਨਾ ਹੈ। ਗੁਰੂ ਸਾਹਿਬ ਵੀ ਕਥਨ ਕਰਦੇ ਹਨ –

***ਸਾਚਿ ਨਾਮਿ ਮੇਰਾ ਮਨੁ ਲਾਗਾ॥***
***ਲੋਗਨ ਸਿਉ ਮੇਰਾ ਠਾਠਾ ਬਾਗਾ॥*** (ਪੰਨਾ ੩੮੪)

ਇੱਕ ਫਕੀਰ ਸੀ। ਉਸਨੇ ਕਿਸੇ ਤੋਂ ਪੁੱਛਿਆ ਕਿ ਕੋਈ ਐਸੀ ਜਗ੍ਹਾ ਹੈ, ਜਿੱਥੇ ਜੀਵਾਂ ਦਾ ਉਧਾਰ ਹੋ ਜਾਏ? ਤਾਂ ਉਸ ਆਦਮੀ ਨੇ ਕਿਹਾ ਕਿ ਏਸ ਸਮੇਂ ਗੁਰੂ ਅਰਜਨ ਦੇਵ ਜੀ, ਪੰਜਵੇਂ ਗੁਰੂ ਨਾਨਕ, ਗੱਦੀ ਤੇ ਬਿਰਾਜਮਾਨ ਹਨ। ਉਹ ਅੰਮ੍ਰਿਤਸਰ 'ਚ ਤਲਾਅ ਪੁਟਵਾ ਰਹੇ ਹਨ। ਉਹ ਸਾਰਾ ਕੰਮ ਉਨ੍ਹਾਂ ਨੇ ਕਰਵਾਉਣਾ ਹੈ। ਤੂੰ ਓਥੇ ਪਹੁੰਚ ਜਾ। ਜਦ ਫਕੀਰ ਉੱਥੇ ਪਹੁੰਚਿਆ ਤਾਂ ਉਸ ਵਕਤ ਗੁਰੂ ਜੀ ਇਲੈਚੀ ਬੇਰੀ ਥੱਲੇ, ਛਟੀ ਲੈਕੇ ਖੜ੍ਹੇ ਸੀ। ਉਨ੍ਹਾਂ ਦੇ ਮੁੱਖ ਤੋਂ ਸ਼ਾਬਾਸ਼! ਸ਼ਾਬਾਸ਼!! ਸੁਣਕੇ, ਫਕੀਰ ਨੇ ਸੋਚਿਆ ਕਿ ਨਾ ਇਨ੍ਹਾਂ ਨੇ ਸਮਾਧੀ ਲਾਈ ਹੋਈ ਹੈ ਤੇ ਨਾ ਹੀ ਬੈਠੇ ਨੇ। ਇਹ ਤਾਂ ਦੁਨੀਆਂ ਦਾ ਕੰਮ ਕਰਾਉਂਦੇ ਨੇ। ਮੈਨੂੰ ਐਂਵੇਂ ਦੋ ਸੌ ਕੋਹ ਵਾਟ ਪਵਾ ਦਿੱਤੀ। ਗੁਰੂ ਜੀ ਨੇ ਕਿਹਾ ਬਾਬੇ ਬੁੱਢੇ ਨੂੰ ਕਿ ਉਸ

ਫਕੀਰ ਨੂੰ ਉਰੇ ਲਿਆਓ। ਉਸਨੂੰ ਜਲੋਧਰ ਦਾ ਰੋਗ ਹੈ। 'ਸਤਿਨਾਮ' ਕਹਿਕੇ, ਉਸਦੇ ਇੱਕ ਟੋਕਰੀ ਮਾਰ ਦਿਉ, ਉਹਦਾ ਜਲੋਧਰ ਦਾ ਰੋਗ ਟੁੱਟ ਜਾਊਗਾ। ਬਾਬੇ ਬੁੱਢੇ ਨੇ ਤਾਂ ਹੁਕਮ ਹੀ ਮੰਨਣਾ ਸੀ। ਉਸਨੇ 'ਸਤਿਨਾਮ' ਕਹਿ ਕੇ ਮਾਰਿਆ ਤਾਂ ਫਕੀਰ ਦਾ ਰੋਗ ਮੁੜ ਗਿਆ। ਉਸ ਦੀਆਂ ਅੱਖਾਂ ਖੁੱਲ੍ਹ ਗਈਆਂ। ਉਹ ਬਾਬੇ ਬੁੱਢੇ ਦੇ ਪੈਰੀਂ ਹੱਥ ਲਾਉਣ ਲੱਗਿਆ। ਉਸਨੇ ਆਖਿਆ ਨਾ ਨਾ, ਉਹ ਜਿਹੜੇ ਛਟੀ ਵਾਲੇ ਖੜ੍ਹੇ ਨੇ, ਉਹ ਨੇ ਮਾਲਕ, ਇਹ ਸ਼ਕਤੀ ਉਨ੍ਹਾਂ ਦੀ ਹੈ। ਫੇਰ, ਫਕੀਰ ਨੇ ਗੁਰੂ ਜੀ ਤੋਂ ਆਕੇ ਪੁੱਛਿਆ? ਗੁਰੂ ਜੀ ਕਹਿੰਦੇ –

***ਸਾਚਿ ਨਾਮ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥***

(ਪੰਨਾ ੩੮੪)

ਮੇਰਾ ਮਨ, ਸੱਚੇ ਨਾਮ ਨਾਲ ਜੁੜ ਚੁੱਕਿਆ ਹੈ। ਜੇ ਇੱਕ ਵਾਰੀ ਲਿਵ ਲੱਗ ਜਾਏ ਤਾਂ ਫਿਰ ਨਹੀਂ ਟੁੱਟਦੀ ਹੁੰਦੀ। ਜੇ ਮਨ ਦੁਬਾਰਾ ਹਟਦਾ ਹੁੰਦਾ ਤਾਂ ਗੁਰੂ ਸਾਹਿਬ ਇਹ ਨਾ ਲਿਖਦੇ –

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥***

(ਪੰਨਾ ੨੯੩)

ਗੁਰੂ ਅਰਜਨ ਦੇਵ ਮਹਾਰਾਜ ਸੁਖਮਨੀ ਵਿੱਚ ਕਥਨ ਕਰਦੇ ਨੇ ਕਿ ਉਹ ਸੰਤ, ਮਹਾਂਪੁਰਸ਼, ਉਹ ਦੇਵ ਗੁਰੂ, ਅਵਤਾਰ ਨਾਲ ਜਦੋਂ ਮੇਰਾ ਮਨ ਮਿਲ ਗਿਆ ਤਾਂ ਮੈਨੂੰ ਰੱਬ ਅਪਣੇ ਅੰਦਰ ਹੀ ਦਿੱਸ ਗਿਆ। ਹੁਣ ਉਹ ਮੈਨੂੰ ਕਦੇ ਭੁੱਲਦਾ ਈ ਨਹੀਂ। ਉਹ ਦੁਨੀਆਵੀ ਨਹੀਂ ਹੁੰਦਾ। ਉਹ ਦੁਨੀਆਂ ਦਾ ਅਧਿਸ਼ਠਾਨ, (ਆਸਰਾ) ਤੇ ਰਖਸ਼ਕ ਹੁੰਦਾ ਹੈ, ਅੰਤਰਜਾਮੀ ਹੁੰਦਾ ਹੈ।

***ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥***

(ਪੰਨਾ ੧੧੩੬)

ਏਸ ਕਰਕੇ, ਉਹ ਚੀਜ ਉਨ੍ਹਾਂ ਨੇ ਦੇਖੀ ਤੇ ਨਾਮ ਮਿੱਠਾ ਲੱਗਣ ਲੱਗ ਪਿਆ। ਏਸ ਕਰਕੇ ਭਾਈ! ਨਾਮ ਜਪਣਾ ਸ਼ੁਰੂ ਕਰ। ਏਹ ਜਿਹੜੀ ਜਣੇ-ਖਣੇ ਦੀ ਉਪਮਾ ਕਰੀ ਜਾਣੀ, ਇਹ ਗਲਤ ਹੈ, ਐਵੇਂ

ਕਰੀ ਜਾਣੀ, ਨਾ ਕੋਈ ਗੱਲ ਨਾ ਵਾਸਤਾ। ਤੁਸੀਂ ਗੁਰੂ ਗ੍ਰੰਥ ਸਾਹਿਬ ਦੇ ਪਾਸ ਬੈਠਕੇ ਰੱਬੀ ਬਾਣੀ ਪੜ੍ਹੋ, ਰੱਬੀ ਬਾਣੀ ਸੁਣੋ, ਫੇਰ ਜੇ ਕੋਈ ਬਹਿ ਜਾਏ ਤਾਂ ਵੀ ਚੰਗਾ। ਐਵੇਂ ਕਿਸੇ ਹੋਰ ਦੀਆਂ ਗੱਲਾਂ ਕਰੀ ਜਾਣੀਆਂ। ਇਹ ਤੁਸੀਂ ਅਲਹਿਦਾ ਬਹਿ ਕੇ ਚਲਾਇਆ ਕਰੋ। ਗੁਰੂ ਗ੍ਰੰਥ ਸਾਹਿਬ ਦੇ ਸਾਮ੍ਹਣੇ, ਉਹ ਗੱਲਾਂ ਕਰਨ ਦਾ ਕੀ ਮਤਲਬ? ਏਸ ਦਰਬਾਰ ਦੀਆਂ ਉਹ ਗੱਲਾਂ ਨਹੀਂ ਹੁੰਦੀਆਂ। ਏਥੇ ਤਾਂ ਵਿਚਾਰ ਕਰਨਾ ਹੈ, ਉਸ ਸ਼ਬਦ ਦਾ। ਜਦ ਸ਼ਬਦ ਅਰ ਮਨ ਇੱਕ ਹੋ ਜਾਏਗਾ, ਤੁਸੀਂ ਸਿੱਧੇ ਪਰਮੇਸ਼ਰ ਕੋਲ ਜਾਉਂਗੇ, ਜੇ ਮਨ, ਸ਼ਬਦ ਨਾਲ ਨਾ ਜੁੜਿਆ ਤਾਂ ਤੁਸੀਂ ਪਾਰ ਕਿਵੇਂ ਜਾਵੋਂਗੇ?

***ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥***
***ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥*** (ਪੰਨਾ ੯੩੮)

ਉਹ ਜਦ ਸਾਰੇ ਸਿੱਧ ਪ੍ਰਸ਼ਨ ਕਰ ਚੁੱਕੇ, ਸਾਰੇ ਹਾਰ ਗਏ। ਚਰਪਟ ਕਹਿੰਦਾ, ਮੈਨੂੰ ਵੀ ਪ੍ਰਸ਼ਨ ਕਰ ਲੈਣ ਦਿਉ। ਫਿਰ ਉਹਨੇ ਆਹ ਪ੍ਰਸ਼ਨ ਕੀਤਾ। ਗੁਰੂ ਸਾਹਿਬ ਨੇ ਆਖਿਆ, ਠੀਕ ਹੈ –

***ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥***
***ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥***

(ਪੰਨਾ ੯੩੮)

ਪਹਿਲਾਂ ਤੁਸੀਂ ਆਪਣੇ ਮਨ ਨੂੰ ਖੜ੍ਹਾ ਕਰੋ। ਖੜ੍ਹਾ ਵੀ ਤੁਸੀਂ ਪਰਮੇਸ਼ਰ ਦੇ ਨਾਮ ਨਾਲ ਮਿਲਾ ਕੇ ਕਰੋ। ਜੈਸੇ ਮੁਰਗਾਈ ਪਾਣੀ ਦੇ ਟੋਭੇ ਵਿੱਚੋਂ ਦੀ ਲੰਘ ਜਾਂਦੀ ਹੈ, ਉਸ ਦਾ ਖੰਭ ਨਹੀਂ ਭਿੱਜਦਾ, ਅਸੰਗ ਰਹਿੰਦੀ ਹੈ। ਬੁੱਧੀ ਨੂੰ ਇਹੋ ਜਿਹਾ ਬਣਾਉ। ਗੁਰੂ ਸਾਹਿਬ ਕਹਿੰਦੇ–ਚਰਪਟ! ਪਹਿਲੇ ਆਪਣੀ ਬੁੱਧੀ ਨੂੰ ਸ਼ਬਦ ਨਾਲ ਇੱਕ ਕਰੋ।

***ਨਾਨਕ ਨਾਮੁ ਵਖਾਣੇ॥*** (ਪੰਨਾ ੯੩੮)

ਗੁਰੂ ਸਾਹਿਬ ਕਹਿੰਦੇ ਕਿ ਨਾਮ ਨੂੰ ਕਦੇ ਨਾ ਛੱਡੀਂ। ਉਸ ਨਾਮ ਨੇ ਤੈਨੂੰ ਨਾਮੀ ਦੇ ਪਾਸ ਲੈ ਜਾਣਾ ਹੈ। ਨਾਮ, ਨਾਮੀ ਦਾ ਤਾਂ ਅਭੇਦ ਹੈ, ਇਹ ਦੋ ਨਹੀਂ ਹੁੰਦੇ, ਇੱਕ ਹੀ ਹੁੰਦਾ ਹੈ। ਇਸ ਕਰਕੇ ਭਾਈ! ਜਿੰਨਾ

ਚਿਰ ਐਥੇ ਵਿਚਾਰ ਕਰੋ ਤਾਂ ਪ੍ਰਭੂ ਬਾਰੇ ਕਰੋ। ਜਿਹੜੇ ਵਾਧੂ ਜਿਹੇ ਵਿਚਾਰ ਨੇ, ਉਹ ਆਪਣੇ ਅਲੱਗ ਬਹਿ ਕੇ ਕਰਿਆ ਕਰੋ।ਐਵੇਂ ਚੱਕੀ ਜਿਹੀ ਨਾ ਚਲਾਈ ਜਾਇਆ ਕਰੋ, ਵਾਧੂ ਵਿਚਾਰਾਂ ਦੀ।

**ਸਾਂਤਿ ਸਹਜੁ ਰਹਸੁ ਮਨਿ ਉਪਜਿਓ**

ਕਹਿੰਦੇ–ਕਿ ਉਹ ਜਾਪ ਜਦੋਂ ਤੂੰ ਪਾ ਲਏਂਗਾ ਤਾਂ ਸ਼ਾਂਤੀ ਆ ਜਾਏਗੀ। ਜਦੋਂ ਤੇਰੇ ਗੁਣ ਪੂਰਨ ਹੋ ਜਾਣਗੇ, ਤੈਨੂੰ ਸ਼ਾਂਤੀ ਆਪੇ ਹੀ ਆ ਜਾਣੀ ਹੈ। '**ਸਹਜੁ**' ਗਿਆਨ ਦਾ ਨਾਉਂ ਹੈ। ਤੂੰ ਸਹਜ ਨਾਲ ਮਿਲ ਜਾਏਂਗਾ, ਕਿਉਂਕਿ –

***ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥*** (ਪੰਨਾ ੫੫)

ਇਹਨੂੰ ਅਕਾਸ਼ ਬਾਣੀ ਦਸਦੇ ਹੁੰਦੇ ਥੇ ਪੜ੍ਹਾਉਣ ਵਾਲੇ, ਭਾਈ! ਇਹ ਈਸ਼ਵਰੀ ਬਾਣੀ ਹੈ। ਪ੍ਰਮੇਸ਼ਰ ਕਹਿੰਦਾ ਹੈ ਕਿ ਮੈਂ ਨਾਮ ਦੇ ਅੰਦਰ ਵੱਸਦਾ ਹਾਂ, ਤਾਂ ਫਿਰ ਤੇਰੇ ਮਨ ਵਿੱਚ ਨਾਮ ਵੱਸ ਜਾਏ। ਜੇ ਨਾਮ ਤੇਰੇ ਮਨ ਵਿੱਚ ਨਾ ਵੱਸਿਆ ਤਾਂ ਤੈਨੂੰ ਕੋਈ ਸ਼ਾਂਤੀ ਨਹੀਂ ਆਉਣੀ ਹੈ ਤੇ ਨਾ ਹੀ ਕੋਈ ਗਿਆਨ ਪ੍ਰਾਪਤੀ ਹੋਣੀ ਹੈ। ਮਨ ਵਿੱਚ ਰਹੱਸ ਉਪਜ ਜਾਏਗਾ। ਰਹੱਸ ਹੁੰਦਾ ਹੈ, ਅਸਲੀ ਚੀਜ। ਤੁਹਾਨੂੰ ਪਤਾ ਹੈ ਕਿ ਗ੍ਰੰਥਕਾਰਾਂ ਨੇ ਸੱਚ ਦੋ ਪ੍ਰਕਾਰ ਦਾ ਲਿਖਿਆ ਹੈ । ਇੱਕ ਹੁੰਦਾ ਹੈ ਸੱਚ, ਝੂਠ ਵਾਲਾ ਸੱਚ, ਪਰ ਇਹ ਕੋਈ ਕੰਮ ਨਹੀਂ ਸਾਰਦਾ। ਐਥੇ ਕੋਈ ਆਇਆ ਵੋਟ ਮੰਗਣ। ਉਸਨੇ ਕਿਹਾ, ਵੋਟ ਮੈਨੂੰ ਪਾਓ। ਇੱਕ ਕਹਿੰਦਾ, ਹਾਂ ਤੈਨੂੰ ਪਾਵਾਂਗੇ। ਪਾਉਣਾ ਤਾਂ ਉਹਨੂੰ ਹੈ ਨਹੀਂ। ਮੇਰੇ ਸਾਮ੍ਹਣੇ ਆਹ ਗੱਲ ਹੋਈ। ਕਹਿੰਦਾ ਕਿ ਹੋਰ ਕੀਹਨੂੰ ਪਾਉਣਾ ਹੈ ਤੁਹਾਡੇ ਤੋਂ ਬਿਨਾਂ। ਮੈਂ ਓਸ ਬੰਦੇ ਨੂੰ ਪੁੱਛਿਆ ਕਿ ਤੂੰ ਸੱਚੀਂ ਇਸਨੂੰ ਵੋਟ ਪਾਏਂਗਾ? ਕਹਿੰਦਾ, ਜੀ ਕਾਹਨੂੰ ਪਾਊਂ। ਮੈਂ ਕਿਹਾ – ਤਾਂ ਤੈਂ ਇਸਨੂੰ ਹਾਂ ਕਿਉਂ ਕੀਤੀ? ਕਹਿੰਦਾ, ਜੀ ਉਸਨੂੰ ਖੁਸ਼ ਕਰਨਾ ਸੀ। ਵੋਟ ਪਾਉਣਾ ਤਾਂ ਜਿੱਥੇ ਹੈ ਉਥੇ ਹੀ ਪਾਉਣਾ ਹੈ, ਤਾਂ ਇਹ ਹੈ 'ਸੱਚ–ਝੂਠ' ਦੁਨੀਆਂ ਵਾਲਾ। ਇਹ ਤੁਹਾਨੂੰ ਰੱਬ ਕੋਲ ਨਹੀਂ ਪਹੁੰਚਾਏਗਾ। ਪਰ ਇੱਕ ਹੈ 'ਰਹੱਸਕ ਸੱਚ'। ਇਹ ਸੱਚ ਉਹ ਹੈ ਜੋ ਅਸਲੀ ਹੈ। ਉਹਦੇ

ਵਿੱਚ ਕਦੇ ਕੋਈ ਗਲਤੀ ਨਹੀਂ ਆਈ। ਜੇ ਤੁਸੀਂ ਕਿਸੇ ਤੋਂ ਵੀਹ ਰੁਪਏ ਲੈਣੇ ਹੋਣ, ਤਾਂ ਦੇਣ ਵਾਲਾ, ਗਲਤੀ ਨਾਲ ਤੀਹ ਦੇ ਗਿਆ। ਤੁਹਾਨੂੰ ਪਤਾ ਲੱਗ ਗਿਆ ਪਰ ਦੱਸਿਆ ਨਾ, ਮਨ ਲੋਭ ਵਿੱਚ ਆ ਗਿਆ। ਉਸਨੇ ਦੁਬਾਰਾ ਆਕੇ ਪੁੱਛਿਆ ਕਿ ਮੈਂ ਦਸ ਰੁਪਏ ਵਾਧੂ ਦੇ ਗਿਆ ਹਾਂ ਤਾਂ ਤੁਸੀਂ ਮੁੱਕਰ ਗਏ। ਪਰ ਅੰਦਰ ਤੁਹਾਡੇ ਆਵਾਜ ਦੇਖਿਓ ਕੀ ਆਏਗੀ ਕਿ ਤੈਂ ਤੀਹ ਲਏ ਨੇ, ਤੇਰੀ ਜੇਬ ਵਿੱਚ ਨੇ ਜਾਂ ਫਲਾਣੀ ਜਗ੍ਹਾ ਰੱਖੇ ਹੋਏ ਨੇ। ਇਹ ਜੋ ਅਸਲੀ ਗੱਲ ਦੱਸਦਾ ਹੈ ਇਹ ਰਹੱਸਕ ਸੱਚ ਹੈ, ਇਸਨੂੰ ਆਤਮਕ ਸੱਚ ਕਹਿੰਦੇ ਨੇ, ਈਸ਼ਰੀ ਸੱਚ ਕਹਿੰਦੇ ਨੇ। ਏਸ ਕਰਕੇ, ਜਦ ਤੱਕ ਤੁਸੀਂ ਉਸ ਸੱਚ ਨਾਲ ਨਹੀਂ ਮਿਲੋਂਗੇ, ਤਦ ਤੱਕ ਤੁਸੀਂ ਪੂਰੇ ਸੱਚੇ ਵੀ ਨਹੀਂ ਹੋ ਸਕਦੇ। ਉਹ ਤੁਹਾਡੇ ਅੰਦਰੋਂ ਆਵਾਜ ਆਊ, ਇਸ ਵਿੱਚ ਕੋਈ ਪੜ੍ਹੇ ਜਾਂ ਅਨਪੜ੍ਹੇ ਦੀ ਬਾਤ ਨਹੀਂ ਹੈ, ਸਗੋਂ ਅਨਪੜ੍ਹ ਸੱਚ ਬੋਲ ਜਾਊ। ਜਦ ਇਹਨਾਂ ਜੱਟਾਂ, ਹਾਲੀਆਂ (ਹਲ ਵਾਹੁਣ ਵਾਲਿਆਂ) ਨਾਲ ਗੱਲ ਕਰਦੇ ਹਾਂ ਤੇ ਇਹ ਸੱਚ ਜਿਆਦਾ ਬੋਲ ਜਾਂਦੇ ਨੇ, ਪੜ੍ਹੇ ਹੋਏ ਤਾਂ ਝੂਠ ਹੀ ਬੋਲ ਦਿੰਦੇ ਨੇ। ਏਹ ਕੋਈ ਹਾਸੇ ਵਾਲੀ ਗੱਲ ਤਾਂ ਨਹੀਂ । ਜਦ ਤੱਕ ਤੁਹਾਨੂੰ ਉਹ ਰਹੱਸਕ ਸੱਚ ਨਹੀਂ ਮਿਲੇਗਾ, ਤਦ ਤੱਕ ਕੰਮ ਨਹੀਂ ਬਣੇਗਾ। ਉਹ ਸੱਚ ਹੈ ਗਿਆਨ, ਆਤਮਾ ਅਤੇ ਉਹੀ ਹੈ ਪ੍ਰਮਾਤਮਾ।

**ਸਗਲੇ ਦੂਖ ਪਲਾਇਣ ॥ ਰਹਾਉ ॥**

ਜਿੰਨੇ ਵੀ ਤੁਹਾਡੇ ਦੁੱਖ ਹਨ, ਉਹ ਸਾਰੇ ਭੱਜ ਜਾਏਂਗੇ ! ਕਿਉਂ? ਜਦ ਤੁਹਾਡਾ ਹੰਕਾਰ, ਅਨਾਹਦ ਮੇਂ ਜਾ ਕੇ ਡਿੱਗ ਜਾਏਗਾ ਤਾਂ ਫਿਰ ਦੁੱਖ ਕਿੱਥੇ ਰਹਿਣਗੇ। ਸਾਰੇ ਦੁੱਖਾਂ ਦਾ ਮੂਲ ਹੈ ਤ੍ਰਿਸ਼ਨਾ। ਤ੍ਰਿਸ਼ਨਾ ਉਪਜਦੀ ਹੈ ਹੰਕਾਰ ਤੋਂ। ਹੰਕਾਰ ਜਿੱਥੇ ਹੋਏਗਾ, ਉਥੇ ਤ੍ਰਿਸ਼ਨਾ ਆਏਗੀ। ਤ੍ਰਿਸ਼ਨਾ ਤੇ ਹੰਕਾਰ ਦੀ ਬਾਬਤ ਵੀ ਬਹੁਤ ਲਿਖਿਆ ਹੈਗਾ ।

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥*** (ਪੰਨਾ ੪੬੬)

ਇਸਦਾ ਉਪਾਅ ਇੱਕ ਹੀ ਹੈ, ਸ਼ਬਦ। ਹੋਰ ਇਸਦਾ ਕੋਈ ਉਪਾਅ

ਨਹੀਂ, ਤੇ ਤ੍ਰਿਸ਼ਨਾ ਦੀ ਬਾਬਤ ਵੀ ਲਿਖਿਆ ਹੈ।

*ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥*

(ਪੰਨਾ ੯੧੯)

*ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥*

(ਪੰਨਾ ੩੮੪)

ਗੁਰੂ ਅਰਜਨ ਦੇਵ ਨੇ ਕਿਹਾ ਹੈ ਕਿ ਤ੍ਰਿਸ਼ਨਾ ਰੂਪੀ ਅੱਗ ਨੇ ਸਾਰੇ ਅੰਤਹਕਰਣ ਰੂਪੀ ਬੂਟੇ ਝੁਲਸ ਦਿੱਤੇ ਹਨ।

*ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ॥*
*ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ॥* (ਪੰਨਾ ੧੪੨੬)

ਐਨਾਂ ਇਹਦਾ ਕਰਮ ਹੀ ਨਹੀਂ ਹੈ ਜਿਸਤੋਂ ਇਹਦੀ ਤ੍ਰਿਸ਼ਨਾ ਛੁੱਟ ਜਾਏ। ਇਸ ਲਈ ਕਹਿੰਦੇ ਕਿ ਕੁੱਝ ਹਰੇ ਬੂਟੇ ਵੀ ਹਨ, ਜਿਵੇਂ ਕਬੀਰ, ਧੰਨਾ, ਨਾਮਦੇਵ, ਰਵਿਦਾਸ, ਜੈਦੇਵ ਆਦਿ, ਇਹ ਸਾਰੇ ਹਰੇ ਬੂਟੇ ਹਨ। ਹੰਕਾਰ ਦਾ ਇੱਕੋ ਹੀ ਅਰਥ ਹੈ, ਅਨਾਤਮ ਪਦਾਰਥਾਂ ਮੇਂ ਆਤਮ-ਬੁੱਧੀ। ਜੋ ਝੂਠੀ ਚੀਜ ਹੈ, ਉਸਨੂੰ ਸੱਚ ਮੰਨ ਲੈਣਾ ਤੇ ਹੋਰ ਹੰਕਾਰ ਦਾ ਕੀ ਅਰਥ ਹੈ? ਜੈਸੇ ਇੱਕ ਰੱਸੀ ਹੁੰਦੀ ਹੈ, ਰਾਤ ਨੂੰ ਉਸਨੂੰ ਦੇਖੋ ਤਾਂ ਸਰਪ ਦਾ ਭਰਮ ਪੈ ਜਾਂਦਾ ਹੈ ਤਾਂ ਡਰਕੇ ਪਿੱਛੇ ਨੂੰ ਭੱਜਦਾ ਹੈ। ਜਦ ਗੁਰੂ ਜੀ ਨੇ ਸਾਨੂੰ, ਤੁਹਾਨੂੰ ਕਹਿ ਦਿੱਤਾ -

*ਦ੍ਰਿਸਟਿਮਾਨ ਹੈ ਸਗਲ ਮਿਥੇਨਾ॥* (ਪੰਨਾ ੧੦੮੩)

ਜਿੰਨਾਂ ਵੀ ਦ੍ਰਿਸ਼ਟੀ ਵਿੱਚ ਆ ਰਿਹਾ ਹੈ, ਉਹ ਮਿਥਿਆ ਹੈ। ਤੁਸੀਂ ਦੇਖਦੇ ਹੋਂ ਕਿ ਆਪਣੀ ਬੁੱਧੀ ਬਦਲ ਜਾਂਦੀ ਹੈ। ਅਵਰੁੱਧ ਹੁੰਦੀ ਹੈ ਤਾਂ ਕੰਮ ਹੀ ਨਹੀਂ ਕਰਦੀ, ਦੇਖਣ ਵਾਲਾ ਜਿਹੜਾ ਅੰਦਰ ਦ੍ਰਸ਼ਟਾ ਹੈ-

*ਦਾਨਾ ਬੀਨਾ ਸਾਈ ਮੈਡਾ* (ਪੰਨਾ ੫੨੦)

ਉਹ ਕਦੇ ਨਹੀਂ ਬਦਲਿਆ। ਨਾ ਉਹ ਕਦੇ ਬੱਚਾ ਹੋਇਆ, ਨਾ ਜਵਾਨ, ਉਹ ਤਾਂ ਇੱਕ ਰਸ ਹੈ। ਸਾਰੇ ਦੁੱਖ ਤੁਹਾਡੇ, ਇੱਥੇ ਜਾਕੇ ਨਿਵਿਰਤ ਹੋਣਗੇ। ਗਿਆਨ ਤੇ ਜਾਕੇ, ਤੁਹਾਡਾ ਅਗਿਆਨ ਨਾਸ ਹੋਏਗਾ। ਜਿੰਨਾਂ ਵੀ ਤੁਹਾਡੇ ਅੰਦਰ ਝੂਠ- ਸੱਚ ਹੈ, ਇਹ ਆਪੇ ਹੀ

ਚਲਿਆ ਜਾਊਗਾ। ਤੁਹਾਨੂੰ ਇੱਕ ਬਾਤ ਮੈਂ ਦਸਦਾ ਹਾਂ, ਜੈਸੀ ਮੈਂ ਪੜ੍ਹੀ ਹੋਈ ਹੈ। ਤਿੰਨ ਅਵਸਥਾ ਨੇ – ਜਾਗ੍ਰਤ, ਸੁਪਨ ਤੇ ਸਸ਼ੁਪਤੀ, ਚੌਥਾ ਤਾਂ ਚੇਤਨ ਹੈ।ਉਸਦੀ ਤਾਂ ਕੋਈ ਅਵਸਥਾ ਹੀ ਨਹੀਂ ਹੁੰਦੀ, ਨਾ ਕੋਈ ਜਾਤੀ ਅਤੇ ਨਾ ਕੋਈ ਮਜ੍ਹਬ ਹੁੰਦਾ ਹੈ। ਪਰ ਤੁਸੀਂ ਐਂ ਦੱਸੋ ਆਪਣੇ ਅੰਦਰ ਖਿਆਲ ਕਰਕੇ? ਜਦ ਤੁਸੀਂ ਜਾਗ੍ਰਤ ਹੁੰਦੇ ਹੋਂ ਤਾਂ ਤੁਸੀਂ ਅੱਖਾਂ ਨਾਲ ਦੇਖਦੇ, ਕੰਨਾਂ ਨਾਲ ਸੁਣਦੇ ਹੋਂ, ਸਭ ਕੁੱਛ ਕਰਦੇ ਹੋਂ।ਪਰ ਤੁਹਾਨੂੰ ਭੁਲੇਖਾ ਪੈ ਗਿਆ ਕਿ ਅੱਖਾਂ ਨਾਲ ਹੀ ਮੈਂ ਦੇਖਿਆ। ਜਦ ਸੁਪਨ ਵਿੱਚ ਜਾਂਦੇ ਹੋ ਤਾਂ ਪਿਛਲੇ ਸੰਸਕਾਰਾਂ ਅਨੁਸਾਰ ਸੁਪਨਾ ਆਉਂਦਾ ਹੈ। ਉਥੇ ਮਨ ਦੇ ਦੋ ਹਿੱਸੇ ਹੋ ਜਾਂਦੇ ਹਨ, ਇੱਕ ਦ੍ਰਿਸ਼ ਬਣ ਜਾਂਦਾ ਹੈ ਤੇ ਇੱਕ ਦ੍ਰਸ਼ਟਾ ਹੋ ਜਾਂਦਾ ਹੈ।ਪਰ ਉਥੇ ਰੋਸ਼ਨੀ ਕਿਹੜੀ ਹੈ? ਭੌਤਿਕ ਰੋਸ਼ਨੀ ਛੇ ਪ੍ਰਕਾਰ ਦੀ ਹੈ– ਸੂਰਜ, ਚੰਦਰਮਾ, ਬਿਜਲੀ, ਤਾਰੇ, ਗ੍ਰਹਿ ਔਰ ਅੱਗ। ਪਰ ਉਥੇ ਤਾਂ ਕੋਈ ਵੀ ਨਹੀਂ ਹੈ। ਫਿਰ ਉਸ ਸੁਪਨੇ ਨੂੰ ਕਾਹਦੇ ਨਾਲ ਦੇਖਦੇ ਹੋਂ? ਫਿਰ ਦੱਸਦੇ ਵੀ ਹੋਂ ਕਿ ਸੁਪਨਾ ਆਇਆ ਹੈ। ਉਸ ਤੋਂ ਅੱਗੇ ਇੱਕ ਘੋਰ ਨਿੰਦ੍ਰਾ ਆਵੇਗੀ ਜਿਸਨੂੰ ਸਸ਼ੁਪਤੀ ਕਹਿੰਦੇ ਨੇ। ਉਥੇ ਤੁਹਾਡੇ ਪੰਜ ਗਿਆਨ ਇੰਦਰੇ, ਮਨ, ਬੁੱਧੀ ਸਭ ਲੀਨ ਹੋ ਜਾਣਗੇ।ਪਰ ਫੇਰ ਵੀ ਦੇਖਦੇ ਹੋਂ ਤੇ ਸਵੇਰੇ ਉੱਠਕੇ ਕਹਿੰਦੇ ਹੋਂ ਕਿ 'ਬੜੇ ਸੁੱਖ ਸੇ ਸੋਏ', ਕੁੱਛ ਪਤਾ ਨਹੀਂ ਲੱਗਿਆ। ਹੁਣ ਇਹ ਸੁੱਖ ਸਰੂਪ ਤਾਂ ਤੁਹਾਡਾ ਆਪਣਾ ਆਪ ਹੈ ਪਰ ਅਜੇ ਅਗਿਆਨ ਖੜ੍ਹਾ ਹੈ। ਜੇ ਅਗਿਆਨ ਨਾ ਹੁੰਦਾ ਤਾਂ ਸਾਰਿਆਂ ਨੂੰ ਸਸ਼ੁਪਤੀ ਵਿੱਚ ਗਿਆਨ ਹੋ ਜਾਂਦਾ, ਬ੍ਰਹਮ ਗਿਆਨੀ ਹੋ ਜਾਂਦਾ। 'ਬੜੇ ਸੁੱਖ ਸੇ ਸੋਇਆ, ਕੁੱਛ ਨਾ ਜਾਨਤਾ ਭਇਆ', ਅਗਿਆਨ ਦਾ ਪੜਦਾ ਸੀ। ਪਰ ਜਦ ਸਮਾਧੀ ਵਿੱਚ ਜਾਉਂਗੇ ਤਾਂ ਨਿਰਵਿਕਲਪ ਸਮਾਧੀ ਹੋਵੇਗੀ। ਵਿਕਲਪ ਨਾਮ ਹੈ ਤ੍ਰਿਪੁਟੀ ਦਾ, ਗਿਆਤਾ, ਗਿਆਨ, ਗੇਯ ਅਤੇ ਧਿਆਤਾ, ਧਿਆਨ, ਧੇਯ। ਉਥੇ ਇੱਕ ਵਸਤੂ ਸੀ, ਉਹ ਤੁਹਾਨੂੰ ਐਣ ਪੱਕੀ, ਦ੍ਰਿੜ੍ਹ ਨਿਸ਼ਚੇ ਹੋ ਜਾਊ।ਉਹ ਜਿਹੜੀ ਤੁਹਾਡੀ ਕਮਾਈ ਕੀਤੀ ਹੋਈ ਹੈ ਅਭਿਆਸ ਦੀ, ਉਹ ਸਾਰੀ ਅੱਜ ਤੁਹਾਡੀ ਸਫਲ ਹੋ ਗਈ। ਗਿਆਨ, ਚੇਤਨ ਹੈ। ਜੇ ਇੰਦਰੀਆਂ ਦੁਆਰੇ ਗਿਆਨ ਹੁੰਦਾ ਤਾਂ ਸਸ਼ੁਪਤੀ ਵੇਲੇ

ਤੁਹਾਨੂੰ ਗਿਆਨ ਹੋਣਾ ਹੀ ਨਹੀਂ ਚਾਹੀਦਾ। ਉਥੇ ਗਿਆਨ ਤਾਂ ਚੇਤਨ ਹੀ ਹੈ। ਸਸ਼ੁਪਤੀ ਵਿੱਚ ਇੰਦਰੀਆਂ, ਮਨ, ਬੁੱਧੀ ਲੀਨ ਹੋ ਜਾਂਦੇ ਹਨ। ਉਥੇ ਸਾਨੂੰ ਸਾਖਿਆਤ ਹੋ ਗਿਆ, ਪਰ ਅਗਿਆਨ ਦਾ ਪੜਦਾ ਸੀ, ਉਸਨੇ ਸਾਨੂੰ ਉਥੇ ਪਹੁੰਚਣ ਨਹੀਂ ਦਿੱਤਾ, ਜਿੱਥੇ ਪਹੁੰਚਣਾ ਸੀ। ਉਸ ਸਮਾਧੀ ਤੇ ਜਾਕੇ, ਮਨ ਇਸਥਿਤ ਹੋ ਜਾਏਗਾ –

***ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ॥***

(ਪੰਨਾ ੪੭੫)

ਤੁਹਾਨੂੰ ਭਰਮ ਸੀ ਕਿ ਇੱਕ ਜੀਵ ਹੁੰਦਾ ਹੈ ਤੇ ਇੱਕ ਈਸ਼ਰ ਹੁੰਦਾ ਹੈ। ਇਹ ਭਰਮ ਆਮ ਹੈ ਸਾਰਿਆਂ ਨੂੰ। ਪਰ ਤੁਸੀਂ ਐਂ ਦੱਸੋ ਕਿ ਜਦ ਉਹ ਕੁੰਭ ਵਾਲਾ ਜਲ ਡੋਲ੍ਹ ਦਿੱਤਾ, ਤਾਂ ਸੂਰਜ ਦਾ ਪ੍ਰਤਿਬਿੰਬ ਕਿੱਥੇ ਗਿਆ? ਉਹ ਬਿੰਬ ਮੇਂ ਜਾ ਕੇ ਮਿਲ ਗਿਆ। ਜੇ ਸੱਚ ਹੁੰਦਾ ਤਾਂ ਬਣਿਆ ਰਹਿੰਦਾ। ਪਰ ਜਦ ਘੜਾ ਢਕ ਦਿੱਤਾ ਤਾਂ ਪ੍ਰਤੀਬਿੰਬ ਕਿੱਥੇ ਗਿਆ? ਇਹ ਭਰਮ ਸੀ। ਉਹ ਆਤਮਾ ਮੇਂ ਅਨਾਤਮ ਬੁੱਧੀ ਸੀ। ਏਸ ਕਰਕੇ ਹੇ ਭਾਈ! ਜਦ ਤੱਕ ਤੁਸੀਂ ਇੱਥੇ ਨਹੀਂ ਪਹੁੰਚੋਗੇ, ਤਬ ਤੱਕ ਰਹੱਸਕ ਸੱਚ ਤੁਹਾਨੂੰ ਪ੍ਰਾਪਤ ਨਹੀਂ ਹੋਏਗਾ। ਤੁਹਾਨੂੰ ਸ਼ੁੱਧ ਗਿਆਨ ਪ੍ਰਾਪਤ ਨਹੀਂ ਹੋਏਗਾ। ਜਦ ਸ਼ੁੱਧ ਗਿਆਨ ਹੋ ਗਿਆ ਫੇਰ ਤੁਹਾਡੀਆਂ ਅੱਖਾਂ ਖੁਲ੍ਹ ਜਾਣਗੀਆਂ, ਨੀਂਦ ਖੁਲ੍ਹ ਜਾਏਗੀ। ਫੇਰ ਤੁਸੀਂ ਜਾਗਦੀ ਜੋਤ ਦੇ ਨਾਲ ਇੱਕ ਹੋ ਜਾਉਂਗੇ। ਜਾਗਦੀ ਜੋਤ ਇੱਕੋ ਹੈ। ਸੰਤ ਅਤਰ ਸਿੰਘ ਜੀ ਮਹਾਂਪੁਰਸ਼ ਹੋਏ ਨੇ ਮਸਤੂਆਣੇ ਵਾਲੇ। ਪਹਿਲੇ ਮੈਂ ਉਨ੍ਹਾਂ ਤੋਂ ਇੱਕ ਵਾਰੀ ਸੁਣਿਆ ਸੀ– "ਜਪੋ ਖਾਲਸਾ ਜੀ ਸਾਰੇ ਜਾਗਦੀ ਜੋਤ ਨੂੰ"। ਤੁਸੀਂ ਜਾਗਦੀ ਜੋਤ ਦੇ ਉਪਾਸ਼ਕ ਹੋਂ ਖਾਲਸਾ ਜੀ ! ਹੋਰ ਕਿਸੇ ਦੇ ਨਹੀਂ। ਜਾਗਦੀ ਜੋਤ ਦੀ ਗੱਲ ਬਾਤ ਕਰਨੀ ਹੈ।

**ਜੋ ਮਾਗਹਿ ਸੋਈ ਸੋਈ ਪਾਵਹਿ**

ਜੋ ਵੀ ਪਰਮੇਸ਼ਰ ਤੋਂ ਸੱਚੇ ਦਿਲੋਂ ਮੰਗੋਗੇ, ਉਹੀ ਪਾਵੋਂਗੇ। ਜਿੰਨੇ ਦੁਨੀਆਂ ਦੇ ਭਗਤ ਹਨ ਸਭਨੇ ਇੱਕੋ ਚੀਜ ਮੰਗੀ। ਨਰਸੀ ਨੇ ਵੀ ਇੱਕੋ ਹੀ ਚੀਜ ਮੰਗੀ। ਉਹਨੂੰ ਕਹਿੰਦਾ ਕਿ ਤੇਰੇ ਕੋਈ ਭਾਤ ਭਰਨ

ਆਲਾ ਹੀ ਨਹੀਂ। ਉਸਨੇ ਕਿਹਾ ਕਿ ਈਸ਼ਵਰ ਜੋ ਹੈ, ਉਹ ਭਰੇਗਾ। ਉਸੇ ਤਰ੍ਹਾਂ ਪ੍ਰਭੂ ਸਮੇਂ ਤੇ ਆਇਆ ਅਰ ਭਾਤ ਭਰਕੇ ਚਲਾ ਗਿਆ। ਫੇਰ ਨਰਸੀ ਨੂੰ ਲੋਕਾਂ ਨੇ ਮੰਨਿਆ ਕਿ ਇਹ ਤਾਂ ਰੱਬ ਦਾ ਭਗਤ ਹੈ।

**ਸੇਵਿ ਹਰਿ ਕੇ ਚਰਣ ਰਸਾਇਣ॥**

ਜਿਹੜੇ ਹਰੀ ਦੇ ਚਰਨ ਹਨ, ਇਹ ਰਸਾਇਣ ਨੇ । ਇਨ੍ਹਾਂ ਦੀ ਸੇਵਾ ਕਰਨੇ ਤੇ ਤੈਨੂੰ ਸਭ ਕੁੱਛ ਮਿਲ ਜਾਏਗਾ। ਜਿਸਨੇ ਵੀ ਸੇਵਾ ਕੀਤੀ, ਉਸਨੂੰ ਸਭ ਕੁੱਛ ਮਿਲ ਗਿਆ। ਇਹ ਪਹਿਲੇ ਹੀ ਤੁਸੀਂ ਜਾਣਦੇ ਹੋਂ। ਗੁਰੂ ਨਾਨਕ, ਕਿਸੇ ਸੁਸਾਇਟੀ ਦਾ ਬਣਾਇਆ ਹੋਇਆ ਗੁਰੂ ਨਹੀਂ ਸੀ, ਨਾ ਹੀ ਦੁਨੀਆਂ ਨੇ ਗੁਰੂ ਬਣਾਇਆ ਸੀ। ਉਹ ਤਾਂ–

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*** (ਪੰਨਾ ੧੪੦੮)

ਉਸ ਜੋਤ ਨੇ ਆਪਣਾ ਨਾਮ '**ਨਾਨਕੁ**' ਕਹਾਇਆ।

***ਨਾਨਕ ਅੰਗਦ ਕੋ ਬਪੁ ਧਰਾ॥***
***ਧਰਮ ਪ੍ਰਚੁਰ ਇਹ ਜਗੁ ਮੋ ਕਰਾ॥*** (ਦਸਮ ਗ੍ਰੰਥ)

ਗੁਰੂ ਸਾਹਿਬ ਦੀ, ਬਾਬੇ ਲਹਿਣੇ ਨੇ ਪੂਰਨ ਸ਼ਰਧਾ ਕਰਕੇ ਸੇਵਾ ਕੀਤੀ, ਉਹ ਅੰਗਦ ਦੇ ਰੂਪ ਵਿੱਚ ਆ ਗਏ –

***ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥***

(ਪੰਨਾ ੯੬੬)

ਪਰਮੇਸ਼ਰ ਫੇਰ ਦੂਸਰੇ ਘਟ ਵਿੱਚ, ਜੋਤ ਸਰੂਪ ਪ੍ਰਗਟ ਹੋ ਗਿਆ, ਪਰ ਜੋਤ ਤੇ ਜੁਗਤੀ ਉਹੀ ਹੈ, ਉਹ ਧੁਰ ਤੱਕ ਜਾਏਗੀ।

**ਜਨਮ ਮਰਣ ਦੁਹਹੂ ਤੇ ਛੂਟਹਿ**

ਜਨਮ ਮਰਨ ਦੁਹਾਂ ਤੋਂ ਛੁੱਟ ਜਾਏਗਾ। ਜੇ ਤੁਸੀਂ ਅੱਛੀ ਤਰ੍ਹਾਂ ਵਿਚਾਰੋਂਗੇ, ਤਾਂ ਜਨਮ ਮਰਨ ਤੁਹਾਡਾ ਧਰਮ ਨਹੀਂ ਹੈ। ਚੇਤਨ, ਅੱਜ ਤੱਕ ਨਾ ਜਨਮਿਆ ਨਾ ਮਰਿਆ। ਜੈਸੇ ਸਫੁਟਕ ਮਣੀ ਪਈ ਹੋਵੇ, ਉਹਦੇ ਕੋਲ ਲਾਲ ਰੰਗ ਦਾ ਫੁੱਲ ਰੱਖ ਦਿਉ ਤਾਂ ਉਹ ਲਾਲ ਹੋ ਜਾਂਦੀ ਹੈ। ਪਰ ਉਹ ਮਣੀ ਦਾ ਧਰਮ ਤਾਂ ਨਹੀਂ ਬਦਲਿਆ। ਉਹ ਜਿਹੜੇ

ਤੁਹਾਡੇ ਅੰਦਰ ਦੁੱਖ-ਸੁੱਖ, ਜਨਮ-ਮਰਨ, ਭੈ ਆਦਿ ਨੇ, ਇਹ ਸਾਰੇ ਚੇਤਨ ਦੇ ਧਰਮ ਨਹੀਂ ਹਨ। ਦੁੱਖ-ਸੁੱਖ, ਜਨਮ-ਮਰਨ ਇਹ ਅੰਤਹਕਰਣ ਦੇ ਧਰਮ ਹਨ । ਇਹ ਤੁਹਾਨੂੰ ਆਪਣੇ ਆਪ ਪਰਤੀਤ ਹੋਏਗਾ। ਜੋਤ ਨ ਕਦੇ ਜੰਮਦੀ ਹੈ, ਨਾ ਮਰਦੀ ਹੈ ।

***ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ॥*** (ਦਸਮ ਪਾਤਸ਼ਾਹ)

ਜੋਤ ਇੱਕ ਹੈ, ਵਿਆਪਕ ਹੈ, ਦੋ ਜੋਤਾਂ ਕਦੇ ਨਹੀਂ ਹੋਈਆਂ -

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***

(ਪੰਨਾ ੭੪੯)

ਜਿਹੜੇ ਪੂਰਨ ਤੱਤਵੇਤਾ ਪੁਰਸ਼ ਹੁੰਦੇ ਹਨ, ਉਹ ਜਨਮ ਮਰਨ ਵਿੱਚ ਨਹੀਂ ਆਉਂਦੇ। ਉਹ ਰੱਬ ਦੇ ਭੇਜੇ ਆਉਂਦੇ ਹਨ। ਕਦੇ-ਕਦੇ ਰੱਬ ਆਪ ਵੀ ਆਉਂਦਾ ਹੈ। ਪਰ ਆਪ ਕਿਉਂ ਆਉਂਦਾ ਹੈ? ਉਸਦੇ ਇਤਨੇ ਅਹਿਲਕਾਰ ਵੀ ਤਾਂ ਹਨ, ਉਨ੍ਹਾਂ ਨੂੰ ਕਿਉਂ ਨਹੀਂ ਭੇਜਦਾ? ਇਹ ਸ਼ੰਕਾ ਕੀਤੀ ਇੱਕ ਰਾਜੇ ਨੇ। ਸੰਤ ਕਹਿੰਦੇ  ਉੱਤਰ ਦੇਈਏ ਸ਼ਬਦ ਦੁਆਰਾ ਕਿ ਕਰਕੇ ਦਿਖਾਈਏ? ਅਖੇ ਕਰਕੇ ਦਿਖਾਓ। ਰਾਜਾ ਜਿਹੜਾ ਪੁੱਛ ਰਿਹਾ ਸੀ, ਉਹ ਇੱਕ ਸੰਤਾਂ ਦਾ ਸ਼ਿਸ਼ ਸੀ। ਉਸਨੂੰ, ਪਰਮੇਸ਼ਰ ਨੇ ਇੱਕ ਬੱਚਾ ਦਿੱਤਾ ਸੀ ਪਰ ਉਹਨੂੰ ਇਹ ਇੱਕ ਸ਼ੱਕ ਪੈ ਗਿਆ ਸੀ ਬਈ ਰੱਬ ਕਦੇ ਆਪ ਨਹੀਂ ਆਉਂਦਾ ਹੁੰਦਾ। ਓਸ ਰਾਜੇ ਨੂੰ ਉਥੇ ਰੱਖ ਲਿਆ। ਤਲਾਬ ਪੁਟਾਇਆ, ਸਭ ਕੁੱਛ ਹੋਇਆ। ਰਾਜਾ ਸ਼ਾਮ ਨੂੰ ਜਾਕੇ ਉਥੇ ਬਹਿੰਦਾ ਹੁੰਦਾ। ਇਹ ਸ਼ੰਕਾ ਰਾਜਾ ਹੀ ਜਿਆਦਾ ਕਰਦਾ ਸੀ, ਉਸਨੂੰ ਦਿਖਾਉਣ ਲਈ ਸਭ ਕੁੱਛ, ਸੰਤਾਂ ਨੇ ਕੀਤਾ। ਇੱਕ ਬੱਚਾ ਬਣਾਇਆ, ਰਾਜੇ ਦੇ ਬੱਚੇ ਵਰਗਾ। ਸੰਤ, ਬੱਚੇ ਨੂੰ ਲੈ ਕੇ ਤਲਾਬ ਦੇ ਕੰਢੇ ਬਹਿ ਗਏ। ਜਦ ਰਾਜੇ ਨੇ ਉੱਧਰ ਦੇਖਿਆ, ਤਾਂ ਸੰਤਾਂ ਨੇ ਬੱਚੇ ਨੂੰ ਤਲਾਬ ਵਿੱਚ ਸੁੱਟ ਦਿੱਤਾ। ਰਾਜੇ ਨੇ ਉਸੇ ਵੇਲੇ ਛਾਲ ਮਾਰੀ ਤਲਾਅ ਵਿੱਚ, ਪਰ ਉਹ, ਉਹਦਾ ਬੱਚਾ ਤਾਂ ਨਹੀਂ ਸੀ, ਬਣਾਉਟੀ ਸੀ, ਪਰ ਸ਼ਕਲ ਉਸੇ ਤਰ੍ਹਾਂ ਦੀ ਸੀ। ਸੰਤਾਂ ਨੇ ਰਾਜੇ ਨੂੰ ਪੁੱਛਿਆ ਕਿ ਕਿਉਂ ਛਾਲ ਮਾਰੀ? ਤੇਰੇ ਕੋਲ ਇਤਨੇ ਅਹਿਲਕਾਰ ਬੈਠੇ ਸਨ, ਉਨ੍ਹਾਂ ਨੂੰ ਹੁਕਮ ਕਰ ਦਿੰਦਾ। ਤਾਂ ਉਹ ਰਾਜਾ ਕਹਿੰਦਾ ਕਿ ਮੈਨੂੰ ਵਕਤ ਹੀ ਨਹੀਂ

ਮਿਲਿਆ। ਕਹਿੰਦੇ-ਪਰਮੇਸ਼ਰ ਨੂੰ ਭਗਤ ਇਹੋ ਜਿਹੇ ਪਿਆਰੇ ਹੁੰਦੇ ਨੇ, ਉਨ੍ਹਾਂ ਦੀ ਰੱਖਿਆ ਕਰਨ ਵਾਸਤੇ ਕਦੇ-ਕਦੇ ਉਹ ਆਪ ਵੀ ਆਉਂਦਾ ਹੈ।

**ਭਵਜਲੁ ਜਗਤੁ ਤਰਾਇਣ॥**

ਕਹਿੰਦੇ - ਇਹ ਜਿਹੜਾ ਭਵਜਲ ਹੈ ਸੰਸਾਰ ਜਗਤ, ਇਹਦੇ ਤੋਂ ਤੂੰ ਤਰ ਜਾਏਂਗਾ। ਜਿਸ ਦਿਨ ਤੈਨੂੰ ਇਹ ਗਿਆਨ ਮਿਲ ਗਿਆ, ਰਹੱਸਕ ਗਿਆਨ ਮਿਲ ਗਿਆ। ਆਹ, ਤੁਸੀਂ ਦੇਖਦੇ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਸਾਰਾ ਅਲਹਾਮ ਹੈ। ਅਲਹਾਮ ਕਿਹੜਾ ਹੁੰਦਾ ਹੈ? ਜਿਹੜਾ ਪਰਮੇਸ਼ਰ ਦਾ ਗਿਆਨ ਹੋਵੇ। ਕਈ ਕਹਿੰਦੇ, ਜੀ ਮੱਥਾ ਕਿਉਂ ਟੇਕਦੇ ਹੋਂ ਕਾਗਜਾਂ ਨੂੰ? ਇਨ੍ਹਾਂ ਪਾਗਲਾਂ ਨੂੰ ਇਹ ਨਹੀਂ ਪਤਾ ਕਿ ਜੇ ਕਾਗਜਾਂ ਨੂੰ ਹੀ ਮੱਥਾ ਟੇਕਣਾ ਸੀ ਤਾਂ ਪਟਵਾਰੀ ਦੇ ਕਾਗਜਾਂ ਨੂੰ ਨਾ ਟੇਕਦੇ? ਇਹ ਤਾਂ ਬੇਵਕੂਫੀ ਹੈ, ਇਹ ਤਾਂ ਗਿਆਨ ਨੂੰ ਮੱਥਾ ਟੇਕਿਆ ਜਾਂਦਾ ਹੈ, ਗਿਆਨ ਦੀ ਹੀ ਪੂਜਾ ਹੁੰਦੀ ਹੈ ਸੰਸਾਰ ਵਿੱਚ। ਇਹ ਜਿਹੜੇ ਲੋਕ ਸੰਸਾ ਕਰਦੇ ਹਨ, ਉਹਨਾਂ ਨੂੰ ਸ਼ੱਕ ਪੈ ਜਾਂਦਾ ਹੈ ਕਿ ਇਹ ਕਾਗਜ ਵੀ ਖੌਰੇ ਗਿਆਨ ਹੀ ਹੈਗਾ। ਵਾਸਤਵ ਮੇਂ ਪਰਮੇਸ਼ਰ ਤੋਂ ਬਿਨਾਂ, ਹੋਰ ਕੋਈ ਗਿਆਨ ਨਹੀਂ ਹੈ। ਗਿਆਨ ਇੱਕ ਹੈ, ਇਸ ਲਈ ਏਕਾ ਲਿਖਿਆ ਹੈ। ਸਤ, ਚਿਤ, ਅਨੰਦ ਇੱਕੋ ਹੀ ਹੈਗਾ, ਤੁਸੀਂ ਜਾਣਦੇ ਹੋਂ-

***ਖੋਜਤ ਖੋਜਤ ਤਤੁ ਬੀਚਾਰਿਓ***

ਕਹਿੰਦੇ-ਦੁਨੀਆਂ ਸਾਰੀ ਖੋਜੀ, ਮਨ ਖੋਜਿਆ, ਬੁੱਧੀ ਖੋਜੀ, ਮਹਾਂਪੁਰਸ਼ਾਂ ਕੋਲ ਜਾ ਕੇ ਖੋਜ ਕੀਤੀ, ਪਰ ਇੱਕ ਚੀਜ ਨਿਕਲੀ- '**ਤਤੁ**'। ਅਸਲੀ ਚੀਜ ਇੱਕ ਨਿਕਲੀ। ਇਹ ਅਸਲੀ ਚੀਜ ਏਕਾ, ਵਿਆਪਕ ਹੈ, ਸਾਰਿਆਂ ਦੇ ਅੰਦਰ ਹੈ, ਸਭ ਵਿੱਚ ਇੱਕ ਹੀ ਹੈ। ਮੈਂ ਜਦ ਰਾਤ ਨੂੰ ਖੜ੍ਹਿਆ ਕਰਾਂ ਤਾਂ ਇੱਕ ਕੁੱਤੀ ਮੇਰੇ ਕੋਲ ਆ ਜਾਏ। ਮੈਂ ਕਿਹਾ ਕਿ ਲਿਆ ਭਾਈ! ਇਸ ਨੂੰ ਰੋਟੀ ਪਾ, ਇਹ ਤਾਂ ਭੁੱਖੀ ਹੈ। ਇਹ ਗਿਆਨ ਸਭ ਵਿੱਚ ਹੈ ਪਰ ਸ਼ੁੱਧ ਗਿਆਨ ਪਰਮੇਸ਼ਰ ਦੀ ਕਿਰਪਾ ਤੇ ਆਉਂਦਾ ਹੈ। ਨੌਂਵੇਂ ਪਾਤਸ਼ਾਹ ਕਹਿੰਦੇ ਹਨ ਕਿ ਜਦ ਇਸਨੂੰ ਗਿਆਨ

ਪਰਾਪਤ ਹੋ ਜਾਏ ਤਾਂ ਹਿਰਦੇ ਵਿੱਚੋਂ ਹੀ ਇਸਨੂੰ, ਨਿਰੰਜਨ ਪ੍ਰਾਪਤ ਹੋ ਜਾਏਗਾ।

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*

ਬੱਸ ਗਿਆਨ ਤਾਂ ਐਥੇ ਪੂਰਾ ਹੋ ਗਿਆ ਪਰ –

*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥*

(ਪੰਨਾ ੬੮੪)

ਜਿੰਨਾਂ ਚਿਰ ਤੁਸੀਂ ਆਪਣੇ ਆਪ ਨੂੰ ਨਹੀਂ ਖੋਜਦੇ, ਤੱਤ ਨੂੰ ਨਹੀਂ ਜਾਣ ਲੈਂਦੇ, ਓਨਾ ਚਿਰ ਭਰਮ ਨਹੀਂ ਮਿਟੇਗਾ। ਫੇਰ ਤੁਹਾਡਾ ਭਰਮ ਨਵਿਰਤ ਹੋ ਜਾਏਗਾ। ਫੇਰ ਤੁਸੀਂ ਗਿਆਨੀ ਹੋ ਜਾਉਂਗੇ। ਜੋ ਤੁਹਾਡਾ ਅਨੁਭਵ ਹੈ, ਉਹ ਤੁਹਾਨੂੰ ਹੀ ਪਤਾ ਹੈ, ਹੋਰ ਕਿਸੇ ਨੂੰ ਨਹੀਂ ਪਤਾ। ਇਸ ਕਰਕੇ ਭਾਈ! ਉਹ ਅਸੀਂ ਤੱਤ ਵਿਚਾਰਿਆ।

**ਦਾਸ ਗੋਵਿੰਦ ਪਰਾਇਣ॥**

ਇੱਕੋ ਹੀ ਗੱਲ ਹੈ ਕਿ ਦਾਸ, ਜਗਿਆਸੂ ਪ੍ਰਭੂ ਦੇ ਪਰਾਇਣ ਹੋ ਜਾਣ। ਕੈਸੇ ਹੋਏਗਾ ਪਰਾਇਣ? ਤੁਹਾਡੇ ਹਿਰਦੇ ਵਿੱਚ ਕੋਈ ਹੋਰ ਕਾਮਨਾ, ਵਾਸ਼ਨਾ ਨਾ ਰਹੇ। ਸੰਕਲਪ ਵੀ ਨਾ ਰਹੇ ਤਾਂ ਮਨ ਪਰਮੇਸ਼ਰ ਨਾਲ ਜੁੜ ਜਾਏਗਾ। ਦਾਸ ਨੂੰ ਚਾਹੀਦਾ ਹੈ ਕਿ ਪ੍ਰਭੂ ਦੀ ਸ਼ਰਨ ਵਿੱਚ ਪੈ ਜਾਏ, ਤੇ ਜੋ ਪ੍ਰਭੂ ਕਰੇ, ਉਸਨੂੰ ਭਲਾ ਕਰਕੇ ਮੰਨੇ।

**ਅਬਿਨਾਸੀ ਖੇਮ ਚਾਹਹਿ ਜੇ ਨਾਨਕ**

ਜੇ ਤੂੰ ਨਾਸ ਤੋਂ ਰਹਿਤ ਸੁੱਖ ਚਾਹੁੰਦਾ ਹੈਂ ਤਾਂ ਗੁਰੂ ਅਰਜਨ ਦੇਵ ਜੀ ਕਹਿੰਦੇ –

**ਸਦਾ ਸਿਮਰਿ ਨਾਰਾਇਣ॥**

ਪਰਮੇਸ਼ਰ ਦਾ ਸਿਮਰਨ ਕਦੇ ਨਾ ਭੁੱਲੀਂ। ਕਬੀਰ ਸਾਹਿਬ ਨੇ ਆਖਿਆ

ਕਿ ਮੈਂ ਬਉਰਾ ਨਹੀਂ, ਬਉਰਾ ਤਾਂ ਉਹ ਹੈ ਜੋ ਆਪ ਨੂੰ ਨਹੀਂ ਪਛਾਣਦਾ।

***ਸੋ ਬਉਰਾ ਜੋ ਆਪੁ ਨ ਪਛਾਨੈ॥ ਆਪੁ ਪਛਾਨੈ ਤ ਏਕੈ ਜਾਨੈ॥***

(ਪੰਨਾ ੮੫੫)

ਕਹਿੰਦੇ ਕਿ ਜਦ ਉਸਨੂੰ ਪਛਾਣ ਆ ਗਈ ਤਾਂ ਉਹ ਇੱਕੋ ਪਰਮੇਸ਼ਰ ਨੂੰ ਜਾਣੇਗਾ। ਇਹ ਪਛਾਣ ਕੀ ਹੈ? ਪਛਾਣ ਇਹ ਹੈ ਕਿ ਉਹ ਇਕੋ ਪਰਮੇਸ਼ਰ ਨੂੰ ਹੀ ਜਾਣੇਗਾ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***(ਪੰਨਾ ੧੪੨੭)

ਸਾਰਿਆਂ ਦੇ ਹਿਰਦੇ ਵਿੱਚ ਉਸਨੂੰ ਇੱਕ ਪਰਮੇਸ਼ਰ ਹੀ ਦਿਸੇਗਾ, ਦਵੈਤ ਕੱਟੀ ਜਾਏਗੀ ਤੇ ਨਾਲ ਹੀ ਜਨਮ ਮਰਨ ਕੱਟਿਆ ਜਾਏਗਾ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥



---

**ਜੈਤਸਰੀ ਮਹਲਾ ੫ ॥**

**ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥**

**ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥ ੧ ॥ ਰਹਾਉ ॥**

**ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥**

**ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥ ੧ ॥**

**ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ~ਰੀ ਓਰਿ ॥**

**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥ ੨ ॥**

(ਪੰਨਾ ੭੦੧)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰ! ਸਤਿਨਾਮ ਸ੍ਰੀ ਵਾਹਿਗੁਰੂ!! ਸਤਿਨਾਮ ਸ੍ਰੀ ਵਾਹਿਗੁਰੂ!!!

ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਇੱਕ ਤਰੀਕਾ ਦੱਸਿਆ ਕਿ ਤੁਸੀਂ ਪਰਮੇਸ਼ਰ ਨੂੰ ਇਸ ਤਰੀਕੇ ਨਾਲ ਪਾਉ । ਬਾਤ ਇਹ ਹੈ –

***ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥***

***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥***

(ਪੰਨਾ ੯੬੪)

ਦੁਨੀਆਂ ਵਿੱਚ ਪਰਮੇਸ਼ਰ ਦੇ ਦੋ ਸਰੂਪ ਹਨ, ਇੱਕ ਨਿਰਗੁਣ ਤੇ ਇੱਕ ਸਰਗੁਣ।

***ਨਿਰਗੁਨੁ ਆਪਿ ਸਰਗੁਨੁ ਭੀ ਓਹੀ॥***

***ਕਲਾ ਧਾਰਿ ਜਿਨਿ ਸਗਲੀ ਮੋਹੀ॥*** (ਪੰਨਾ ੨੮੭)

ਜਦ ਦੁਨੀਆਂ ਵਿੱਚ ਪਾਪ ਵਧ ਜਾਣ ਜਾਂ ਕੋਈ ਵਿਸ਼ੇਸ਼ ਕੰਮ ਹੋਵੇ ਤਾਂ ਉਹੀ ਨਿਰੰਕਾਰ ਉਦੋਂ ਸਰਗੁਣ ਰੂਪ ਹੋਕੇ, ਦੁਨੀਆਂ ਵਿੱਚ ਸ਼ਾਂਤੀ ਵਰਤਾਉਂਦਾ ਹੈ। ਗੁਰੂ ਸਾਹਿਬ ਨੇ ਇੱਕ ਬੇਨਤੀ ਦੱਸੀ ਹੈ –

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥* (ਪੰਨਾ ੨੯੩)

ਮੈਨੂੰ, ਪ੍ਰਭੂ ਦੀ ਕਿਰਪਾ ਨਾਲ ਸੰਤ ਮਿਲਿਆ।

*ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥*

(ਪੰਨਾ ੨੯੩)

ਉਹ ਪਰਮੇਸ਼ਰ ਦਾ ਭੇਜਿਆ ਹੋਇਆ ਸੰਤ, ਮੈਨੂੰ ਗੁਰੂ ਰਾਮ ਦਾਸ ਜੀ ਦੇ ਰੂਪ ਵਿੱਚ ਮਿਲਿਆ, ਜਿਨ੍ਹਾਂ ਨੇ ਕਿਰਪਾ ਕਰਕੇ, ਮੈਨੂੰ ਇਹ ਉਪਦੇਸ਼ ਦਿੱਤਾ –

*ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧਸੰਗਤਿ ਮੋਹਿ ਪਾਈ ॥*
*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥*

(ਪੰਨਾ ੧੨੯੯)

ਉਸ ਸੰਤ ਨੇ ਮੈਨੂੰ, ਮੇਰੇ ਅੰਦਰ ਪ੍ਰਭੂ ਦਾ ਸਾਖਸ਼ਾਤ ਕਰਵਾ ਦਿੱਤਾ। ਸਾਰੇ ਸੰਸਾਰ ਵਿੱਚ ਵਿਆਪਕ ਪ੍ਰਭੂ, ਸਭ ਦੇ ਹਿਰਦੇ ਵਿੱਚ ਦਿਖਾ ਦਿੱਤਾ –

*ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨਾ ਜਾਲਾ ॥*
*ਅਗਮ ਅਗੋਚਰੁ ਰੂਪੁ ਨ ਰੇਖਿਆ ॥*
*ਖੋਜਤ ਖੋਜਤ ਘਟਿ ਘਟਿ ਦੇਖਿਆ ॥* (ਪੰਨਾ ੮੩੮)
*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥*

(ਪੰਨਾ ੧੪੨੭)

ਗੁਰੂ ਨੇ ਕਿਰਪਾ ਕੀਤੀ, ਸਾਰਿਆਂ ਦੇ ਹਿਰਦੇ ਵਿੱਚ ਪ੍ਰਭੂ ਦਾ ਸਾਖਸ਼ਾਤ ਕਰਵਾ ਦਿੱਤਾ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ– ਕਿ ਮੇਰੇ ਉਤੇ ਗੁਰੂ ਰਾਮਦਾਸ ਜੀ ਨੇ ਕਿਰਪਾ ਕੀਤੀ ਤੇ ਇੱਥੇ ਪਹੁੰਚਾ

ਦਿੱਤਾ।ਉਹ ਨਿਰੰਕਾਰ, ਸਰਗੁਣ ਹੋਕੇ ਮਿਲਿਆ।ਇਸੇ ਬਾਬਤ ਪੰਚਮ ਪਾਤਸ਼ਾਹ ਕਹਿੰਦੇ ਹਨ ਕਿ ਇਸ ਤਰ੍ਹਾਂ ਪ੍ਰਭੂ ਅੱਗੇ ਬੇਨਤੀ ਕਰਿਆ ਕਰੋ।

**ਜੈਤਸਰੀ ਮਹਲਾ ੫॥**

ਜੈਤਸਰੀ ਰਾਗ ਵਿੱਚ ਗੁਰੂ ਅਰਜਨ ਦੇਵ ਜੀ ਕਹਿੰਦੇ ਨੇ-

**ਕੋਈ ਜਨੁ ਹਰਿ ਸਿਉ ਦੇਵੈ ਜੋਰਿ॥**

ਕੋਈ ਰੱਬ ਦਾ ਪਿਆਰਾ, ਕੋਈ ਭਗਤ, ਪਰਮੇਸ਼ਰ ਦਾ ਪਿਆਰਾ, ਮੈਨੂੰ ਹਰੀ ਦੇ ਨਾਲ ਜੋੜ ਦੇਵੇ। ਮੈਂ ਇੱਕੋ ਹੀ ਬੇਨਤੀ ਕਰਦਾ ਹਾਂ ਕਿ ਮੈਨੂੰ ਕੋਈ ਅਜਿਹਾ ਪਰਮੇਸ਼ਰ ਦਾ ਪਿਆਰਾ, ਜੋ ਰੱਬ ਦੇ ਨਾਲ ਮਿਲਿਆ ਹੋਵੇ ਤੇ ਜੋ ਮੇਰੇ ਮਨ ਨੂੰ, ਮੇਰੇ ਖਿਆਲਾਂ ਨੂੰ ਪਰਮੇਸ਼ਰ ਨਾਲ ਜੋੜ ਦੇਵੇ।

***ਏਕ ਚਿੱਤ ਜਿਹ ਇਕ ਛਿਨ ਧਿਆਇਓ॥***
***ਕਾਲ ਫਾਸ ਕੇ ਬੀਚ ਨ ਆਇਓ॥*** (ਅਕਾਲ ਉਸਤਤਿ-੧੦)

ਇੱਕ ਛਿੰਨ ਲਈ ਵੀ ਜਿਹੜਾ ਮੇਰੇ ਮਨ ਨੂੰ ਪਰਮੇਸ਼ਰ ਨਾਲ ਜੋੜ ਦੇਵੇ, ਤਾਂ ਮੈਂ ਕਾਲ ਫਾਸ ਤੋਂ ਬਚ ਜਾਵਾਂ। ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ-

**ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ॥**

ਮੈਂ ਉਨ੍ਹਾਂ ਦੇ ਚਰਨ ਫੜ ਲਊਂਗਾ, ਚਰਨਾਂ ਤੇ ਆਪਣਾ ਮੱਥਾ ਰੱਖ ਦੇਊਂਗਾ। ਮੈਂ ਆਪਣੀ ਰਸਨਾ ਤੋਂ ਬੜੇ ਸ਼ੁੱਭ ਬਚਨਾਂ ਨਾਲ ਉਨ੍ਹਾਂ ਦੀ ਉਸਤਤੀ ਕਰੂੰਗਾ।ਆਪਣੇ ਪ੍ਰਾਣ ਵੀ ਉਸਨੂੰ ਅਰਪਣ ਕਰ ਦੇਊਂਗਾ, ਜਿਹੜਾ ਮੈਨੂੰ ਰੱਬ ਨਾਲ ਮਿਲਾ ਦੇਵੇ। ਜਿਵੇਂ ਬਾਬਾ ਬੁੱਢਾ ਜੀ ਛੋਟੀ ਉਮਰ ਵਿੱਚ ਹੀ, ਮੱਖਣ ਲੈਕੇ ਗੁਰੂ ਨਾਨਕ ਦੇ ਪਾਸ ਗਏ । ਜਾਕੇ ਨਮਸ਼ਕਾਰ ਕੀਤੀ ਤੇ ਕਿਹਾ ਕਿ ਹੇ ਪਰੀਪੂਰਨ ਸ੍ਰੀ ਗੁਰੂ ਨਾਨਕ ਸਾਹਿਬ! ਮੈਂ ਸੁਣਿਆ ਹੈ ਤੁਸੀਂ ਸੰਤ ਹੋਂ, ਤੁਸੀਂ ਮੇਰਾ ਪਾਰ ਉਤਾਰਾ ਕਰ ਦਿਉ। ਗੁਰੂ ਜੀ ਨੇ ਕਿਹਾ ਕਿ ਤੂੰ ਤਾਂ ਅਜੇ ਬੱਚਾ ਹੈਂ, ਤੈਂ ਤਾਂ ਅਜੇ ਦੁਨੀਆਂ ਵੀ ਨਹੀਂ ਦੇਖੀ। ਬੱਚੇ ਨੇ ਕਿਹਾ ਕਿ ਅੱਜ ਮੈਂ ਇੱਕ ਗੱਲ ਦੇਖੀ ਹੈ ਲੱਕੜੀਆਂ ਮਚਾਉਂਦੇ ਹੋਏ। ਛੋਟੀਆਂ ਲੱਕੜਾਂ ਚੁੱਲ੍ਹੇ ਵਿੱਚ

ਪਹਿਲਾਂ ਮੱਚ ਗਈਆਂ। ਤਾਂ ਮੇਰੇ ਦਿਲ ਵਿੱਚ ਆਈ ਕਿ ਇਸ ਸਰੀਰ ਦਾ ਕੋਈ ਪਤਾ ਨਹੀਂ ਕਿ ਕਦੋਂ ਇਸਨੇ ਚਲੇ ਜਾਣਾ ਹੈ। ਇਸ ਲਈ, ਮੈਂ ਤੁਹਾਡੀ ਸ਼ਰਨ ਵਿੱਚ ਆਇਆ ਹਾਂ। ਇਹ ਸੁਣਕੇ, ਗੁਰੂ ਜੀ ਨੇ ਕਿਹਾ ਕਿ ਬਾਤਾਂ ਤਾਂ ਤੂੰ ਬੁੱਢਿਆਂ ਵਾਲੀਆਂ ਕਰਦਾ ਹੈਂ। ਉਸੇ ਵੇਲੇ ਬੱਚੇ ਦਾ ਸਰੂਪ ਵੀ ਬੁੱਢਿਆਂ ਵਰਗਾ ਹੋ ਗਿਆ, ਇਹ ਇਤਿਹਾਸਕਾਰ ਲਿਖਦੇ ਹਨ। ਉਹ ਬਖਸ਼ਿਆ ਗਿਆ ਤੇ ਉਸਨੇ ਹੀ ਛੇਵੀਂ ਪਾਤਸ਼ਾਹੀ ਤੱਕ ਤਿਲਕ ਦਿੱਤਾ। ਗੁਰੂ ਘਰ ਦੇ ਘੋੜਿਆਂ ਲਈ ਘਾਹ ਖੋਤਿਆ, ਲੰਗਰ ਦੀ ਸੇਵਾ ਕੀਤੀ, ਆਪਣਾ ਤਨ ਮਨ ਸਾਰਾ ਗੁਰੂ ਨੂੰ ਦੇ ਦਿੱਤਾ।

ਤੇ ਜੇ ਕੋਈ ਮੈਨੂੰ ਪ੍ਰਭੂ ਨਾਲ ਜੋੜ ਦੇਵੇ, ਤਾਂ ਮੈਂ ਉਸਨੂੰ ਆਪਣਾ ਤਨ, ਮਨ, ਧਨ ਤੇ ਪ੍ਰਾਣ ਸਭ ਅਰਪਣ ਕਰ ਦੇਵਾਂ, ਬਾਕੀ ਕੁੱਛ ਨਹੀਂ ਰੱਖਾਂਗਾ।

**ਮਨੁ ਤਨੁ ਨਿਰਮਲ ਕਰਤ ਕਿਆਰੋ**

ਕਹਿੰਦੇ–ਭਾਈ! ਪਹਿਲਾਂ ਤੂੰ ਮਨ ਤੇ ਤਨ ਨੂੰ ਨਿਰਮਲ ਕਰ ਲੈ।

***ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥***

(ਪੰਨਾ ੬੮੬)

ਇੱਕ, ਇਸ ਸਰੀਰ ਵਿੱਚ ਮਨ ਹੈ, ਤੁਹਾਨੂੰ ਸਾਰਿਆਂ ਨੂੰ ਪਤਾ ਹੈ। '**ਮਨ**' ਨਾਮ ਖਿਆਲ ਦਾ ਹੈ, ਜਿਹੜਾ ਨਾਨਾ ਪ੍ਰਕਾਰ ਦੇ ਖਿਆਲ ਕਰਦਾ ਹੈ, ਉਹ ਖਿਆਲ ਕੋਈ ਸਰੀਰ ਤਾਂ ਨਹੀਂ ਹੁੰਦਾ। ਜਿੱਧਰ ਦਾ ਖਿਆਲ ਹੁੰਦਾ ਹੈ, ਸਰੀਰ ਉੱਧਰ ਹੀ ਉੱਠਕੇ ਤੁਰ ਪੈਂਦਾ ਹੈ। ਪਰ ਖਿਆਲ ਦੇ ਵਿੱਚ ਸੱਚ ਹੈ, ਖਿਆਲ ਝੂਠਾ ਹੈ, ਇਹ ਪ੍ਰਕਿਰਤੀ ਦਾ ਕਾਰਜ ਹੈ। ਖਿਆਲ ਨੂੰ ਉਠਾਉਣ ਵਾਲਾ, ਕਰਮਾਂ ਦੇ ਅਨੁਸਾਰ, ਵਾਸ਼ਨਾਂ ਦੇ ਅਨੁਸਾਰ, ਮਨ ਨੂੰ ਚਲਾਉਂਦਾ ਹੈ। ਉਹ ਦ੍ਰਸ਼ਟਾ, ਸਾਖਸ਼ੀ, ਚੇਤਨ, ਪਰਮੇਸ਼ਰ, ਦਾਨਾ–ਬੀਨਾ ਤੁਹਾਡੇ ਅੰਦਰ ਬੈਠਾ ਹੈ। ਜੇ ਤੁਹਾਡਾ ਮਨ, ਉਸ ਨਾਲ ਮਿਲ ਗਿਆ ਤਾਂ ਤੁਸੀਂ ਉਸ ਸੱਚ ਨੂੰ ਪ੍ਰਾਪਤ ਕਰ ਲਵੋਂਗੇ। ਮਨ ਨੂੰ ਤੁਸੀਂ ਹਰ ਵਕਤ ਦੇਖ ਰਹੇ ਹੋਂ, ਕਿ ਉਹ ਕੀ ਕਰ

ਰਿਹਾ ਹੈ। ਕੋਈ ਐਸਾ ਕੰਮ ਨਹੀਂ ਜਿਹੜਾ ਤੁਸੀਂ ਦ੍ਰਸ਼ਟਾ ਪਾਸੋਂ ਛੁਪਾ ਕੇ ਕਰ ਸਕੋਂ। ਤੁਸੀਂ ਖੁਦ ਦ੍ਰਸ਼ਟਾ ਹੋਂ, ਆਤਮਾ ਹੋਂ, ਸਾਖਸ਼ੀ ਹੋਂ। ਲੇਖਾ ਜੋ ਤੁਹਾਡਾ ਲਿਖਿਆ ਜਾਣਾ ਹੈ, ਉਹ ਮਨ ਦੇ ਭਾਵ ਅਨੁਸਾਰ ਲਿਖਿਆ ਜਾਣਾ ਹੈ। ਤੁਸੀਂ ਚਾਹੇ ਕਿਤਨਾ ਹੀ ਓਹਲਾ ਕਰ ਲਿਓ, ਕਿਤਨਾ ਹੀ ਘੱਟਾ ਪਾ ਲਿਓ ਦੁਨੀਆਂ ਦੀਆਂ ਅੱਖਾਂ ਵਿੱਚ, ਪਰ ਪੈਣਾ ਤਾਂ ਉਹ ਆਕੇ ਤੁਹਾਡੇ ਉੱਤੇ ਹੀ ਹੈ, ਉਹ ਸਾਰਾ ਤੁਹਾਨੂੰ ਹੀ ਭੋਗਣਾ ਪਏਗਾ। ਇਹ ਗੁਰੂ ਸਾਹਿਬ ਦਾ ਹੁਕਮ ਹੈ –

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥*** (ਪੰਨਾ ੧੩੪)

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥*** (ਪੰਨਾ ੧੫੭)

ਐਂ ਤਾਂ ਸਾਰੇ ਹੀ ਲੋਕ ਅੱਛਾ ਬਣਨਾ ਚਾਹੁੰਦੇ ਨੇ ਪਰ ਨਿੱਬੜਨਾ ਤਾਂ ਕਰਮਾਂ ਉੱਤੇ ਹੈ। ਕਰਮਾਂ ਦਾ ਨਿਅੰਤਾ ਤਾਂ ਈਸ਼ਵਰ ਹੈ, ਕੋਈ ਆਦਮੀ ਤਾਂ ਨਹੀਂ ਹੈ? ਉਸ ਅੱਗੇ ਪੈਸੇ ਜਾਂ ਸਿਫਾਰਸ਼ ਨਹੀਂ ਚੱਲੇਗੀ। ਇਸਦੇ ਵਿੱਚ ਤੁਸੀਂ ਕੁੱਛ ਨਹੀਂ ਕਰ ਸਕਦੇ। ਜਦ ਵੀ ਤੁਸੀਂ ਮਾੜਾ ਜਾਂ ਚੰਗਾ ਖਿਆਲ ਕੀਤਾ, ਉਹ ਟਾਈਪ ਹੋ ਜਾਣਾ ਹੈ। ਫੇਰ ਚਾਹੇ ਸਾਰਾ ਜੋਰ ਲਾ ਲਿਓ ਬੇਨਤੀਆਂ ਕਰ ਲਿਓ, ਈਸ਼ਵਰ ਹੀ ਬਖਸ਼ ਦੇਵੇ ਤਾਂ ਬਖਸ਼ ਦੇਵੇ, ਹੋਰ ਕੋਈ ਬਖਸ਼ਿੰਦ ਨਹੀਂ।

***ਜਾ ਕਉ ਅਪੁਨੀ ਕਰੈ ਬਖਸੀਸ ॥ ਤਾ ਕਾ ਲੇਖਾ ਨ ਗਨੈ ਜਗਦੀਸ ॥***

(ਪੰਨਾ ੨੭੭)

ਉਸ ਪਰਮੇਸ਼ਰ ਨੇ ਤਾਂ ਸਧਨਾ ਬਖਸ਼ ਦਿੱਤਾ, ਅਜਾਮਲ ਬਖਸ਼ ਦਿੱਤਾ, ਕੌਡਾ ਰਾਖਸ਼ ਬਖਸ਼ ਦਿੱਤਾ, ਸੱਜਣ ਠੱਗ ਬਖਸ਼ਿਆ ਗਿਆ। ਤੁਸੀਂ ਵੀ ਯਾਦ ਕਰੋ ਤਾਂ ਬਖਸ਼ੇ ਜਾਉਂਗੇ। ਉਸਤੋਂ ਬਿਨਾਂ ਹੋਰ ਕੋਈ ਬਖਸ਼ਿੰਦ ਨਹੀਂ –

***ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥***

(ਪੰਨਾ ੧੧੩੬)

ਉਸਨੂੰ ਆਪਣਾ ਮਨ, ਤਨ ਤੇ ਧਨ ਸਭ ਕੁੱਛ ਅਰਪਣ ਕਰ ਦੇਵਾਂ, ਜਿਹੜਾ ਮੈਨੂੰ ਪਰਮੇਸ਼ਰ ਨਾਲ ਜੋੜ ਦੇਵੇ।

**ਮਨੁ ਤਨੁ ਨਿਰਮਲ ਕਰਤ ਕਿਆਰੋ**

ਜੈਸੇ ਜਿਮੀਂਦਾਰ, ਇੱਕ ਕਿਆਰੇ ਨੂੰ ਬੀਜਣ ਵਾਸਤੇ ਪਹਿਲਾਂ ਉਸ ਵਿੱਚ ਹਲ ਚਲਾਉਂਦੇ ਨੇ, ਸੁਹਾਗਾ ਚਲਾਉਂਦੇ ਨੇ, ਚੰਗੀ ਤਰ੍ਹਾਂ ਤਿਆਰ ਕਰਦੇ ਹਨ, ਫੇਰ ਉਸ ਵਿੱਚ ਬੀਜ ਪਾਉਂਦੇ ਹਨ। ਜਦ ਉਹ ਬੀਜ ਹਰਾ ਹੋ ਜਾਂਦਾ ਹੈ ਤਾਂ ਫਿਰ ਉਸਨੂੰ ਸਿੰਜਦੇ ਹਨ। ਇਸੇ ਤਰ੍ਹਾਂ, ਤੁਸੀਂ ਆਪਣਾ ਮਨ ਸ਼ੁੱਧ ਕਰ ਲਵੋ। ਜਦ ਸ਼ੁੱਧ ਹੋ ਜਾਏਗਾ ਤਾਂ ਉਸ ਵਿੱਚੋਂ ਅੰਮ੍ਰਿਤ ਪ੍ਰਾਪਤ ਹੋ ਜਾਏਗਾ। ਅੰਮ੍ਰਿਤ ਕੋਈ ਬਾਹਰੋਂ ਨਹੀਂ ਆਉਣਾ, ਉਹ ਅੰਮ੍ਰਿਤ ਤਾਂ ਥੋਡੇ ਅੰਦਰ ਹੈ –

***ਅੰਮ੍ਰਿਤੁ ਨਾਮ ਨਿਧਾਨੁ ਹੈ ਮਿਲਿ ਪੀਵਹੁ ਭਾਈ॥*** (ਪੰਨਾ ੩੧੮)

ਪਰਮੇਸ਼ਰ ਦਾ '**ਨਾਮ**' ਰੂਪੀ ਅੰਮ੍ਰਿਤ ਤਾਂ ਥੋਡੇ ਅੰਦਰ ਹੈ, ਉਹ ਬਾਹਰੋਂ ਨਹੀਂ ਆਉਂਦਾ। ਉਹ ਤੁਹਾਡਾ ਆਪਾ ਹੈ, ਉਹ ਪਰਮੇਸ਼ਰ ਹੈ। ਜਦ ਮਨ ਸਾਫ ਹੋ ਗਿਆ ਤਾਂ –

***ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥***
***ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥*** (ਪੰਨਾ ੧੩੬੭)

ਕਬੀਰ ਸਾਹਿਬ ਨੂੰ ਜਦ ਕਿਸੇ ਨੇ ਇਹ ਆਖਿਆ ਕਿ ਪ੍ਰਭੂ ਦੇ ਮਿਲਣੇ ਦੀ ਜੁਗਤੀ ਦੱਸੋ, ਉਹ ਕਹਿੰਦਾ ਕਿ ਇਹ ਕਿਹੜਾ ਕੋਈ ਬੜੀ ਬਾਤ ਹੈ? ਪਰਮੇਸ਼ਰ ਨੂੰ ਤੈਂ ਮਿਲਣਾ ਹੈ ਤਾਂ ਮਨ ਨੂੰ ਸ਼ੁੱਧ ਕਰ। ਮੈਂ ਆਪਣਾ ਮਨ ਸ਼ੁੱਧ ਕਰ ਲਿਆ ਹੈ। ਮਨ ਦੇ ਵਿੱਚ ਜਿਹੜੇ ਖੋਟੇ ਸੰਸਕਾਰ ਨੇ, ਉਨ੍ਹਾਂ ਨੂੰ ਕੱਢ ਦੇ ਤੇ ਜਿਹੜੇ ਸ਼ੁੱਭ ਸੰਸਕਾਰ ਨੇ, ਉਹ ਵੀ ਕੱਢ ਦੇ। ਮਨ ਨੂੰ ਐਦਾਂ ਸ਼ੁੱਧ ਕਰ ਲੈ, ਜਿਵੇਂ ਫੱਗਣ ਦੇ ਮਹੀਨੇ ਵਿੱਚ ਗੰਗਾ ਦਾ ਜਲ, ਇਤਨਾ ਨਿਰਮਲ ਹੁੰਦਾ ਹੈ ਕਿ ਜੇ ਕੌਡੀ ਵੀ ਸੁੱਟੋ ਤਾਂ ਉਹ ਸਾਫ ਨਜਰ ਆਉਂਦੀ ਹੈ। ਫੇਰ ਤਾਂ ਪਰਮੇਸ਼ਰ ਤੇਰੇ ਪਿੱਛੇ ਲੱਗਿਆ ਫਿਰੇਗਾ। ਇਹ ਦ੍ਰਿਸ਼ਟਾਂਤ, 'ਦਾ ਦ੍ਰਿਸ਼ਟਾਂਤ' ਹੈ।

**ਹਰਿ ਸਿੰਚੈ ਸੁਧਾ ਸੰਜੋਰਿ॥**

ਜੈਸੇ ਜਿਮੀਂਦਾਰ ਪਾਣੀ ਦੇ ਨਾਲ ਬੀਜਾਂ ਨੂੰ ਸਿੰਜਦਾ ਹੈ, ਉਸੇ ਤਰ੍ਹਾਂ '**ਨਾਮ**' ਰੂਪੀ ਅੰਮ੍ਰਿਤ ਨਾਲ ਤੂੰ ਆਪਣੇ ਮਨ ਨੂੰ ਸਿੰਜ। ਮਨ ਹਰਾ

ਭਰਾ ਹੋ ਜਾਏਗਾ, ਸ਼ੁੱਧ ਹੋ ਜਾਏਗਾ। ਅੰਮ੍ਰਿਤ ਰੂਪ ਪਰਮੇਸ਼ਰ ਆਪਣੇ ਆਪ ਪ੍ਰਗਟ ਹੋ ਜਾਏਗਾ।

**ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ**

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਜਦ ਪਰਮੇਸ਼ਰ ਦੀ ਪੂਰਨ ਕਿਰਪਾ ਹੋ ਜਾਏ ਤੇ ਪੂਰੇ ਗੁਰੂ ਦੀ ਕਿਰਪਾ ਹੋ ਜਾਏ, ਤਾਂ ਇਸਨੂੰ ਅੰਮ੍ਰਿਤ ਪ੍ਰਾਪਤ ਹੋਏਗਾ। ਪਰਮੇਸ਼ਰ ਤੇ ਗੁਰੂ ਦੋਨਾਂ ਦੀ ਕਿਰਪਾ ਨਾਲ –

***ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥***

(ਪੰਨਾ ੮੬੪)

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*** (ਪੰਨਾ ੨੭੩)

ਪਰਮੇਸ਼ਰ ਮੇਂ ਔਰ ਗੁਰੂ ਮੇਂ ਕੋਈ ਭੇਦ ਨਹੀਂ ਹੈ। ਬ੍ਰਹਮ ਗਿਆਨੀ ਨੂੰ ਗੁਰੂ ਕਹਿੰਦੇ ਹਨ। ਉਹ ਕੋਈ ਵਸਤੂ ਜਾਂ ਆਦਮੀ ਨਹੀਂ ਹੈ, ਗੁਰੂ ਤਾਂ ਪਰਮੇਸ਼ਰ ਨਾਲ ਅਭੇਦ ਹੁੰਦਾ ਹੈ –

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥*** (ਪੰਨਾ ੧੪੦੮)

ਕਿਰਪਾ ਨਾਲ ਜਦ ਤੇਰਾ ਅੰਤਹਕਰਣ ਸ਼ੁੱਧ ਹੋ ਜਾਏਗਾ, ਤਾਂ ਤੂੰ ਭਗਤ ਬਣ ਜਾਏਂਗਾ। ਜੈਸੇ ਕਬੀਰ, ਨਾਮਦੇਵ, ਧੰਨਾ ਆਦਿ ਹੋਏ ਨੇ।

**ਮਹਾ ਬਿਖਿਆ ਤੇ ਤੋਰਿ॥**

ਪਰ ਇੱਕ ਬੜੀ ਭਾਰੀ ਸ਼ਰਤ ਹੈ ਕਿ ਪੰਜੇ ਵਿਸ਼ੇ–ਸ਼ਬਦ, ਸਪਰਸ਼, ਰੂਪ, ਰਸ ਤੇ ਗੰਧ ਅਤੇ ਪੰਜ ਵਿਕਾਰ–ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। ਇਹਨਾਂ ਸਾਰਿਆਂ ਨਾਲੋਂ ਤੂੰ ਆਪਣੇ ਮਨ ਨੂੰ ਤੋੜ ਲੈ। ਜੇ ਮੁਕਤੀ ਚਾਹੁੰਦਾ ਹੈਂ ਤਾਂ ਦੋ ਚੀਜਾਂ ਨਹੀਂ ਹੋਣੀਆਂ ਕਿ ਭਗਤੀ ਵੀ ਹੋ ਜਾਏ ਤੇ ਮਨ ਵਿਸ਼ਿਆਂ ਨੂੰ ਵੀ ਭੋਗੀ ਜਾਏ। ਇਸ ਤਰ੍ਹਾਂ ਨਾ ਅੱਜ ਤੱਕ ਕਿਸੇ ਨੂੰ ਮਿਲਿਆ ਹੈ ਪ੍ਰਭੂ ਤੇ ਨਾ ਅਗਾਂਹ ਨੂੰ ਮਿਲੇਗਾ ਕਦੇ। ਕਦੇ ਵੀ

ਮਨ ਵਿੱਚ ਵਿਸ਼ੇ ਵਿਕਾਰਾਂ ਦਾ ਧਿਆਨ ਆਵੇ ਤਾਂ ਉਸ ਨਾਲ ਜੁੜੋ ਨਾ, ਜੇ ਮਨ ਵਿਸ਼ਿਆਂ ਨਾਲ ਜੁੜ ਗਿਆ ਤਾਂ ਉਥੇ ਹੀ ਫੜਕੇ ਬਹਿ ਜੂ, ਜਿੱਥੇ ਦਾ ਉਹ ਹੈ। ਇਸ ਕਰਕੇ, ਵਿਸ਼ਿਆਂ ਨੂੰ ਤਿਆਗ ਦੇ ਜੇ ਆਤਮ-ਰਸ ਪੀਣਾ ਚਾਹੁੰਦਾ ਹੈਂ, ਜਾਂ ਅਮਰ ਹੋਣਾ ਚਾਹੁੰਦਾ ਹੈਂ ਤਾਂ ਗੁਰੂ ਅਰਜਨ ਦੇਵ ਜੀ ਕਹਿੰਦੇ ਕਿ ਆਹ ਤਰੀਕਾ ਹੈ ਜੋ ਸਾਨੂੰ ਪ੍ਰਾਪਤ ਹੋਇਆ ਹੈ, ਤੁਹਾਨੂੰ ਅਸੀਂ ਦਸਦੇ ਹਾਂ -

**ਆਇਓ ਸਰਣਿ ਦੀਨ ਦੁਖ ਭੰਜਨ**

ਪ੍ਰਭੂ ਅੱਗੇ ਅਰਦਾਸ ਕਰਿਆ ਕਰੋ ਕਿ ਹੇ! ਦੀਨਾਂ ਦੇ ਮਾਲਕ, ਦੁੱਖਾਂ ਦੇ ਨਾਸ਼ ਕਰਨ ਵਾਲੇ ਪ੍ਰਭੂ! ਮੈਂ ਤੇਰੀ ਸ਼ਰਨ ਆਇਆ ਹਾਂ -

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥***

(ਪੰਨਾ ੫੪੪)

ਇਹ ਪਰਮੇਸ਼ਰ ਦਾ ਇੱਕ ਨਿਯਮ ਹੈ ਕਿ ਜੋ ਸ਼ਰਣ ਵਿੱਚ ਆਵੇ, ਉਸਨੂੰ ਗਲੇ ਨਾਲ ਲਾ ਲੈਂਦਾ ਹੈ। ਜਦ ਬਿਧੀ ਚੰਦ ਸਾਰਾ ਕਾਰਜ ਕਰਕੇ, ਗੁਰੂ ਜੀ ਦੇ ਸਾਹਮਣੇ ਆਇਆ ਤਾਂ ਗੁਰੂ ਜੀ ਨੇ ਉਸਨੂੰ ਗਲੇ ਨਾਲ ਲਾ ਲਿਆ ਅਤੇ ਕਿਹਾ, "ਛੀਨਾ ਗੁਰੂ ਕਾ ਸੀਨਾ।" ਉਹ ਪਹਿਲਾਂ ਇੱਕ ਡਾਕੂ ਸੀ, ਚੋਰ ਸੀ ਪਰ "ਅੱਜ ਤੋਂ ਤੂੰ ਸਾਡਾ ਰੂਪ ਹੈਂ।" ਇਸ ਕਰਕੇ ਭਾਈ! ਉਸ ਪ੍ਰਭੂ, ਗੁਰੂ ਦੀ ਸ਼ਰਨ ਵਿੱਚ ਪੈ ਜਾਉ ਜੇ ਤੁਸੀਂ ਮੁਕਤੀ ਚਾਹੁੰਦੇ ਹੋਂ ਅਤੇ ਬੇਨਤੀ ਕਰੋ ਕਿ ਸਾਨੂੰ ਕਿਸੇ ਸ਼ੁੱਭ ਰਸਤੇ ਲਾ ਦਿਉ, ਮਨ ਨੂੰ ਨਾਮ ਨਾਲ ਜੋੜ ਦਿਉ, ਕਿਰਪਾ ਕਰੋ।

**ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ~ਰੀ ਓਰਿ॥**

ਹਰ ਵੇਲੇ ਮੇਰਾ ਮਨ ਆਪ ਦੀ ਓਟ ਹੀ ਚਿਤਵਦਾ ਹੈ, ਮੈਂ ਆਪ ਦਾ ਹੀ ਚਿੰਤਨ ਕਰਦਾਂ ਅਤੇ ਆਪ ਵੱਲ ਹੀ ਤੱਕਦਾ ਰਹਿੰਦਾ ਹਾਂ। ਮੇਰਾ ਮਨ, ਆਪ ਨਾਲ ਜੁੜਿਆ ਰਹਿੰਦਾ ਹੈ ਜਿਵੇਂ ਧਰੂਅ ਦਾ, ਪ੍ਰਹਿਲਾਦ ਦਾ ਜੁੜਿਆ ਰਹਿੰਦਾ ਸੀ। ਆਪ ਤੋਂ ਬਿਨਾਂ, ਹੁਣ ਮੇਰਾ ਮਨ ਕਿਸੇ ਵੀ ਵਸਤੂ ਨੂੰ ਨਹੀਂ ਚਾਹੁੰਦਾ।

**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ॥**

ਉਹ ਕਹਿੰਦੇ ਕਿ ਮੰਗਦਾ ਕੀ ਹੈਂ ਤੂੰ? ਮੈਂ ਕੋਈ ਸੰਸਾਰੀ ਚੀਜ ਜਾਂ ਵਸਤੂ ਨਹੀਂ ਮੰਗਦਾ, ਬਸ ਦੋ ਚੀਜਾਂ ਮੰਗਦਾ ਹਾਂ– ਇੱਕ ਪਰਮੇਸ਼ਰ ਦਾ ਸਿਮਰਨ ਅਤੇ ਦੂਜੀ ਪ੍ਰੇਮ ਵਾਲੀ ਨਿਰਭੈਤਾ ਮੰਗਦਾ ਹਾਂ।

*ਸਿਮਰਿ ਸਿਮਰਿ ਨਾਮੁ ਬਾਰੰ ਬਾਰ॥*
*ਨਾਨਕ ਜੀਅ ਕਾ ਇਹੈ ਅਧਾਰ॥* (ਪੰਨਾ ੨੯੫)
*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥*
(ਪੰਨਾ ੭੧੪)

ਮੈਂ, ਉਹ ਸਿਮਰਨ ਚਾਹੁੰਦਾ ਹਾਂ ਪਰਮੇਸ਼ਰ ਦਾ, ਜਿਸ ਨਾਲ ਮੈਨੂੰ ਅਭੈ ਪਦ ਪ੍ਰਾਪਤ ਹੋ ਜਾਵੇ, ਜਨਮ ਮਰਨ ਕੱਟਿਆ ਜਾਏ। ਪੰਚਮ ਪਾਤਸ਼ਾਹ ਕਹਿੰਦੇ ਹਨ ਕਿ ਹੇ ਪ੍ਰਭੂ ! ਮੇਰੇ ਸਾਰੇ ਬੰਧਨ ਕੱਟ ਦਿਉ, ਮੈਨੂੰ ਸਿਮਰਨ ਦੇਕੇ, ਆਪਣੀ ਪ੍ਰਾਪਤੀ ਕਰਾਕੇ, ਮੇਰਾ ਜਨਮ-ਮਰਨ ਕੱਟ ਦਿਉ।

**ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ~ਰੀ ਓਰਿ॥**
**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ॥**

ਹੇ ਪ੍ਰਭੂ ! ਤੇਰੀ ਕਿਰਪਾ ਨਾਲ ਹੀ, ਆਪਣੇ ਆਪ ਨੂੰ ਜਾਣ ਸਕੀਦਾ ਹੈ, ਅਤੇ ਕਿਰਪਾ ਨਾਲ ਹੀ ਆਤਮਾ ਦਾ ਲਖਸ਼ ਹੁੰਦਾ ਹੈ –

*ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥*
*ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥*(ਪੰਨਾ ੧੩੮੪)
*ਤੇਰਾ ਦੀਆ ਨਾਮੁ ਵਖਾਣੈ॥* (ਪੰਨਾ ੫੬੩)

ਤੇਰੀ ਕਿਰਪਾ ਨਾਲ ਹੀ ਆਤਮ-ਬੋਧ ਹੁੰਦਾ ਹੈ ਅਤੇ ਨਾਮ ਪ੍ਰਾਪਤ ਹੁੰਦਾ ਹੈ। ਇਹ ਸਾਰੇ ਗਰੰਥਾਂ ਦਾ ਨਿਚੋੜ ਹੈ ਕਿ ਬਿਰਤੀ ਦਾ ਸਾਖਸ਼ੀ ਜੋ ਵਿਆਪਕ ਬ੍ਰਹਮ ਹੈ, ਉਸਦਾ ਪ੍ਰਤਯਕਸ਼ ਵੀ ਕਿਰਪਾ ਕਰਕੇ ਹੀ ਹੁੰਦਾ ਹੈ। ਪਰਕ੍ਰਿਤੀ ਮਿਥਿਆ ਹੈ ਤੇ ਦ੍ਰਸ਼ਟਾ ਸਤਿ ਹੈ –

*ਸਾਖੀ ਬ੍ਰਹਮ ਸ੍ਵਰੂਪ ਇਕ, ਨਹੀਂ ਭੇਦ ਕੋ ਗੰਧ।*
*ਰਾਗ ਦਵੇ ਮਤੀ ਕੇ ਧਰਮ, ਤਾ ਮੈਂ ਮਾਨਤ ਅੰਧ।।*

(ਨਿਹਚਲ ਦਾਸ)

ਉਹ ਵਿਆਪਕ ਖੇਤ੍ਰੱਯ, ਤੂੰ ਮੈਨੂੰ ਜਾਣ ਅਰਜੁਨ॥

ਕ੍ਰਿਸ਼ਨ ਭਗਵਾਨ ਕਹਿੰਦੇ-ਮੈਂ ਸਾਰੇ ਸਰੀਰਾਂ ਦਾ ਸਾਖਸ਼ੀ ਹਾਂ, ਬਿਰਤੀ ਦਾ ਤੇ ਬੁੱਧੀ ਦਾ ਵੀ ਸਾਖਸ਼ੀ ਹਾਂ, ਪਰ ਹਾਂ ਵਿਆਪਕ। ਮੈਂ ਭਗਵਾਨ ਹਾਂ, ਇਸ ਲਈ ਤੁਹਾਨੂੰ ਭਗਵਾਨ ਉਵਾਚ ਕਹਿੰਦਾ ਹਾਂ, ਕਿ ਮੈਂ ਉਹ ਸਵਯੰ ਪ੍ਰਕਾਸ਼ ਹਾਂ। ਜਿਤਨੇ ਵੀ ਦੁਨੀਆਂ ਦੇ ਸੰਸਕਾਰ ਹਨ-ਹਰਖ, ਸੋਗ, ਰਾਗ, ਦਵੈਸ਼, ਭਲੇ, ਬੁਰੇ ਆਦਿ ਉਹ ਸਾਰੇ ਬਿਰਤੀ ਵਿੱਚ ਹਨ।

ਜਿਹੜਾ ਸਭ ਦੇ ਹਿਰਦੇ ਵਿੱਚ ਦਾਨਾ-ਬੀਨਾ, ਸਾਈਂ, ਦ੍ਰਿਸ਼ਟਾ, ਜਨਮ-ਮਰਨ ਤੇ ਰਹਿਤ ਨਾਰਾਇਣ ਬੈਠਾ ਹੈ, ਉਸਨੂੰ ਪਾਉਣਾ ਹੈ-

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥*

(ਪੰਨਾ ੧੪੨੭)

*ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥*

(ਪੰਨਾ ੨੬੯)

*ਜੋ ਇਹੁ ਜਾਣਹੁ ਸੋ ਇਹੁ ਨਾਹਿ॥ ਜਾਨਣਹਾਰੇ ਕਉ ਬਲਿ ਜਾਉ॥*

(ਪੰਨਾ ੮੮੫)

ਜੋ ਕੁੱਝ ਵੀ ਸਾਡੇ ਦੁਆਰਾ ਜਾਣਿਆ ਜਾ ਸਕਦਾ ਹੈ, ਉਹ ਪ੍ਰਭੂ ਨਹੀਂ ਹੈ। ਪ੍ਰੰਤੂ ਜੋ ਸਾਨੂੰ ਵੀ ਜਾਣ ਰਿਹਾ ਹੈ, ਉਹ ਪਰਮੇਸ਼ਰ ਹੈ।

*ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥*

(ਪੰਨਾ ੧੫੨)

ਉਹ ਦੇਖਣੇ ਵਾਲਾ 'ਦ੍ਰਿਸ਼ਟਾ' ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ ॥

# ੭

ਰਾਮਕਲੀ ਸਦੁ ੴ ਸਤਿਗੁਰ ਪ੍ਰਸਾਦਿ ॥
ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥
ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥
ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥
ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥
ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥
ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥ ੧ ॥
ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥
ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮ ਨਿਰੰਜਨੋ ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥
ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥
ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥ ੨ ॥
ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥
ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥
ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥
ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥
ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥
ਧੁਰ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩ ॥
ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥

**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥**
**ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥**
**ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥**
**ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥**
**ਸਭ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥ ੪ ॥**
**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**
**ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥**
**ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥**
**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥**
**ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥**
**ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣ ਜੀਉ ॥ ੫ ॥**
**ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥**
**ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥**
**ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥**
**ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥**
**ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥**
**ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥ ੬ ॥**

(ਪੰਨਾ ੯੨੩)

---

ਸਾਰੀ ਸੰਗਤ, ਦਇਆ, ਕਿਰਪਾ ਅਤੇ ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ! ਸਤਿਨਾਮ ਸ੍ਰੀ ਵਾਹਿਗੁਰੂ !! ਸਤਿਨਾਮ ਸ੍ਰੀ ਵਾਹਿਗੁਰੂ !!!

**ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥**

ਸਾਰੇ ਜੱਗ ਦਾ ਮਾਲਕ ਉਹ ਆਪ ਭਗਤ ਵੱਛਲ ਹੈ। ਉਹ ਭਗਤਾਂ ਦਾ ਬੇਅੰਤ ਪਿਆਰਾ ਹੈ ਅਤੇ ਉਹ ਤਿੰਨਾਂ ਲੋਕਾਂ ਵਿੱਚ ਸਮਾਇਆ ਹੋਇਆ ਹੈ।

**ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ॥**

ਭਾਈ! ਕੋਈ ਹੋਰ ਬਾਤ ਨਹੀਂ ਜਾਨਣੀ, ਜੇ ਤੁਸੀਂ ਮੁਕਤੀ ਦੀ ਇੱਛਾ ਕਰਦੇ ਹੋਂ ਤਾਂ ਗੁਰੂ ਦੇ ਸ਼ਬਦ ਵਿੱਚ ਆਪਣੇ ਮਨ ਨੂੰ ਮਿਲਾ ਲਉ–

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੫)

ਸਿਮਰਨ ਨਾਲ ਬਿਰਤੀਆਂ ਨੂੰ ਇਕਾਗਰ ਕਰਕੇ, ਮਨ ਨੂੰ ਨਾਮ ਨਾਲ ਅਭੇਦ ਕਰ ਲਓ–

***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥***
***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥***
(ਪੰਨਾ ੭੧੪)

ਉਸਦਾ ਸਿਮਰਨ ਕਦੇ ਨਾ ਭੁੱਲੋ ਜੇ 'ਅਬਿਨਾਸੀ ਪਦ' ਨੂੰ ਪ੍ਰਾਪਤ ਕਰਨਾ ਹੈ ਤਾਂ–

***ਉਸਤਤਿ ਮਨ ਮਹਿ ਕਰਿ ਨਿਰੰਕਾਰ॥***
***ਕਰਿ ਮਨ ਮੇਰੇ ਸਤਿ ਬਿਉਹਾਰ॥*** (ਪੰਨਾ ੨੮੧)

ਹਮੇਸ਼ਾ ਪ੍ਰਭੂ ਦੀ ਉਸਤਤੀ ਕਰੋ ਅਤੇ ਆਪਣਾ ਵਿਹਾਰ ਵੀ ਸ਼ੁੱਧ ਰੱਖੋ –

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*** (ਪੰਨਾ ੨)

ਉਹ ਜੋ ਇੱਕ ਪ੍ਰਭੂ ਸਾਰੇ ਜੀਵਾਂ ਦਾ ਮਾਲਕ ਹੈ, ਉਸਨੂੰ ਕਦੇ ਮਨ ਵਿੱਚੋਂ ਵਿਸਾਰੋ ਨਾ –

**ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ॥**

ਗੁਰੂ ਦੇ ਸ਼ਬਦ ਤੋਂ ਬਿਨਾਂ, ਹੋਰ ਕੋਈ ਭੀ ਮੁਕਤੀ ਦਾ ਹੇਤੂ ਨਹੀਂ ਹੈ ਤੇ ਨਾ ਹੀ ਜਾਣੋ । ਜੰਤਰ–ਮੰਤਰ ਜੋ ਵੀ ਹੋਵੇ, ਉਹ ਗੁਰੂ ਦਾ ਸ਼ਬਦ ਹੀ ਹੋਵੇ। 'ਗੁਰੂ ਮੰਤਰ' ਜਿਵੇਂ ਪ੍ਰਹਿਲਾਦ ਨੇ, ਕਬੀਰ ਨੇ, ਰਵਿਦਾਸ ਨੇ ਨਹੀਂ ਛੱਡਿਆ, ਇਸਨੂੰ ਕਦੇ ਵੀ ਛੱਡਣਾ ਨਹੀਂ –

***ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ॥*** (ਪੰਨਾ ੪੨੫)

ਧਿਆਨ ਅਤੇ ਜਪ, ਕੇਵਲ ਪ੍ਰਭੂ ਦੇ ਨਾਮ ਦਾ ਹੀ ਕਰਨਾ ਹੈ।

**ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ॥**

***ਨਾਨਕ ਅੰਗਦ ਕੋ ਬਪੁ ਧਰਾ ॥***

***ਧਰਮ ਪ੍ਰਚੁਰ ਇਹ ਜਗ ਮੋ ਕਰਾ ॥*** (ਦਸਮ ਗ੍ਰੰਥ)

ਜਿਵੇਂ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ, ਅੰਗਦ ਦੇਵ ਜੀ ਨੂੰ ਗੁਰੂ ਪਦਵੀ ਮਿਲੀ ।ਅੰਗਦ ਦੇਵ ਜੀ ਦਾ ਸਰੂਪ ਬਣਾ ਕੇ, ਗੁਰੂ ਨਾਨਕ ਨੇ ਫੇਰ ਧਰਮ ਦਾ ਪ੍ਰਚਾਰ ਕੀਤਾ।ਉਸੇ ਤਰ੍ਹਾਂ ਪੰਚਮ ਪਾਤਸ਼ਾਹ ਤੇ, ਗੁਰੂ ਰਾਮਦਾਸ ਜੀ ਦੀ ਕ੍ਰਿਪਾ ਹੋਈ।

**ਆਇਆ ਹਕਾਰਾ ਚਲਣਵਾਰਾ**

ਸਾਨੂੰ ਪ੍ਰਭੂ ਦਾ ਹੁਕਮ ਆਇਆ ਹੈ, ਅਸੀਂ ਹੁਣ ਚਲੇ ਜਾਣਾ ਹੈ, ਕਹਿੰਦੇ ਹਨ, ਗੁਰੂ ਅਮਰਦਾਸ ਜੀ।

**ਹਰਿ ਰਾਮ ਨਾਮਿ ਸਮਾਇਆ॥**

ਸਾਡਾ ਮਨ, ਹਰੀ ਦੇ ਨਾਮ ਵਿੱਚ ਸਮਾ ਗਿਆ ਹੈ, ਉਸ ਨਾਲ ਇੱਕ ਹੋ ਗਿਆ ਹੈ।

**ਜਗਿ ਅਮਰੁ ਅਟਲੁ ਅਤੋਲੁ ਠਾਕੁਰੁ**

ਇਸ ਸਾਰੇ ਸੰਸਾਰ ਦਾ ਮਾਲਕ ਅਟੱਲ ਹੈ, ਅਮਰ ਹੈ ਤੇ ਉਸ ਨਾਲ ਸਾਡਾ ਮਨ ਜੁੜ ਗਿਆ ਹੈ।

**ਭਗਤਿ ਤੇ ਹਰਿ ਪਾਇਆ॥**

ਅਸੀਂ ਪ੍ਰੇਮਾ ਭਗਤੀ ਦੁਆਰਾ, ਉਹ ਹਰੀ ਪਾ ਲਿਆ ਹੈ। ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਪਿੱਛੋਂ ਇਸ ਗੱਲ ਦਾ ਕਿਸੇ ਨੇ ਸ਼ੰਕਾ ਨਹੀਂ ਕਰਨਾ।

**ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ॥**

ਹਰੀ ਦਾ ਭਾਣਾ ਹਮੇਸ਼ਾ ਗੁਰੂ ਨੂੰ ਭਾਉਂਦਾ ਹੈ, ਅਤੇ ਸਾਨੂੰ ਵੀ ਹਰੀ ਦਾ ਭਾਣਾ ਭਾਅ ਗਿਆ, ਚੰਗਾ ਲੱਗ ਗਿਆ ਅਤੇ ਗੁਰੂਆਂ ਦਾ

ਬਚਨ ਵੀ ਸਾਨੂੰ ਭਾਅ ਗਿਆ –

***ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥***

(ਪੰਨਾ ੪)

ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਅਸੀਂ ਹਰੀ ਪ੍ਰਭੂ ਦੇ ਪਾਸ ਜਾਵਾਂਗੇ, ਤੁਹਾਨੂੰ ਪਹਿਲੇ ਹੀ ਦੱਸ ਦਿੱਤਾ ਹੈ।

**ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ॥**

ਗੁਰੂ ਅਮਰਦਾਸ ਜੀ ਕਹਿੰਦੇ ਕਿ ਹੇ ਹਰੀ ਜੀ! ਮੇਰੀ ਇੱਜਤ ਤੁਸੀਂ ਰੱਖਣੀ ਹੈ । ਇਹ ਅਰਦਾਸ ਹੈ –

**ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ॥**

ਆਪਣੇ ਸਾਰੇ ਭਗਤਾਂ ਦੀ ਪੈਜ ਤੁਸੀਂ ਰੱਖੀ ਹੈ, ਤੇ ਮੇਰੀ ਪੈਜ ਵੀ ਆਪ ਜੀ ਨੇ ਰੱਖਣੀ ਹੈ। ਮੈਨੂੰ ਕਿਰਪਾ ਕਰਕੇ ਨਿਰੰਜਨ, ਨਿਰੰਕਾਰ ਦਾ ਨਾਮ ਦੇਵੋ।

**ਅੰਤਿ ਚਲਦਿਆ ਹੋਇ ਬੇਲੀ**

ਉਹ ਨਾਮ, ਅੰਤ ਨੂੰ ਮੇਰਾ ਮਿੱਤਰ ਬਣੇਗਾ, ਸਾਥ ਜਾਏਗਾ, ਨਾਮ–ਨਾਮੀ ਦਾ ਅਭੇਦ ਹੈ।

**ਜਮਦੂਤ ਕਾਲੁ ਨਿਖੰਜਨੋ॥**

ਜਮਦੂਤ, ਜਿਨ੍ਹਾਂ ਨੂੰ ਕਾਲ ਕਹਿੰਦੇ ਹਨ, ਉਨ੍ਹਾਂ ਦਾ ਨਾਸ਼ ਪ੍ਰਭੂ ਨੇ ਕਰ ਦਿੱਤਾ ਹੈ। ਉਨ੍ਹਾਂ ਦੀ ਹੁਣ ਮੇਰੇ ਉੱਤੇ ਕੋਈ ਤਾਕਤ ਨਹੀਂ ਰਹੀ।

**ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ॥**

ਸਤਿਗੁਰੂ ਨੇ ਪ੍ਰਭੂ ਅੱਗੇ ਬੇਨਤੀ ਕੀਤੀ ਤੇ ਪਰਮੇਸ਼ਰ ਨੇ ਉਹ ਪਰਵਾਨ ਕਰ ਲਈ।

**ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ**

ਸਾਡੇ ਤੇ ਬੜੀ ਕਿਰਪਾ ਕੀਤੀ ਅਤੇ ਸਾਨੂੰ ਗੁਰੂ ਅੰਗਦ ਦੇਵ ਜੀ

ਦਾ ਮਿਲਾਪ ਕਰਵਾ ਦਿੱਤਾ, ਜਿਸ ਗੁਰੂ ਨੇ ਸਾਨੂੰ ਬਖਸ਼ਕੇ, ਗੁਰੂ ਹੀ ਬਣਾ ਦਿੱਤਾ।

**ਧਨੁ ਧਨੁ ਕਹੈ ਸਾਬਾਸਿ ਜੀਉ ॥**

ਸਾਰੇ ਲੋਕ ਧੰਨ-ਧੰਨ ਕਹਿੰਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਮਿਲਕੇ, ਸਰੂਪ ਦੀ ਪ੍ਰਾਪਤੀ ਕਰ ਲਈ।

**ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥**

ਮੇਰੇ ਸਿੱਖੋ, ਮੇਰੇ ਭਾਈਓ, ਮੇਰੇ ਪੁੱਤਰੋ, ਮੇਰੀ ਬਾਤ ਸੁਣ ਲਵੋ ! ਤੁਸੀਂ ਸਾਰੇ, ਮੇਰਾ ਹੁਕਮ ਮੰਨਕੇ ਮੇਰੇ ਪਾਸ ਆ ਜਾਉ।

**ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥**

ਹਰੀ ਦਾ ਭਾਣਾ ਗੁਰੂ ਨੂੰ ਭਾਅ ਗਿਆ, ਮੇਰੇ ਹਰੀ, ਪ੍ਰਭੂ, ਪ੍ਰਮਾਤਮਾ ਨੇ ਮੈਨੂੰ ਸਾਬਾਸ਼ ਦਿੱਤੀ ਅਤੇ ਆਪਣੇ ਨਾਲ ਮਿਲਾ ਲਿਆ।

**ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥**

ਜਿਸਨੂੰ ਪ੍ਰਭੂ ਦਾ ਭਾਣਾ ਮਿੱਠਾ ਲੱਗ ਗਿਆ ਤੇ ਜਿਹੜਾ ਹੁਕਮ ਵਿੱਚ ਖੜ੍ਹਾ ਹੋ ਗਿਆ, ਉਹੀ ਭਗਤ ਹੈ, ਉਹੀ ਸਤਿਗੁਰੂ ਹੈ।

**ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥**

ਅਨੰਦ ਰੂਪੀ ਅਨਹਦ ਵਾਜੇ ਵੱਜਣ ਲੱਗ ਪਏ, ਹੁਣ ਸਾਨੂੰ ਹਰਖ-ਸੋਗ ਨਹੀਂ ਆਉਂਦਾ -

***ਹਰਖ ਅਨੰਤ ਸੋਗ ਨਹੀ ਬੀਆ ॥***
***ਸੋ ਘਰੁ ਗੁਰਿ ਨਾਨਕ ਕਉ ਦੀਆ ॥*** (ਪੰਨਾ ੧੮੬)

ਹਰਖ-ਸੋਗ ਤੋਂ ਰਹਿਤ ਘਰ, ਸਾਨੂੰ ਪ੍ਰਾਪਤ ਹੋ ਗਿਆ ਹੈ। ਹਰੀ ਨੇ ਆਪਣੇ ਗਲ ਨਾਲ ਸਾਨੂੰ ਲਾ ਲਿਆ ਹੈ। ਮੈਨੂੰ, ਪ੍ਰਭੂ ਨੇ ਆਪ ਕ੍ਰਿਪਾ ਕਰਕੇ, ਗੁਰੂ ਦੁਆਰਾ ਮਿਲਾਇਆ।

**ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥**

ਮੇਰੇ ਪੁੱਤਰ, ਭਾਈ ਹੋਰ ਜਿੰਨਾਂ ਵੀ ਮੇਰਾ ਪ੍ਰੀਵਾਰ ਹੈ, ਤੁਸੀਂ ਸਾਰੇ

ਆਪਣੇ ਮਨ ਵਿੱਚ ਨਿਰਣਾ ਕਰਕੇ ਦੇਖ ਲਉ, ਜਿਹੜਾ ਅਸੀਂ ਉਪਦੇਸ਼ ਕਰਦੇ ਹਾਂ, ਉਸਨੂੰ ਵਿਚਾਰ ਕਰਕੇ ਦੇਖ ਲਉ।

**ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ**

ਜੋ ਧੁਰੋਂ ਲਿਖਿਆ ਪਰਵਾਨਾ ਹੈ, ਉਸਨੂੰ ਕੋਈ ਸੋਧ ਨਹੀਂ ਸਕਦਾ ਜਾਂ ਬਦਲ ਨਹੀਂ ਸਕਦਾ। ਪਰਮੇਸ਼ਰ ਦਾ ਹੁਕਮ ਅਟੱਲ ਹੁੰਦਾ ਹੈ।

**ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ॥**

ਹੁਣ ਅਸੀਂ, ਹਰੀ-ਪ੍ਰਭੂ ਦੇ ਪਾਸ ਜਾਵਾਂਗੇ, ਕਹਿੰਦੇ ਨੇ ਗੁਰੂ ਅਮਰਦਾਸ ਜੀ।

**ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥**

ਗੁਰੂ ਜੀ ਕਹਿੰਦੇ-ਕਿ ਮੈਂ ਹੁਣ ਹਰੀ ਪ੍ਰਭੂ ਦੇ ਪਾਸ ਜਾਊਂਗਾ। ਉਨ੍ਹਾਂ ਨੇ ਆਪਣਾ ਸਾਰਾ ਪ੍ਰੀਵਾਰ ਆਪਣੇ ਪਾਸ ਬੁਲਾ ਲਿਆ ਅਤੇ ਕਿਹਾ -

**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥**
**ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥**

ਭਾਈ! ਇਹ ਬਾਤ ਗੌਰ ਨਾਲ ਸੁਣ ਲਵੋ, ਮੇਰੇ ਪਿੱਛੋਂ ਕਿਸੇ ਨੇ ਵੀ ਰੋਣਾ ਨਹੀਂ। ਜੋ ਰੋਏਗਾ, ਉਹ ਮੈਨੂੰ ਕਦਾਚਿਤ ਨਹੀਂ ਭਾਏਗਾ। ਤੁਸੀਂ ਮੇਰੇ ਬਚਨਾਂ ਨੂੰ ਮੰਨਕੇ ਖੁਸ਼ ਹੋਣਾ, ਰੋਣਾ ਕਦੇ ਨਹੀਂ। ਮੈਂ, ਪਰਮੇਸ਼ਰ ਨੂੰ ਭਾਅ ਗਿਆ ਹਾਂ। ਪ੍ਰਭੂ ਨੂੰ ਪ੍ਰਾਪਤ ਹੋ ਕੇ, ਮੈਂ ਉਸ ਨਾਲ ਇੱਕ ਹੋ ਗਿਆ ਹਾਂ । ਇਸ ਕਰਕੇ ਤੁਸੀਂ ਕਦੇ ਸੋਗ ਨਹੀਂ ਕਰਨਾ ।

**ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥**

ਸਤਿਗੁਰੂ ਨੇ ਪਹਿਲਾਂ ਮੈਨੂੰ ਸਿਰਪਾਉ ਦੇ ਦਿੱਤਾ ਅਰਥਾਤ ਬਖਸ਼ਿਸ਼ ਕਰ ਦਿੱਤੀ। ਸ਼ਰਨਾਗਤੀ ਮੇਂ ਬਖਸ਼ਿਸ਼ ਹੁੰਦੀ ਹੈ। ਮੈਨੂੰ ਪ੍ਰੇਮਾ ਭਗਤੀ ਦੇ ਕੇ ਆਪਣੇ ਨਾਲ ਮਿਲਾ ਲਿਆ। ਤੁਸੀਂ ਸਾਰੇ ਇਸ ਬਾਤ ਨੂੰ ਸਮਝ ਲਉ।

**ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥**

ਗੁਰੂ ਅਮਰਦਾਸ ਜੀ ਨੇ ਆਪ, ਗੁਰੂ ਰਾਮਦਾਸ ਜੀ ਨੂੰ ਗੁਰੂ ਗੱਦੀ ਉਤੇ ਬਿਠਾ ਦਿੱਤਾ ਅਤੇ ਤਿਲਕ ਲਗਾ ਦਿੱਤਾ।

**ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥**

ਸਭ ਸਿੱਖਾਂ ਨੂੰ ਗੁਰੂ ਜੀ ਨੇ, ਗੁਰੂ ਰਾਮ ਦਾਸ ਜੀ ਦੇ ਚਰਨਾਂ ਨਾਲ ਲਗਾ ਦਿੱਤਾ ਬਈ ਹੁਣ ਮੈਂ, ਰਾਮਦਾਸ ਜੀ ਦੇ ਹਿਰਦੇ ਵਿੱਚ ਆ ਗਿਆ ਹਾਂ। ਹੁਣ ਮੇਰੀ, ਜੋਤ ਚੌਥੀ ਪਾਤਸ਼ਾਹੀ ਵਿੱਚ ਆ ਗਈ ਹੈ।

***ਜਬ ਬਰਦਾਨਿ ਸਮੈ ਵਹੁ ਆਵਾ॥ ਰਾਮਦਾਸ ਤਬ ਗੁਰੂ ਕਹਾਵਾ॥***
***ਤਿਹ ਬਰਦਾਨਿ ਪੁਰਾਤਨ ਦੀਆ॥ ਅਮਰਦਾਸ ਸੁਰ ਪੁਰਿ ਮਗੁ ਲੀਆ॥***

(ਬਚਿੱਤ੍ਰ ਨਾਟਕ)

ਗੁਰੂ ਅਮਰਦਾਸ ਜੀ ਬੈਕੁੰਠ ਨੂੰ ਜਾਣਗੇ, ਗੱਦੀ ਦਾ ਮਾਲਕ ਆ ਗਿਆ ਹੈ। ਅਮਾਨਤ ਜਿਸਦੀ ਸੀ, ਉਸਨੂੰ ਦੇ ਕੇ ਚਲੇ ਗਏ।

**ਅੰਤੇ ਸਤਿਗੁਰੁ ਬੋਲਿਆ**
**ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥**

ਫੇਰ ਸਤਿਗੁਰੂ ਜੀ ਨੇ ਕਿਹਾ ਕਿ ਅੰਤ ਸਮੇਂ ਨਿਰਬਾਣ ਕੀਰਤਨ ਹੀ ਕਰਨਾ। ਇਸ ਵਿੱਚ ਹੋਰ ਬੋਲ ਕੇ ਕੋਈ ਦ੍ਰਿਸ਼ਟਾਂਤ ਨਹੀਂ ਦੇਣਾ ਹੁੰਦਾ। ਨਿਰੋਲ ਬਾਣੀ ਹੀ ਪੜ੍ਹਨਾ ਤੇ ਗਾਉਣਾ –

**ਕੇਸੋ ਗੋਪਾਲ ਪੰਡਿਤ ਸਦਿਅਹੁ**
**ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥**

ਕੇਸੋ ਗੋਪਾਲ ਪੰਡਿਤ ਨੂੰ ਬੁਲਾ ਕੇ, ਹਰੀ-ਪ੍ਰਭੂ ਦੀ ਕਥਾ ਪੜ੍ਹਨਾ ਤੇ ਸੁਣਨਾ।

**ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ**
**ਬੇਬਾਣੁ ਹਰਿ ਰੰਗੁ ਗੁਰ ਭਾਵਏ॥**

ਲੋਕਾਂ ਦੀ ਰੀਤ ਹੈ, ਹਰਾ ਕੱਪੜਾ ਪਾਉਣਾ ਜਾਂ ਹਰੀਆਂ ਝੰਡੀਆਂ ਲਾਉਣੀਆਂ। ਹਰੀ ਨੂੰ ਪ੍ਰੇਮ-ਰੰਗ ਰੂਪੀ ਬਿਬਾਣ ਭਾਉਂਦਾ ਹੈ, ਗੁਰੂ-ਪਰਮੇਸ਼ਰ ਨਾਲ ਪ੍ਰੇਮ ਕਰਨਾ।

**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥**

'ਹਰੀ ਸਰ' ਵਿੱਚ ਫੁੱਲ ਪਾਉਣੇ । ਇਹ ਸਭ ਕੁੱਝ ਮੇਰਾ 'ਨਾਮ' ਹੀ ਹੈ । ਗੁਰਬਾਣੀ ਵਿੱਚੋਂ ਗੌਰ ਨਾਲ, ਨਾਮ ਦਾ ਮਹਾਤਮ ਦੇਖਿਆ ਤਾਂ ਪਤਾ ਲੱਗਿਆ ਕਿ 'ਨਾਮ' ਸਭ ਦਾ ਸ਼੍ਰੋਮਣੀ ਹੈ।

***ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥***
***ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥***

(ਪੰਨਾ ੧੩੯੩)

**ਹਰਿ ਭਾਇਆ ਸਤਿਗੁਰੁ ਬੋਲਿਆ**

ਹਰੀ ਦਾ ਨਾਮ ਹੀ ਮੇਰਾ ਸਭ ਕੁੱਛ ਹੈ। ਜਦ ਹਰੀ ਨੂੰ ਭਾਅ ਗਿਆ ਤਾਂ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ –

**ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥**

ਉਹ ਜਿਹੜਾ ਵਿਆਪਕ ਹੈ, ਨਿੱਤ ਹੈ, ਗਿਆਨ ਸਰੂਪ ਹੈ, ਪਰੀਪੂਰਣ ਪਰਮੇਸ਼ਰ ਹੈ, ਉਹ ਹਰੀ ਸਾਨੂੰ ਮਿਲ ਗਿਆ ਹੈ। ਇਹ, ਸਭ ਨੂੰ ਹਰੇ ਕਰਨ ਵਾਲਾ, ਹਰ ਜਗ੍ਹਾ ਵਿਆਪਕ ਹੈ।

**ਰਾਮਦਾਸ ਸੋਢੀ ਤਿਲਕੁ ਦੀਆ**

ਰਾਮਦਾਸ ਜੀ, ਜਿਹੜੇ ਸੋਢੀ ਬੰਸ ਦੇ ਸੀ, ਉਨ੍ਹਾਂ ਨੂੰ ਤਿਲਕ ਦੇ ਦਿੱਤਾ ਅਤੇ ਗੱਦੀ ਦਾ ਮਾਲਕ ਬਣਾ ਦਿੱਤਾ।

**ਗੁਰ ਸਬਦੁ ਸਚੁ ਨੀਸਾਣ ਜੀਉ ॥**

ਗੁਰੂ ਦਾ ਸ਼ਬਦ, 'ਨਾਮ' ਜੋ ਸੱਚ ਹੈ, ਉਹ ਨਿਸ਼ਾਨ ਦੇ ਦਿੱਤਾ। ਉਹ 'ਸੈਭੰ' ਹੈ, ਹੋਰ ਨਿਸ਼ਾਨ ਕੀ ਹੋਣਾ ਹੈ? ਸੁਤੇ ਪ੍ਰਕਾਸ਼, ਜੋ ਸ੍ਵੈਛੰਦ ਪਰਮੇਸ਼ਰ ਹੈ, ਏਹੀ ਨਿਸ਼ਾਨ ਹੈ। ਨਾਮ ਅਤੇ ਨਾਮੀ ਅਭੇਦ ਹੈਂ। ਨਾਮ ਨਾਲ ਮਨ ਨੂੰ ਇਸਥਿਤ ਕਰਕੇ ਸਿਮਰਨ ਕਰਨਾ ਹੈ, ਫੇਰ ਨਾਮੀ ਦੀ ਪ੍ਰਾਪਤੀ ਹੋਜੂ। ਉਹ ਜੋ ਤੁਹਾਡੀ ਬਿਰਤੀ ਦਾ ਸਾਖਸ਼ੀ ਹੈ, ਬਿਰਤੀ ਦੇ ਵਿੱਚ ਬੈਠਾ ਹੈ, ਉਹ ਸਵਯੰ ਪ੍ਰਕਾਸ਼ ਹੈ ਤੇ ਸੁਤੇ ਸਿੱਧ ਹੈ।

**ਸਤਿਗੁਰ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥**

ਸਾਰੇ ਸਿੱਖਾਂ ਨੇ ਗੁਰੂ ਜੀ ਦੀ ਰਜ਼ਾ, ਹੁਕਮ ਮੰਨ ਲਿਆ। ਸਾਰਿਆਂ ਨੇ ਹੱਥ ਜੋੜ ਕੇ, ਗੁਰੂ ਰਾਮਦਾਸ ਜੀ ਦੇ ਚਰਨਾਂ ਉੱਪਰ ਨਮਸ਼ਕਾਰ ਕਰ ਦਿੱਤੀ।

**ਮੋਹਰੀ ਪੁਤੁ ਸਨਮੁਖੁ ਹੋਇਆ**

ਮੋਹਰੀ ਪੁੱਤ ਅੱਗੇ ਹੋਇਆ ਤੇ ਉਸਨੂੰ ਗੁਰੂ ਰਾਮਦਾਸ ਜੀ ਦੇ ਚਰਨੀਂ ਲਾ ਦਿੱਤਾ। ਦੂਸਰਾ ਪੁੱਤ ਮੋਹਨ ਹੱਠ ਜੋਗੀ ਸੀ। ਉਸਨੂੰ ਕੁੱਛ ਹੰਕਾਰ ਸੀ। ਉਹ ਗੁਰੂ ਜੀ ਦੇ ਕੋਲ ਨਾ ਆਇਆ ਤਾਂ ਉਸਦੇ ਦਰਦ ਹੋਣ ਲੱਗ ਪਿਆ। ਉਹ ਈਰਖਾ ਕਰਦਾ ਹੁੰਦਾ ਸੀ। ਗੁਰੂ ਜੀ ਨੇ ਕਿਹਾ ਕਿ ਗੁਰੂ ਰਾਮਦਾਸ ਜੀ ਦੇ ਚਰਨੀਂ ਲੱਗੇਂਗਾ ਤਾਂ ਇਹ ਦਰਦ ਹਟੇਗਾ। ਉਸਨੇ ਹਜ਼ੂਰੀ ਵਿੱਚ ਜਾਕੇ ਸ਼ਬਦ ਪੜ੍ਹਿਆ, ਪੋਥੀਆਂ ਵੀ ਰੱਖੀਆਂ ਅਤੇ ਚਰਨਾਂ ਉੱਪਰ ਸਿਰ ਰੱਖ ਦਿੱਤਾ। ਉਸਦਾ ਦਰਦ ਬੰਦ ਹੋ ਗਿਆ।

**ਰਾਮਦਾਸੈ ਪੈਰੀ ਪਾਇ ਜੀਉ ॥**

ਬਾਕੀ ਵੀ ਜਿੰਨੀ ਸਿੱਖ ਸੰਗਤ ਸੀ, ਉਹ ਵੀ ਗੁਰੂ ਰਾਮਦਾਸ ਜੀ ਦੀ ਚਰਨੀਂ ਪੈ ਗਏ। ਮੋਹਰੀ ਪੁੱਤ ਨੇ, ਗੁਰੂ ਅਮਰਦਾਸ ਜੀ ਦੀ ਆਗਿਆ ਪੂਰੀ ਤਰ੍ਹਾਂ ਮੰਨੀ। ਸਤਿਗੁਰੂ ਤਾਂ ਪਾਰਬ੍ਰਹਮ ਪਰਮੇਸ਼ਰ ਹੈ। ਪ੍ਰਭੂ ਨਾਲ ਅਭੇਦ ਹੈ।

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥*** (ਪੰਨਾ ੨੭੩)

**ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥**

ਗੁਰੂ ਅਮਰਦਾਸ ਜੀ ਨੇ ਉਹ ਰੱਬੀ-ਜੋਤ, ਗੁਰੂ ਰਾਮਦਾਸ ਜੀ ਵਿੱਚ ਰੱਖ ਦਿੱਤੀ ਤੇ ਜਿਹੜਾ ਉਹਨੂੰ ਨਹੀਂ ਸੀ ਮੰਨਦਾ, ਉਨ੍ਹਾਂ ਨੂੰ ਵੀ ਆਪ ਨਿਵਾਇਆ।

**ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥**

ਸਤਿਗੁਰੂ ਨੇ ਸਾਰਿਆਂ ਨੂੰ ਆਪ, ਗੁਰੂ ਰਾਮਦਾਸ ਜੀ ਦੇ ਅੱਗੇ ਨਿਵਾਇਆ।

**ਹਰਿ ਗੁਰਹਿ ਭਾਣਾ ਦੀਈ ਵਡਿਆਈ**

ਹਰੀ ਦੇ ਹੁਕਮ ਦੀ ਬੜੀ ਵਡਿਆਈ ਹੈ, ਬਹੁਤ ਮਹੱਤਵ ਵਾਲੀ ਹੈ।

**ਧੁਰਿ ਲਿਖਿਆ ਲੇਖੁ ਰਜਾਇ ਜੀਉ ॥**

ਧੁਰੋਂ 'ਰਜਾਈ ਪ੍ਰਭੂ' ਦਾ ਲੇਖ ਲਿਖਿਆ ਹੋਇਆ ਹੈ, ਜਿਹੜਾ ਕਿ ਅਸੀਂ ਤੁਹਾਨੂੰ ਸੁਣਾਇਆ ਹੈ।

**ਕਹੈ ਸੁੰਦਰੁ ਸੁਣਹੁ ਸੰਤਹੁ**

'ਸੁੰਦਰ' ਕਵੀ ਨੂੰ ਗੁਰੂ ਸਾਹਿਬ ਨੇ ਬੁਲਾ ਕੇ ਇਹ ਲਿਖਾਇਆ ਸੀ, ਕਿ ਹੇ ਸੰਤੋ ! ਸੁਣੋ-

**ਸਭੁ ਜਗਤੁ ਪੈਰੀ ਪਾਇ ਜੀਉ ॥**

ਸਾਰਾ ਜਗ, ਗੁਰੂ ਰਾਮ ਦਾਸ ਜੀ ਦੇ ਚਰਨਾਂ ਵਿੱਚ ਪਾ ਦਿੱਤਾ।

ਇਸ ਸਾਰੇ ਸ਼ਬਦ ਦਾ ਨਾਉਂ 'ਸਦੁ' ਹੈ। ਜੀਵ ਦੇ ਪ੍ਰਾਣ ਛੱਡਣ ਤੋਂ ਪਿੱਛੋਂ, ਗੁਰੂ ਘਰ ਵਿੱਚ, ਇਹ ਸ਼ਬਦ ਪੜ੍ਹਨ ਦੀ ਰੀਤ ਹੈ। ਇਸ ਕਰਕੇ, ਇਸਦਾ ਅਰਥ ਜਿਹੋ ਜਿਹਾ ਸਾਨੂੰ ਆਇਆ, ਉਹ ਕਰ ਦਿੱਤਾ ਹੈ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ ॥



**ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪**

**ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥**
**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥**
**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥**
**ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥**
**ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥**
**ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥**
**ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥**
**ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥**
**ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ ॥** (ਪੰਨਾ ੧੩੫)

ਸਾਰੀ ਸੰਗਤ, ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ! ਸਤਿਨਾਮ ਸ੍ਰੀ ਵਾਹਿਗੁਰੂ !! ਸਤਿਨਾਮ ਸ੍ਰੀ ਵਾਹਿਗੁਰੂ !!!

ਅੱਜ ਕੱਤਕ ਦਾ ਮਹੀਨਾ ਚੜ੍ਹਿਆ ਹੈ, ਨਾਲੇ ਅੱਜ ਸਕਰਾਂਤ ਹੈ, ਦੋ ਚੀਜਾਂ ਦਾ ਸੰਗ ਹੋਇਆ ਹੈ। ਪਹਿਲੀ ਰਾਸ ਤੋਂ ਹਟ ਕੇ, ਅੱਜ ਸੂਰਜ ਦੂਜੀ ਰਾਸ ਵਿੱਚ ਆਏਗਾ। ਇਸਦਾ ਮਿਲਾਪ ਸਮਾਂ, ਪੁੰਨ ਸਮਾਂ ਹੁੰਦਾ ਹੈ। ਇਸ ਕਰਕੇ, ਲੋਕ ਸਕਰਾਂਤ ਮਨਾਉਂਦੇ ਹਨ। ਅੱਜ ਕੱਤਕ ਦੀ ਸਕਰਾਂਤ ਹੈ, ਸਾਰੇ ਮਿਲਕੇ ਕੱਤਕ ਦੇ ਮਹੀਨੇ ਦਾ ਅਰਥ ਸੁਣੋ।

**ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥**

ਗੁਰੂ ਸਾਹਿਬ ਫੁਰਮਾਨ ਕਰਦੇ ਹਨ ਕਿ ਜਿਹੜੇ ਤੈਂ ਕਰਮ ਕਮਾਏ ਹਨ, ਉਹ ਤੈਨੂੰ ਹੀ ਭੋਗਣੇ ਪੈਣਗੇ। ਲੋਕਾਂ ਨੂੰ ਦੋਸ਼ ਦੇਣ ਦਾ ਕੋਈ

ਲਾਭ ਨਹੀਂ ਭਾਈ!

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥*** (ਪੰਨਾ ੧੫੭)

ਤੇਰੇ ਕਰਮਾਂ ਦਾ ਨਿਬੇੜਾ ਐਂ ਹੋਣਾ ਨਹੀਂ, ਭਾਵੇਂ ਏਸ ਜਨਮ ਦੇ ਹੋਣ, ਭਾਵੇਂ ਪਿਛਲੇ ਜਨਮ ਦੇ। ਬ੍ਰਹਮ ਗਿਆਨ ਤੋਂ ਬਿਨਾਂ, ਅੱਜ ਤੱਕ ਕਿਸੇ ਦੇ ਕਰਮ ਨਿੱਬੜੇ ਨਹੀਂ। ਇਸ ਕਰਕੇ ਭਾਈ! ਤੂੰ ਕਰਮ ਸੋਚ ਸਮਝ ਕੇ ਕਰੀਂ।

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*** (ਪੰਨਾ ੧੩੪)

ਹੇ ਭਾਈ! ਇਹ ਤੇਰਾ ਸਰੀਰ, ਤੇਰੇ ਸੰਚਿਤ ਕਰਮਾਂ ਦਾ ਹੀ ਫਲ ਹੈ।

***ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*** (ਪੰਨਾ ੨)

ਉਹ ਦ੍ਰਸ਼ਟਾ ਸਭ ਵਿੱਚ, ਸਾਖਸ਼ੀ ਰੂਪੇਣ ਬਿਰਾਜਮਾਨ ਹੈ। ਤੇਰਾ ਇਹ ਛੇਤਰ (ਸਰੀਰ) ਕਰਮਾਂ ਦਾ ਬਣਿਆ ਹੋਇਆ ਹੈ। ਇਸ ਲਈ ਭਾਈ! ਤੂੰ ਆਪਣੇ ਮਨ ਵਿੱਚ ਇਹ ਗੱਲ ਨਾ ਲਿਆਈਂ ਕਿ ਉਹਦੇ ਕੋਲ ਜਿਆਦਾ ਧਨ ਹੈ, ਮੈਨੂੰ ਗਰੀਬ ਬਣਾ ਦਿੱਤਾ। ਫਲਾਨੇ ਨੂੰ ਸੁੰਦਰਤਾ ਦੇ ਦਿੱਤੀ ਹੈ, ਮੈਨੂੰ ਨਹੀਂ ਦਿੱਤੀ ਆਦਿ। ਇਹ ਸਭ ਤੇਰੇ ਕਰਮਾਂ ਦਾ ਹੀ ਫਲ ਹੈ। ਕਰਮ ਚਾਰ ਪ੍ਰਕਾਰ ਦੇ ਹਨ।

(੧) **ਵਿਹਿਤ ਕਰਮ** (੨) **ਨਿੱਤ ਕਰਮ**

(੩) **ਨਮਿੱਤ ਕਰਮ** (੪) **ਨਸ਼ਿੱਧ ਕਰਮ**

***੧. ਵਿਹਿਤ ਕਰਮ*** – ਵਿਹਿਤ ਕਰਮ ਉਹ ਹੁੰਦੇ ਹਨ, ਜਿਨ੍ਹਾਂ ਦੀ ਵਿਧੀ ਹੁੰਦੀ ਹੈ। ਮੁਸਲਮਾਨਾਂ ਦਾ ਵਿਹਿਤ ਕਰਮ ਹੈ, ਪੰਜ ਨਿਮਾਜਾਂ ਪੜ੍ਹਨੀਆਂ ਅਤੇ ਰੋਜੇ ਰੱਖਣੇ। ਸਿੱਖਾਂ ਦਾ ਵਿਹਿਤ ਕਰਮ ਹੈ, ਪੰਜ ਬਾਣੀਆਂ ਦਾ ਪਾਠ ਕਰਨਾ ਅਤੇ ਹਿੰਦੂਆਂ ਦਾ ਵਿਹਿਤ ਕਰਮ ਹੈ, ਤਿੰਨ ਵਖਤ ਸੰਧਿਆ ਕਰਨੀ।

ਇਹ ਜੋ ਸੰਕੇਤ ਕੀਤੇ ਹਨ, ਇਨ੍ਹਾਂ ਨੂੰ ਭਾਈ, ਵੀਚਾਰ ਲਵੋ। ਇਸ ਤੋਂ ਪਿੱਛੋਂ ਨਿੱਤ ਕਰਮ ਆਉਂਦਾ ਹੈ।

***੨. ਨਿੱਤ ਕਰਮ*** – ਨਾਮ ਜਪਣਾ, ਰੋਜ ਬਾਣੀ ਪੜ੍ਹਨੀ, ਗੁਰਦੁਆਰੇ

ਜਾਣਾ, ਸੇਵਾ ਕਰਨੀ ਆਦਿ ਨਿੱਤ ਕਰਮਾਂ ਵਿਚ ਆਉਂਦੇ ਹਨ।

*੩. ਨਮਿੱਤ ਕਰਮ* – ਜਦੋਂ ਕੋਈ ਨਮਿੱਤ ਹੋਵੇ, ਜਿਵੇਂ ਅੱਜ ਸਕਰਾਂਤ ਹੈ, ਆਪਾਂ ਸਾਰੇ ਮਿਲ ਕੇ ਬੈਠੇ ਹਾਂ, ਇਹ ਸਕਰਾਂਤ ਦੇ ਨਮਿੱਤ ਨਾਲ ਇਕੱਠੇ ਹੋਏ ਹਾਂ। ਇਸ ਕਰਕੇ, ਇਹ ਕਰਮ ਵੀ ਬੜੀ ਖੁਸ਼ੀ ਨਾਲ ਕਰਨਾ ਹੈ, ਨਮਿੱਤ ਕਰਕੇ ਹੀ ਅੱਜ ਸੇਵਾ ਕਰਨੀ ਹੈ। ਝਾੜੂ ਵੀ ਲਾਉਣਾ ਹੈ, ਲੋਕਾਂ ਨੂੰ ਰੋਟੀਆਂ ਬਣਾਕੇ ਵੀ ਖੁਆਉਣੀਆਂ ਹਨ, ਕੜਾਹ ਪ੍ਰਸ਼ਾਦ ਵੀ ਵੰਡਣਾ ਹੈ। ਸਾਰਾ ਕੰਮ ਕਰਨਾ ਹੈ।

*੪. ਨਸ਼ਿੱਧ ਕਰਮ* – ਗੁਰੂ ਸਾਹਿਬ ਕਹਿੰਦੇ–ਨਸ਼ਿੱਧ ਕਰਮ ਕਦੇ ਨਹੀਂ ਕਰਨੇ, ਨਸ਼ਿੱਧ ਕਰਮ ਕਰੋਂਗੇ ਤਾਂ ਤੁਹਾਨੂੰ ਪਸ਼ਚਾਤਾਪ ਕਰਨਾ ਪਏਗਾ। ਮੁਹੰਮਦ ਨੂੰ ਖੁਦਾ ਦਾ ਹੁਕਮ ਹੋਇਆ ਕਿ ਮੂਸਾ! ਤੂੰ ਮੇਰਾ ਇਕ ਸੰਦੇਸ਼ ਪਹੁੰਚਾ ਦੇ ਲੋਕਾਈ ਵਿੱਚ, ਤੈਨੂੰ ਸਵਰਗ ਦੇ ਦੇਵਾਂਗਾ। ਜਿਹੜੇ ਵੀ ਮੰਨ ਲੈਣਗੇ, ਉਨ੍ਹਾਂ ਦਾ ਠੀਕ ਜੁੰਮੇਵਾਰ ਮੈਂ ਹੋਵਾਂਗਾ। ਤੂੰ ਪੈਗਾਮ ਵਿੱਚ ਫਰਕ ਨਾ ਕਰੀਂ, ਨਹੀਂ ਤਾਂ ਤੈਨੂੰ ਵੀ ਜਹੰਨਮ ਵਿੱਚ ਸਿੱਟਾਂਗਾ। ਇਸ ਲਈ ਭਾਈ! ਨਸ਼ਿੱਧ ਕਰਮ ਕਦੇ ਨਹੀਂ ਕਰਨਾ, ਸ਼ੁੱਭ ਕਰਮ ਕਰਨਾ ਹੈ। ਇਸ ਲਈ, ਗੁਰੂ ਸਾਹਿਬ ਉਹੀ ਗੱਲ ਕਰ ਰਹੇ ਹਨ।

### ਕਤਿਕਿ ਕਰਮ ਕਮਾਵਣੇ

ਕੱਤਕ ਦੇ ਮਹੀਨੇ ਵਿੱਚ ਭਾਈ ਤੁਸੀਂ ਸ਼ੁੱਭ ਕਰਮ ਕਮਾਉਣੇ ਹਨ। ਦੇਸ਼ ਦੀ ਸੇਵਾ ਕਰਨੀ ਹੈ, ਈਸ਼ਵਰ ਦੀ ਉਪਾਸ਼ਨਾ ਕਰਨੀ ਹੈ, ਗਰੀਬਾਂ ਦੀ ਮੱਦਦ ਕਰਨੀ ਹੈ। ਮੁਹੰਮਦ ਨੇ ਵੀ ਪੰਜ ਕਰਮ ਲਿਖੇ ਹਨ – ਯਤੀਮਾਂ ਦੀ, ਮੁਸਾਫਿਰਾਂ ਦੀ, ਗਰੀਬਾਂ ਦੀ ਅਤੇ ਜਿਸ ਮਾਈ ਦਾ ਕੋਈ ਵਾਲੀ ਵਾਰਿਸ ਨਾ ਹੋਵੇ। ਉਨ੍ਹਾਂ ਦੀ ਮੱਦਦ ਕਰਨੀ ਹੈ। ਕਾਫਰਾਂ ਨੂੰ ਮੈਂ ਸਜਾ ਦੇਵਾਂਗਾ। ਜੇ ਤੁਸੀਂ ਆਪਣੇ ਦਸਾਂ ਨਹੁੰਆਂ ਦੀ ਕਮਾਈ ਕਰਦੇ ਹੋਂ ਤਾਂ ਚਾਲੀਵਾਂ ਹਿੱਸਾ ਜਰੂਰ ਯਤੀਮਾਂ ਨੂੰ ਦੇਣਾ ਹੈ। ਜੇ ਕਾਫਰਾਂ ਨੂੰ ਲੁੱਟੋਂ ਤਾਂ ਪੰਜਵਾਂ ਹਿੱਸਾ ਦੇਣਾ ਹੈ। ਇਸ ਵਾਸਤੇ ਭਾਈ! ਕੱਤਕ ਦੇ ਮਹੀਨੇ ਵਿੱਚ ਖੂਬ ਪੁੰਨ ਕਰਮ ਕਮਾਉਣੇ ਹਨ। ਕੁਰਾਣ ਵਿੱਚ, ਗੁਰੂ ਗ੍ਰੰਥ ਸਾਹਿਬ ਵਿੱਚ ਅਤੇ ਹੋਰ ਸਾਸ਼ਤਰਾਂ ਵਿੱਚ ਲਿਖਿਆ

ਹੋਇਆ ਹੈ। ਇਉਂ ਨਾ ਸੋਚਿਓ ਕਿ ਕੋਈ ਦੇਖ ਨਹੀਂ ਰਿਹਾ, ਜਿਵੇਂ ਮਰਜੀ ਲੁੱਟੀ ਜਾਉ। ਨਹੀਂ ਭਾਈ! ਦੇਖਣ ਵਾਲਾ ਤਾਂ ਸਾਡੇ ਅੰਦਰ ਬੈਠਾ ਹੈ।

***ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ॥*** (ਪੰਨਾ ੩੯)

ਉਸਤੋਂ ਆਪਾਂ ਛੁਪਾ ਨਹੀਂ ਸਕਦੇ। ਤੁਹਾਨੂੰ ਇੱਕ ਦ੍ਰਿਸ਼ਟਾਂਤ ਦਿੰਦੇ ਹਾਂ। ਇੱਕ ਦਿਨ ਲਕਸ਼ਮੀ ਨੇ ਸੋਚਿਆ ਬਈ, ਮੈਂ ਦੇਖਦੀ ਹਾਂ ਕਿ ਵਿਸ਼ਨੂੰ ਭਗਵਾਨ ਸਾਰਿਆਂ ਨੂੰ ਅੰਨ ਕਿਸ ਤਰ੍ਹਾਂ ਦਿੰਦਾ ਹੈ। ਉਸਨੇ ਇੱਕ ਕੀੜਾ ਡੱਬੀ ਵਿੱਚ ਬੰਦ ਕਰ ਦਿੱਤਾ। ਲਕਸ਼ਮੀ ਦੇ ਟਿੱਕਾ ਲੱਗਾ ਹੋਇਆ ਸੀ, ਉਸ ਵਿੱਚੋਂ ਚੌਲ ਦਾ ਇੱਕ ਦਾਣਾ ਡੱਬੀ ਵਿੱਚ ਡਿੱਗ ਗਿਆ ਸੀ, ਉਸਨੂੰ ਪਤਾ ਨਹੀਂ ਸੀ ਲੱਗਿਆ। ਉਸਨੇ ਵਿਸ਼ਨੂੰ ਭਗਵਾਨ ਨੂੰ ਪੁੱਛਿਆ, ਜੀ ! ਕੀ ਤੁਸੀਂ ਸਾਰਿਆਂ ਨੂੰ ਭੋਜਨ ਦੇ ਦਿੱਤਾ ਹੈ? ਭਗਵਾਨ ਨੇ ਕਿਹਾ, ਹਾਂ! ਦੇ ਦਿੱਤਾ ਹੈ। ਫੇਰ ਲਕਸ਼ਮੀ ਜੀ ਕਹਿਣ ਲੱਗੇ ਕਿ ਮੈਂ ਕੱਲ੍ਹ ਦਾ ਇੱਕ ਕੀੜਾ ਡੱਬੀ ਵਿੱਚ ਬੰਦ ਕੀਤਾ ਹੋਇਆ ਹੈ, ਉਸਦਾ ਭੋਜਨ ਕਿੱਥੇ ਹੈ ? ਭਗਵਾਨ ਨੇ ਕਿਹਾ ਕਿ ਡੱਬੀ ਖੋਲ੍ਹ। ਜਦ ਖੋਲ੍ਹਿਆ ਤਾਂ ਉਸ ਵਿੱਚ ਚੌਲ ਦਾ ਅੱਧਾ ਦਾਣਾ ਉਸਨੇ ਖਾ ਲਿਆ ਅਤੇ ਅੱਧਾ ਦਾਣਾ ਪਿਆ ਸੀ। ਭਗਵਾਨ ਨੇ ਕਿਹਾ, ਜਦ ਤੂੰ ਸੰਕਲਪ ਕੀਤਾ ਸੀ, ਮੈਂ ਜਾਣ ਰਿਹਾ ਸੀ। ਇਸਨੂੰ ਮੈਂ ਪਹਿਲਾਂ ਹੀ ਦੋ ਤਿੰਨ ਦਿਨ ਦੀ ਖੁਰਾਕ ਸੁੱਟ ਦਿੱਤੀ ਸੀ, ਫਿਰ ਉਹ ਮੰਨ ਗਈ।

***ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ॥*** (ਪੰਨਾ ੩੯)

ਸਾਸ਼ਤਰਾਂ, ਗ੍ਰੰਥਾਂ ਆਦਿ ਵਿੱਚ ਸਾਰੀ ਮਰਿਆਦਾ ਲਿਖੀ ਹੋਈ ਹੈ, ਬਈ ਚੰਗਾ ਕੰਮ ਕਰੋ, ਮਾੜਾ ਨਾ ਕਰੋ, ਕਿਸੇ ਨਾਲ ਧੋਖਾ ਨਾ ਕਰੋ। ਪਰ ਲੋਕਾਂ ਨੇ ਇਹ ਮਰਿਆਦਾ ਛੱਡ ਦਿੱਤੀ ਅਰ ਆਪਣੇ ਆਪ ਹੀ ਚੱਲ ਪਏ, ਇਕ ਦੂਜੇ ਦੇ ਅੱਗੇ। ਇਸ ਕਰਕੇ ਭਾਈ !

**ਕਿਰਤਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥**

ਜੋ ਵੀ ਦੁੱਖ-ਸੁੱਖ ਮਿਲਦੇ ਹਨ, ਉਹ ਤੁਹਾਡੇ ਕੀਤੇ ਹੋਏ ਕਰਮਾਂ ਦਾ ਫਲ ਹੈ, ਐਵੇਂ ਲੋਕਾਂ ਨੂੰ ਦੋਸ਼ ਨਹੀਂ ਲਾਉਣਾ ਚਾਹੀਦਾ।

***ਦੋਸੁ ਦੇਤ ਆਗਹ ਕਉ ਅੰਧਾ॥*** (ਪੰਨਾ ੨੫੮)

ਜਿਹੜਾ ਦੂਜਿਆਂ ਨੂੰ ਦੋਸ਼ ਦਿੰਦਾ ਹੈ, ਉਹ ਅਗਿਆਨੀ ਹੈ, ਕਰਮ ਤਾਂ ਤੇਰੇ ਆਪਣੇ ਕੀਤੇ ਹੋਏ ਹਨ ਤੇ ਦੋਸ਼ ਦੂਜਿਆਂ ਨੂੰ ?

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥**

ਜੇ ਤੁਸੀਂ ਇਨ੍ਹਾਂ ਕਰਮਾਂ ਵਿੱਚ ਲੱਗੇ ਰਹੇ ਅਤੇ ਪ੍ਰਭੂ ਨੂੰ ਭੁੱਲ ਗਏ ਤਾਂ ਤੁਹਾਨੂੰ ਸਾਰੇ ਰੋਗ ਵਿਆਪ ਜਾਣਗੇ। ਡਾਕਟਰਾਂ ਦਾ ਹੀ ਘਰ ਭਰੋਂਗੇ ਤੁਸੀਂ –

**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥**

ਜਿਹੜੇ ਰੱਬ ਤੋਂ ਬੇਮੁੱਖ ਹੋ ਗਏ, ਉਨ੍ਹਾਂ ਨੂੰ ਜਨਮਾਂ ਦੇ ਦੁੱਖ ਲੱਗਣਗੇ। ਜੰਮਣਗੇ, ਮਰਨਗੇ, ਭਾੜਾ ਭਰਨਗੇ ਆਪਣੇ ਕਰਮਾਂ ਦਾ।

**ਖਿਨ ਮਹਿ ਕਉੜੇ ਹੋਏ ਗਏ ਜਿਤੜੇ ਮਾਇਆ ਭੋਗ॥**

ਜਿਤਨੇ ਵੀ ਮਾਇਆ ਦੇ ਭੋਗ ਹਨ, ਉਹ ਪਲਾਂ ਵਿੱਚ **'ਕਉੜੇ'** ਭਾਵ ਦੁੱਖ ਰੂਪ ਹੋ ਜਾਣਗੇ, ਤੁਸੀਂ ਪਛਤਾਉਂਗੇ। ਇੱਕ, ਦੌਦ ਪਿੰਡ ਦਾ ਥਾਣੇਦਾਰ ਸੀ, ਉਦੇ ਸਿੰਘ ਉਹਦਾ ਨਾਂ ਸੀ। ਮੇਰਾ ਸਰੀਰ ਵੀ ਉੱਥੇ ਦਾ ਸੀ। ਮੈਂ ਸਾਧੂ ਹੋਕੇ ਉੱਥੇ ਇੱਕ ਗੁਫਾ ਵਿੱਚ ਗਿਆ। ਮੈਨੂੰ ਕਿਸੇ ਨੇ ਜਪੁਜੀ ਸਾਹਿਬ ਦੇ ਪਾਠ ੪੦ ਦਿਨ ਕਰਨ ਨੂੰ ਦੱਸਿਆ ਸੀ। ਥਾਣੇਦਾਰ ਦਾ ਲੜਕਾ ਮੇਰੇ ਕੋਲ ਆਇਆ ਅਤੇ ਕਹਿਣ ਲੱਗਿਆ ਕਿ ਮੇਰੇ ਪਿਤਾ ਜੀ ਨੇ ਤੁਹਾਨੂੰ ਸੱਦਿਆ ਹੈ, ਉਹ ਚੱਲ ਨਹੀਂ ਸਕਦੇ, ਅਧਰੰਗ ਹੋ ਗਿਆ ਹੈ। ਮੈਂ ਕਿਹਾ ਕਿ ਮੈਂ ਤਾਂ ਨਾਲ ਚੱਲ ਸਕਦਾਂ, ਇਸ ਵਿੱਚ ਕੋਈ ਦੁੱਖ ਨਹੀਂ ਪਰ ਕਰਮਾਂ ਨੂੰ ਕੱਟਣ ਦੀ ਤਾਂ ਮੇਰੇ ਕੋਲ ਕੋਈ ਦਵਾਈ ਨਹੀਂ। ਜਦ ਮੈਂ ਉਹਦੇ ਪਿਤਾ ਕੋਲ ਪਹੁੰਚਿਆ ਤਾਂ ਉਹ ਆਦਮੀ ਬੜਾ ਰੋਇਆ, ਪਰ ਬੋਲਿਆ ਸੱਚ। ਕਹਿੰਦਾ ਕਿ ਮੈਂ ਐਸੇ ਕਰਮ ਕੀਤੇ ਹਨ ਥਾਣੇਦਾਰੀ ਦੇ ਸਮੇਂ ਵਿੱਚ ਕਿ ਜਿਨ੍ਹਾਂ ਦਾ ਫਲ ਹੁਣ ਮੈਨੂੰ ਮਿਲਿਆ ਹੈ, ਮੈਂ ਬੜਾ ਦੁਖੀ ਹਾਂ। ਜੇ ਕਿਰਪਾ ਕਰਕੇ ਤੁਸੀਂ ਅਰਦਾਸ ਕਰ ਦਿਉਂ ਤਾਂ ਮੇਰਾ ਸਰੀਰ ਛੁੱਟ ਜਾਏ ਤੇ ਮੈਂ ਸੁਖੀ ਹੋ

ਜਾਵਾਂ। ਮੈਂ ਉਸਨੂੰ ਕਿਹਾ ਕਿ ਇਹ ਸਰੀਰ, ਮੇਰੀ ਅਰਦਾਸ ਨਾਲ ਨਹੀਂ ਛੁੱਟੇਗਾ। ਇਹ ਕਰਮ ਤੈਨੂੰ ਭੋਗਣੇ ਹੀ ਪੈਣਗੇ ਪਰ ਤੂੰ ਸੁਖੀ ਹੋ ਕੇ, ਨਾਮ ਜਪਦੇ ਹੋਏ ਭੋਗ। ਉਹ ਨਾਮ ਤਾਂ ਮੂੰਹੋਂ ਬੋਲੇ, ਪਰ ਬੋਲਿਆ ਨਾ ਜਾਵੇ, ਅਧਰੰਗ ਕਰਕੇ। ਇਸ ਕਰਕੇ ਭਾਈ ! ਇਹ ਸਰੀਰ, ਕਰਮਾਂ ਸੰਦੜਾ ਖੇਤ ਹੈ। ਜੇ ਤੁਸੀਂ ਇਨ੍ਹਾਂ ਕਰਮਾਂ ਵਿੱਚ ਪਏ ਰਹੇ ਤਾਂ ਤੁਹਾਡੀ ਬੁੱਧੀ ਮੈਲੀ ਹੋ ਜਾਏਗੀ।ਆਤਮਾ ਦਾ ਪ੍ਰਤਯਕਸ਼ ਨਹੀਂ ਹੋ ਸਕੇਗਾ ਤੇ ਤੁਸੀਂ ਬੇਮੁੱਖ ਹੋ ਜਾਉਂਗੇ। ਜਨਮਾਂ ਦੇ ਵਿਜੋਗ ਲੱਗ ਜਾਣਗੇ, ਪਤਾ ਨਹੀਂ , ਫੇਰ ਉਨ੍ਹਾਂ ਕਰਮਾਂ ਦੇ ਬੰਨ੍ਹੇ ਹੋਏ, ਕਿੰਨੇ ਜਨਮ ਭੋਗਣੇ ਪੈ ਜਾਣ। ਸੱਤ-ਸੱਤ ਜਨਮ ਇੱਕ ਆਦਮੀ ਦੇ ਹੋਏ, ਸਿਰਫ ਇੱਕ ਕਰਮ ਦੇ ਕਾਰਣ।ਸਾਸ਼ਤਰਾਂ ਵਿੱਚ ਲਿਖਿਆ ਹੈ ਕਿ ਨਸ਼ਿੱਧ ਕਰਮ ਕਦੇ ਵੀ ਨਾ ਕਰੋ, ਨਿੱਤ ਕਰਮ ਜ਼ਰੂਰ ਕਰੋ। ਨਮਿੱਤ ਕਰਮ ਵੀ ਜਰੂਰ ਕਰੋ ਪਰ ਵਿਧੀ ਕਰਮ ਤਾਂ ਇਹੀ ਹੈ ਕਿ ਅੱਠੇ ਪਹਿਰ ਨਾਮ ਨੂੰ ਤਾਂ ਕਦੇ ਛੱਡੋ ਹੀ ਨਾ।

***ਊਠਤ ਬੈਠਤ ਸੋਵਤ ਨਾਮ॥***
***ਕਹੁ ਨਾਨਕ ਜਨ ਕੈ ਸਦ ਕਾਮ॥*** (ਪੰਨਾ ੨੯੬)

ਕੁਸੰਗ ਕਦੇ ਭੁੱਲ ਕੇ ਨਾ ਕਰੋ, ਜੇ ਕਦੇ ਫਸ ਜਾਉਂ ਤਾਂ ਉੱਥੋਂ ਨਿਕਲ ਜਾਉ ਕੁਸੰਗ 'ਚੋਂ। ਤੁਹਾਡਾ ਸਰੀਰ ਕਰਮਾਂ ਦਾ ਖੇਤ ਹੈ, ਕਰਮਾਂ ਨਾਲ ਹੀ ਮਿਲਿਆ ਹੈ।

***ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*** (ਪੰਨਾ ੨)

ਜਦ ਪ੍ਰਭੂ ਦੀ ਨਦਰਿ ਹੋ ਗਈ, ਕਿਰਪਾ ਹੋ ਗਈ ਤਾਂ ਮੁਕਤੀ ਦੀ ਪ੍ਰਾਪਤੀ ਹੋ ਜਾਏਗੀ।

***ਜਾ ਕਉ ਅਪੁਨੀ ਕਰੈ ਬਖਸੀਸ॥***
***ਤਾ ਕਾ ਲੇਖਾ ਨ ਗਨੈ ਜਗਦੀਸ॥*** (ਪੰਨਾ ੨੭੭)

**ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥**

ਮੁਹੰਮਦ ਨੂੰ ਖੁਦਾ ਨੇ ਕਿਹਾ ਕਿ ਵਿਚੋਲਾ ਨਹੀਂ ਹੋਊਗਾ ਕੋਈ ਮੇਰੇ ਅਤੇ ਤੇਰੇ ਵਿੱਚ ।ਮੈਂ ਆਪ ਸਭ ਕੁੱਛ ਕਰਨਾ ਹੈ।ਕਾਫਰਾਂ ਨੂੰ ਮਾਰਨਾ

ਹੈ ਤੇ ਮੋਮਨਾਂ ਨੂੰ ਗਲੇ ਲਾਉਣਾ ਹੈ, ਉਨ੍ਹਾਂ ਦੀ ਰਖਸ਼ਾ ਕਰਨੀ ਹੈ। ਇਸ ਵਿੱਚ ਕੋਈ ਵਿਚੋਲਾ ਨਹੀਂ ਹੋਏਗਾ। ਇਹ ਕੋਈ ਸੰਸਾਰ ਦਾ ਕੰਮ ਤਾਂ ਹੈ ਨਹੀਂ, ਜਿੱਥੇ ਵਕੀਲ ਦੀ ਲੋੜ ਪਵੇ, ਕਰਮਾਂ ਤੋਂ ਕੋਈ ਨਹੀਂ ਛੁਡਾ ਸਕੇਗਾ। ਪਰਮੇਸ਼ਰ ਹੀ ਤੇਰਾ ਵਿਚੋਲਾ ਬਣੇਗਾ। ਜੇ ਤੁਸੀਂ ਆਖੋਂ ਕਿ ਗੁਰੂ ਬਖਸ਼ ਸਕਦੇ ਸੀ ਤਾਂ ਕਹਿੰਦੇ ਕਿ ਉਹ ਵੀ ਤਾਂ ਆਪ ਪ੍ਰਭੂ ਹੀ ਆਇਆ ਸੀ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥*** (ਪੰਨਾ ੧੪੦੮)

ਉਹ ਜੋਤੀ ਸਰੂਪ ਪ੍ਰਭੂ, ਆਪ ਹੀ ਗੁਰੂ ਨਾਨਕ ਦੇ ਰੂਪ ਵਿੱਚ ਆਇਆ ਸੀ, ਇਹ ਉਸਦੀ ਖੁਸ਼ੀ ਹੈ। 'ਜੈਮਿਨੀ' ਨੇ ਇੱਕ ਸੂਤਰ ਲਿਖਿਐ, ਜਿਸ ਵਿੱਚ ਦੱਸਿਆ ਹੈ ਕਿ ਈਸ਼ਰ ਕੀਹਨੂੰ ਕਹਿੰਦੇ ਨੇ-

***ਕਰਤੂ, ਅਕਰਤੂ, ਅਨਥਾ ਕਰਤੂ, ਈਸ਼ਵਰਾ***

ਜਿਹੜਾ ਕਰ ਦੇਵੇ, ਚਾਹੇ ਨਾ ਕਰੇ ਯਾ ਉਲਟੀ ਕਰ ਦੇਵੇ, ਉਸਨੂੰ ਈਸ਼ਵਰ ਕਹਿੰਦੇ ਨੇ। ਉਸਨੂੰ ਸਾਰੇ ਅਖਤਿਆਰ ਨੇ, ਯਾ ਤਾਂ ਤੁਸੀਂ ਉਸਦੀ ਸ਼ਰਨ ਪੈ ਜਾਉ।

***ਜਿਤੇ ਸ਼ਰਣ ਜੈਹੈ ਤਿਤਯੋ ਰਾਖ ਲਏ ਹੈ ॥***
***ਬਿਨਾ ਸ਼ਰਣ ਤਾ ਕੀ ਨਹੀਂ ਔਰ ਓਟੰ ॥***
***ਲਿਖੇ ਜੰਤਰ ਕੇਤੇ ਪੜੇ ਮੰਤਰ ਕੋਟੰ ॥***
***ਬਚੇਗਾ ਨਾ ਕੋਈ ਕਰੇ ਕਾਲ ਚੋਟੰ ॥***
***ਜਿਤੇ ਸ਼ਰਣ ਅਏ ਹੈ ਤਿਤੇ ਰਾਖ ਲਏ ਹੈ ॥*** (ਬਚਿੱਤ੍ਰ ਨਾਟਕ ੧.੭੫)

ਕਬੀਰ, ਨਾਮਦੇਵ, ਧੰਨਾ, ਜੈਦੇਵ ਆਦਿ ਸ਼ਰਣ ਵਿੱਚ ਪੈ ਗਏ। ਸਾਰੇ ਦੇ ਸਾਰੇ ਪ੍ਰਭੂ ਨੇ ਰੱਖ ਲਏ, ਮੁੜਕੇ ਜਨਮ ਵਿੱਚ ਨਾ ਪਏ। ਇਸ ਤਰ੍ਹਾਂ, ਤੁਸੀਂ ਵੀ ਸ਼ਰਣ ਵਿੱਚ ਪੈ ਜਾਉ।

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।*** (ਗੀਤਾ)

ਕ੍ਰਿਸ਼ਨ ਜੀ ਕਹਿੰਦੇ-ਕਿ ਸ਼ਰਣ ਵਿੱਚ ਪੈ ਜਾਉ, ਉਹ ਜਿਹੜਾ ਸੱਚਿਦਾਨੰਦ ਵਿਆਪਕ ਹੈ, ਉਸਦੀ ਸ਼ਰਣ ਵਿੱਚ ਪੈ ਜਾਉ। ਦਸਮ

ਪਾਤਸ਼ਾਹ ਕਹਿੰਦੇ ਹਨ – ਸ਼ਰਣ ਵਿੱਚ ਆਇਆ, ਕੋਈ ਵੀ ਵਾਪਿਸ ਨਹੀਂ ਗਿਆ, ਸ਼ਰਣ ਪੈ ਕੇ ਬਚ ਜਾਉਂਗੇ।

**ਕਿਸ ਥੈ ਰੋਵਹਿ ਰੋਜ॥**

ਰੋਜ–ਰੋਜ ਦੁੱਖ ਕਿਸਦੇ ਕੋਲ ਰੋਵੇਂਗਾ ?

ਈਸ਼ਵਰ ਤੋਂ ਬਿਨਾਂ ਕੋਈ ਵੀ ਬਖਸ਼ਣ ਵਾਲਾ ਨਹੀਂ ਹੈ, ਚਾਹੇ ਉਹ ਸਰਗੁਣ ਹੋ ਕੇ ਬਖਸ਼ੇ, ਚਾਹੇ ਬਿਨਾਂ ਰੂਪ ਤੇ ਬਖਸ਼ੇ, ਉਹ ਬਖਸ਼ਿੰਦ ਹੈ।

***ਜਾ ਕਉ ਅਪੁਨੀ ਕਰੈ ਬਖਸੀਸ॥***
***ਤਾ ਕਾ ਲੇਖਾ ਨ ਗਨੈ ਜਗਦੀਸ॥*** (ਪੰਨਾ ੨੭੭)

ਲੇਖਾ ਤਾਂ ਬਖਸ਼ਿਸ਼ ਮੇਂ ਹੀ ਕੱਟਿਆ ਜਾਣਾ ਹੈ। ਜੋ ਬਖਸ਼ੇ ਗਏ, ਉਹ ਕਦੇ ਵਾਪਸ ਨਹੀਂ ਆਏ।

**ਕੀਤਾ ਕਿਛੂ ਨ ਹੋਵਈ**

ਹੁਣ ਤੇਰਾ ਕੀਤਾ ਕੁੱਛ ਨਹੀਂ ਹੋਣਾ, ਤੂੰ ਕਰ ਬੈਠਾ ਹੈਂ। ਜਿਹੜਾ ਬਾਣ ਤੇਰੇ ਹੱਥੋਂ ਛੁੱਟ ਗਿਆ, ਉਹ ਤਾਂ ਤੇਰੇ ਵੱਸ ਨਹੀਂ ਹੈ। ਬਾਣ ਛੱਡਿਆ ਬਾਬੇ ਗੁਰਦਿੱਤੇ ਨੇ ਕਿਸੇ ਨਿਸ਼ਾਨੇ ਤੇ, ਪਰ ਉਹ ਗਊ ਨੂੰ ਲੱਗ ਗਿਆ। ਸਾਰੇ ਪਹਾੜੀ ਇੱਕਠੇ ਹੋਕੇ ਉਨ੍ਹਾਂ ਕੋਲ ਆ ਗਏ ਕਿ ਤੁਸੀਂ ਆਹ ਕੀ ਕੰਮ ਕੀਤਾ ਹੈ? ਉਹ ਕਹਿਣ ਲੱਗੇ ਭਾਈ! ਸਾਡੇ ਤੋਂ ਅਚਾਨਕ ਹੋ ਗਿਆ ਹੈ, ਤੁਸੀਂ ਹੁਣ ਜਾਣ ਦਿਉ। ਕਹਿੰਦੇ–ਨਹੀਂ ਜੀ! ਗਊ ਨੂੰ ਜਿੰਦਾ ਕਰੋ ਨਹੀਂ ਤਾਂ ਅਸੀਂ ਹਮੇਸ਼ਾਂ ਲਈ ਤੁਹਾਡੇ ਨਾਲ ਵਿਰੋਧ ਰੱਖਾਂਗੇ। ਬਾਬੇ ਗੁਰਦਿੱਤੇ ਨੇ ਗਊ ਜਿੰਦਾ ਕਰ ਦਿੱਤੀ। ਛੇਵੇਂ ਪਾਤਸ਼ਾਹ, ਬਾਬੇ ਗੁਰਦਿੱਤੇ ਨੂੰ ਕਹਿੰਦੇ ਕਿ ਇੱਕ ਮਿਆਨ ਵਿੱਚ ਦੋ ਤਲਵਾਰਾਂ ਨਹੀਂ ਪੈਂਦੀਆਂ ਹੁੰਦੀਆਂ। ਯਾ ਤਾਂ ਤੁਸੀਂ ਰਹੋਂਗੇ ਯਾ ਅਸੀਂ ਰਹਾਂਗੇ। ਇੱਥੇ ਤਾਂ ਦੁਨੀਆਂ ਹਰ ਰੋਜ ਮੁਰਦੇ ਲਿਆ ਕੇ ਰੱਖ ਦੂਗੀ। ਤਾਂ ਬਾਬਾ ਗੁਰਦਿੱਤਾ ਚਾਦਰ ਤਾਣ ਕੇ ਪੈ ਗਿਆ ਤੇ ਚਲਾਣਾ ਕਰ ਗਿਆ। ਕਰਮ ਤਾਂ ਧੁਰੋਂ ਲਿਖੇ ਹੁੰਦੇ ਨੇ–

**ਲਿਖਿਆ ਧੁਰਿ ਸੰਜੋਗ॥**

*ਸੰਜੋਗੁ ਵਿਜੋਗੁ ਧੁਰਹੁ ਹੀ ਹੂਆ॥* (ਪੰਨਾ ੧੦੦੭)

ਜਿਹੜਾ ਕਰਮ ਅਸੀਂ ਕਰਦੇ ਹਾਂ, ਉਹ ਤਾਂ ਲਿਖਿਆ ਜਾਣਾ ਹੈ, ਸ਼ੁੱਭ ਵੀ ਤੇ ਅਸ਼ੁੱਭ ਵੀ।

*ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥* (ਪੰਨਾ ੧੪੪)

ਉਹ ਪ੍ਰਭੂ ਆਪ ਪਾਰਖ ਹੈ, ਜਿਹੜਾ ਸਾਰੇ ਸੰਕਲਪਾਂ ਨੂੰ ਟਾਈਪ ਕਰ ਰਿਹਾ ਹੈ। ਇਸ ਲਈ, ਮਾੜਾ ਕਰਮ ਕਦੇ ਨਾ ਕਰੋ, ਜੇ ਹੋ ਜਾਏ ਤਾਂ ਮਾਫੀ ਮੰਗ ਲਵੋ –

**ਵਡਭਾਗੀ ਮੇਰਾ ਪ੍ਰਭੁ ਮਿਲੈ**

ਵੱਡੇ ਭਾਗਾਂ ਨਾਲ ਈਸ਼ਵਰ ਦੀ ਪ੍ਰਾਪਤੀ ਹੁੰਦੀ ਹੈ।

**ਤਾਂ ਉਤਰਹਿ ਸਭਿ ਬਿਓਗ॥**

ਉਸਦੇ ਫਿਰ ਸਭ ਦੁੱਖ ਤੇ ਵਿਜੋਗ ਦੂਰ ਹੋ ਜਾਂਦੇ ਹਨ।

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥* (ਪੰਨਾ ੫੪੪)

ਇਹ ਪ੍ਰਭੂ ਦਾ ਨਿਯਮ ਹੈ, ਬਿਰਦ ਹੈ, ਕਿ ਜੋ ਵੀ ਉਸਦੀ ਸ਼ਰਨ ਵਿੱਚ ਆ ਜਾਂਦਾ ਹੈ, ਉਹ ਉਸਨੂੰ ਗਲੇ ਨਾਲ ਲਾ ਲੈਂਦਾ ਹੈ।

**ਨਾਨਕ ਕਉ ਪ੍ਰਭ ਰਾਖਿ ਲੇਹਿ**

ਗੁਰੂ ਅਰਜਨ ਦੇਵ ਮਹਾਰਾਜ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਮੈਨੂੰ ਆਪਣਾ ਹੱਥ ਦੇ ਕੇ ਰੱਖ ਲੈ ਤਾਂ ਹੀ ਮੈਂ ਬਚ ਸਕਦਾ ਹਾਂ।

**ਮੇਰੇ ਸਾਹਿਬ ਬੰਦੀ ਮੋਚ॥**

ਹੇ ਮਾਲਕ ! ਹੇ ਸਾਹਿਬ ! 'ਬੰਦੀ ਮੋਚ', ਬੰਧਨਾਂ ਨੂੰ ਕੱਟ ਦੇਣ ਵਾਲੇ ਪ੍ਰਭੂ ! ਮੇਰੇ ਉੱਤੇ ਕਿਰਪਾ ਕਰ। ਛੇਵੇਂ ਪਾਤਸ਼ਾਹ ਨੂੰ ਜਹਾਂਗੀਰ ਕਿਸੇ ਬਾਤ ਉੱਤੇ ਗਵਾਲੀਅਰ ਦੇ ਕਿਲੇ ਵਿੱਚ ਲੈ ਗਿਆ ਅਤੇ ਕਿਹਾ ਕਿ ਤੁਸੀਂ ਇੱਥੇ ਸਾਡੇ ਨਮਿੱਤ ਚਾਲੀ (40) ਦਿਨ ਅਨੁਸ਼ਠਾਨ ਕਰੋ। ਉਸਦਾ ਮਤਲਬ ਸੀ ਕਿ ਅੰਦਰ ਚਲੇ ਜਾਣਗੇ ਤਾਂ ਅਸੀਂ ਬੰਦ ਕਰ

ਦੇਵਾਂਗੇ ਤਾਂ ਸਾਡਾ ਰਾਜ ਚੰਗਾ ਚੱਲੇਗਾ। ਏਹੀ ਸਾਡੇ ਲਈ ਇੱਕ ਅੜਿੱਕਾ ਹਨ। ਗੁਰੂ ਸਾਹਿਬ ਦੇ ਅੰਦਰ ਜਾਣ ਨਾਲ, ਉੱਥੇ ਸਾਰੇ ਸਿੱਖ- ਸੇਵਕ ਜਾਣ ਲੱਗ ਪਏ, ਕੀਰਤਨ ਸ਼ੁਰੂ ਹੋ ਗਿਆ, ਭੰਡਾਰੇ ਸ਼ੁਰੂ ਹੋ ਗਏ। ਉਥੇ ਬਵੰਜਾ (52) ਰਾਜੇ ਵੀ ਕੈਦ ਥੇ। ਕੀਰਤਪੁਰ ਵਾਲਾ ਰਾਜਾ ਵੀ ਉੱਥੇ ਹੀ ਸੀ। ਉਸਨੇ ਹੀ ਗੁਰੂ ਜੀ ਨੂੰ ਕੀਰਤਪੁਰ ਦਿੱਤਾ ਸੀ। ਅਖੀਰੀ ਜਹਾਂਗੀਰ ਨੇ ਹੁਕਮ ਕੀਤਾ ਕਿ ਗੁਰੂ ਜੀ ਨੂੰ ਬਾਹਰ ਜਾਣ ਦਿੱਤਾ ਜਾਵੇ । ਗੁਰੂ ਜੀ ਨੇ ਜਹਾਂਗੀਰ ਨੂੰ ਕਿਹਾ ਕਿ ਇਨ੍ਹਾਂ ਰਾਜਿਆਂ ਨੂੰ ਛੱਡ ਦਿਉ ਤਾਂ ਅਸੀਂ ਇੱਥੋਂ ਬਾਹਰ ਜਾਵਾਂਗੇ। ਉਨ੍ਹਾਂ ਰਾਜਿਆਂ ਨੇ ਗੁਰੂ ਜੀ ਨੂੰ ਕਿਹਾ ਕਿ ਜੇ ਤੁਸੀਂ ਏਥੋਂ ਚਲੇ ਗਏ ਤਾਂ ਅਸੀਂ ਇੱਥੇ ਹੀ ਰਹਿ ਜਾਵਾਂਗੇ, ਸਾਨੂੰ ਕਿਸੇ ਨੇ ਨਹੀਂ ਛੱਡਣਾ। ਜਹਾਂਗੀਰ ਨੇ ਗੁਰੂ ਜੀ ਨੂੰ ਕਿਲੇ 'ਚੋਂ ਗਵਾਲੀਅਰ ਸ਼ਹਿਰ ਵਿੱਚ ਲਿਆਉਣ ਲਈ ਹਾਥੀ ਸਜਾ ਕੇ ਘੱਲਿਆ। ਪਰ ਗੁਰੂ ਜੀ ਨੇ ਫੇਰ ਕਹਿ ਦਿੱਤਾ-ਅਸੀਂ ਨਹੀਂ ਜਾਂਦੇ, ਆਪਣੇ ਬਾਦਸ਼ਾਹ ਨੂੰ ਕਹਿ ਦਿਉ ਕਿ ਅਸੀਂ ਆਪਣੇ ਸੰਗੀਆਂ ਨੂੰ ਨਾਲ ਲੈਕੇ ਹੀ ਬਾਹਰ ਆਵਾਂਗੇ। ਤਾਂ ਜਹਾਂਗੀਰ ਬਾਦਸ਼ਾਹ ਨੇ ਕਿਹਾ ਕਿ ਉਨ੍ਹਾਂ ਨੂੰ ਵੀ ਬਾਹਰ ਲੈ ਆਉਣ । ਉਹਨੇ ਸੋਚਿਆ ਕਿ ਮੇਰਾ ਖਹਿੜਾ ਛੁੱਟ ਜਾਏ ਕਿਸੇ ਤਰ੍ਹਾਂ। ਜਦੋਂ ਦੇ ਗੁਰੂ ਜੀ ਕਿਲੇ ਵਿੱਚ ਸਨ, ਬਾਦਸ਼ਾਹ ਨੂੰ ਨਾ ਰਾਤ ਨੂੰ ਸੌਣਾ ਮਿਲੇ ਅਤੇ ਨਾ ਦਿਨੇ ਚੈਨ। ਜਦ ਉਸਨੂੰ ਰਾਤ ਵੇਲੇ ਸੁਪਨੇ 'ਚ ਦੋਜ਼ਖ ਦਾ ਰੂਪ, ਪ੍ਰਭੂ ਨੇ ਦਿਖਾਇਆ, ਜਿੱਥੇ ਉਸਨੇ ਜਾਣਾ ਸੀ ਤਾਂ ਉਹ ਦੇਖਕੇ ਬਹੁਤ ਡਰ ਗਿਆ ਤੇ ਗੁਰੂ ਜੀ ਦੇ ਚਰਨਾਂ ਉੱਪਰ ਡਿੱਗ ਪਿਆ ਅਤੇ ਮਹਾਰਾਜ ਜੀ ਨੂੰ ਕਿਹਾ ਕਿ ਜਿੰਨੇ ਰਾਜੇ ਤੁਹਾਡਾ ਚੋਲਾ ਫੜਕੇ ਆ ਸਕਦੇ ਨੇ, ਉਨ੍ਹਾਂ ਨੂੰ ਬਾਹਰ ਲੈ ਆਵੋ। ਤਾਂ ਗੁਰੂ ਜੀ ਨੇ ਬਵੰਜਾ (52) ਲੜੀਆਂ ਵਾਲਾ ਇੱਕ ਚੋਲਾ ਸਿਲਵਾਇਆ। ਇਹ ਚੋਲਾ ਅਜੇ ਵੀ ਘੁਡਾਣੀ ਪਿੰਡ ਵਿੱਚ ਪਿਆ ਹੈ, ਮੈਂ ਦੇਖਿਆ ਹੈ, ਉਥੇ ਸ਼ੀਸ਼ਿਆਂ ਵਿੱਚ ਪਿਆ ਹੈ। ਇੱਕ-ਇੱਕ ਲੜੀ ਫੜਾ ਕੇ ਗੁਰੂ ਜੀ, ਉਨ੍ਹਾਂ ਬਵੰਜਾ (52) ਰਾਜਿਆਂ ਨੂੰ ਬਾਹਰ ਲੈ

ਆਏ। ਉਦੋਂ ਹੀ ਲੋਕਾਂ ਨੇ ਛੇਵੇਂ ਪਾਤਸ਼ਾਹ ਦਾ ਨਾਮ 'ਬੰਦੀ-ਮੋਚ' ਜਾਂ 'ਬੰਦੀ-ਛੋੜ' ਰੱਖ ਦਿੱਤਾ। ਗੁਰੂ ਅਰਜਨ ਦੇਵ ਜੀ ਕਹਿੰਦੇ ਕਿ ਮੇਰਾ ਜਿਹੜਾ ਮਾਲਕ ਪ੍ਰਭੂ ਹੈ, ਉਹ 'ਬੰਦੀ-ਮੋਚ' ਹੈ, ਉਹ ਜਨਮ-ਮਰਨ ਕੱਟ ਦਿੰਦਾ ਹੈ।

ਤੁਹਾਨੂੰ ਪਤਾ ਹੈ, ਉਹ ਘਾਹੀ ਆਇਆ ਸੀ ਪੰਜ ਪੈਸੇ ਲੈਕੇ, ਮਹਾਰਾਜ ਜੀ ਦੇ ਤੰਬੂ ਵਿੱਚ। ਪਹਿਰੇਦਾਰਾਂ ਨੇ ਸਲਾਹ ਕਰ ਲਈ ਕਿ ਤੰਬੂ ਵੀ ਜਹਾਂਗੀਰ ਦੇ, ਰਸਦ ਵੀ ਉਸਦੀ, ਪਰ ਜਿਹੜਾ ਵੀ ਸਿੱਖ ਆਉਂਦਾ ਹੈ, ਉਹ ਪੁੱਛਦਾ ਹੈ ਕਿ ਸੱਚੇ ਪਾਤਸ਼ਾਹ ਦਾ ਤੰਬੂ ਕਿੱਥੇ ਹੈ? ਤੇ ਸਾਡੇ ਰਾਜੇ ਨੂੰ ਝੂਠਾ ਪਾਤਸ਼ਾਹ ਕਹਿੰਦੇ ਹਨ। ਇਸ ਵਿੱਚ ਸਾਡੀ ਬੜੀ ਹੱਤਕ ਹੈ। ਉਨ੍ਹਾਂ ਨੇ ਸੰਤਰੀ (ਪਹਿਰੇਦਾਰ) ਨੂੰ ਸਮਝਾਇਆ ਕਿ ਜਿਹੜਾ ਵੀ ਸਿੱਖ ਆਵੇ ਉਸਨੂੰ ਜਹਾਂਗੀਰ ਦੇ ਤੰਬੂ ਵਿੱਚ ਭੇਜ ਦੇਣਾ। ਘਾਹੀ ਨੇ ਆਕੇ ਪੁੱਛਿਆ, ਘਾਹ ਵੇਚਕੇ ਜਿਹੜੇ ਪੈਸੇ ਸਨ, ਉਹ ਨਾਲ ਲੈਕੇ ਆਇਆ ਸੀ। ਉਸ ਦਿਨ ਉਹਨੇ ਰੋਟੀ ਵੀ ਨਾ ਖਾਧੀ ਤੇ ਭੇਟਾ ਕਰਨ ਲਈ ਪੈਸੇ ਬਚਾਅ ਲਏ। ਸੰਤਰੀ ਨੇ ਘਾਹੀ ਨੂੰ ਜਹਾਂਗੀਰ ਦੇ ਤੰਬੂ ਵੱਲ ਇਸ਼ਾਰਾ ਕਰਕੇ ਕਿਹਾ ਕਿ ਇਹ ਹੈ ਸੱਚੇ ਪਾਤਸ਼ਾਹ ਦਾ ਤੰਬੂ। ਘਾਹੀ ਨੇ ਪੰਜ ਪੈਸੇ ਜਹਾਂਗੀਰ ਦੇ ਅੱਗੇ ਰੱਖ ਦਿੱਤੇ, ਪ੍ਰਕਰਮਾ ਕੀਤੀ ਤੇ ਮੱਥਾ ਟੇਕ ਕੇ ਖੜ੍ਹਾ ਹੋ ਗਿਆ। ਜਹਾਂਗੀਰ ਨੇ ਕਿਹਾ ਕਿ ਮੰਗ ਭਾਈ ! ਕੀ ਮੰਗਦਾ ਹੈਂ? ਘਾਹੀ ਨੇ ਕਿਹਾ ਜੀ ! ਮੁਕਤੀ ਮੰਗਦਾ ਹਾਂ। ਰਾਜੇ ਨੇ ਕਿਹਾ ਕਿ ਤੂੰ ਐਨਾਂ ਗਰੀਬ ਹੈਂ, ਇੱਕ ਪਿੰਡ ਦੀ ਮਾਲਕੀ ਲੈ ਲੈ, ਇਲਾਕੇ ਦੀ ਮਾਲਕੀ ਲੈ ਲੈ? ਉਸਨੇ ਕਿਹਾ ਨਾ, ਮੈਨੂੰ ਤਿੰਨਾਂ ਲੋਕਾਂ ਦੀ ਲੋੜ ਨਹੀਂ ਹੈ, ਮੈਂ ਤਾਂ ਸਿਰਫ ਮੁਕਤੀ ਲੈਣੀ ਹੈ। ਰਾਜੇ ਨੇ ਕਿਹਾ ਕਿ ਉਹ ਹੈ ਤੰਬੂ ਸੱਚੇ ਪਾਤਸ਼ਾਹ ਦਾ, ਮੁਕਤੀ ਦੇ ਮਾਲਕ ਦਾ। ਮੈਂ ਤਾਂ ਝੂਠਾ ਪਾਤਸ਼ਾਹ ਹਾਂ। ਘਾਹੀ ਨੇ ਪੈਸੇ ਚੱਕ ਲਏ ਤੇ ਤੁਰ ਪਿਆ। ਉਹੀ ਪੈਸੇ ਛੇਵੇਂ ਪਾਤਸ਼ਾਹ ਦੇ ਅੱਗੇ ਰੱਖ ਦਿੱਤੇ। ਪ੍ਰਕਰਮਾ ਕੀਤੀ ਅਤੇ ਮੱਥਾ ਟੇਕ ਕੇ ਖੜ੍ਹਾ ਹੋ ਗਿਆ, ਹੱਥ ਜੋੜ ਕੇ। ਗੁਰੂ ਜੀ ਨੇ ਕਿਹਾ, ਕੀ

ਮੰਗਦਾ ਹੈਂ? ਤਾਂ ਘਾਹੀ ਨੇ ਕਿਹਾ- ਮੁਕਤੀ। ਗੁਰੂ ਜੀ ਨੇ ਕਿਹਾ ਕਿ ਮੇਰੀ ਅੱਖ ਨਾਲ ਅੱਖ ਮਿਲਾ। ਜਦ ਉਸਨੇ ਅੱਖ ਮਿਲਾਈ ਤਾਂ ਗੁਰੂ ਜੀ ਨੇ ਉਸਨੂੰ ਗਿਆਨ ਦੇਕੇ, ਮੁਕਤ ਕਰ ਦਿੱਤਾ। ਘਾਹੀ ਕਹਿੰਦਾ ਨਿਹਾਲ! ਨਿਹਾਲ!! ਨਿਹਾਲ!!! ਤੇ ਚਲਿਆ ਗਿਆ। ਜਹਾਂਗੀਰ ਨੇ ਗੁਰੂ ਜੀ ਨੂੰ ਕਿਹਾ ਕਿ ਹਿੰਦੂਆਂ ਦੀ ਮੁਕਤੀ ਬੜੀ ਸਸਤੀ ਹੈ ਜੋ ਥੋੜ੍ਹੇ ਜਿਹੇ ਪੈਸਿਆਂ ਵਿੱਚ ਆ ਜਾਂਦੀ ਹੈ। ਗੁਰੂ ਜੀ ਨੇ ਉਸ ਤੋਂ ਪੁੱਛਿਆ ਕਿ ਤੂੰ ਉਸਨੂੰ ਕੀ ਦਿੰਦਾ ਸੀ? ਰਾਜੇ ਨੇ ਕਿਹਾ, ਮੈਂ ਤਾਂ ਉਸਨੂੰ ਇਲਾਕੇ ਦਾ ਰਾਜ ਵੀ ਦਿੰਦਾ ਸੀ ਪਰ ਘਾਹੀ ਕਹਿੰਦਾ ਕਿ ਮੈਨੂੰ ਤਿੰਨਾਂ ਲੋਕਾਂ ਦਾ ਰਾਜ ਵੀ ਨਹੀਂ ਚਾਹੀਦਾ, ਸਿਰਫ ਮੁਕਤੀ ਚਾਹੀਦੀ ਹੈ। ਗੁਰੂ ਜੀ ਨੇ ਕਿਹਾ, ਉਸ ਵਿੱਚ ਤਿੰਨਾਂ ਲੋਕਾਂ ਦੀ ਵੀ ਕੋਈ ਵਾਸ਼ਨਾ ਨਹੀਂ ਸੀ ਰਹਿ ਗਈ। ਅੰਤਹਕਰਣ ਸ਼ੁੱਧ ਹੋ ਚੁੱਕਿਆ ਸੀ ਤੇ ਉਹ ਮੁਕਤੀ ਦਾ ਅਧਿਕਾਰੀ ਸੀ। 'ਨਦਰੀ ਨਦਰਿ ਨਿਹਾਲ' ਹੋ ਗਿਆ। ਜਿਹੜੇ ਰੱਬ ਦੇ ਭੇਜੇ ਹੋਏ ਹੁੰਦੇ ਨੇ, ਗੁਰੂ ਨਾਨਕ, ਦਾਦੂ, ਕਬੀਰ, ਰਵਿਦਾਸ ਇਹ ਸਾਰੇ ਹੀ ਬੰਦੀ-ਮੋਚ ਥੇ। ਰਾਮਾਨੰਦ ਨੇ ਬਾਰਾਂ (12) ਜਣਿਆਂ ਦੀ ਮੁਕਤੀ ਕੀਤੀ, ਇਹ ਰੱਬ ਦੇ ਭੇਜੇ ਹੁੰਦੇ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਕਿ ਉਹ ਬਖਸ਼ ਲੈਂਦਾ ਹੈ ਪਰ ਉਨ੍ਹਾਂ ਤੇ ਹੀ ਕਿਰਪਾ ਕਰਦਾ ਹੈ, ਜੋ ਸੱਚੇ ਸੁੱਚੇ ਪੁਰਸ਼ ਹਨ, ਰੱਬ ਦੇ ਪਿਆਰੇ ਹਨ। ਕਈ ਵਾਰ ਆਪ ਜਾਕੇ ਵੀ ਕਰਦਾ ਹੈ, ਭਗਤਾਂ ਨੂੰ ਪਤਾ ਵੀ ਨਹੀਂ ਹੁੰਦਾ।

**ਕਤਿਕ ਹੋਵੈ ਸਾਧਸੰਗੁ**

ਜੇ ਕੱਤਕ ਦੇ ਮਹੀਨੇ ਵਿੱਚ ਤੁਹਾਨੂੰ ਸਾਧੂਆਂ ਦਾ ਸੰਗ ਪ੍ਰਾਪਤ ਹੋ ਜਾਵੇ, **'ਸਾਧ'** ਬ੍ਰਹਮ ਗਿਆਨੀ ਨੂੰ ਕਹਿੰਦੇ ਹਨ, ਤਾਂ ਕੀ ਹੋਏਗਾ -

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

**'ਸੰਤ'**, ਗੁਰੂ ਰਾਮਦਾਸ ਜੀ ਦੀ ਕਿਰਪਾ ਨਾਲ ਸਾਨੂੰ ਆਪਣੇ ਅੰਦਰ ਰੱਬ ਦਿਸ ਪਿਆ। ਇਸ ਕਰਕੇ, ਇਸ ਮਹੀਨੇ ਵਿਚ ਸਾਨੂੰ

ਸੰਤਾਂ ਦਾ ਸੰਗ ਪ੍ਰਾਪਤ ਹੋ ਜਾਏ।

**ਬਿਨਸਹਿ ਸਭੇ ਸੋਚ॥**

ਸਾਡੀਆਂ ਸਭ ਸੋਚਾਂ ਮਿਟ ਜਾਣ, ਅਸੀਂ ਬਖਸ਼ੇ ਜਾਈਏ ਤੇ ਸਾਰਾ ਕੰਮ ਸਾਫ ਹੋ ਜਾਏ।

***ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥***
***ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚਿ॥***

ਪੰਚਮ ਪਾਤਸ਼ਾਹ ਕਹਿੰਦੇ – ਕਿ ਹੇ ਪ੍ਰਭੂ, ਬੰਦੀ–ਛੋੜ! ਮੇਰੇ ਤੇ ਕਿਰਪਾ ਕਰ, ਮੈਨੂੰ ਰੱਖ ਲੈ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥



---

**ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪॥**
**ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥**
**ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥**
**ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥**
**ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥**
**ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥**
**ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥**
**ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥**
**ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥**
**ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥** (ਪੰਨਾ ੧੩੩)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ – ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

**ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥**

ਵੈਸਾਖ ਦੇ ਮਹੀਨੇ ਦੁਆਰਾ, ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ– ਧੀਰਜ ਕਿਵੇਂ ਬੱਝੇ? ਧੀਰਜ ਤਾਂ, ਤਾਂ ਹੀ ਬੱਝੇ, ਜੇ ਇਸਨੂੰ ਕੋਈ ਵਸਤੂ ਪ੍ਰਾਪਤ ਹੋਈ ਹੋਵੇ। ਪ੍ਰਾਪਤ ਹੋਣ ਵਾਲੀ ਇੱਕੋ ਹੀ ਵਸਤੂ ਹੈ, ਉਸਨੂੰ ਆਤਮਾ–ਪ੍ਰਮਾਤਮਾ ਕਹਿੰਦੇ ਹਨ। ਹੋਰ ਕੋਈ, ਜਿਹੜੀ ਵੀ ਵਸਤੂ ਹੈ, ਉਹ ਆਉਣ ਜਾਣ ਵਾਲੀ ਹੈ। ਸਾਰਾ ਸੰਸਾਰ ਪ੍ਰਨਾਮੀ ਹੈ, ਆਉਣ ਜਾਣ ਵਾਲਾ ਹੈ, ਬਦਲਨੇ ਵਾਲਾ ਹੈ। ਕੇਵਲ ਇੱਕ ਆਤਮ–ਵਸਤੂ ਨਹੀਂ ਬਦਲਦੀ। ਜਦ ਇਹ ਵਸਤੂ, ਜੀਵ ਨੂੰ ਪ੍ਰਾਪਤ ਹੋ ਜਾਏ ਫਿਰ ਇਸਨੂੰ ਸਭ ਪ੍ਰਾਪਤ ਹੋ ਗਿਆ। ਜਦ ਤੱਕ ਇਹ ਆਤਮ–ਅਵਸਥਾ

ਨੂੰ ਨਾ ਪ੍ਰਾਪਤ ਹੋਵੇ ਤਦ ਤੱਕ ਧੀਰਜ ਕੈਸੇ ਪਾਵੇ? ਇਸਨੂੰ ਧੀਰਜ ਕਿਵੇਂ ਬੱਝੇ? ਜੀਵ, ਹਮੇਸ਼ਾ ਅਗਿਆਨ ਵੱਸ ਰਹਿੰਦਾ ਹੈ। ਇਸ ਅਗਿਆਨਤਾ ਕਰਕੇ ਹੀ, 'ਜੀਵ' ਉਪਾਧੀ ਹੋ ਜਾਂਦੀ ਹੈ। ਆਤਮਾ ਨੂੰ ਜੀਵ ਨਹੀਂ ਕਹਿੰਦੇ –

*ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ ॥*

(ਪੰਨਾ ੪੩੫)

ਇਹ ਮਾਇਆ ਦੇ ਅਧੀਨ ਹੋ ਗਿਆ। ਉਸਦੇ ਅਧੀਨ ਹੋਣ ਕਰਕੇ, ਪਰਵਿਰਤੀ ਵਿੱਚ ਪੈ ਕੇ ਦੂਜੇ ਪਾਸੇ ਚਲਿਆ ਗਿਆ।

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥* (ਪੰਨਾ ੪੨੧)

ਜਿਨ੍ਹਾਂ ਨੇ ਓਸ ਆਤਮਾ-ਪ੍ਰਮਾਤਮਾ ਨੂੰ ਜਾਣ ਲਿਆ, ਉਹ ਪਰਮੇਸ਼ਰ ਦਾ ਰੂਪ ਹੋ ਗਏ, ਉਨ੍ਹਾਂ ਨੂੰ ਫਿਰ ਧੀਰਜ ਬੱਝ ਗਿਆ। ਜਦ ਤੱਕ ਜਾਗਦੀ-ਜੋਤ ਦਾ ਉਪਾਸ਼ਕ ਨਹੀਂ ਹੁੰਦਾ, ਇਸਨੂੰ ਵਸਤੂ ਪ੍ਰਾਪਤ ਨਹੀਂ ਹੁੰਦੀ।

*ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥*

(ਪੰਨਾ ੭੦੨)

ਇਹਨੂੰ ਸਮਝ ਨਹੀਂ ਪਈ, ਵਿਸ਼ਿਆਂ ਦੇ ਰਸ ਵਿੱਚ ਲਿਪਟ ਗਿਆ। ਨਾ ਸਮਝ ਪੈਣ ਕਰਕੇ, ਇਹ ਓਸੇ ਪਾਸੇ ਚਲਿਆ ਗਿਆ।

*ਮਨ ਰੇ ਕਉਨੁ ਕੁਮਤਿ ਤੈ ਲੀਨੀ ॥*
*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥ ਰਹਾਉ ॥*
*ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥*
*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥ ੧ ॥*
*ਨ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥*
*ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥ ੨ ॥*
*ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥*

*ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥ ੩॥*
(ਪੰਨਾ ੬੩੧)

ਇਸ ਕਰਕੇ, ਮਾਇਆ ਦੇ ਵਿੱਚ ਲੱਗਣੇ ਤੇ, ਉਸ ਵਸਤੂ ਦੀ ਪ੍ਰਾਪਤੀ ਨਹੀਂ ਹੋਈ।

*ਮਨ ਰੇ ਕਉਨੁ ਕੁਮਤਿ ਤੈ ਲੀਨੀ॥* (ਪੰਨਾ ੬੩੧)

ਹੇ ਮਨ! ਤੂੰ ਕਿਹੜੀ ਖੋਟੀ ਬੁੱਧੀ ਵਿੱਚ ਫਸ ਗਿਆ? ਤੈਂ ਪਰਮੇਸ਼ਰ ਦਾ ਭਜਨ ਕਰਨਾ ਸੀ, ਪਰ ਖੋਟੀ ਬੁੱਧੀ ਵਿੱਚ ਲੱਗਕੇ, ਪਰਾਈਆਂ ਇਸਤਰੀਆਂ ਤੇ ਪਰਾਏ ਧਨਾਂ ਵਿੱਚ ਲੱਗਕੇ, ਦੁਨੀਆਂ ਦੀ ਨਿੰਦਾ ਵਿੱਚ ਫਸ ਗਿਆ। ਮੁਕਤੀ ਦਾ ਰਸਤਾ ਤਾਂ ਤੈਂ ਜਾਣਿਆ ਹੀ ਨਹੀਂ। ਸਾਰੀ ਉਮਰ ਤੂੰ, ਧਨ ਜੋੜਨ ਲੱਗਿਆ ਰਿਹਾ। ਅੰਤ ਨੂੰ ਇਸ ਧਨ ਨੇ, ਤੇਰਾ ਕੋਈ ਸਾਥ ਨਹੀਂ ਦੇਣਾ। ਤੂੰ ਵਿਅਰਥ ਇਸ ਵਿੱਚ ਬੱਝ ਗਿਆ। ਨਾ ਤੂੰ ਹਰੀ ਦਾ ਭਜਨ ਕੀਤਾ, ਨਾ ਗੁਰੂ ਜਨਾਂ ਦੀ ਸੇਵਾ ਕੀਤੀ, ਨਾ ਤੈਨੂੰ ਆਪਣੇ ਸ੍ਵਰੂਪ ਦਾ ਗਿਆਨ ਹੋਇਆ। ਉਹ ਨਿਰੰਕਾਰ-ਪਰਮੇਸ਼ਰ ਤੇਰੇ ਹਿਰਦੇ ਵਿੱਚ ਹੈ। ਤੂੰ ਸੰਸਾਰ ਰੂਪੀ ਜੰਗਲ ਦੇ ਵਿੱਚ ਵੜਿਆ ਰਿਹਾ, ਵਿਸ਼ਿਆਂ ਦੇ ਵਿੱਚੋਂ ਖੋਜਦਾ ਰਿਹਾ। ਉਥੋਂ ਅੱਜ ਤੱਕ ਪਰਮੇਸ਼ਰ ਕਿਸੇ ਨੂੰ ਪ੍ਰਾਪਤ ਹੋਇਆ ਹੀ ਨਹੀਂ ਹੈ। ਬਹੁਤ ਜਨਮ ਤੂੰ ਭਾਲਦਾ ਭਾਲਦਾ ਹਾਰ ਗਿਆ ਤੈਨੂੰ ਉਹ ਮਤਿ ਨਾ ਪ੍ਰਾਪਤ ਹੋਈ। ਤੇਰੀ ਬੁੱਧੀ ਇਕਾਗਰ ਹੋਕੇ, ਉਸ ਆਤਮਾ ਦੀ ਛੋਹ ਪ੍ਰਾਪਤ ਨਹੀਂ ਕਰਦੀ। ਜਦ ਤੂੰ ਬਾਰੰਬਾਰ ਸਿਮਰੇਂਗਾ, ਤਾਂ ਤੇਰਾ ਮਨ ਇਕਾਗਰ ਹੋ ਜਾਏਗਾ।

*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥*

ਜੇ ਤੂੰ ਅਬਿਨਾਸੀ-ਪਦ ਦੀ ਪ੍ਰਾਪਤੀ ਚਾਹੁੰਦਾ ਹੈਂ, ਤਾਂ '**ਸਤਿ**' ਨਾਮ ਦਾ ਸਿਮਰਨ ਕਰ। ਇਸ ਲਈ ਭਾਈ! ਨਿਸ਼ਕਾਮ ਸਿਮਰਨ, ਸੇਵਾ ਅਤੇ ਨਿਸ਼ਕਾਮ ਕਰਮ ਤੋਂ ਬਿਨਾਂ, ਉਸ 'ਆਤਮ-ਪਦ' ਦੀ ਪ੍ਰਾਪਤੀ ਨਹੀਂ ਹੋਣੀ।

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* (ਪੰਨਾ ੨੮੬)

ਇਸ ਲਈ ਭਾਈ! ਇਸ ਅਵਸਥਾ ਤੇ ਹੀ 'ਆਤਮ-ਪਦ' ਦੀ ਪ੍ਰਾਪਤੀ ਹੈ।

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*** (ਪੰਨਾ ੨੬੬)

ਸਾਰੇ ਧਰਮਾਂ ਨਾਲੋਂ ਵੱਡਾ ਇੱਕ ਧਰਮ ਹੈ, ਜਿਸਦੇ ਬਰਾਬਰ ਹੋਰ ਕੋਈ ਧਰਮ ਨਹੀਂ। ਤੂੰ ਹਰੀ ਦੇ ਨਾਮ ਦਾ ਸਿਮਰਨ ਕਰਨਾ ਸੀ ਅਤੇ ਨਿਸ਼ਕਾਮ ਸੇਵਾ ਕਰਨੀ ਸੀ। ਨਿਸ਼ਕਾਮ ਸੇਵਾ, ਸਿਮਰਨ ਨਾਲ ਧਰਮ ਦੀ ਪ੍ਰਾਪਤੀ ਹੈ ਜਿਸਦੇ ਫਲਸ੍ਵਰੂਪ ਪਰਮ-ਧਰਮ, ਪ੍ਰਮਾਤਮਾ ਦੀ ਪ੍ਰਾਪਤੀ ਹੈ। ਜਦ ਇਸਨੂੰ ਪ੍ਰਮਾਤਮਾ ਪ੍ਰਾਪਤ ਹੋ ਗਿਆ ਤਾਂ ਇਹਦਾ ਧੀਰਜ ਬੱਝ ਗਿਆ, ਜਿਸ ਨਾਲ ਮਨ ਸ਼ਾਂਤ ਹੋ ਜਾਂਦਾ ਹੈ। ਆਤਮ-ਵਸਤੂ ਦੀ ਪ੍ਰਾਪਤੀ ਤੋਂ ਬਿਨਾਂ ਅੱਜ ਤੱਕ ਕਿਸੇ ਨੂੰ ਸ਼ਾਂਤੀ ਨਹੀਂ ਆਈ। ਇਸ ਕਰਕੇ, ਗੁਰੂ ਸਾਹਿਬ ਕਹਿੰਦੇ ਹਨ -

**ਵੈਸਾਖ ਧੀਰਨਿ ਕਿਉ ਵਾਢੀਆ**

ਵੈਸਾਖ ਮਹੀਨੇ ਦੁਆਰਾ ਗੁਰੂ ਸਾਹਿਬ ਕਥਨ ਕਰਦੇ ਹਨ- ਹੇ ਜੀਵ! ਤੈਨੂੰ ਧੀਰਜ ਕਿਵੇਂ ਬੱਝੇ? ਧੀਰਜ ਤਾਂ ਤਾਂਹੀ ਬੱਝੇ, ਜੇ ਤੇਰਾ ਮਨ ਸਿਮਰਨ ਦੁਆਰਾ ਪਰਮੇਸ਼ਰ ਨਾਲ ਇੱਕ ਹੋਵੇ -

***ਜੋ ਇਹੁ ਜਾਣਹੁ ਸੋ ਇਹੁ ਨਾਹਿ॥***
***ਜਾਨਣਹਾਰੇ ਕਉ ਬਲਿ ਜਾਉ॥*** (ਪੰਨਾ ੬੯੫)

ਜਿੱਥੋਂ ਤੱਕ ਸੰਸਾਰੀ ਬੁੱਧੀ ਦੀ ਗੰਮਤਾ ਹੈ, ਉੱਥੋਂ ਤੱਕ ਪਰਮੇਸ਼ਰ ਨਹੀਂ ਹੁੰਦਾ। ਉਥੇ ਤੱਕ ਤਾਂ ਧਿਆਨ, ਧਿਆਤਾ ਅਤੇ ਧੇਅ ਹੈ। ਇਹ ਤ੍ਰਿਪੁਟੀ ਵੀ ਮਿਥਿਆ ਹੈ। ਜਿੱਥੇ ਤੱਕ ਤੁਹਾਡੀ ਬੁੱਧੀ ਦੀ ਪਹੁੰਚ ਹੈ, ਉੱਥੋਂ ਤੱਕ ਰੱਬ ਨਹੀਂ ਹੈ। ਤੇਰੇ ਅੰਦਰ ਇੱਕ ਜਾਨਣਹਾਰ ਹੈ, ਜਿਹੜਾ ਤੇਰੇ ਸਾਰੇ ਖਿਆਲਾਂ ਨੂੰ, ਸਾਰੀ ਕਾਮਨਾ ਨੂੰ ਅਤੇ ਸਾਰੀਆਂ ਵਾਸ਼ਨਾਵਾਂ ਨੂੰ ਜਾਨਣਹਾਰ ਹੈ, ਉਹ ਪਰਮੇਸ਼ਰ ਹੈ। ਉਸ ਜਾਨਣਹਾਰ ਪ੍ਰਭੂ ਦੇ ਉੱਤੋਂ ਕੁਰਬਾਨ ਹੋ ਜਾਊ-

***ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥*** (ਪੰਨਾ ੨੬੯)

ਬਾਹਰੀ ਭੇਖਾਂ ਨਾਲ, ਉਹ ਪਰਮੇਸ਼ਰ ਭਿਜਦਾ ਨਹੀਂ ਹੈ –

***ਸਾਚ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥***

(ਦਸਮ ਗ੍ਰੰਥ – ਅਕਾਲ ਉਸਤਤਿ)

ਜਿਸਨੂੰ ਪੂਰਨ ਪ੍ਰੇਮ ਪ੍ਰਾਪਤ ਹੋ ਗਿਆ, ਉਹ ਪਰਮੇਸ਼ਰ ਉਸਨੂੰ ਪ੍ਰਾਪਤ ਹੋ ਗਿਆ। ਆਪਣੇ ਪ੍ਰੇਮੀ ਨੂੰ, ਪਰਮੇਸ਼ਰ ਆਪ ਬੁਲਾ ਲੈਂਦਾ ਹੈ। ਇਸ ਲਈ ਭਾਈ ! ਇਹਦਾ ਧੀਰਜ, ਆਤਮਾ ਦੀ ਪ੍ਰਾਪਤੀ ਤੇ ਹੀ ਬੱਝਦਾ ਹੈ।

**ਜਿਨਾ ਪ੍ਰੇਮ ਬਿਛੋਹੁ ॥**

ਜਿਨ੍ਹਾਂ ਨੂੰ ਪ੍ਰੇਮ ਦੀ ਬਿਰਹੋਂ ਲੱਗੀ ਨਹੀਂ, ਜਿਨ੍ਹਾਂ ਨੂੰ ਪ੍ਰੇਮ ਨਹੀਂ ਪ੍ਰਾਪਤ ਹੋਇਆ, ਉਨ੍ਹਾਂ ਨੂੰ ਧੀਰਜ ਕੈਸੇ ਬੱਝੇਗਾ? ਪ੍ਰੇਮ ਨਾਲ ਹੀ ਆਤਮ-ਪਦ ਪ੍ਰਾਪਤ ਹੁੰਦਾ ਹੈ। ਜਦ ਤੱਕ ਪੂਰਨ ਪ੍ਰੇਮ ਨਹੀਂ ਪ੍ਰਾਪਤ ਹੁੰਦਾ, ਇਸਨੂੰ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੈ। ਇਸ ਲਈ ਭਾਈ ! ਗੁਰੂ ਸਾਹਿਬ ਕਥਨ ਕਰਦੇ ਹਨ –

**ਹਰਿ ਸਾਜਨੁ ਪੁਰਖੁ ਵਿਸਾਰਿ ਕੈ**

ਹਰੀ, ਜਿਹੜਾ ਲੋਕ-ਪਰਲੋਕ ਦਾ ਸੱਜਣ ਹੈ –

***ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥***

***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥***

(ਪੰਨਾ ੯੬੪)

ਉਹ ਜਿਹੜਾ ਸੱਜਣ ਹੈ, ਲੋਕ-ਪਰਲੋਕ ਦਾ ਰਾਖਾ ਹੈ। ਉਸਨੂੰ ਜਦ ਤੱਕ ਇਹ ਜੀਵ, ਮਨ ਵਿੱਚ ਨਹੀਂ ਵਸਾਏਗਾ, ਪ੍ਰੇਮ ਨਾਲ ਯਾਦ ਨਹੀਂ ਕਰੇਗਾ –

**ਲਗੀ ਮਾਇਆ ਧੋਹੁ ॥**

ਉਦੋਂ ਤੱਕ ਇਸਨੂੰ ਮਾਇਆ ਦਾ ਧੋਹ ਲੱਗਿਆ ਰਹੇਗਾ। 'ਧੋਹੁ' ਹੁੰਦਾ ਹੈ ਛਲ। ਇਹ ਮਾਇਆ ਛਲ ਕਰਦੀ ਰਹੇਗੀ। ਮਾਇਆ ਇਸਨੂੰ,

ਕਿਸੇ ਨਾ ਕਿਸੇ ਢੰਗ ਵਿੱਚ ਛਲਦੀ ਰਹੇਗੀ ਕਿਉਂਕਿ ਇਸਦਾ ਮਨ ਪ੍ਰੇਮ ਸਹਿਤ ਪ੍ਰਭੂ ਵਿੱਚ ਤਾਂ ਜੁੜਿਆ ਨਹੀਂ। ਇਸ ਕਰਕੇ ਭਾਈ ! ਉਦੋਂ ਤੱਕ ਮਾਇਆ ਦੀ ਧੋਹ, ਇਸਨੂੰ ਲੱਗੀ ਰਹੇਗੀ ਜਦ ਤੱਕ ਇਹ ਜੀਵ ਮਾਇਆ ਦੇ ਅਧੀਨ ਹੈ। ਜਦ ਪਰਮੇਸ਼ਰ ਦਾ ਪ੍ਰੇਮ ਪ੍ਰਾਪਤ ਹੋ ਗਿਆ ਨਾਮ ਦੁਆਰਾ, ਜਦ ਨਾਮ ਨਾਲ ਮਨ ਸਦਾ ਜੁੜ ਗਿਆ ਤਾਂ ਉਦੋਂ ਇਹ ਮਾਇਆ ਦੇ ਧੋਹ ਤੋਂ ਬਚੇਗਾ। ਇਸ ਲਈ ਭਾਈ ! ਨਾਮ ਨਾਲ ਜੁੜਨ ਤੋਂ ਬਿਨਾਂ, ਇਸਨੂੰ ਮਾਇਆ ਦਾ ਧੋਹ ਲੱਗਿਆ ਰਹੇਗਾ-

**ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥**

ਇਹ ਤਿੰਨੇ ਸਾਥ ਨਹੀਂ ਜਾਣਗੇ। ਪੁੱਤਰ, ਕਲਤ੍ਰ (ਇਸਤਰੀ) ਅਤੇ ਧਨ ਕੋਈ ਵੀ ਇਸਦੇ ਸੰਗ ਨਹੀਂ ਜਾਏਗਾ। ਅੰਤ ਵੇਲੇ, ਇਸਨੂੰ ਕੋਈ ਸਾਥ ਨਹੀਂ ਦੇਊਗਾ। ਉਹ ਜਿਹੜਾ ਹਰੀ, ਅਬਿਨਾਸੀ ਹੈ, ਓਹੀ ਇਸਦਾ ਰਾਖਾ ਹੈ, ਬਖਸ਼ਿੰਦ ਹੈ।

***ਜਾ ਕਉ ਅਪੁਨੀ ਕਰੈ ਬਖਸੀਸ ॥***

***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਉਹ ਅਬਿਨਾਸੀ ਜੋ ਪਰਮੇਸ਼ਰ ਹੈ, ਇਸਨੂੰ ਸੁਮਤਿ ਬਖਸ਼ਣ ਵਾਲਾ ਹੈ ਅਤੇ ਜੋ ਬਖਸ਼ਿਆ ਜਾਂਦਾ ਹੈ, ਉਸਨੂੰ ਕੋਈ ਵੀ ਭੈ ਨਹੀਂ ਰਹਿੰਦਾ।

**ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥**

ਸਾਰੀ ਦੁਨੀਆਂ ਮੋਹ ਦੇ ਵਿੱਚ ਪਚ-ਪਚ ਕੇ ਮਰ ਗਈ। ਮੋਹ ਇੱਕ ਐਸੀ ਵਸਤੂ ਹੈ, ਇਸ ਵਿੱਚ ਜਦ ਤੱਕ ਇਸਦਾ ਮਨ ਲੱਗਿਆ ਰਹਿੰਦਾ ਹੈ, ਤਦ ਤੱਕ ਸ਼ਾਂਤੀ ਨਹੀਂ ਮਿਲਦੀ। ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਇਹ ਪੰਜ ਵਿਕਾਰ ਹਨ। ਸ਼ਬਦ, ਸਪਰਸ਼, ਰੂਪ, ਰਸ ਅਤੇ ਗੰਧ ਇਹ ਪੰਜ ਵਿਸ਼ੇ ਹਨ। ਜਦ ਇਹਦਾ ਮਨ ਵਿਸ਼ੇ ਵਿਕਾਰਾਂ ਵਿੱਚ ਲੱਗਿਆ ਰਹਿੰਦਾ ਹੈ, ਉਹ ਸਾਰੀ ਸ੍ਰਿਸ਼ਟੀ ਮੋਹ ਦੇ ਵਿੱਚ ਫਸਕੇ, ਪਚਕੇ ਜਨਮ ਤੇ ਮਰਨ ਵਿੱਚ ਚਲੀ ਗਈ ਤੇ ਇਹ ਪਾਰ ਨਾ ਹੋਇਆ। ਉਹ ਜਿਹੜਾ ਵੀ ਮਾਇਆ ਦਾ ਧੰਦਾ ਹੈ, ਇਹ ਝੂਠਾ ਹੈ। ਸੱਚ ਤਾਂ ਇਹਦੇ ਵਿੱਚ ਹੈ ਹੀ ਨਹੀਂ। ਸੱਚ ਤਾਂ ਇੱਕ ਪਰਮੇਸ਼ਰ ਹੈ -

*ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*
(ਪੰਨਾ ੧)

ਅਸਲੀ ਸੱਚ ਤਾਂ ਇੱਕ ਹੈ। ਝੂਠ, ਸੱਚ ਦੋ ਪਦਾਰਥ ਹਨ। ਝੂਠ, ਅੱਜ ਤੱਕ ਕਦੇ ਸੱਚ ਨਹੀਂ ਹੋਇਆ, ਸੱਚ, ਕਦੇ ਝੂਠ ਨਹੀਂ ਹੋਇਆ। ਇਸ ਕਰਕੇ, ਝੂਠੇ ਧੰਦਿਆਂ ਵਿੱਚ ਫਸਕੇ, ਸਾਰੀ ਉਮਰ ਪਲਚ-ਪਲਚ ਕੇ ਮਰ ਗਿਆ, ਇਸਨੂੰ ਕੋਈ ਚੀਜ ਪ੍ਰਾਪਤ ਨਹੀਂ ਹੋਈ-

**ਇਕਸੁ ਹਰਿ ਕੇ ਨਾਮ ਬਿਨੁ**

ਇੱਕ ਜੋ ਪਰਮੇਸ਼ਰ ਹੈ, ਉਸਦੇ ਨਾਮ ਤੋਂ ਬਿਨਾਂ -

*ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥* (ਪੰਨਾ ੯੩੦)
*ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥* (ਪੰਨਾ ੩੫੦)

*ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥*
*ਅਗਮ ਅਗੋਚਰੁ ਰੂਪੁ ਨ ਰੇਖਿਆ ॥ ਖੋਜਤ ਖੋਜਤ ਘਟਿ ਘਟਿ ਦੇਖਿਆ ॥*
(ਪੰਨਾ ੮੩੮)

ਉਹ ਖੋਜ ਕਰਕੇ ਜਿਹੜਾ ਏਕਾ ਸੀ, ਸਾਡੇ ਸਾਰਿਆਂ ਦੇ ਹਿਰਦੇ ਵਿੱਚ, ਉਸਦਾ ਥੌਹ ਪ੍ਰਾਪਤ ਹੋ ਗਿਆ। ਤੁਸੀਂ ਕੁੱਛ ਆਪਣਾ ਖਿਆਲ ਕਰੋ, ਤੁਹਾਡੇ ਹਿਰਦੇ ਦੇ ਵਿੱਚ ਮਨ, ਬੁੱਧੀ, ਚਿੱਤ ਤੇ ਅਹੰਕਾਰ ਇਹ ਚਾਰ ਬਿਰਤੀਆਂ ਬਦਲਦੀਆਂ ਰਹਿੰਦੀਆਂ ਹਨ। ਜਦ ਇਹ ਚਿੰਤਨ ਕਰਦਾ ਹੈ ਉਦੋਂ ਚਿੱਤ ਹੁੰਦਾ ਹੈ, ਜਦੋਂ ਅਹੰ ਕਰਦਾ ਹੈ ਤਾਂ ਉਦੋਂ ਅਹੰਕਾਰ ਹੁੰਦਾ ਹੈ। ਕਦੇ ਬੁੱਧੀ ਨਾਲ ਨਿਸਚੇ ਕਰਦਾ ਹੈ, ਜਦ ਮਨ ਹੁੰਦਾ ਹੈ ਤਾਂ ਸੰਕਲਪ ਕਰਦਾ ਹੈ। ਪਰ ਇਹ ਚਾਰ, ਪਰਮੇਸ਼ਰ ਨਹੀਂ ਹਨ ਇਹ ਤਾਂ ਬਿਰਤੀਆਂ ਹਨ। ਇਨ੍ਹਾਂ ਨੇ ਤਾਂ ਜੈਸੇ ਕੈਸੇ, ਆਪਣੇ-ਆਪਣੇ ਸਮੇਂ ਤੇ ਆਉਣਾ ਹੈ ਅਤੇ ਆਪਣਾ ਪ੍ਰਭਾਵ ਦਿਖਾਉਂਦੀਆਂ ਹਨ।

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥*
(ਪੰਨਾ ੧੪੨੭)

ਤੂੰ ਸੰਸਾਰ ਤੋਂ ਪਾਰ ਤਾਂ ਹੋ ਸਕਦਾ ਹੈਂ, ਪਰ ਜਿਹੜਾ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਪਰਮੇਸ਼ਰ ਹੈ ਜੇ ਉਹ ਤੈਨੂੰ ਪ੍ਰਾਪਤ ਹੋ ਜਾਏ। ਉਹ ਹਿਰਦੇ ਦੇ ਵਿੱਚ ਹੈ –

*ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥*

(ਪੰਨਾ ੫੨੦)

ਉਹ ਦੇਖਦਾ ਵੀ ਹੈ ਤੇ ਜਾਣਦਾ ਵੀ ਹੈ। ਜੋ ਵੀ ਤੁਹਾਡਾ ਖਿਆਲ ਹੁੰਦਾ ਹੈ, ਉਹ ,ਉਸਨੂੰ ਦੇਖਦਾ ਵੀ ਹੈ ਤੇ ਜਾਣਦਾ ਵੀ ਹੈ। ਉਹ ਦੇਖਣ ਵਾਲਾ ਅਤੇ ਜਾਨਣ ਵਾਲਾ ਜੋ ਹੈ, ਉਹ ਪ੍ਰਮਾਤਮਾ ਹੈ –

*ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥*
*ਜੈ ਕਾਰਣਿ ਤਟਿ ਤੀਰਥ ਜਾਹੀ॥ ਰਤਨ ਪਦਾਰਥ ਘਟ ਹੀ ਮਾਹੀ॥*
*ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥*
*ਹਉ ਨਾ ਮੂਆ ਮੇਰੀ ਮੁਈ ਬਲਾਇ॥ ਓਹੁ ਨ ਮੂਆ ਜੋ ਰਹਿਆ ਸਮਾਇ॥*
*ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥ ਮਰਤਾ ਜਾਤਾ ਨਦਰਿ ਨ ਆਇਆ॥*

(ਪੰਨਾ ੧੫੨)

ਉਹ ਤਾਂ ਗੁਰੂ ਦੀ ਕ੍ਰਿਪਾ ਤੋਂ ਪ੍ਰਾਪਤ ਹੋਣਾ ਹੈ। ਹੋਰ ਕੋਈ ਉਹਦਾ ਸਾਧਨ ਨਹੀਂ ਹੈ, ਗੁਰੂ ਘਰ ਮੇਂ –

*ਘਰਿ ਮਹਿ ਠਾਕੁਰੁ ਨਦਰਿ ਨ ਆਵੈ॥ ਗਲ ਮਹਿ ਪਾਹਣੁ ਲੈ ਲਟਕਾਵੈ॥*
*ਭਰਮੇ ਭੂਲਾ ਸਾਕਤੁ ਫਿਰਤਾ॥ ਨੀਰੁ ਬਿਰੋਲੈ ਖਪਿ ਖਪਿ ਮਰਤਾ॥ ਰਹਾਉ॥*
*ਜਿਸੁ ਪਾਹਣ ਕਉ ਠਾਕੁਰੁ ਕਹਤਾ॥ ਓਹੁ ਪਾਹਣੁ ਲੈ ਉਸ ਕਉ ਡੁਬਤਾ॥*
*ਗੁਨਹਗਾਰ ਲੂਣ ਹਰਾਮੀ॥ ਪਾਹਣ ਨਾਵ ਨ ਪਾਰਗਿਰਾਮੀ॥*
*ਗੁਰ ਮਿਲਿ ਨਾਨਕ ਠਾਕੁਰੁ ਜਾਤਾ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ॥*

(ਪੰਨਾ ੭੩੯)

ਗੁਰੂ ਨੂੰ ਮਿਲੇ ਬਿਨਾਂ, ਉਹ ਠਾਕੁਰ, ਮਾਲਕ ਤੈਨੂੰ ਪ੍ਰਾਪਤ ਨਹੀਂ ਹੋਣਾ। ਗੁਰੂ ਸਾਹਿਬ ਕਹਿੰਦੇ ਹਨ, ਉਸ ਗੁਰੂ ਨੂੰ ਮਿਲਕੇ, ਅਸੀਂ ਠਾਕੁਰ ਨੂੰ ਜਾਣਿਆ ਹੈ, ਮਾਲਕ ਦੇਖਿਆ ਹੈ। ਉਹ ਤਾਂ ਪਰੀਪੂਰਣ ਹੈ, ਸਭ ਦੇ ਹਿਰਦਿਆਂ ਵਿੱਚ ਬੈਠਾ ਹੈ –

*ਘਟ ਘਟ ਮੈ ਹਰਿ ਜੂ ਬਸੈ* (ਪੰਨਾ ੧੪੨੭)

***ਈਵਰ: ਸਰਵ ਭੂਤਾਨਾਂ ਹਿਰਦੇ ਦੇ ਅਰਜੁਨ ਤਿਠਤਿ। ।***(ਗੀਤਾ)

ਨਾਮ ਦੇ ਗਿਆਨ ਨਾਲ, ਸਭ ਭੂਤਾਂ ਵਿੱਚ, ਸਾਰਿਆਂ ਜੰਤਾਂ ਦੇ ਹਿਰਦਿਆਂ ਵਿੱਚ ਰੱਬ ਨੂੰ ਦੇਖਿਆ। ਫਰੀਦ ਸਾਹਿਬ ਨੇ ਕਿਹਾ ਹੈ –

***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥*** (ਪੰਨਾ ੧੩੭੮)

ਫਰੀਦ ਸਾਹਿਬ ਕਹਿੰਦੇ ਹਨ, ਉਹ ਸਾਰੀ ਉਮਰ ਜੰਗਲ ਢੂੰਢਦੇ ਰਹੇ, ਤੇ ਰੱਬ ਤਾਂ ਸਾਰਿਆਂ ਦੇ ਹਿਰਦਿਆਂ ਵਿੱਚ ਵਸਦਾ ਹੈ। ਉਹ ਪਾਰਖ ਹੈ–

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥***(ਪੰਨਾ ੧੪੪)

ਉਹ ਸਾਰੀ ਚੀਜ ਦੀ ਪਰਖ ਕਰਦਾ ਹੈ। ਕਬੀਰ ਸਾਹਿਬ ਜੀ ਨੇ ਤਾਂ 'ਕਬੀਰ– ਬੀਜਕ' ਗਰੰਥ ਵਿੱਚ, ਐਥੇ ਈ ਆਕੇ ਫੈਸਲਾ ਕੀਤੈ ਕਿ ਉਹ ਜਿਹੜਾ ਪਾਰਖ, ਸਭ ਦੇ ਖਿਆਲਾਂ ਨੂੰ ਪਰਖਣ ਵਾਲਾ ਹੈ, ਜਾਣਨੇ ਵਾਲਾ ਹੈ, ਉਹ ਪਰਮੇਸ਼ਰ ਹੈ। ਇਸ ਕਰਕੇ, ਜਦ ਤੱਕ ਪੂਰਨ ਗੁਰੂ ਦੇ ਨਾਲ ਮਿਲਾਪ ਨਹੀਂ ਹੁੰਦਾ, ਨਾਮ ਦਾ ਸਿਮਰਨ ਨਹੀਂ ਹੋਏਗਾ। ਜਬ ਤੱਕ ਮਨ ਪੂਰਨ ਤੌਰ ਤੇ ਇਕਾਗਰ ਨਹੀਂ ਹੁੰਦਾ, ਤਬ ਤੱਕ ਉਹਦੀ ਪ੍ਰਾਪਤੀ ਨਹੀਂ ਹੁੰਦੀ। ਇਸ ਕਰਕੇ, ਗੁਰੂ ਸਾਹਿਬ ਜੀ ਕਹਿੰਦੇ– ਭਾਈ! ਉਹ ਤਾਂ, ਗੁਰੂ ਨੂੰ ਮਿਲਕੇ ਹੀ ਪ੍ਰਾਪਤ ਹੋਏਗਾ –

**ਇਕਸੁ ਹਰਿ ਕੇ ਨਾਮ ਬਿਨੁ**

ਇੱਕ ਜੋ ਹਰੀ ਦਾ ਨਾਮ ਹੈ, ਬੱਸ ਹੋਰ ਕਿਸੇ ਚੀਜ ਦੀ ਜਰੂਰਤ ਨਹੀਂ। ਨਾਮ ਨਾਲ ਜਦੋਂ ਮਨ, ਮੰਨ ਗਿਆ –

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਨਾਮ ਦੇ ਨਾਲ ਜਦੋਂ ਮਨ ਇਕਾਗਰ ਹੋ ਗਿਆ, ਮਨ ਇਕਾਗਰ ਹੁੰਦੇ ਹੀ, ਨਾਮੀ ਪ੍ਰਾਪਤ ਹੁੰਦਾ ਹੈ। ਇਸ ਕਰਕੇ, ਇੱਕ ਹਰੀ ਦੇ ਨਾਮ ਬਿਨਾ–

**ਅਗੈ ਲਈਅਹਿ ਖੋਹਿ॥**

ਇਸਦਾ ਕੋਈ ਵੀ ਹੋਰ ਕੰਮ ਅੱਗੇ ਸਹਾਇਤਾ ਨਹੀਂ ਕਰੇਗਾ। ਸਾਰੇ 'ਖੋਹਿ' ਜਾਣਗੇ, ਇਹ ਮਿਥਿਆ ਨੇ, ਝੂਠੇ ਨੇ। ਜੋ ਕੁੱਛ ਇਹਨੇ ਸੰਸਾਰ ਦੇ ਵਿੱਚ ਕੀਤਾ, ਅੱਗੇ ਕੋਈ ਕੰਮ ਨਹੀਂ ਆਏਗਾ, ਅੱਗੇ ਸਾਰੇ ਖੋਹੇ ਜਾਣਗੇ। ਇਹ ਸਾਰਾ ਹੀ, ਜਿਤਨਾ ਤੂੰ ਜਤਨ ਕਰਿਆ ਹੈ, ਇਹ ਸਾਰਾ ਨਿਸ਼ਫਲ ਗਿਆ, ਇਹ ਸਾਰੇ ਖੋਹੇ ਗਏ। ਪੁਰਾਣਾਂ ਵਿੱਚ ਲਿਖਿਆ ਹੈ, ਕਿ ਜਦ ਇਹ ਜੀਵ ਸਰੀਰ ਛੱਡਕੇ ਜਾਂਦਾ ਹੈ, ਤਾਂ ਇਸਨੂੰ ਜਦ ਪਿਆਸ ਲੱਗਦੀ ਹੈ, ਤਾਂ ਇਹ ਇੱਕ 'ਛੰਨਾਂ' (ਬਰਤਨ) ਪਾਣੀ ਦਾ ਮੰਗਦਾ ਹੈ। ਉਹ ਕਹਿੰਦੇ, ਜੋ ਤੈਂ ਕੀਤਾ ਸੀ, ਉਹੀ ਦੇਵਾਂਗੇ। ਉਹ ਅੱਗੇ ਵੀ ਨਹੀਂ ਜਾ ਸਕਦਾ। ਏਸ ਕਰਕੇ ਭਾਈ! ਅੱਗੇ ਸਾਰੇ ਖੋਹੇ ਜਾਂਦੇ ਹਨ। ਹੋਰ ਤੇਰਾ ਕੋਈ ਵੀ ਪਦਾਰਥ, ਤੇਰੀ ਸਹਾਇਤਾ ਨਹੀਂ ਕਰੇਗਾ। ਇੱਕ ਸਹਾਇਤਾ ਕਰਨ ਵਾਲਾ ਪਰਮੇਸ਼ਰ ਹੀ ਹੈ –

***ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥***

(ਪੰਨਾ ੬੩੪)

ਤੇ ਪਰਮੇਸ਼ਰ ਤੋਂ ਬਿਨਾਂ, ਹੋਰ ਕੋਈ ਕੰਮ ਨਹੀਂ ਆਇਆ।

**ਦਯੁ ਵਿਸਾਰਿ ਵਿਗੁਚਣਾ**

**'ਦਯੁ'** ਨਾਮ ਹੈ ਪ੍ਰੇਰਕ, ਪਰਮੇਸ਼ਰ ਦਾ। ਦਸਮ ਪਾਤਸ਼ਾਹ ਨੇ ਆਖਿਆ 'ਦਈ' ਦੀ ਬੜੀ ਕ੍ਰਿਪਾ ਹੋਈ, 'ਦਈ' ਨੇ ਬੜੀ ਦਇਆ ਕੀਤੀ। 'ਦਈ' ਨਾਉਂ ਹੈ ਪ੍ਰੇਰਕ ਪਰਮੇਸ਼ਰ ਦਾ। ਉਹ ਜਿਹੜਾ ਸਾਰਿਆਂ ਦਾ ਪ੍ਰੇਰਕ, ਮਾਲਕ, ਰਖਸ਼ਕ ਹੈ ਉਸਨੂੰ ਜੋ ਵੀ ਭੁੱਲੇਗਾ, ਵਿਸਾਰੇਗਾ, ਉਹਨੂੰ ਵਿਗੋਚਾ ਆ ਜਾਊ। ਦਰਗਾਹ ਵਿੱਚ ਉਹਦਾ ਕੋਈ ਵੀ ਬੇਲੀ ਨਹੀਂ ਹੋਏਗਾ, ਬਿਨਾਂ ਪਰਮੇਸ਼ਰ ਦੇ ਦਰਗਾਹ ਦੇ ਵਿੱਚ ਤਾਂ ਇਹਦੀ, ਇੱਕ ਨਾਮ ਨੇ ਹੀ ਸਹਾਇਤਾ ਕਰਨੀ ਹੈ। ਨਾਮ ਅਤੇ ਨਾਮੀ ਅਭੇਦ ਹਨ। ਨਾਮ ਅਤੇ ਨਾਮੀ ਦੋ ਨਹੀਂ ਹਨ। ਜਦੋਂ ਨਾਮ ਨਾਲ ਇਹਦਾ ਮਨ ਇੱਕ ਹੋ ਗਿਆ, ਤਾਂ ਇਸਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਗਈ। ਜੇ ਨਾਮ ਦੇ ਨਾਲ ਇਹਦਾ ਮਨ ਇੱਕ ਨਾ ਹੋਇਆ, ਤਾਂ ਉਹ ਜਿਹੜਾ

ਅੰਦਰ ਪ੍ਰਕਾਸ਼ਕ ਹੈ, ਉਹ ਤਾਂ ਤੁਹਾਡੀ ਬਿਰਤੀ ਵਿੱਚ ਬੈਠਾ ਹੈ, ਉਸਨੂੰ ਪ੍ਰਾਪਤ ਨਹੀਂ ਕਰ ਸਕਦੇ –

***ਘਟ ਘਟ ਮੈ ਹਰਿ ਜੂ ਬਸੈ*** (ਪੰਨਾ ੧੪੨੭)

ਜੇ ਉਹ ਤੁਹਾਡੇ ਹਿਰਦੇ ਵਿੱਚ ਨਾ ਹੋਵੇ ਤਾਂ ਤੁਸੀਂ ਇਨ੍ਹਾਂ ਖਿਆਲਾਂ ਨੂੰ ਦੇਖੋਂ ਕਾਹਦੇ ਨਾਲ? ਜਾਣੋ ਕਾਹਦੇ ਨਾਲ ?

***ਦਾਨਾ ਬੀਨਾ ਸਾਈ ਮੈਡਾ*** (ਪੰਨਾ ੫੨੦)

ਉਹ ਤਾਂ ਇੱਕੋ ਹੀ ਹੈ, ਹੋਰ ਤਾਂ ਕੋਈ ਹੈ ਨਹੀਂ। ਉਸਨੂੰ ਸਾਖਸ਼ੀ ਕਹਿੰਦੇ ਹਨ। ਇਸਨੂੰ ਹੀ ਦ੍ਰਸ਼ਟਾ ਕਹਿੰਦੇ ਹਨ। ਸਾਰੇ ਜਿੰਨੇ ਨਾਮ ਹਨ, ਉਸ ਪਰਮੇਸ਼ਰ ਦੇ ਹਨ। ਜੇ ਤੁਸੀਂ ਇੱਕ ਵਿਆਪਕ, ਪਰਮੇਸ਼ਰ, ਪ੍ਰੇਰਕ, ਮਾਲਕ ਨੂੰ ਵਿਸਾਰ ਦਿੱਤਾ ਤਾਂ ਤੁਹਾਨੂੰ ਵਿਗੋਚਾ ਆ ਜਾਊ। ਫਿਰ ਤੁਹਾਡਾ ਮੋਕਸ਼ ਦਾ ਕੋਈ ਕਾਰਜ ਨਹੀਂ ਸਿੱਧ ਹੋਵੇਗਾ। ਉਹ ਦੁਨੀਆਂ ਦੇ ਕਾਰਜ ਹੀ ਹੁੰਦੇ ਰਹਿਣਗੇ। ਇਸ ਕਰਕੇ ਭਾਈ! ਉਸਨੂੰ ਭੁੱਲਣਾ ਨਹੀਂ –

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*** (ਪੰਨਾ ੨)

ਉਹ ਸਭਨਾਂ ਜੀਵਾਂ ਦਾ ਇੱਕ ਦਾਤਾ, ਪਰਮੇਸ਼ਰ, ਉਹ ਮੈਨੂੰ ਕਦੇ ਭੁੱਲੇ ਨਾ। ਇਹ ਗੁਰੂ ਸਾਹਿਬ ਦੀ ਇੱਕ ਖਾਸ ਪੰਗਤੀ ਹੈ। ਉਸਨੂੰ ਕਦੇ ਭੁੱਲ ਕੇ ਦੁਨੀਆਂ ਦਾ ਕੋਈ ਕੰਮ ਨਹੀਂ ਕਰਨਾ।

**ਪ੍ਰਭ ਬਿਨੁ ਅਵਰੁ ਨਾ ਕੋਇ॥**

ਪ੍ਰਭੂ ਤੋਂ ਬਿਨਾਂ ਹੋਰ ਇਸਦਾ ਰਾਖਾ ਕੋਈ ਨਹੀਂ ਹੈ। 'ਪ੍ਰਭੂ' ਨਾਮ 'ਪ੍ਰੇਰਕ' ਦਾ ਹੈ। ਸਾਰਿਆਂ ਦੇ ਹਿਰਦੇ ਵਿੱਚ ਬੈਠਕੇ ਪ੍ਰੇਰਦਾ ਹੈ। ਇਸਦੇ ਕਰਮਾਂ ਦੇ ਅਨੁਸਾਰ ਪ੍ਰੇਰਦਾ ਹੈ। ਜੋ ਨਾਮ ਜਪਦਾ ਹੈ, ਉਹਦੀ ਰਖਸ਼ਾ ਆਪ ਕਰਦਾ ਹੈ –

***ਜਾ ਕਉ ਅਪੁਨੀ ਕਰੈ ਬਖਸੀਸ॥***
***ਤਾ ਕਾ ਲੇਖਾ ਨ ਗਨੈ ਜਗਦੀਸ॥*** (ਪੰਨਾ ੨੭੭)

ਇਸ ਕਰਕੇ, ਉਸਦੀ ਰਖਸ਼ਾ ਕਰਦਾ ਹੈ, ਪ੍ਰੇਰਣਾ ਦੇਣ ਵਾਲਾ ਉਹ

ਸਭ ਨੂੰ ਬਖਸ਼ਦਾ ਹੈ। ਇਸ ਲਈ ਭਾਈ ! ਪਰਮੇਸ਼ਰ ਤੋਂ ਬਿਨਾਂ ਇਸਨੂੰ ਬਖਸ਼ਣ ਵਾਲਾ ਹੋਰ ਕੋਈ ਨਹੀਂ ਹੈ। ਇਸਦਾ ਰਾਖਾ ਕੋਈ ਨਹੀਂ ਹੈ –

**ਪ੍ਰੀਤਮ ਚਰਨੀ ਜੋ ਲਗੇ**

ਜਿਹੜਾ ਸਾਰੀ ਦੁਨੀਆਂ ਦਾ ਪਿਆਰਾ ਹੈ, ਸਭ ਦਾ ਆਪਾ ਹੈ, ਉਹ ਸਭ ਦਾ ਪਿਆਰਾ ਹੈ। ਉਸ ਪਰਮੇਸ਼ਰ ਦੇ ਚਰਨਾਂ ਵਿੱਚ ਜੋ ਲੱਗੇਗਾ, '**ਚਰਨ**' ਉਸਦੇ ਕੀ ਹਨ? ਉਹ ਹੈ ਨਾਮ। ਜੋ ਵੀ ਉਸ '**ਨਾਮ**' ਨੂੰ ਜਪੇਗਾ, ਪੂਰਨ ਤੌਰ ਤੇ ਜੁੜ ਗਿਆ। ਉਸ ਨਾਮ ਤੋਂ ਬਿਨਾਂ, ਕਿਸੇ ਦਾ ਮਨ ਪ੍ਰੀਤਮ ਦੇ ਚਰਨਾਂ ਵਿੱਚ ਨਹੀਂ ਲੱਗਿਆ। ਉਹਦਾ ਕਦੇ ਕੋਈ ਕਾਰਜ ਸਿੱਧ ਨਹੀਂ ਹੁੰਦਾ। ਪਰਮੇਸ਼ਰ ਦੇ '**ਨਾਮ**' ਰੂਪੀ ਚਰਨਾਂ ਵਿੱਚ ਜੋ ਜੁੜ ਜਾਏਗਾ, ਉਹਦੇ ਸਾਰੇ ਕਾਰਜ ਸਿੱਧ ਹੋ ਜਾਣਗੇ। ਉਹ ਕੋਈ ਬਾਹਰ ਤਾਂ ਹੈ ਨਹੀਂ, ਕਿਤੇ ਅਲੱਗ ਤਾਂ ਹੈ ਨਹੀਂ, ਹੋਰ ਜਗ੍ਹਾ ਤੇ ਤਾਂ ਮਿਲਣਾ ਨਹੀਂ। ਇਸ ਕਰਕੇ, ਗੁਰੂ ਸਾਹਿਬ ਲਿਖਦੇ ਹਨ –

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ਰਹਾਉ॥***
***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥***
***ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥***

(ਪੰਨਾ ੬੮੪)

***ਸੁਖੁ ਦੂਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥***
***ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥***

(ਪੰਨਾ ੬੩੨)

ਉਹ ਸਾਰੇ ਨਿਵਾਸ ਕਰਦਾ ਹੈ, ਵਿਆਪਕ ਹੈ, ਪਰੀਪੂਰਨ ਹੈ, ਤੇਰੇ ਹਿਰਦੇ ਦੇ ਵਿੱਚ ਹੈ।

***ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥***

(ਪੰਨਾ ੬੮੪)

ਅਖੀਰ ਆਕੇ ਇਹ ਗੱਲ ਆਖੀ –

***ਕਾਹੇ ਰੇ ਬਨ ਖੋਜਨ ਜਾਈ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*** (ਪੰਨਾ ੬੮੪)

ਉਹ ਤੇਰੇ ਸਾਥ ਹੈ, ਕਿਤੇ ਅਲਹਿਦਾ ਨਹੀਂ। ਉਹ ਵਿਆਪਕ ਜੋ ਹੈ। ਜਿਹੜੀ ਚੀਜ ਵਿਆਪਕ ਹੁੰਦੀ ਹੈ ਉਹ ਦੁਨੀਆਂ ਦੀ ਕੋਈ ਐਸੀ ਚੀਜ਼ ਨਹੀਂ ਜਿੱਥੇ ਨਾ ਹੋਵੇ। ਉਹ ਜਿਹੜਾ ਸਾਰੇ ਵਿਆਪਕ ਹੈ, ਸਾਡੇ ਹਿਰਦੇ ਵਿੱਚ ਵੀ ਬਿਰਾਜਮਾਨ ਹੈ। ਇਸ ਕਰਕੇ ਭਾਈ! ਜਿਵੇਂ **'ਪੁਹਪ'** ਵਿੱਚ ਸੁਗੰਧ ਵਸਦੀ ਹੈ, **'ਪੁਹਪ'** ਨਾਮ ਹੈ 'ਫੁੱਲ' ਦਾ। ਇਸ ਤਰ੍ਹਾਂ ਉਹ ਸੁਗੰਧ ਸਾਰੇ ਫੁੱਲ ਵਿੱਚ ਹੁੰਦੀ ਹੈ। **'ਮੁਕਰ'** ਨਾਮ ਹੈ 'ਸ਼ੀਸ਼ੇ' ਦਾ, ਜਿਵੇਂ ਸ਼ੀਸ਼ਾ ਹਰੇਕ ਦੀ ਸ਼ਕਲ ਦਿਖਾ ਦਿੰਦਾ ਹੈ, ਉਹ ਮੁੱਖ, ਸ਼ੀਸ਼ੇ ਵਿੱਚ ਭਾਵੇਂ ਉਲਟਾ ਦਿੱਸੇ ਜਾਂ ਸਿੱਧਾ, ਪਰ ਦਿੱਸੇਗਾ ਜਰੂਰ। ਭਾਈ! ਉਹ **'ਨਿਰੰਤਰਿ'** ਕਹੀਏ ਸਦਾ ਹੈ, ਸਾਰੇ ਵਸਦਾ ਹੈ। ਪਰ ਤੁਸੀਂ ਆਪਣੇ ਹਿਰਦੇ ਵਿੱਚ ਖੋਜੋ, ਕਿਤੇ ਹੋਰ ਨਾ ਭਾਲ ਕਰੋ। ਉਹ ਬਾਹਰ ਵੀ ਹੈ ਅਤੇ ਭੀਤਰ ਵੀ ਹੈ –

***ਅੰਤਰਿ ਬਸੇ ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ ਸਭ ਮੋਹੀ॥***

(ਪੰਨਾ ੨੯੪)

***ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥***

(ਪੰਨਾ ੨੮੭)

ਇਸ ਕਰਕੇ, ਉਹ ਪਰਮੇਸ਼ਰ ਸਾਰੇ ਵਿਆਪਕ ਹੈ। ਇਸ ਕਰਕੇ ਭਾਈ! ਨੌਵੇਂ ਪਾਤਸ਼ਾਹ, ਤੱਤ ਦੀ ਗੱਲ ਦਸਦੇ ਹਨ। ਜਿੰਨਾਂ ਚਿਰ ਤੁਸੀਂ ਆਪਣੇ ਆਪ ਨੂੰ ਨਹੀਂ ਚੀਨੋਂਗੇ, ਆਪਣੇ ਆਪ ਨੂੰ ਨਹੀਂ ਜਾਣੋਂਗੇ, ਉਹ ਭਰਮ ਜਿਹੜਾ ਹੈ, ਕਦੇ ਨਹੀਂ ਮਿਟੇਗਾ –

***ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥***
***ਭਰਮਿ ਭਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥***
***ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ॥ ਨਾਨਕ ਤੇਹ ਪਰਮ ਸੁਖ ਪਾਇਆ॥***

(ਪੰਨਾ ੨੫੮)

ਜਿੰਨਾ ਚਿਰ ਇਸਦਾ ਭਰਮ ਨਹੀਂ ਮਿਟਦਾ। ਭਰਮ ਭਉ ਕਦ ਮਿਟੇਗਾ? ਜਦੋਂ ਇਹ ਆਪਣੇ ਆਪ ਨੂੰ ਚੀਨ ਲਏਗਾ। ਆਪਾ ਤੁਹਾਡਾ ਪਰਮੇਸ਼ਰ ਹੈ, ਆਪਾ ਤੁਹਾਡਾ ਚੇਤਨ ਹੈ। ਉਹ ਸਾਰੀ ਸ੍ਰਿਸ਼ਟੀ ਦੇ ਜਾਨਣ ਵਾਲਾ ਹੈ, ਸਾਡਾ ਸਾਰਿਆਂ ਦਾ ਮਾਲਕ ਹੈ। ਉਹ ਤੁਹਾਡਾ ਆਪਾ ਹੈ, ਹੋਰ ਕੁੱਛ ਨਹੀਂ। ਇਹ ਜਿਹੜੀ ਭਰਮ ਦੀ ਕਾਈ ਹੈ, ਉਹ ਆਪੇ ਨੂੰ ਚੀਨਣ ਨਾਲ ਹਟ ਜਾਂਦੀ ਹੈ। '**ਭਰਮ**' ਨਾਮ ਹੈ, ਝੂਠੀ ਚੀਜ ਦਾ। ਰੱਸੀ ਵਿੱਚ ਸਰਪ ਹੁੰਦਾ ਨਹੀਂ, ਜਦ ਦੀਵੇ ਨਾਲ ਦੇਖੀਏ ਤਾਂ ਰੱਸੀ ਹੁੰਦੀ ਹੈ, ਸਰਪ ਨਹੀਂ ਹੁੰਦਾ। ਸਿੱਪੀ ਵਿੱਚ ਚਾਂਦੀ ਪਰਤੀਤ ਹੁੰਦੀ ਹੈ। ਕੋਲ ਜਾਕੇ ਦੇਖ ਲਉ, ਉਥੇ ਚਾਂਦੀ ਨਹੀਂ ਹੁੰਦੀ –

***ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ਜੈਸਾ ਮਾਨੀਐ ਹੋਇ ਨ ਤੈਸਾ॥ਰਹਾਉ॥***
***ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥***

(ਪੰਨਾ ੬੫੭)

ਰਵਿਦਾਸ ਜੀ, ਜਦ ਈਸ਼ਵਰ ਦੇ ਚਰਨਾਂ ਵਿੱਚ ਗਏ, ਉਨ੍ਹਾਂ (ਈਸ਼ਵਰ) ਨੇ ਆਖਿਆ ਤੂੰ ਐਨਾਂ ਕਿਉਂ ਘਾਬਰ ਰਿਹਾ ਹੈਂ, ਐਨਾਂ ਕਿਉਂ ਬੇਅਕਲ ਹੋਇਆ ਹੈਂ? ਉਹ (ਰਵਿਦਾਸ) ਕਹਿੰਦਾ, ਅਸੀਂ ਜੋ ਅਨਾਤਮਾ ਨੂੰ ਆਤਮਾ ਜਾਣਦੇ ਸੀ, ਸੋ ਹੈ ਨਹੀਂ, ਝੂਠ ਹੈ। ਇਸ ਕਰਕੇ, ਸਾਨੂੰ ਗਿਆਨ ਨਹੀਂ ਸੀ। ਇਹ ਭਰਮ ਹੈ, ਜੈਸਾ ਮੰਨਦੇ ਹਾਂ, ਤੈਸਾ ਹੁੰਦਾ ਨਹੀਂ। ਜਿਵੇਂ ਨਰਾਂ ਦਾ ਪਤੀ ਰਾਜਾ, ਸਿੰਘਾਸਨ ਤੇ ਬੈਠਾ ਸੌਂ ਗਿਆ। ਇਹ ਕਥਾ ਤਾਂ ਲੰਬੀ ਚੌੜੀ ਹੈ। ਜਦ ਸੌਂ ਗਿਆ ਤਾਂ ਸੁਫਨੇ 'ਚ ਉਸਨੂੰ ਭੁੱਖ ਲੱਗੀ, ਭੁੱਖ ਲੱਗੀ ਤਾਂ ਮੰਗਣ ਗਿਆ। ਉਸਨੂੰ ਮਿਲਿਆ ਕੁੱਛ ਵੀ ਨਾ, ਅਖੀਰੀ ਮਿਲਿਆ ਤਾਂ ਖਿਚੜੀ ਮਿਲੀ, ਤੇ ਪਿੱਛੋਂ ਕੁੱਤਾ ਆ ਗਿਆ। ਉਸਨੇ ਝਪਟ ਨਾਲ ਖਿਚੜੀ ਖੋਹੀ ਤਾਂ ਖਿਚੜੀ ਡੁੱਲ੍ਹ ਗਈ। ਉਹ ਕਹਿੰਦਾ, ਅਜਿਹਾ ਦੁਨੀਆਂ ਵਿੱਚ ਨਭਾਗਾ ਵੀ ਹੈ ਕੋਈ, ਜਿਸਨੂੰ ਕੁੱਝ ਨਾ ਮਿਲੇ, ਮਿਲੇ ਤਾਂ ਉਹ ਵੀ ਡੁੱਲ੍ਹ ਜਾਵੇ? ਇਸ ਕਰਕੇ ਭਾਈ! ਸੁਪਨੇ ਵਿੱਚ ਉਹ ਭਿਖਾਰੀ ਹੋ ਗਿਆ, ਉਹ ਰਾਜ ਗੱਦੀ ਤੇ ਬੈਠਾ ਸੀ। ਪਰ ਉਸਨੇ ਕਿੰਨਾ ਦੁੱਖ, ਭਰਮ ਦੇ ਵਿੱਚ ਪਾਇਆ।

ਰਵਿਦਾਸ ਜੀ ਕਹਿੰਦੇ, ਉਹੀ ਗਤੀ ਮੇਰੀ ਹੋਈ। ਏਸ ਕਰਕੇ ਮਹਾਰਾਜ! ਭਰਮ ਦੇ ਵਿੱਚ ਭੁੱਲਿਆ ਜੀਵ, ਕੀ ਨਹੀਂ ਕਰਦਾ? ਇਸ ਕਰਕੇ, ਮੈਂ ਬੇਅਕਲ ਹੋਇਆ ਫਿਰਦਾ ਸੀ। ਆਪਣੇ ਆਪ ਨੂੰ ਚੀਨਣ ਤੇ ਹੀ, ਭਰਮ ਦੀ ਨਵਿਰਤੀ ਹੈ –

***ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥***

(ਪੰਨਾ ੩੨੮)

ਆਪਣੇ ਆਪ ਨੂੰ ਚੀਨ ਕੇ, ਜਦ ਇਸਦੀ ਬਿਰਤੀ ਇਕਾਗਰ ਹੋ ਜਾਏਗੀ, ਜਦ ਇਸਦੀ ਬਿਰਤੀ ਅਖੰਡਾਕਾਰ, ਆਤਮਾਕਾਰ, ਬ੍ਰਹਮਾਕਾਰ ਹੋ ਗਈ, ਤਾਂ ਕੀ ਪਾਇਆ –

***ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥***

(ਪੰਨਾ ੩੨੮)

ਜਦ ਇਹਦਾ ਮਨ, ਨਾਮ ਨਾਲ ਇੱਕ ਹੋ ਗਿਆ, ਤੇ ਨਾਮ-ਨਾਮੀ ਦਾ ਅਭੇਦ ਹੈ, ਇਸਨੂੰ ਉਸ ਵਸਤੂ ਦੀ ਪ੍ਰਾਪਤੀ ਹੋ ਗਈ। ਇਸ ਕਰਕੇ, ਜਦ ਤੱਕ ਇਸਨੂੰ ਉਹ ਚੀਜ ਪ੍ਰਾਪਤ ਨਹੀਂ ਹੁੰਦੀ, ਸ਼ਾਂਤੀ ਨਹੀਂ ਮਿਲਦੀ, ਤਦ ਤੱਕ ਇਹਨੂੰ ਜੋ ਵੀ ਪ੍ਰਾਪਤ ਹੋਇਆ ਹੈ, ਉਹ ਅੰਤ ਨੂੰ ਇਹਦੇ ਸੰਗ ਜਾਣ ਵਾਲਾ ਨਹੀਂ ਹੈ, ਇਸਦੀ ਸਹਾਇਤਾ ਕਰਨ ਵਾਲਾ ਨਹੀਂ ਹੈ।

**ਤਿਨ ਕੀ ਨਿਰਮਲ ਸੋਇ॥**

ਜਿਨ੍ਹਾਂ ਨੂੰ ਵੀ ਉਹ ਆਤਮ-ਵਸਤੂ ਪ੍ਰਾਪਤ ਹੋ ਗਈ, ਉਨ੍ਹਾਂ ਦੀ ਸ਼ੋਭਾ ਨਿਰਮਲ ਹੋ ਗਈ। ਕਬੀਰ, ਰਵਿਦਾਸ, ਨਾਮਦੇਉ ਆਦਿ ਜਿਤਨੇ ਵੀ ਦੁਨੀਆਂ ਤੇ ਭਗਤ ਹੋਏ, ਉਨ੍ਹਾਂ ਦੀ ਸ਼ੋਭਾ ਹੋਈ।

**ਨਾਨਕ ਕੀ ਪ੍ਰਭ ਬੇਨਤੀ**

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਇੱਕ ਮੇਰੀ ਬੇਨਤੀ ਹੈ ਪਰਮੇਸ਼ਰ ਅੱਗੇ। ਸ੍ਰੀ ਗੁਰੂ ਅਰਜਨ ਦੇਵ ਜੀ ਆਪ ਕਥਨ ਕਰਦੇ ਹਨ-

**ਪ੍ਰਭ ਮਿਲਹੁ ਪਰਾਪਤਿ ਹੋਇ॥**

ਹੇ ਪ੍ਰਭੂ ! ਆਪ ਮਿਲੋ ਅਤੇ ਪ੍ਰਾਪਤ ਹੋ ਜਾਉ, ਤਾਂ ਮੇਰਾ ਜਨਮ-ਮਰਨ ਕੱਟਿਆ ਜਾਏਗਾ, ਤਾਂ ਮੇਰੀ ਨਿਰਮਲ ਸ਼ੋਭਾ ਦੁਨੀਆਂ ਵਿੱਚ ਹੋਏਗੀ।

**ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥**

ਜਦ ਪਰਮੇਸ਼ਰ ਦੇ ਬਖਸ਼ੇ ਹੋਏ ਪੂਰਨ ਸੰਤ ਮਿਲ ਜਾਣ -

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥***

(ਪੰਨਾ ੨੯੩)

ਤਾਂ ਅਸੀਂ ਸੰਤਾਂ ਦੇ ਸੰਗ ਨਾਲ, ਉਹ ਪਰਮੇਸ਼ਰ ਆਪਣੇ ਹਿਰਦੇ ਵਿੱਚ ਦੇਖ ਲਿਆ। ਹੁਣ ਸਾਨੂੰ ਨਾਮ ਕਦੇ ਭੁੱਲਦਾ ਨਹੀਂ ਹੈ। ਤੁਲਸੀ ਦਾਸ ਨੇ ਵੀ ਲਿਖਿਆ ਹੈ -

***ਪੁਨੰਯ ਪੁੰਜ ਬਿਨੁ ਮਿਲਹਿ ਨ ਸੰਤਾ।***

ਕਹਿੰਦਾ, ਜਦ ਇਹਦੇ ਪੁੰਨਾਂ ਦੇ ਸਮੂਹ ਪੈਦਾ ਹੁੰਦੇ ਨੇ, ਨਿਸ਼ਕਾਮ ਪੁੰਨ ਜਦ ਇਹਦੇ ਪੂਰਨ ਹੋ ਜਾਂਦੇ ਹਨ, ਤਦ ਇਸਨੂੰ ਸੰਤ ਪ੍ਰਾਪਤ ਹੋ ਜਾਂਦਾ ਹੈ। ਫਿਰ ਕਹਿੰਦੇ, ਕੀ ਹੋ ਜਾਂਦਾ ਹੈ? ਸੰਸਾਰ ਦਾ ਅੰਤ ਹੋ ਜਾਂਦਾ ਹੈ। ਉਹ ਜਿਸਨੂੰ ਆਪਣੇ ਸਰੂਪ ਦੀ ਪ੍ਰਾਪਤੀ ਹੋ ਗਈ, ਉਸਦੇ ਸੰਸਾਰ ਦਾ ਅੰਤ ਹੋ ਜਾਂਦਾ ਹੈ। ਉਹ ਸੰਤ, ਜੈਸੇ ਗੁਰੂ ਰਾਮਦਾਸ ਜੀ ਸੰਤ ਸਾਨੂੰ ਮਿਲੇ, ਉਨ੍ਹਾਂ ਦੇ ਸਾਥ ਸਾਨੂੰ ਆਤਮਾ-ਪ੍ਰਮਾਤਮਾ ਦੀ ਪ੍ਰਾਪਤੀ ਹੋਈ ਹੈ ਅਤੇ ਆਪਣੇ ਅੰਦਰ ਅਸੀਂ ਪਰਮੇਸ਼ਰ ਦੇਖਿਆ। ਜਬ ਤੱਕ ਉਹ ਸੰਤ ਨਹੀਂ ਪ੍ਰਾਪਤ ਹੁੰਦੇ, ਤਬ ਤੱਕ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਤਬ ਤੱਕ ਸ਼ਾਂਤੀ ਨਹੀਂ ਹੁੰਦੀ।

**ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥**
**ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥**

ਬੋਲੋ - ਸਤਿਨਾਮ ਸ੍ਰੀ ਵਾਹਿਗੁਰੂ। 

ੴ ਸਤਿਗੁਰ ਪ੍ਰਸਾਦਿ।।

## ੧੦

ਸੋਰਠਿ ਮਹਲਾ ੫ ਘਰੁ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥
ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥
ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥
ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥ ੧ ॥
ਮੇਰੇ ਮਨ ਜਪੀਐ ਹਰਿ ਭਗਵੰਤਾ ॥
ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ ਰਹਾਉ ॥
ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥
ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥
ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥
ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥ ੨ ॥
ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥
ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥
ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥
ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥ ੩ ॥
ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥
ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥
ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥ ੪ ॥
ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥

ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥
ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥
ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥ ੫ ॥
ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥
ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥
ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ ॥
ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥ ੬ ॥
ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ ॥
ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ ॥
ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ ॥
ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ ॥ ੭ ॥
ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ ॥
ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ ॥
ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥
ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥ ੮ ॥
ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥
ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥
ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥
ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥ ੯ ॥੧ ॥

(ਪੰਨਾ-੬੪੦)

---

*ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥*
*ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥*

(ਪੰਨਾ ੧੪੦੯)

ਆਪ ਨੂੰ ਪਤਾ ਹੋਏਗਾ ਇਸ ਬਾਤ ਦਾ, ਇਹ ਲੰਮੀ ਚੌੜੀ ਉਥਾਨਕਾ

ਹੈ। ਭੱਟਾਂ ਨੂੰ ਸਰਾਪ ਮਿਲਿਆ ਹੋਇਆ ਸੀ। ਉਨ੍ਹਾਂ ਨੇ ਭਗਵਾਨ ਦੇ ਅੱਗੇ ਬੜੀ ਬੇਨਤੀ ਕੀਤੀ। ਹੇ ਮਹਾਰਾਜ! ਸਾਡਾ ਇਹ ਸਰਾਪ ਕਿਵੇਂ ਮੋਚਨ ਹੋਵੇ ? ਸਾਨੂੰ ਇਉਂ ਦੱਸਿਆ ਜਾਵੇ, ਅਸੀਂ ਭੁੱਲਣਹਾਰ ਹਾਂ। ਉਨ੍ਹਾਂ ਨੇ ਆਖਿਆ, ਪੰਚਮ ਗੱਦੀ ਤੇ, ਗੁਰੂ ਅਰਜਨ ਦੇਵ ਜੀ ਬਿਰਾਜਮਾਨ ਹੋਣਗੇ। 'ਜੋਤਿ ਅਰ ਜੁਗਤਿ' ਇੱਕੋ ਹੀ ਹੁੰਦੀ ਹੈ। ਜੋਤ ਕਦੇ ਬਦਲੀ ਨਹੀਂ ਹੈ ਤੇ ਜੁਗਤੀ ਵੀ ਗੁਰੂ ਦੀ ਪ੍ਰੇਮਾ-ਭਗਤੀ ਵਾਲੀ ਕਦੇ ਬਦਲੇ ਨਹੀਂ। ਇਹ ਸਿਧਾਂਤ ਗੁਰੂ ਸਾਹਿਬ ਦਾ ਅਟੱਲ ਹੈ।

***ਸਬਦੁ ਜਿਤੀ ਸਿਧੁ ਮੰਡਲੀ ਕੀਤੋਸੁ ਆਪਣਾ ਪੰਥ ਨਿਰਾਲਾ॥***

(ਭਾਈ ਗੁਰਦਾਸ ਜੀ)

ਸ਼ਬਦ ਦੇ ਨਾਲ ਜਦੋਂ ਗੁਰੂ ਨਾਨਕ ਸਾਹਿਬ ਨੇ, ਸਿੱਧ ਮੰਡਲੀ ਨੂੰ ਜਿੱਤ ਲਿਆ ਤਾਂ ਆਪਣਾ ਪੰਥ 'ਪ੍ਰੇਮਾ-ਭਗਤੀ' ਵਾਲਾ, ਅਲਹਿਦਾ ਕਰ ਲਿਆ। ਉਨ੍ਹਾਂ ਦਾ ਪੰਥ ਹਠ-ਯੋਗ ਸੀ। ਗੋਰਖ, ਹਠ-ਯੋਗ ਦਾ ਸ਼੍ਰੋਮਣੀ ਅਚਾਰੀਆ ਸੀ। ਜਦੋਂ ਗੋਰਖ ਦੇ ਨਾਲ ਗੁਰੂ ਸਾਹਿਬ ਦਾ ਸੰਵਾਦ ਹੋਇਆ ਤਾਂ 'ਪ੍ਰੇਮਾ-ਭਗਤੀ' ਮੁੱਖ ਹੋ ਗਈ ਅਤੇ ਗੋਰਖ ਮੱਤ ਦੇ ਲੋਕਾਂ ਨੇ ਵੀ ਕਹਿ ਦਿੱਤਾ ਕਿ ਸਾਨੂੰ ਨਾਨਕ ਮੱਤ ਸਹੀ ਲੱਗਦਾ ਹੈ। ਇਹ ਪ੍ਰੇਮਾ-ਭਗਤੀ ਹੈ, ਹਰੇਕ ਆਦਮੀ ਇਸਨੂੰ ਕਰ ਸਕਦਾ ਹੈ, ਗ੍ਰਹਿਸਥੀ ਵੀ ਕਰ ਸਕਦਾ ਹੈ। ਯੋਗ ਜਿਹੜਾ ਹੈ 'ਹੱਠ-ਯੋਗ', ਇਹਨੂੰ ਹਰੇਕ ਆਦਮੀ ਨਹੀਂ ਕਰ ਸਕਦਾ। ਉਹ ਯੋਗ ਜੇ ਗੁਰੂ ਪਾਸ ਹੋਵੇ, 'ਯੋਗੀ' ਤਾਂ ਹੀ ਹੋ ਸਕਦਾ ਹੈ। ਇਸ ਕਰਕੇ, ਉਸ ਜਗ੍ਹਾ ਦਾ ਨਾਂ, 'ਨਾਨਕ ਮਤਾ' ਪੈ ਗਿਆ। ਨਾਨਕ ਮਤੇ ਦਾ ਮਤਲਬ ਹੈ ਬਈ ਅਸੀਂ ਨਾਨਕ ਮੱਤ ਨੂੰ ਆਪਣੇ ਅਨੁਸਾਰ ਮੰਨ ਲਿਆ, ਇਹ ਸਾਨੂੰ ਸਹੀ ਹੈ। ਪਹਿਲਾਂ ਇਸਦਾ ਨਾਂ 'ਗੋਰਖ ਮਤਾ' ਸੀ। ਇਤਿਹਾਸ ਮੇਂ ਬਹੁਤ ਲਿਖਿਆ ਹੈਗਾ। ਇਸ ਕਰਕੇ, ਪ੍ਰੇਮਾ ਭਗਤੀ ਦਾ ਮਾਰਗ ਹੈ ਤੇ ਉਹ ਪੰਚਮ ਪਾਤਸ਼ਾਹ ਦੀ ਬਾਬਤ, ਇਸ ਭੱਟ ਨੇ ਆਪ ਲਿਖਿਆ ਹੈ - ਬਈ ਇਹ ਸਾਖਸ਼ਾਤ ਜੋ ਵਿਆਪਕ ਹੈ, ਪਰੀਪੂਰਨ, ਇਹ ਸਰਗੁਣ ਸਰੂਪ ਮੇਂ, ਥੋੜੇ ਸਾਮ੍ਹਣੇ ਬੈਠਾ ਹੈ। ਜਿਸਨੇ ਆਪਾਂ ਨੂੰ ਗਿਆਨ ਵੀ ਦਿੱਤਾ ਤੇ ਇਹ ਜੋ ਸਾਡਾ ਸਰਾਪ ਸੀ, ਉਹ ਵੀ ਮੋਚਨ ਕਰ ਦਿੱਤਾ ਤੇ ਫੇਰ ਇਨ੍ਹਾਂ ਭੱਟਾਂ

ਨੇ ਸਵੱਈਏ ਉਚਾਰੇ, ਉਹ ਗੁਰਬਾਣੀ ਵਿਚ ਤੁਸੀਂ ਪੜ੍ਹਦੇ ਹੋਂ। ਠੀਕ ਬੋਲੀ ਵੀ ਓਹੀ ਹੈ। ਇਸ ਕਰਕੇ, ਮਥਰਾ ਭੱਟ ਨੇ ਇਹ ਬਾਤ ਕਹੀ ਹੈ। ਏਸ ਵਾਕ ਨੂੰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕਥਨ ਕਰਨ ਵਾਲੇ ਨੇ ਸੋਰਠਿ ਰਾਗ ਵਿੱਚ, ਹੁਣ ਪੜ੍ਹੋ ਭਾਈ –

**ਸਭੁ ਜਗੁ ਜਿਨਹਿ ਉਪਾਇਆ ਭਾਈ**

ਤੁਸੀਂ ਸਾਰੇ ਕਿਰਪਾ ਕਰਕੇ, ਦਇਆ ਕਰਕੇ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!! ਇਹ ਮੰਗਲ ਨਾਮ ਦਾ, ਸਭ ਸੇ ਸ਼੍ਰੇਸਟ ਲਿਖਿਆ ਹੈ ਗ੍ਰੰਥਾਂ ਵਿੱਚ। ਸਭ ਸੇ ਬੜਾ ਮੰਗਲ ਨਾਮ ਦਾ ਹੁੰਦਾ ਹੈ। ਇਸ ਕਰਕੇ, ਅਸੀਂ ਵੀ ਜਦੋਂ ਦਾ ਪੜ੍ਹਿਆ ਹੈ, ਨਾਮ ਦਾ ਹੀ ਮੰਗਲ ਕਰਦੇ ਹਾਂ।

**ਸੋਰਠਿ ਮਹਲਾ ੫**

ਸੋਰਠਿ ਰਾਗ ਦੇ ਵਿੱਚ, ਪੰਚਮ ਪਾਤਸ਼ਾਹ ਮਹਾਰਾਜ, ਕਥਨ ਕਰਦੇ ਨੇ–

**ਘਰ ੧ ਅਸਟਪਦੀਆ**

ਪਹਿਲੀ ਤਾਰ ਦੇ ਵਿੱਚ ਗਾਉਣਾ ਹੈ, ਅਸਟਪਦੀਆਂ ਚਲਦੀਆਂ ਨੇ।

**ੴ ਸਤਿਗੁਰ ਪ੍ਰਸਾਦਿ॥**

ਇੱਕ ਜੋ ਪਰਮੇਸ਼ਰ ਹੈ, ਉਹ ਸਤਿਗੁਰੂ ਦੀ ਕਿਰਪਾ ਤੇ ਪ੍ਰਾਪਤ ਹੁੰਦਾ ਹੈ, ਇਹ ਨਿਯਮ ਹੈ।

***ਗੁਰ ਪ੍ਰਸਾਦਿ॥***

'**ਜਪੁ**' ਅੱਗੇ ਆਏਗਾ, '**ਜਪੁ**' ਤਾਂ ਵਿਧੀ ਵਾਕ ਹੈ॥ **ਜਪੁ**॥ ਦੇ ਅੱਗੇ ਪਿੱਛੇ, ਦੋਹੀਂ ਪਾਸੀਂ ਦੋ–ਦੋ ਡੰਡੇ ਹੁੰਦੇ ਨੇ, ਉਹਦਾ ਮਤਲਬ ਹੈ ਕਿ '**ਜਪੁ**' ਇੱਧਰਲੇ ਪਾਸੇ ਵੀ ਲੱਗੇਗਾ ਤੇ ਐਸ ਪਾਸੇ ਵੀ ਲੱਗੇਗਾ। '**ਜਪੁ**' ਵਿਧੀ ਵਾਕ ਹੈ, ਭਾਈ! ਗੁਰੂ ਤੋਂ ਉਹ ਨਾਮ ਲੈਕੇ ਜਪੀਂ, ਤੈਨੂੰ ਏਕੰਕਾਰ ਪ੍ਰਾਪਤ ਹੋ ਜਾਏਗਾ–

**ਸਭੁ ਜਗੁ ਜਿਨਹਿ ਉਪਾਇਆ ਭਾਈ**

ਉਹ ਕੌਣ ਹੈ? **'ਏਕੰਕਾਰ'** ਹੈ, ਜਿਸਨੇ ਸਾਰੀ ਸ੍ਰਿਸ਼ਟੀ ਦੀ ਉਤਪਤੀ ਕੀਤੀ, ਪਾਲਣਾ ਕੀਤੀ ਤੇ ਲੈ ਕੀਤੀ, ਉਹ ਈਸ਼ਵਰ ਹੈ **'ਪਰਮੇਸ਼ਰ'**।

**ਕਰਣ ਕਾਰਣ ਸਮਰਥੁ ॥**

ਸਭ ਕੁੱਛ ਕਰਣੇ ਨੂੰ ਤੇ ਕਰਾਉਣੇ ਨੂੰ, ਉਹ ਪਰਮੇਸ਼ਰ ਸਮਰੱਥ ਹੈ, ਸਰਬੱਗ ਹੈ, ਸਰਬ-ਸ਼ਕਤੀਮਾਨ ਹੈ।

**ਜੀਉ ਪਿੰਡੁ ਜਿਨਿ ਸਾਜਿਆ ਭਾਈ**

ਤੇਰਾ ਜੀਅ ਤੇ ਤੇਰਾ ਪਿੰਡ (ਸਰੀਰ) ਸਾਰੀਆਂ ਤੇਰੀਆਂ ਇੰਦਰੀਆਂ, ਤੇਰੇ ਪ੍ਰਾਣ, ਉਹ ਜੋ ਕੁੱਛ ਵੀ ਹੈ, ਉਸ ਪਰਮੇਸ਼ਰ ਨੇ ਸਾਜਿਆ ਹੈ। ਫਿਰ ਕੀ ਕੀਤਾ ਸਾਜ ਕੇ?

**ਦੇ ਕਰਿ ਅਪਣੀ ਵਥੁ ॥**

ਜੇ ਆਪਣੀ ਵਸਤੂ **'ਆਤਮਾ'** ਤੇਰੇ ਅੰਦਰ ਨਾ ਰਖਦਾ, ਹੋਰ ਤਾਂ ਚੇਤਨ ਸ਼ਕਤੀ ਕੋਈ ਹੈ ਨਹੀਂ। ਜਿਤਨਾ ਤੇਰਾ ਸਰੀਰ ਹੈ, ਤੇਰੇ ਇੰਦਰੀਏ ਨੇ, ਅੰਤਹਕਰਣ, ਮਨ, ਬੁੱਧੀ, ਚਿੱਤ ਅਹੰਕਾਰ ਹੈ, ਪ੍ਰਾਣ ਨੇ, ਸਭ ਕੁੱਛ ਇਹ ਤਾਂ ਜੜ੍ਹ ਹੈ, ਸਰੀਰ ਵੀ ਜੜ੍ਹ ਹੈ, ਪੰਜਾਂ ਤੱਤਾਂ ਦਾ। ਜੇ ਕਿਤੇ ਉਹ ਆਪਣੀ ਵਸਤੂ **'ਆਤਮਾ'** ਅੰਦਰ ਨਾ ਰਖਦਾ ਤਾਂ ਕੀਹਦੇ ਨਾਲ ਪ੍ਰਾਣਾਂ ਨੂੰ ਚਲਾਉਂਦਾ? ਕੀਹਦੇ ਨਾਲ ਤੂੰ ਇੰਦਰੀਆਂ ਨੂੰ ਦੇਖਦਾ? ਕਿਵੇਂ ਤੂੰ ਦੇਖਦਾ? ਇੰਦਰੀਆਂ ਦੁਆਰਾ ਦੇਖਦਾ? ਝਰੋਖਿਆਂ ਦੇ ਨਾਲ ਦੇਖਦਾ? ਆਪਣੀ ਜਿਹੜੀ ਵਸਤੂ ਸੀ, ਉਹ ਆਤਮ-ਵਸਤੂ ਤੇਰੇ ਅੰਦਰ ਰੱਖੀ। ਇਹ ਵੀ ਤੁਸੀਂ ਦੇਖ ਲਉ, ਆਪਣਾ ਖਿਆਲ ਕਰਕੇ। ਤੁਹਾਡੇ ਅੰਦਰ ਖਿਆਲ ਉਠਦੇ ਨੇ, ਪਰ ਖਿਆਲਾਂ ਨੂੰ ਦੇਖਣ ਵਾਲਾ ਕੌਣ ਹੈ? ਦੇਖਣੇ ਔਰ ਜਾਨਣੇ ਵਾਲਾ ਚੇਤਨ ਹੀ ਹੁੰਦਾ ਹੈ -

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥*** (ਪੰਨਾ ੫੨੦)

**'ਦਾਨਾ'** ਮਹਿਨੇ ਜਾਣਨੇ ਵਾਲਾ, **'ਬੀਨਾ'** ਮਹਿਨੇ ਦੇਖਣੇ ਵਾਲਾ। ਉਹ ਇੱਕ ਪਰਮੇਸ਼ਰ ਹੀ ਹੈ, ਹੋਰ ਕੋਈ ਨਹੀਂ ਹੋ ਸਕਦਾ -

*ਨਾਨਕ ਸਾਰ ਨ ਜਾਣਾ ਤੇਰੀ ॥* (ਪੰਨਾ ੫੨੦)

ਗੁਰੂ ਸਾਹਿਬ ਕਹਿੰਦੇ, ਲੋਕਾਂ ਨੇ ਤੇਰੀ ਸਾਰ ਨਹੀਂ ਜਾਣੀ, ਅਸਲੀਅਤ ਨਹੀਂ ਜਾਣੀ। ਉਨ੍ਹਾਂ ਨੂੰ, ਉਸਦਾ ਪਤਾ ਨਹੀਂ ਲੱਗਿਆ ਜਿਹੜੀ ਪਰਮੇਸ਼ਰ ਨੇ ਆਪਣੀ ਵਸਤੂ ਰੱਖੀ ਹੈ। ਤੁਹਾਨੂੰ ਇਉਂ ਨਹੀਂ ਪਤਾ ਕਿ ਇਹ ਪਰਮੇਸ਼ਰ ਦੀ ਵਸਤੂ ਹੈ। ਇਹ ਪ੍ਰਕਿਰਤੀ ਦਾ ਸਾਮਾਨ, ਤੁਹਾਡੇ ਅੰਤਹਕਰਣ, ਮਨ, ਬੁੱਧੀ, ਚਿੱਤ, ਅਹੰਕਾਰ, ਪੰਜ ਗਿਆਨ ਇੰਦਰੀਏ, ਪੰਜ ਕਰਮ ਇੰਦਰੀਏ, ਪੰਜ ਪ੍ਰਾਣ, ਅਸਥੂਲ ਸਰੀਰ ਜੋ ਸਭ ਕੁੱਛ ਹੈ ਇਹ ਪ੍ਰਕਿਰਤੀ ਦਾ ਹੈ। ਪ੍ਰਕਿਰਤੀ ਤਾਂ ਜੜ੍ਹ ਹੈ, ਪ੍ਰਕਿਰਤੀ ਮਾਇਆ ਨੂੰ ਕਹਿੰਦੇ ਨੇ। ਉਹ ਤਾਂ –

*ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥*
*ਚਉਥੇ ਪਦ ਕਉ ਜੋ ਨਰੁ ਚੀਨੈ੍ ਤਿਨ੍ ਹੀ ਪਰਮ ਪਦੁ ਪਾਇਆ ॥*

(ਪੰਨਾ ੧੧੨੩)

ਚੌਥਾ ਪਦ ਤਾਂ ਤੁਹਾਡੇ ਕੋਲ ਇੱਕ ਵਸਤੂ ਹੈ, ਉਹ ਪਰਮੇਸ਼ਰ ਨੇ ਤੁਹਾਡੇ ਅੰਦਰ ਆਪ ਰੱਖਿਆ ਹੈ। ਰੱਖਿਆ ਕੀ ਹੈ, ਉਹ ਤਾਂ ਵਿਆਪਕ ਹੈ।

*ਜਨਮਿ ਨ ਮਰੈ ਨ ਆਵੈ ਨ ਜਾਇ ॥*
*ਨਾਨਕ ਕਾ ਪ੍ਰਭੁ ਰਹਿਓ ਸਮਾਇ ॥* (ਪੰਨਾ ੧੧੩੬)

ਨਾਨਕ ਦਾ ਰੱਬ ਤਾਂ ਸਾਰੇ ਵਿਆਪਕ ਹੈ। ਉਹ ਤਾਂ ਚਾਰੇ ਖਾਣੀਆਂ ਵਿੱਚ ਹੈ। ਕੋਈ ਖਾਣੀ, ਇਹੋ ਜਿਹੀ ਨਹੀਂ –

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥*

(ਪੰਨਾ ੧੪੨੭)

ਦੇਖੋ ਤਾਂ ਕੀਹਦੇ ਹਿਰਦੇ ਵਿੱਚ ਪਰਮੇਸ਼ਰ ਨਹੀਂ ਹੈ? ਇਹ ਤਾਂ ਜੋ ਤੁਸੀਂ ਪੜ੍ਹੋਂਗੇ ਇਹ ਤਾਂ 'ਰਾਜ–ਯੋਗ' ਸ਼ੁਰੂ ਕੀਤਾ ਹੈ। ਗੁਰੂ ਸਾਹਿਬ ਨੇ ਹੱਠ–ਯੋਗ ਨਹੀਂ ਮੰਨਿਆ। ਹੱਠ–ਯੋਗ ਦਾ ਖੰਡਨ, ਸਕਾਮ ਕਰਮਾਂ ਦਾ ਖੰਡਨ ਹੈ। ਨਿਸ਼ਕਾਮ ਕਰਮ ਮੰਨਿਆ ਹੈ ਪਰ ਸਿਰੇ ਜਾਕੇ ਨਿਸ਼ਕਾਮ

ਸੇਵਾ ਮੰਨੀ ਹੈ –

***ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥***
(ਪੰਨਾ ੨੮੬)

ਜਦ ਹਰਿਮੰਦਰ ਸਾਹਿਬ, ਗੁਰੂ ਸਾਹਿਬ ਨੇ ਸਥਾਪਨ ਕੀਤਾ, ਬਣਾਇਆ, ਸਭ ਕੁੱਛ ਹੋਇਆ। ਉਹਦੇ ਵਿਚ '**ਭਾਈ ਬਹਿਲੋ**' ਵੀ ਸੀ, ਜਿਸ ਬਾਬਤ ਕਿਹਾ '**ਭਾਈ ਬਹਿਲੋ, ਸਭ ਸੇ ਪਹਿਲੋ**', ਤੇ ਮੰਗਾਇਆ ਵੀ ਜਬਰਦਸਤੀ ਸੀ, ਸਿੱਖਾਂ ਨੂੰ ਭੇਜ ਕੇ। ਉਨ੍ਹਾਂ ਨੇ ਆਖਿਆ ਕਿ ਉਹ ਸਾਡਾ ਪਿਛਲਾ ਸਿੱਖ ਹੈ, ਉਸਨੂੰ ਲੈ ਕੇ ਆਵੋ। ਪਰ ਉਹ ਤੁਹਾਨੂੰ ਜਵਾਬ ਦੇਊਗਾ ਕਿਉਂਕਿ ਉਸ ਉੱਤੇ ਹਕੂਮਤ ਦਾ ਪ੍ਰਭਾਵ ਪੈ ਗਿਆ ਹੈ। ਉਦੋਂ ਮੁਸਲਮਾਨਾਂ ਦੀ ਹਕੂਮਤ ਸੀ ਤਾਂ ਜਦ ਉਹ ਨਹੀਂ ਆਏਗਾ, ਤੁਸੀਂ ਜਬਰਦਸਤੀ ਫੜਿਓ। ਦੋ ਜਣੇ ਅੱਗੇ ਲੱਗਿਓ, ਚਾਰ ਪਿਛੋਂ ਧੱਕਿਓ, ਉਸਨੂੰ ਆਖਿਓ ਕਿ ਸਾਨੂੰ ਗੁਰੂ ਸਾਹਿਬ ਦਾ ਹੁਕਮ ਹੈ, ਅਸੀਂ ਤੈਨੂੰ ਲੈ ਕੇ ਜਾਣਾ ਹੈ। ਬਈ ਤੂੰ ਗੁਰੂ ਦਾ ਪਿਛਲਾ, ਸੇਵਾ ਕਰਨ ਵਾਲਾ ਸਿੱਖ ਹੈਂ। ਤੇ ਲੋਕਾਂ ਨੂੰ ਇਹ ਕਿਹੋ ਕਿ ਭਾਈ! ਇਹ ਸਾਡੇ ਗੁਰੂ ਸਾਹਿਬ ਦਾ ਸਿੱਖ ਹੈ, ਤਾਂ ਤੁਹਾਡਾ ਭਾਈ! ਕੋਈ ਮਤਲਬ ਨਹੀਂ। ਗੁਰੂ ਜੀ ਦੇ ਸਿੱਖ, ਭਾਈ ਬਹਿਲੋ ਨੂੰ ਫੜ ਲਿਆਏ। ਇਤਿਹਾਸ ਕਹਿੰਦਾ ਹੈ ਜਦ ਸਤਲੁਜ ਦੇ ਵਿੱਚ ਬੇੜੀ ਉੱਤੇ ਬੈਠੇ, ਭਾਈ ਬਹਿਲੋ ਉਦੋਂ ਤੱਕ ਨਹੀਂ ਮੰਨਿਆਂ। ਉਸਦੇ ਕੋਲ ਲੋਹੇ ਦੀ ਛੜੀ ਜਿਹੀ ਸੀ ਕਿਉਂਕਿ ਉਹ ਨੰਬਰਦਾਰ ਸੀ ਪਿੰਡ ਦਾ। ਥੜਾ, ਉਹਦੇ ਘਰ ਵਿੱਚ ਸੀ ਜਿਸ ਉੱਤੇ ਉਹ ਬੈਠਦਾ ਹੁੰਦਾ ਸੀ। ਮੁਸਲਮਾਨਾਂ ਦੇ ਵਕਤ, ਉਹ ਚੌਧਰੀ ਬਣੌਂਦੇ ਹੁੰਦੇ ਸੀ। ਉਸਨੇ ਆਖਿਆ ਮੈਂ ਤਾਂ ਸੁਲਤਾਨ ਨੂੰ ਮੰਨਣੇ ਵਾਲਾ ਹਾਂ, ਮੈਂ ਤੁਹਾਡੇ ਨਾਲ ਕਿਉਂ ਜਾਵਾਂ? ਪਰ ਉਹ ਜਦ ਉਥੇ ਆਇਆ, ਕਿਸ਼ਤੀ ਵਿੱਚ ਬੈਠਾ, ਗੁਰੂ ਸਾਹਿਬ ਨੇ ਉਸਨੂੰ ਪਿਛਲਾ ਸਾਰਾ ਕੁੱਛ ਦਿਖਾ ਦਿੱਤਾ। ਉਸਨੇ ਛੜੀ ਵਗ੍ਹਾ ਕੇ ਸਤਲੁਜ ਦੇ ਵਿੱਚ ਮਾਰੀ ਉਸਨੇ ਕਿਹਾ, ਹੁਣ ਮੈਨੂੰ ਛੱਡ ਦਿਓ। ਗੁਰੂ ਜੀ ਦੇ ਸਿੱਖਾਂ ਨੇ ਕਿਹਾ – ਜੇ ਤੂੰ ਫੇਰ ਭੱਜ ਗਿਆ? ਭਾਈ ਬਹਿਲੋ ਨੇ ਕਿਹਾ ਕਿ ਮੈਂ ਤਾਂ ਹੁਣ ਭੱਜਣ ਜੋਗਾ ਰਿਹਾ ਹੀ ਨਹੀਂ। ਭੱਜਣਾ ਕੀ ਸੀ, ਭੱਜਣ ਜੋਗਾ ਰਿਹਾ ਈ

ਨਹੀਂ। ਮੈਨੂੰ ਸਾਰਾ ਪਤਾ ਲੱਗ ਗਿਆ, ਗੁਰੂ ਸਾਹਿਬ ਨੇ ਉਹ ਚੀਜ ਦਿਖਾ ਦਿੱਤੀ ਕਿ ਮੈਂ ਪਿੱਛੇ ਗੁਰੂ-ਘਰ ਦਾ ਸੇਵਕ ਸੀ ਤੇ ਸੇਵਾ ਕਰਦਾ ਸੀ। ਮੇਰੀ ਸੇਵਾ ਅਧੂਰੀ ਸੀ, ਹੁਣ ਮੈਂ ਜਾਕੇ ਸੇਵਾ ਕਰਨੀ ਹੈ। ਉਸਨੇ ਆਖਿਆ ਤੁਸੀਂ ਮੈਨੂੰ ਛੱਡ ਦਿਉ। ਜਦ ਉਹ ਕਿਸ਼ਤੀ ਤੋਂ ਉੱਤਰੇ ਤਾਂ ਸਿੱਖਾਂ ਨੇ ਭਾਈ ਬਹਿਲੋ ਨੂੰ ਛੱਡ ਦਿੱਤਾ। ਉਹ ਅੱਗੇ ਲੱਗ ਗਿਆ, ਸਿੱਖਾਂ ਨੂੰ ਉਸਨੇ ਨਾਲ ਨਾ ਰਲਣ ਦਿੱਤਾ। ਉਹ ਸਾਰਿਆਂ ਨਾਲੋਂ ਅੱਗੇ ਜਾ ਰਿਹਾ ਸੀ, ਉਹਨੇ ਆਖਿਆ ਬਈ ਹੁਣ ਨਹੀਂ ਭੱਜਦਾ। ਉਹ ਗਿਆ ਤੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ। ਮਹਾਰਾਜ! ਬੜੀ ਕ੍ਰਿਪਾ ਕੀਤੀ, ਮੈਂ ਭੁੱਲਣਹਾਰ ਹਾਂ, ਭੁੱਲ ਗਿਆ ਸੀ। ਮੈਂ ਕੁੱਛ ਕੁ ਹਕੂਮਤ ਦੇ ਨਸ਼ੇ ਵਿੱਚ ਆ ਗਿਆ ਸੀ, ਆਪ ਜੀ ਨੇ ਮੇਰੇ ਉੱਤੇ ਬੜੀ ਕਿਰਪਾ ਕੀਤੀ। ਉਨ੍ਹਾਂ ਨੇ ਕਿਹਾ - ਬੱਸ ਠੀਕ ਹੈ। ਉਸਨੇ ਭੱਠੇ ਦੇ ਆਵੇ ਪਕਾਏ, ਉਹ ਤੁਸੀਂ ਪੜ੍ਹੋਂਗੇ ਇਤਹਾਸ ਤਾਂ ਦੇਖੋਂਗੇ ਬਈ ਬਹੁਤ ਚੰਗੀ ਤਰ੍ਹਾਂ ਪਕਾਏ। ਜਦ ਹਰਿਮੰਦਰ ਸਾਹਿਬ ਸਿਰੇ ਚੜ੍ਹ ਗਿਆ, ਠੀਕ ਹੋ ਗਿਆ, ਗੁਰੂ ਸਾਹਿਬ ਨੇ ਆਖਿਆ, "**ਭਾਈ ਬਹਿਲੋ, ਸਭ ਸੇ ਪਹਿਲੋ**"। ਉਨ੍ਹਾਂ ਨੇ ਕਿਹਾ ਕਿ ਅਸੀਂ ਤੇਰੇ ਤੇ ਕਿਰਪਾ ਕਰਨੀ ਹੈ। ਭਾਈ ਬਹਿਲੋ ਨੇ ਕਿਹਾ- ਮਹਾਰਾਜ! ਮੈਂ ਤਾਂ ਨਿਹਾਲ ਹੋ ਗਿਆ ਹਾਂ। ਗੁਰੂ ਜੀ ਨੇ ਕਿਹਾ 'ਨਿਹਾਲ ਤਾਂ ਹੈਂ, ਪਰ ਮੰਗ ਜਰੂਰ'। ਉਸਨੇ ਕਿਹਾ ਮਹਾਰਾਜ ਜੀ! ਸਾਡਾ ਪਿੰਡ ਫਫੜੇ ਹੈ, ਉਥੇ ਪਾਣੀ ਨਹੀਂ। ਹੁਣ (ਅੱਜ ਕਲ੍ਹ) ਉਸ ਪਿੰਡ ਨੂੰ '**ਭਾਈ ਕੇ ਫਫੜੇ**' ਕਹਿੰਦੇ ਹਨ। ਹੁਣ ਉਸ ਜਗ੍ਹਾ ਇਕ ਤਲਾਬ ਵੀ ਹੈ, ਤੁਸੀਂ ਕਈਆਂ ਨੇ ਦੇਖਿਆ ਹੋਏਗਾ ਤੇ ਓਦੋਂ ਉਥੇ ਪਾਣੀ ਨਹੀਂ ਸੀ, ਪਾਣੀ ਦੀ ਬੜੀ ਦਿੱਕਤ ਸੀ। ਗੁਰੂ ਜੀ ਨੇ ਆਖਿਆ ਉਹ ਜਾ ਕੇ ਛੱਪੜ ਵਿੱਚੋਂ ਇੱਕ ਇੱਟ ਚੱਕ ਦੇ, ਜਿੰਨਾਂ ਪਾਣੀ ਚਾਹੇਂਗਾ, ਓਨਾਂ ਹੀ ਆ ਜਾਵੇਗਾ। ਉਹ ਪਿੰਡ ਆਇਆ, ਉਸਨੇ ਇੱਟ ਚੱਕ ਦਿੱਤੀ, ਸਾਰੇ ਪਾਣੀ ਹੀ ਪਾਣੀ ਹੋ ਗਿਆ। ਹੁਣ ਉਹ ਤਲਾਅ ਪੱਕਾ ਕੀਤਾ ਹੋਇਆ ਹੈ, ਉਥੇ ਲੋਕ, ਬੱਚਿਆਂ ਨੂੰ ਇਸ਼ਨਾਨ ਕਰਾਉਂਦੇ ਨੇ, ਠੀਕ ਹੈ। ਸਾਰੇ ਲੋਕ ਕਹਿੰਦੇ, ਭਾਈ! ਤੈਂ ਬੜਾ ਕੰਮ ਕੀਤਾ, ਤੈਂ ਗੁਰੂ ਕੀ ਸੇਵਾ ਕੀਤੀ, ਤਾਂ ਤੇਰੇ ਵਿੱਚ ਤਾਕਤ

ਆਈ, ਤਾਂ ਪਾਣੀ ਆਇਆ। ਉਹ ਕਹਿੰਦਾ- ਮੇਰੇ ਤੇ ਜਿਹੜੀ ਕਿਰਪਾ ਕੀਤੀ, ਉਹ ਤੁਹਾਨੂੰ ਪਤਾ ਹੀ ਨਹੀਂ, ਇਹ ਤਾਂ ਉਨ੍ਹਾਂ ਦੀ ਰੱਤੀ ਕੁ ਹੀ ਕ੍ਰਿਪਾ ਹੈ। ਏਸ ਕਰਕੇ, ਉਸ ਪਿੰਡ ਨੂੰ **'ਭਾਈ ਕੇ ਫਫੜੇ'** ਕਹਿਣ ਲੱਗ ਪਏ। ਭਾਈ ਬਹਿਲੋ ਦੇ ਦੋ ਪੋਤੇ, ਰਾਮ ਰਾਇ ਨਾਲ ਦੇਹਰਾਦੂਨ ਰਹਿੰਦੇ ਸੀ। ਜਦ ਕਦੇ-ਕਦੇ ਰਾਮ ਰਾਇ ਉਦਾਸ ਹੁੰਦਾ ਸੀ, ਬਈ! ਮੇਰੇ ਤੋਂ ਗਲਤੀ ਹੋ ਗਈ। ਮੈਂ "ਮਿਟੀ ਮੁਸਲਮਾਨ" ਦੀ ਜਗ੍ਹਾ, "ਮਿਟੀ ਬੇਈਮਾਨ" ਦੀ ਕਹਿ ਬੈਠਾ ਹਾਂ ਤਾਂ ਉਹ ਬਹਿਲੋ ਦੇ ਪੋਤੇ ਕਹਿੰਦੇ ਹੁੰਦੇ, ਜੀ ਤੁਸੀਂ ਫਿਕਰ ਕਿਉਂ ਕਰਦੇ ਹੋਂ? ਅਸੀਂ ਤੁਹਾਡੇ ਨਾਲ ਹਾਂ ਉਹ (ਰਾਮ ਰਾਇ) ਕਹਿੰਦੇ, ਬਈ! ਉਹੋ (ਗੁਰੂ ਗੋਬਿੰਦ ਸਿੰਘ) ਪੂਰਨ ਪੁਰਸ਼ ਹਨ, ਮੇਰੇ ਤੋਂ ਭੁੱਲ ਹੋ ਗਈ। ਅਖੀਰੀ, ਜਦ ਗੁਰੂ ਸਾਹਿਬ ਪਾਉਂਟਾ ਸਾਹਿਬ ਗਏ। ਉਨ੍ਹਾਂ (ਰਾਮ ਰਾਇ) ਨੇ ਚਿੱਠੀ ਭੇਜੀ ਤੇ ਇੱਕ ਆਦਮੀ ਭੇਜਿਆ ਕਿ ਗੁਰੂ ਸਾਹਿਬ ਕੋਲ ਮੇਰੀ ਅਰਜ ਕਰਕੇ ਕਹੋ ਕਿ ਇੱਕ ਵਾਰੀ ਮੈਨੂੰ ਦਰਸ਼ਨ ਦੇ ਦੇਣ। ਉਨ੍ਹਾਂ ਨੂੰ ਸ਼ੱਕ ਸੀ ਕਿ ਮੈਨੂੰ ਦਰਸ਼ਨ ਤਾਂ ਦੇਣੇ ਨਹੀਂ ਹਨ। ਜਦ ਬਹੁਤ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਨੇ ਆਖਿਆ, ਕਿਸ਼ਤੀ ਦੇ ਵਿੱਚ ਅਸੀਂ ਜਾਵਾਂਗੇ। ਉਥੇ ਆ ਜਾਂਈਂ। ਸੰਗਤ ਨਾਲ ਸੀ, ਉਹ ਵੀ ਕਿਸ਼ਤੀ ਦੇ ਉੱਤੇ ਚੜ੍ਹਿਆ, ਬਾਕੀ ਸੰਗਤ ਵੀ ਖੜ੍ਹੀ ਸੀ। ਉਸਨੇ ਆ ਕੇ ਗੁਰੂ ਸਾਹਿਬ ਦੇ ਚਰਨਾਂ ਤੇ ਆਪਣਾ ਸੀਸ ਰੱਖ ਦਿੱਤਾ ਤੇ ਬੜੀ ਬੇਨਤੀ ਕੀਤੀ, ਤਾਂ ਸੰਗਤ ਨੇ ਗੁਰੂ ਸਾਹਿਬ ਵੱਲ ਪਿੱਠ ਕਰ ਲਈ, ਬਈ ਅਸੀਂ ਤਾਂ ਆਪਣੇ ਹੀ ਗੁਰੂ ਦੇ ਦਰਸ਼ਨ ਕਰਨੇ ਹਨ। ਉਨ੍ਹਾਂ ਨੂੰ ਇਹ ਤਾਂ ਪਤਾ ਨਹੀਂ ਸੀ ਕਿ ਇਹ ਪੂਰਨ ਸ਼ਕਤੀ ਹੈ, ਗੁਰੂ ਤਾਂ ਸਾਰਿਆਂ ਵਿੱਚ ਵਿਆਪਕ ਹੁੰਦਾ ਹੈ -

***ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥*** (ਪੰਨਾ ੧੨੭੯)

ਗੁਰੂ ਦੇ ਵਿੱਚ ਪਰਮੇਸ਼ਰ ਨੇ ਆਪ ਬੈਠਕੇ, ਸ਼ਬਦ ਵਰਤਾਇਆ ਹੈ। ਇਹ ਤੁਸੀਂ ਪੜ੍ਹਿਆ ਹੈ ਗੁਰਬਾਣੀ ਦੇ ਵਿੱਚ, ਕਿ ਗੁਰੂ ਪਹਿਲਾਂ ਤਾਂ ਇੱਕ ਵਿਅਕਤੀ ਹੁੰਦਾ ਹੈ ਪਰ ਉਹਦੇ ਵਿੱਚ ਜਦ ਜੋਤ ਪ੍ਰਗਟ ਹੋ ਜਾਏਗੀ, ਉਦੋਂ ਉਹਦੇ ਵਿੱਚ ਤਾਕਤ ਆ ਜਾਏਗੀ। ਵੱਡਿਆਂ-ਵੱਡਿਆਂ ਮਹਾਂਪੁਰਸ਼ਾਂ ਵਿੱਚ, ਇਸੇ ਤਰ੍ਹਾਂ ਤਾਕਤ ਆਈ। ਚਾਹੇ ਦਾਦੂ

ਹੈ, ਚਾਹੇ ਈਸਾ, ਕੋਈ ਐਵੇਂ ਨਹੀਂ ਆਉਂਦੀ। ਇਸ ਕਰਕੇ, ਉਹ ਚਰਨਾਂ ਤੇ ਪੈ ਕੇ ਰੋਇਆ। ਉਨ੍ਹਾਂ (ਗੁਰੂ ਸਾਹਿਬ) ਨੇ ਆਖਿਆ– "ਰਾਮ ਰਾਇ ਗੁਰੂ ਅਤੇ ਸੰਗਤ ਭੂਤਨੀ" ਫੇਰ ਭੌਰਾ ਤੇ ਗੁਰਦਾਸ ਵੀ ਚਰਨਾਂ ਤੇ ਪੈ ਗਏ। ਫਿਰ ਗੁਰੂ ਸਾਹਿਬ ਨੇ ਆਖਿਆ – "ਤੁਸੀਂ ਤਾਂ ਕਹਿੰਦੇ ਹੁੰਦੇ ਸੀ ਬਈ ਅਸੀਂ ਤੀਰ ਚਲਾਉਣ ਜਾਣਦੇ ਹਾਂ, ਹੁਣ ਲਿਆਓ ਤੁਹਾਡੇ ਤੀਰ ਵੀ ਦੇਖੀਏ"। ਪੈਰਾਂ ਤੇ ਪੈ ਕੇ ਉਹ ਵੀ ਰੋਣ ਲੱਗ ਪਏ। ਗੁਰੂ ਸਾਹਿਬ ਕਹਿਣ ਲੱਗੇ, **'ਭਾਈ ਬਹਿਲੋ ਕੇ'** ਹੋਣ ਕਰਕੇ ਬਖਸ਼ ਦਿੱਤੇ, ਨਹੀਂ ਤੁਹਾਨੂੰ ਬਖਸ਼ਣਾਂ ਨਹੀਂ ਸੀ, ਪਰ ਭਾਈ ਬਹਿਲੋ ਗੁਰੂ ਘਰ ਵਿੱਚ ਮੁੱਖ ਹੋਇਆ ਹੈ। ਉਹਦੇ ਕਰਕੇ ਤੁਹਾਨੂੰ ਬਖਸ਼ ਦਿੱਤਾ। ਉਹਦੇ ਪੋਤੇ ਸੀ ਉਹ, ਏਸ ਕਰਕੇ ਭਾਈ –

***ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥***

(ਪੰਨਾ ੨੮੬)

ਉਹਨੂੰ ਪਰਮੇਸ਼ਰ ਪ੍ਰਾਪਤ ਹੋਇਆ, ਉਹ ਬਖਸ਼ਿਆ ਗਿਆ, ਉਹਦੇ ਤੇ ਪੂਰਨ ਕਿਰਪਾ ਹੋ ਗਈ। ਏਸ ਕਰਕੇ, ਜਦ ਤੱਕ ਤੁਸੀਂ ਪਰਮੇਸ਼ਰ ਦੇ ਪਿਆਰੇ ਨਹੀਂ ਬਣੋਂਗੇ, ਪਰਮੇਸ਼ਰ ਦੀ ਸੇਵਾ ਨਹੀਂ ਕਰੋਂਗੇ, ਓਨਾਂ ਚਿਰ, ਉਹ ਫਲ ਨਹੀਂ ਹੋਏਗਾ। ਹੁਣ ਜਿਹੜੀ ਆਹ ਸੇਵਾ, ਜਿਨ੍ਹਾਂ ਨੇ ਕੀਤੀ ਹੈ, ਉਨ੍ਹਾਂ ਨੂੰ ਸ਼ਾਬਾਸ਼ ਕਹੋ, ਕਿਆ ਸੋਹਣੀ ਜਗ੍ਹਾ ਹੈ, ਸੜਕ ਪਾਸ ਹੈ ਤੇ ਬੜੀ ਹਿੰਮਤ ਕੀਤੀ ਤੇ ਬੜਾ ਅੱਛਾ ਕੀਤਾ, ਤੇ ਬਣਾਇਆ। ਤੁਹਾਨੂੰ ਦਿਸਦਾ ਹੀ ਹੈ, ਬੜਾ ਸੋਹਣਾ ਹੈ। ਏਸ ਕਰਕੇ, ਜਿਹੜਾ ਗੁਰੂ ਦੀ ਸੇਵਾ ਕਰੇਗਾ, ਜਿਹੋ ਜਿਹਾ ਉਹਦਾ ਭਾਈ ਅੰਤਹਕਰਣ ਹੋਵੇਗਾ, ਫਲ ਤਾਂ ਉਹੋ ਜਿਹਾ ਜ਼ਰੂਰ ਮਿਲੇਗਾ। ਇਹ ਨਹੀਂ ਪਤਾ, ਉਹਦਾ ਅੰਤਹਕਰਣ ਸਕਾਮ ਹੈ ਕਿ ਨਿਸ਼ਕਾਮ ਹੈ। ਇਹ ਤਾਂ ਸਾਨੂੰ ਪਤਾ ਹੀ ਨਹੀਂ ਹੈ, ਪਰ ਫਲ ਤਾਂ ਹੋਏਗਾ। ਏਸ ਕਰਕੇ, ਉਹ ਜਿਹੜਾ ਪਰਮੇਸ਼ਰ ਨਿਰਗੁਣ ਤੇ ਸਰਗੁਣ ਥੀਆ –

***ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥***
***ਕਲਾ ਧਾਰਿ ਜਿਨਿ ਸਗਲੀ ਮੋਹੀ ॥*** (ਪੰਨਾ ੨੮੭)

ਉਹ ਜਿਹੜਾ ਨਿਰਗੁਣ ਪਰਮੇਸ਼ਰ ਹੈ, ਭੱਟ ਕਹਿੰਦੇ–ਇਹ ਗੁਰੂ

ਅਰਜਨ ਦੇਵ, ਪਰਮੇਸ਼ਰ ਹੈ। ਹੁਣ ਤੁਸੀਂ ਦ੍ਰਿੜ ਨਿਸ਼ਚਾ ਰੱਖਿਓ, ਸਾਨੂੰ ਇਨ੍ਹਾਂ ਨੇ ਬਖਸ਼ਿਆ ਹੈ। ਸਾਡੇ ਅੰਦਰ, ਇਨ੍ਹਾਂ ਨੇ ਆਪ, ਗਿਆਨ ਦਾ ਪ੍ਰਕਾਸ਼ ਕੀਤਾ ਹੈ।

**ਕਿਨਿ ਕਹੀਐ ਕਿਉ ਦੇਖੀਐ ਭਾਈ**

ਹੁਣ ਕਿਸਨੂੰ ਇਹ ਬਾਤ ਕਹੀਏ? ਕੀਹਨੇ ਦੇਖਿਆ ਹੈ? ਦੇਖਣ ਵਿੱਚ ਤਾਂ ਚੇਤਨ ਆਉਂਦਾ ਹੀ ਨਹੀਂ ਹੈ। ਅਗਲੀ ਪੰਗਤੀ ਪੜ੍ਹੋ –

**ਕਰਤਾ ਏਕੁ ਅਕਥੁ॥**

ਕਰਤੇ ਦਾ ਕੋਈ ਕਥਨ ਨਹੀਂ ਕਰ ਸਕਦਾ। ਜਿੰਨਾਂ ਚਿਰ ਤੁਸੀਂ ਕੋਈ ਵਿਸ਼ੇਸ਼ਣ ਨਹੀਂ ਲਾਉਂਗੇ, ਓਨਾਂ ਚਿਰ ਕੀ ਕਥਨ ਕਰੋਂਗੇ? ਉਹ ਤਾਂ ਅਕੱਥ ਕਹਾਣੀ ਹੈ। ਕਿਸੇ ਥਾਂ ਵਿਸ਼ੇਸ਼ਣ 'ਸਤਿ' ਲਾਵੋਂਗੇ ਤਾਂ ਪਰਮੇਸ਼ਰ ਸਤਿ ਹੈ, ਕਿਸੇ ਥਾਂ ਕਰਤਾ ਲਾਵੋਂਗੇ, ਉਹ ਕਰਤਾ ਪੁਰਖ ਹੋ ਜਾਵੇਗਾ। ਜਿਹੜਾ ਕਰਤਾ ਪੁਰਖ, ਉਹ ਪੂਰਨ ਹੈ, ਵਿਆਪਕ ਹੈ, ਪਰ ਵਿਸ਼ੇਸ਼ਣ ਤੋਂ ਬਿਨਾਂ ਕੈਸੇ ਦੱਸੋਂਗੇ? ਤੁਸੀਂ ਅੱਜ ਤੱਕ ਪਰਮੇਸ਼ਰ ਦੇਖਿਆ ਹੈ ਕਿਸੇ ਨੇ? ਕੋਈ ਕਹਿ ਦੇਵੇ ਮੈਨੂੰ, ਉਹ ਤਾਂ ਅਨੁਭਵ ਰੂਪ ਹੈ। ਤੁਸੀਂ, ਆਪਣੇ ਮਨ ਨੂੰ ਹਰ ਵਕਤ ਦੇਖਦੇ ਹੋਂ, ਤੁਹਾਡੇ ਮਨ ਨੇ ਤਾਂ ਅੱਜ ਤੱਕ ਪਰਮੇਸ਼ਰ ਨਹੀਂ ਦੇਖਿਆ ।ਮਨ ਤਾਂ ਜੜ੍ਹ ਹੈ, ਇਹ ਬੁੱਧੀ ਵੀ ਜੜ੍ਹ ਹੈ, ਉਨ੍ਹਾਂ ਨੇ ਕਦੇ ਪਰਮੇਸ਼ਰ ਨਹੀਂ ਦੇਖਿਆ। 'ਦੇਖਿਆ' ਨਹੀਂ ਜਾ ਸਕਦਾ। ਉਹ 'ਆਪ' ਜੋ ਹੈ, ਦਾਨਾ-ਬੀਨਾ ਹੈ, 'ਦਾਨਾ' ਨਾਮ ਹੈ ਜਾਣਨੇ ਵਾਲੇ ਦਾ, 'ਬੀਨਾ' ਨਾਮ ਹੈ ਦੇਖਣੇ ਵਾਲੇ ਦਾ। ਦੇਖਣੇ ਵਾਲਾ ਤਾਂ ਦ੍ਰਿਸ਼ਟਾ ਪਰਮੇਸ਼ਰ ਹੀ ਹੈ, ਹੋਰ ਦੁਨੀਆਂ ਵਿੱਚ ਕੋਈ ਦ੍ਰਿਸ਼ਟਾ ਹੀ ਨਹੀਂ ਹੈ। ਕੋਈ ਦੱਸੋ ਬਈ ਹੋਰ ਕੋਈ ਦ੍ਰਿਸ਼ਟਾ ਹੋਇਆ ਹੋਵੇ? ਉਹ ਤਾਂ ਅਕੱਥ ਹੈ, ਉਸ ਕਰਤੇ ਦਾ ਕਥਨ ਕੈਸੇ ਕੀਤਾ ਜਾਵੇ? ਔਰ ਦੇਖਿਆ ਕੈਸੇ ਜਾਵੇ? ਉਹ ਤਾਂ ਸਰੱਬਗ ਹੈ ਅਤੇ ਤੁਸੀਂ ਅਲਪੱਗ ਹੋਂ। ਜਦ ਤੁਹਾਡੇ ਵਿੱਚ ਸਰਬੱਗਤਾ ਆ ਜਾਵੇਗੀ, ਤਾਂ ਤੁਹਾਨੂੰ ਇਹ ਪਤਾ ਲੱਗ ਜਾਵੇਗਾ, ਹੈ ਕੁੱਛ ਨਹੀਂ, ਸਾਨੂੰ ਆਪਣੇ ਅਨੁਭਵ-ਸਰੂਪ ਦਾ ਪਤਾ ਲੱਗ ਜਾਊਗਾ। ਤੁਹਾਡਾ ਅਨੁਭਵ ਵੀ ਗਿਆਨ ਹੈ, ਹੋਰ ਤਾਂ ਕੋਈ ਚੀਜ ਨਹੀਂ ਹੈ।

ਬਾਕੀ ਤੁਹਾਡੀ ਬੁੱਧੀ ਪ੍ਰਕਿਰਤੀ ਦੀ ਹੈ, ਮਨ ਪ੍ਰਕਿਰਤੀ ਦਾ ਹੈ, ਇੰਦਰੀਆਂ ਆਦਿ ਸਭ ਪ੍ਰਕਿਰਤੀ ਦੇ ਹਨ। ਪ੍ਰਕਿਰਤੀ ਦੇਖਣੇ ਵਿੱਚ ਆਊ ਸਾਰੀ, ਪਰ ਉਸ ਦ੍ਰਸ਼ਟਾ ਨੂੰ ਕੌਣ ਦੇਖੇ? ਉਹ ਤਾਂ ਜਾਗਦੀ – ਜੋਤ ਹੈ। ਮੈਂ ਸਵੱਦੀ ਵਾਲਿਆਂ ਦੀ ਹਵੇਲੀ ਵਿੱਚ ਗਿਆ। ਸੰਤ ਮਸਤੂਆਣੇ ਵਾਲਿਆਂ ਨੇ ਉਥੇ ਉਪਦੇਸ਼ ਕੀਤਾ। ਬੜਾ ਸੋਹਣਾ ਉਪਦੇਸ਼ ਸੀ ਉਨ੍ਹਾਂ ਦਾ, ਸਰਲ ਬੜਾ ਸੀ। ਉਨ੍ਹਾਂ ਨੇ ਪਹਿਲੇ ਇਹ ਧਾਰਨਾ ਲਾਈ, ਉਹ ਤਿੰਨ ਥਾਈਂ ਧਾਰਨਾ ਲਾਉਂਦੇ ਹੁੰਦੇ ਸੇ। ਪਹਿਲੇ ਆਪ ਬੋਲਦੇ, ਫਿਰ ਪੁਰਸ਼ ਬੋਲਦੇ ਅਤੇ ਫਿਰ ਮਾਈਆਂ ਬੋਲਦੀਆਂ, "ਜਪੋ ਖਾਲਸਾ ਜੀ, ਸਾਰੇ ਜਾਗਦੀ ਜੋਤ ਨੂੰ"। ਬੱਸ ਇਹ ਉਨ੍ਹਾਂ ਨੇ ਧਾਰਨਾ ਲਾਈ, ਫਿਰ ਉਨ੍ਹਾਂ ਨੇ ਅਰਥ ਕੀਤਾ ਬਈ ਤੁਸੀਂ ਜਾਗਦੀ ਜੋਤ ਦੇ ਉਪਾਸ਼ਕ ਹੋਂ, ਦੇਖਿਓ ਕਿਤੇ ! ਕਿਸੇ ਹੋਰ ਪਾਸੇ ਨਾ ਚਲੇ ਜਾਇਓ। ਪਰ ਸਾਡਾ ਜਿਹੜਾ ਇਸ਼ਟ ਹੈ, ਜਾਗਦੀ–ਜੋਤ ਹੈ, ਉਹ ਜਾਗਦੀ–ਜੋਤ ਤੁਹਾਡੇ ਅੰਦਰ ਵੀ ਹੈ। ਉਹ ਤਾਂ ਮੇਰੇ ਜਾਂ ਤੁਹਾਡੇ (ਅੰਤਹਕਰਣ ਦੀ) ਚਿਮਨੀ ਮੈਲੀ ਹੈ, ਪਰ ਉਹ ਤਾਂ ਅਸੰਗ ਹੈ, ਨਿਰਵਿਕਾਰ ਹੈ, ਸ਼ੁੱਧ ਹੈ, ਉਹ ਤਾਂ ਥੋੜਾ ਆਪਾ ਹੈ। ਜਦ ਤੱਕ ਤੁਸੀਂ ਆਪੇ ਨੂੰ ਨਹੀਂ ਚੀਨੋਂਗੇ, ਤਦ ਤੱਕ ਤੁਹਾਨੂੰ ਪ੍ਰਾਪਤ ਨਹੀਂ ਹੋਵੇਗਾ।

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*

(ਪੰਨਾ ੬੮੪)

ਗੁਰੂ ਦਾ ਗਿਆਨ ਐਥੇ ਤੱਕ ਹੀ ਹੈ। ਹੁਣ, ਉਹ ਕਹਿੰਦੇ, ਜੀ ਉਹਦਾ ਕੋਈ ਵਸੀਲਾ ?

*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥* (ਪੰਨਾ ੬੮੪)

ਜਿੰਨਾ ਚਿਰ ਤੁਸੀਂ ਆਪਾ ਨਹੀਂ ਚੀਨੋਂਗੇ, ਓਨਾਂ ਚਿਰ ਤੁਹਾਡਾ

ਭਰਮ ਨਹੀਂ ਮਿਟੇਗਾ, ਹੋਰ ਕੋਈ ਉਪਾਉ ਹੀ ਨਹੀਂ ਹੈ। ਭਰਮ ਦੀ ਕਾਈ ਨੂੰ ਮਿਟਾਉਣ ਦਾ, ਹੋਰ ਕੋਈ ਵਸੀਲਾ ਹੀ ਨਹੀਂ ਹੈ। ਏਸ ਕਰਕੇ ਭਾਈ! ਆਪਾ ਚੀਨਣਾ ਹੈ। ਜਦ ਕਬੀਰ ਨੂੰ ਸਾਰਿਆਂ ਪੰਡਤਾਂ ਨੇ ਇਕੱਠੇ ਹੋ ਕੇ ਕਿਹਾ, ਤੂੰ ਤਾਂ ਫਿਰ ਬਉਰਾ ਹੋ ਗਿਆ, ਤੈਨੂੰ ਤਾਂ ਪਤਾ ਹੀ ਨਹੀਂ, ਸ਼ੂਦਰ ਹੈਂ। ਉਹ ਕਹਿੰਦਾ –

***ਸੋ ਬਉਰਾ ਜੋ ਆਪੁ ਨ ਪਛਾਨੈ ॥*** (ਪੰਨਾ ੮੫੫)

**'ਬਉਰਾ'** ਤਾਂ ਉਹ ਹੁੰਦਾ ਹੈ ਜੋ ਆਪ ਨੂੰ ਨਾ ਪਛਾਣੇ, ਹੋਰ ਤਾਂ ਕੋਈ ਪਾਗਲ ਹੀ ਨਹੀਂ ਹੁੰਦਾ–

***ਆਪੁ ਪਛਾਨੈ ਤ ਏਕੈ ਜਾਨੈ ॥*** (ਪੰਨਾ ੮੫੫)

ਅਖੇ, ਜੀ ਉਹਦੀ ਨਿਸ਼ਾਨੀ ਕੀ ਹੁੰਦੀ ਹੈ? ਕਹਿੰਦੇ, ਜਿਹੜਾ ਸਾਰਿਆਂ ਵਿੱਚ ਇੱਕ ਦੇਖ ਲਵੇ ਤਾਂ ਉਹ ਆਪੇ ਨੂੰ ਪਛਾਣ ਲੈਂਦਾ ਹੈ। ਉਹ ਜਿਹੜਾ ਤੁਹਾਡੇ ਹਿਰਦੇ ਵਿੱਚ ਹੈ, ਉਹ ਚੇਤਨ ਹੈ, ਵਿਆਪਕ ਹੈ, ਗਿਆਨ ਸਰੂਪ। ਦਾਨਾ–ਬੀਨਾ, ਦ੍ਰਿਸ਼ਟਾ, ਉਹ ਸਾਰਿਆਂ ਦੇ ਹਿਰਦੇ ਵਿੱਚ ਹੈ, ਉਹ ਤਾਂ ਚਾਰ ਖਾਣੀਆਂ ਵਿੱਚ ਹੈ। ਕਿਸੇ ਤੇ ਪਰਮੇਸ਼ਰ ਨੇ ਕਿਰਪਾ ਕਰ ਦਿੱਤੀ, ਉਹਦਾ (ਅੰਤਹਕਰਣ ਦਾ) ਸ਼ੀਸ਼ਾ ਸਾਫ ਹੋ ਗਿਆ ਤੇ ਉਹਨੂੰ ਸਭ ਕੁੱਛ ਦਿੱਸ ਪਿਆ। ਕਬੀਰ ਸਾਹਿਬ ਨੇ ਤਾਂ ਸਾਫ ਹੀ ਕਿਹਾ ਹੈ –

***ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥***
***ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥*** (ਪੰਨਾ ੧੩੬੭)

ਉਹ ਕਹਿੰਦਾ, ਮਨ ਨੂੰ ਸ਼ੁੱਧ ਕਰੋ ਪਹਿਲੇ, ਮਨ ਤੁਹਾਡਾ ਕਦ ਸ਼ੁੱਧ ਹੋਏਗਾ? ਜਦ ਤੁਸੀਂ, ਅਨੇਕਾਂ ਵਿੱਚ ਇੱਕ ਦੇਖ ਲਉਂਗੇ। ਜੇ ਅਨੇਕਾਂ ਵਿੱਚ ਇੱਕ ਦਿਸ ਪਵੇ ਤਾਂ ਮਨ ਸ਼ੁੱਧ ਹੋ ਜਾਏਗਾ। ਇੱਕ ਉਸਨੇ ਬੜਾ ਸੋਹਣਾ ਗ੍ਰੰਥ ਲਿਖਿਆ ਹੈ, ਗੁਰੂ ਘਰ ਦੇ ਵਿੱਚ। ਉਹਨੇ ਲਿਖਿਐ, ਗੁਰਮਤਿ ਤੇ ਦੁਰਮਤਿ ਥੋੜੇ ਵਿੱਚ ਹੀ ਹੈ। ਉਸ ਗ੍ਰੰਥ ਵਿੱਚ ਲਿਖਿਆ, ਮੈਂ ਪੜ੍ਹਿਆ ਹੈ। ਜਿਹੜਾ ਅਨੇਕ ਵਿੱਚ ਏਕ ਦੇਖਦਾ ਹੈ, ਉਹ ਗੁਰੂ ਮਤਿ ਹੈ। ਭਾਈ ਘੱਨਈਏ ਨੂੰ ਗੁਰਮਤਿ ਮਿਲੀ। ਉਸਨੇ ਅਨੇਕਾਂ ਵਿੱਚ

ਇੱਕ ਦੇਖਿਆ, ਚਾਹੇ ਸਿੱਖ, ਚਾਹੇ ਹਿੰਦੂ ਤੇ ਚਾਹੇ ਮੁਸਲਮਾਨ ਥੇ। ਉਸਨੇ ਪਾਣੀ ਇੱਕੋ ਜਿਹਾ ਹੀ ਪਿਲਾਇਆ ਸਾਰਿਆਂ ਨੂੰ। ਕਿਸੇ ਨੂੰ ਨਹੀਂ ਪੁੱਛਿਆ ਤੂੰ ਕੌਣ ਹੈਂ? ਕਿਵੇਂ ਹੈਂ? ਆ ਗਈ ਨਾ ਗੁਰਮਤਿ? ਦਸਵੇਂ ਪਾਤਸ਼ਾਹ ਦੀ ਬਖਸ਼ੀ ਹੋਈ। ਜਿਹੜਾ ਇੱਕ ਦੇ ਵਿੱਚ ਅਨੇਕ ਦੇਖਦਾ ਹੈ, ਉਹ ਦੁਰਮਤਿ ਹੁੰਦੀ ਹੈ। ਉਸਦੇ ਵਿੱਚ ਭੇਦ ਬੁੱਧੀ ਹੈ, ਬਈ ਇਹ ਬੁਰਾ ਹੈ, ਭਲਾ ਹੈ, ਚੰਗਾ ਹੈ, ਮਾੜਾ ਹੈ। ਉਹ ਕੈਸੇ ਸ਼ੁੱਧ ਹੋ ਜਾਏਗਾ। ਇਸ ਕਰਕੇ, ਤੁਸੀਂ ਪਹਿਲਾਂ ਸਾਰਿਆਂ ਵਿੱਚ ਇੱਕ ਦੇਖੋ ਪਰ ਆਪਣੇ ਅਨੁਭਵ ਵਿੱਚ ਟਿਕੇ ਰਹੋ। ਹੋਰ ਜਿਹੜਾ ਵਿਵਹਾਰ ਹੈ, ਉਹ ਸ਼ੁੱਧ ਕਰੋ। ਜਿਵੇਂ ਕਿਸੇ ਤੋਂ ਪੈਸੇ ਲੈਣੇ ਨੇ, ਕਿਸੇ ਨੂੰ ਥਾਂ ਦੇਣੀ ਹੈ, ਵਿਵਹਾਰ ਸ਼ੁੱਧ ਹੋਣਾ ਚਾਹੀਦਾ ਹੈ। ਆਤਮਾ ਤਾਂ ਹਮੇਸ਼ਾ ਹੀ ਸ਼ੁੱਧ ਹੈ। ਇੱਕ ਸੰਤ ਹੁੰਦੇ ਸਨ, ਉਹ ਕਹਿੰਦੇ ਹੁੰਦੇ ਤੂੰ ਆਤਮਾ ਦਾ ਕੀ ਸ਼ੁੱਧ ਕਰੇਂਗਾ ਤੂੰ ਵਿਵਹਾਰ ਹੀ ਸ਼ੁੱਧ ਕਰ। ਪਰਮਾਰਥ ਤਾਂ ਪਹਿਲਾਂ ਹੀ ਸ਼ੁੱਧ ਹੈ। ਪਰਮਾਰਥ ਤਾਂ ਤੇਰਾ ਆਤਮਾ, ਚੇਤਨ ਹੈ, ਸ਼ੁੱਧ ਹੈ, ਨਿਰਵਿਕਾਰ ਹੈ, ਅਸੰਗ ਹੈ। ਤੂੰ ਆਪਣੇ ਮਨ ਨੂੰ ਸ਼ੁੱਧ ਕਰ। ਜਦੋਂ ਤੇਰੇ ਮਨ ਦੀ ਚਿਮਨੀ ਸ਼ੁੱਧ ਹੋ ਜਾਵੇਗੀ, ਉਹ ਜਿਹੜੀ, ਉਹਦੇ ਵਿੱਚ ਅਗਨੀ ਮਚਦੀ ਹੋਵੇਗੀ, ਉਹ ਜਿਉਂ ਦੀ ਤਿਉਂ ਦਿਸੇਗੀ। ਜਦੋਂ ਉਹ ਚਿਮਨੀ ਕਾਲੀ ਹੋਏਗੀ, ਚਾਹੇ ਤੁਸੀਂ ਕੁੱਛ ਕਰ ਲਿਉ, ਤੁਹਾਨੂੰ ਉਹ ਅਗਨੀ ਦਿਸੇਗੀ ਨਹੀਂ, ਠੀਕ। ਇਸ ਕਰਕੇ, ਜਾਗਦੀ ਜੋਤ ਸਾਰਿਆਂ ਵਿੱਚ ਹੈ। ਉਹ ਤੁਹਾਡੇ ਵਿੱਚ ਵੀ ਹੈ, ਮੇਰੇ ਵਿੱਚ ਵੀ ਹੈ। ਪਰ ਪਹਿਲਾਂ ਮਨ ਨੂੰ ਸ਼ੁੱਧ ਕਰੋ। ਤੁਸੀਂ ਐਸੇ ਕਰੋ ਕਿ ਮਨ ਨੂੰ ਹਮੇਸ਼ਾ ਪਰਮੇਸ਼ਰ ਦੇ ਸਨਮੁੱਖ ਰੱਖੋ। ਉਹ ਪਰਮੇਸ਼ਰ ਦੇ ਹੁਕਮ ਤੇ, ਤੁਹਾਨੂੰ ਪਰਮੇਸ਼ਰ ਹੀ ਕ੍ਰਿਪਾ ਕਰੇਗਾ, ਤਾਂ ਤੁਹਾਨੂੰ ਉਸ ਅਕੱਥ ਦਾ ਕਥਨ ਆਏਗਾ। ਇਸ ਕਰਕੇ ਭਾਈ ! ਤੁਸੀਂ ਅਨੇਕਾਂ ਵਿੱਚ ਇੱਕ ਦੇਖੋ, ਵਿਵਹਾਰ ਸ਼ੁੱਧ ਰੱਖੋ। ਹਾਂ ਜੀ ਚੱਲੋ ਫੇਰ –

**ਗੁਰੁ ਗੋਵਿੰਦੁ ਸਲਾਹੀਐ ਭਾਈ**

ਕਹਿੰਦੇ – ਦੋ ਚੀਜਾਂ ਦੀ ਸ਼ਲਾਘਾ ਕਰਿਆ ਕਰੋ। ਇੱਕ ਤਾਂ ਪੂਰਨ

ਗੁਰੂ ਦੀ ਕਰੋ, ਜੋ ਸਾਡਾ ਮਤਿ ਹੈ '**ਗੁਰਤਾ**' ਤੋਂ ਚੱਲਿਆ ਪਰ ਅੱਛੀ ਤਰ੍ਹਾਂ ਵਿਚਾਰੋਂਗੇ ਤਾਂ '**ਜੋਤੀ**' ਤੋਂ ਚੱਲਿਆ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥*** (ਪੰਨਾ ੧੪੦੮)

ਗੁਰੂ ਨਾਨਕ ਤਾਂ ਉਨ੍ਹਾਂ ਨੇ ਕਹਾਇਆ। ਅਵਤਾਰ ਹਮੇਸ਼ਾ ਆਉਂਦੇ ਨੇ, ਕਾਰਕ ਹਮੇਸ਼ਾ ਆਉਂਦੇ ਨੇ, ਤਾਂ ਸੰਸਾਰ ਦਾ ਕੰਮ ਠੀਕ ਚੱਲੇਗਾ। ਪਰ ਨਾਲ ਲਗਦੀ ਇੱਕ ਬਾਤ ਹੋਰ ਜਰੂਰ ਹੈ। ਗੋਬਿੰਦ ਦਾ ਤੇ ਪੂਰਨ ਗੁਰੂ ਦਾ, ਦੋਨਾਂ ਦਾ ਅਰਾਧਨ ਜਰੂਰ ਕਰੋ। ਜਦ ਪੂਰਨ ਗੁਰੂ ਨੇ ਕ੍ਰਿਪਾ ਕੀਤੀ, ਸ੍ਰੀ ਗੁਰੂ ਅੰਗਦ ਦੇਵ ਨੂੰ, ਗੁਰੂ ਬਣਾ ਦਿੱਤਾ –

***ਨਾਨਕ ਅੰਗਦ ਕੋ ਬਪੁ ਧਰਾ ॥***
***ਧਰਮ ਪ੍ਰਚੁਰ ਇਹ ਜਗ ਮੋ ਕਰਾ ॥***
***ਅਮਰਦਾਸ ਪੁਨਿ ਨਾਮੁ ਕਹਾਯੋ ॥***
***ਜਨ ਦੀਪਕ ਤੇ ਦੀਪ ਜਗਾਯੋ ॥ ੭ ॥*** (ਦਸਮ ਗ੍ਰੰਥ)

ਇਸ ਕਰਕੇ, ਜੋਤ ਤਾਂ ਇੱਕੋ ਹੀ ਹੈ, ਉਹੀ ਜੋਤ ਏਥੇ ਹੈ। ਆਹ ਜਿਹੜਾ ਗਿਆਨ ਹੈ, ਤੁਸੀਂ ਕੋਈ ਪੰਕਤੀ ਪੜ੍ਹੋ, ਉਸ ਵਿੱਚ ਗਿਆਨ ਬੋਲੂ। ਮੈਨੂੰ ਇੱਕ ਆਦਮੀ ਨੇ ਆਖਿਆ, ਜੀ ਇੱਥੇ ਵੀ ਤਾਂ ਉਪਾਸ਼ਨਾ ਕਾਗਜ ਅਤੇ ਸਿਆਹੀ ਦੀ ਲਿਖੀ ਹੈ। ਮੈਂ ਆਖਿਆ ਇਹ ਤੇਰੀ ਬੇਵਕੂਫੀ ਹੈ। ਕਹਿੰਦਾ, ਕਿਉਂ? ਮੈਂ ਆਖਿਆ ਪਟਵਾਰੀ ਦੇ ਕਾਗਜਾਂ ਨੂੰ ਅਸੀਂ ਕਦੇ ਜਾਕੇ ਮੱਥਾ ਟੇਕਦੇ ਹਾਂ? ਉਹ ਤਾਂ ਐਨੇ ਪਏ ਹੁੰਦੇ ਨੇ, ਹੋਰ ਕਿਸੇ ਕਾਗਜ ਨੂੰ ਮੱਥਾ ਨਹੀਂ ਟੇਕਦੇ। ਤੂੰ ਇਹ ਕਹਿ, ਬਈ ਪੂਜਾ ਗਿਆਨ ਦੀ ਹੁੰਦੀ ਹੈ। ਇਹ ਗਿਆਨ ਹੈ ਤੇ ਗਿਆਨ ਵੀ ਤੈਨੂੰ ਦੱਸੀਏ? ਤੈਨੂੰ ਪਤਾ ਨਹੀਂ, ਇਹ ਅਲਹਾਮ ਹੈ, ਇਹ ਗਿਆਨ ਧੁਰੋਂ ਆਇਆ ਹੈ। ਇਹ ਬ੍ਰਾਹਮਣ ਦੀ ਕਲਮ ਨਾਲ ਗਿਆਨ ਨਹੀਂ ਬਣਿਆਂ, ਮੀਏਂ ਦੀ ਕਲਮ ਨਾਲ ਗਿਆਨ ਨਹੀਂ ਬਣਿਆਂ, ਕਿਸੇ ਹੋਰ ਦੀ ਕਲਮ ਨਾਲ ਗਿਆਨ ਨਹੀਂ ਬਣਿਆਂ, ਇਹ ਤਾਂ ਅਲਹਾਮ ਹੈ–

***ਧੁਰ ਕੀ ਬਾਣੀ ਆਈ ॥***
***ਤਿਨਿ ਸਗਲੀ ਚਿੰਤ ਮਿਟਾਈ ॥*** (ਪੰਨਾ ੬੨੮)

ਇਹ ਤਾਂ ਧੁਰੋਂ ਆਈ ਹੋਈ ਬਾਣੀ ਹੈ, ਤੇ ਸ਼ੁੱਧ ਗਿਆਨ ਹੈ। ਇਸ ਸ਼ੁੱਧ ਗਿਆਨ ਨੂੰ ਮੱਥਾ ਟੇਕਦੇ ਹਾਂ ਭਾਈ! ਸ਼ੁੱਧ ਗਿਆਨ ਦਾ ਜਲੂਸ ਕੱਢਦੇ ਹਾਂ। ਇਹ ਭਾਈ! ਗਿਆਨ ਦੀ ਪੂਜਾ ਹੈ, ਹੋਰ ਕਿਸੇ ਦੀ ਨਹੀਂ। ਉਹ ਫੇਰ ਕਹਿੰਦਾ, ਗੱਲ ਤਾਂ ਠੀਕ ਹੈ ਤੇ ਜੇ ਇਉਂ ਹੋਵੇ ਤਾਂ ਪਟਵਾਰੀ ਦੇ ਕਾਗਜ ਕਿੰਨੇ ਪਏ ਨੇ, ਉਨ੍ਹਾਂ ਨੂੰ ਜਾ ਕੇ ਇਉਂ ਮੱਥਾ ਟੇਕਿਆ ਕਰੀਏ ਸਵੇਰੇ। ਕੋਈ ਨਹੀਂ ਟੇਕਦਾ, ਉਨ੍ਹਾਂ ਦੇ ਉੱਤੇ ਜਾਕੇ ਤਾਂ ਭਾਵੇਂ ਬੈਠ ਜਾਵੇ। ਇਸ ਕਰਕੇ, ਇਹ ਗਿਆਨ ਹੈ, ਸ਼ੁੱਧ ਗਿਆਨ ਹੈ, ਅਲਹਾਮ ਹੈ। ਚਾਹੇ ਉਹ ਗੁਰੂ ਨਾਨਕ ਆਪ ਆਏ 'ਈਸ਼ਵਰ'। ਉਨ੍ਹਾਂ ਨੇ ਗੁਰੂ ਕਹਾਇਆ ਕਿਉਂਕਿ ਮਰਿਆਦਾ ਚਲਾਉਣੀ ਸੀ, ਚਾਹੇ ਰਵਿਦਾਸ ਹੈ, ਚਾਹੇ ਨਾਮਦੇਵ ਹੈ, ਚਾਹੇ ਧੰਨਾ ਹੈ, ਚਾਹੇ ਜੈਦੇਵ ਹੈ। ਜਿੰਨਾਂ ਇਹ ਇਲਹਾਮ ਹੈ, ਇੱਸ ਵਿੱਚ ਕੋਈ ਗਲਤੀ ਕੱਢ ਕੇ ਦਿਖਾਲ ਦੇਵੇ ਤਾਂ? ਗਿਆਨ ਵਿੱਚ ਕੋਈ ਗਲਤੀ ਕੱਢ ਕੇ ਨਹੀਂ ਦਿਖਾਲ ਸਕਦਾ। ਮੈਂ, ਬਾਂਗਰ ਵਿੱਚ ਸੀ, ਉਨ੍ਹਾਂ ਸੰਤਾਂ ਦੇ ਕੋਲ ਮੈਂ ਪੜ੍ਹਦਾ ਹੁੰਦਾ ਸੀ ਬਿਰਤੀ ਪ੍ਰਭਾਕਰ। ਵੇਦਾਂਤ ਉਨ੍ਹਾਂ ਨੂੰ ਬੜਾ ਸੋਹਣਾ ਆਉਂਦਾ ਸੀ। ਉਹ ਮੈਨੂੰ ਕਹਿੰਦੇ, ਜੀ ਉਹ ਬਾਣੀ ਜਿਹੜੀ ਹੈ, ਮੈਨੂੰ ਸੁਣਾਓ। ਮੈਂ ਸੁਣਾਈ ਥੋੜ੍ਹੀ ਜਿਹੀ। ਉਹ ਕਹਿੰਦਾ, ਪਤਾ ਹੀ ਨਹੀਂ ਸੀ ਅੱਜ ਤੱਕ, ਇਹ ਬਾਣੀ ਤਾਂ ਰੱਬ ਦੀ ਬਾਣੀ, ਰੱਬ ਦੀਆਂ ਬਾਤਾਂ ਨੇ, ਇਹ ਤਾਂ ਈਸ਼ਵਰੀ ਨੇ। ਉਸਨੇ ਕਿਹਾ ਅਖੇ, ਜਦ ਤੁਹਾਡੇ ਹੋਵੇਗਾ ਨਾ ਇਕੱਠ, ਉਸ ਦਿਨ ਮੈਨੂੰ ਪਤਾ ਜਰੂਰ ਦੇਣਾ, ਮੈਂ ਕਥਾ ਸੁਣੂੰ ਇਹਦੀ, ਪੜ੍ਹੇ ਲਿਖੇ ਬਹੁਤ ਸਨ। ਇਸ ਕਰਕੇ ਭਾਈ! ਜਦ ਵੀ ਕਿਤੇ ਕੋਈ ਲਿਖਿਆ-ਪੜ੍ਹਿਆ, ਲਾਇਕ, ਬਖਸ਼ਿਆ ਹੋਇਆ ਆਦਮੀ ਹੋਏਗਾ, ਉਹ ਹਰ ਵਾਰੀ ਇੱਕ ਪੰਕਤੀ ਸੁਣਕੇ, ਸਿਰ ਜਰੂਰ ਮਾਰੇਗਾ (ਹਿਲਾਏਗਾ) ਕਿਉਂਕਿ ਇਹ ਸ਼ੁੱਧ ਗਿਆਨ ਹੈ, ਈਸ਼ਵਰੀ ਗਿਆਨ ਹੈ, ਇਹ ਰੱਬੀ ਗਿਆਨ ਹੈ। ਰੱਬੀ ਬਾਣੀ ਕਹਿ ਲਉ, ਰੱਬੀ ਗਿਆਨ ਕਹਿ ਲਉ। ਇਸ ਕਰਕੇ ਭਾਈ! ਦੋ ਚੀਜਾਂ ਦੀ ਪੂਜਾ ਜਰੂਰ ਕਰਿਆ ਕਰੋ, ਇੱਕ ਗੋਬਿੰਦ ਦੀ ਤੇ ਇੱਕ ਗੁਰੂ ਦੀ, ਦੋਨੋਂ ਇੱਕ ਹਨ।

***ਗੁਰੁ ਪਰਮੇਸਰੁ ਏਕੋ ਜਾਣੁ॥***

*ਜੋ ਤਿਸੁ ਭਾਵੈ ਸੋ ਪਰਵਾਣੁ ॥* (ਪੰਨਾ ੮੬੪)

ਗੁਰੂ, ਗਿਆਨੀ ਦਾ ਨਾਮ ਹੈ। ਗੁਰੂ ਇਉਂ ਤਾਂ ਨਹੀਂ, ਬਈ ਜੀਹਨੂੰ ਤੁਸੀਂ ਗੁਰੂ ਮੰਨ ਲਉਂਗੇ, ਉਹੀ ਗੁਰੂ ਬਣ ਜਾਏਗਾ। ਗਿਆਨੀ ਚਾਹੇ ਰਵਿਦਾਸ ਹੈ, ਉਹਦੀ ਬਾਣੀ ਦੇਖ ਲਉ, ਲਿਖੀ ਪਈ ਹੈ। ਉਹ ਜਿਹੜਾ ਇਥੇ ਪਹੁੰਚ ਜਾਊ, ਈਸ਼ਵਰ ਨਾਲ ਇੱਕ ਹੋ ਜਾਊ। ਇਹ ਦੋਨੋਂ ਪੂਜਾ ਦੇ ਯੋਗ ਨੇ। ਉਨ੍ਹਾਂ ਨੂੰ ਸਲਾਹਿਆ ਕਰੋ, ਉਨ੍ਹਾਂ ਦਾ ਨਾਮ ਜਪਿਆ ਕਰੋ ਤੇ ਹੋਰ ਬਾਤਾਂ ਨਾ ਕਰਿਆ ਕਰੋ। ਅੱਜ ਕਲ੍ਹ ਤਾਂ ਰਿਵਾਜ ਹੀ ਖਰਾਬ ਹੋ ਗਿਆ। ਮੈਂ ਜਾਣ ਕੇ ਇਹ ਗੱਲ ਕਹਿੰਦਾ ਹਾਂ, ਉਹ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰਦੇ ਨੇ ਫੇਰ ਗਾਲ੍ਹਾਂ ਕੱਢਦੇ ਨੇ, ਫਲਾਣਿਆਂ ਨੂੰ ਇਹ ਹੋਇਆ। ਪਰਸੋਂ ਚੌਥੇ ਹੀ ਦੇਖਿਆ, ਜਿਉਂ ਲੱਗੇ ਨੇ ਕਵੀਸ਼ਰ ਜਿਹੇ, ਫਲਾਣੇ ਧਿਮਕੇ ਕਰਨ। ਬੀਬੀਆਂ ਨੇ, ਦੋ ਸ਼ਬਦ ਠੀਕ ਪੜ੍ਹੇ, ਬਾਕੀ ਮੈਂ ਵੀ ਸੁਣੀ ਗਿਆ। ਕਿਸੇ ਨੇ ਉਨ੍ਹਾਂ ਨੂੰ ਟੋਕਿਆ ਨਹੀਂ। ਮੈਂ ਪਿੱਛੋਂ ਆਖਿਆ ਬਈ ਇਹ ਕੀ? ਜੇ ਤੁਸੀਂ ਗਾਲ੍ਹਾਂ ਕੱਢਣੀਆਂ ਸੀ, ਜੋ ਕੁੱਛ ਕਰਨਾ ਸੀ, ਉਥੇ ਪਰੇ ਹੀ ਇਕੱਠ ਕਰ ਲੈਂਦੇ। ਗੁਰੂ ਗ੍ਰੰਥ ਸਾਹਿਬ ਨੂੰ ਜਦ ਤੁਸੀਂ ਪਰਮੇਸ਼ਰ ਮੰਨਦੇ ਹੋਂ ਤਾਂ ਇਹਦੇ ਸਾਮ੍ਹਣੇ ਕਿਉਂ ਇਹ ਗੱਲਾਂ ਕਰਦੇ ਹੋਂ? ਫਿਰ ਕਿਸੇ ਨੇ ਕੁੱਛ ਨਹੀਂ ਕਿਹਾ। ਸੋ ਇਸ ਕਰਕੇ ਭਾਈ! ਉਸੇ ਦੀ ਸ਼ਲਾਘਾ ਕਰਨੀ। ਐਵੇਂ ਹੀ ਕਿਸੇ ਨੂੰ ਨਿੰਦਣ ਲੱਗ ਜਾਣਾ ਕਿਸੇ ਦੀ ਸ਼ਲਾਘਾ ਕਰਨੀ, ਇਹ ਨਹੀਂ ਚੰਗਾ ਹੁੰਦਾ –

*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥*(ਪੰਨਾ ੨੧੯)

ਉਸਤਤ–ਨਿੰਦਿਆ ਦਾ ਤਾਂ ਨਿਸ਼ੇਧ ਕਰ ਦਿੱਤਾ। ਨਿਰਬਾਣ–ਪਦ ਨੂੰ ਖੋਜੋ, ਤੁਸੀਂ ਅਸਲੀ ਗੱਲ ਨੂੰ ਖੋਜੋ। ਇਸ ਕਰਕੇ, ਗੁਰੂ ਸਾਹਿਬ ਕਹਿੰਦੇ – 'ਇਹ ਖੇਲੁ ਕਠਨੁ ਹੈ।'

*ਕਿਨਹੂੰ ਗੁਰਮੁਖਿ ਜਾਨਾ ॥* (ਪੰਨਾ ੨੧੯)

ਇਹ ਬਾਤ, ਗੁਰਮੁਖਾਂ ਨੇ ਜਾਣੀ ਹੈ, ਹੋਰ ਕਿਸੇ ਨੂੰ ਪਤਾ ਨਹੀਂ ਹੈ।

ਤੇ ਇਹ ਇਉਂ ਕਰਦੇ ਨੇ, ਐਂ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹੋਏਗਾ। ਇਨ੍ਹਾਂ ਦੀਆਂ ਬਾਤਾਂ ਹੋਰ ਹੁੰਦੀਆਂ ਹਨ, ਇਹ ਗਲਤ ਹੈ। ਇਸੇ ਕਰਕੇ ਗੋਬਿੰਦ ਔਰ ਗੁਰੂ, ਦੋਨਾਂ ਨੂੰ ਵਰਣਨ ਕਰੋ, ਇਹ ਦੋਏ ਨੇ। ਤੀਸਰਾ ਜੇ ਬਹੁਤਾ ਕਰਨੈ, ਤਾਂ ਧਰਮ ਦਾ ਵਰਣਨ ਕਰੋ। ਕਿਉਂ? ਧਰਮ ਜੋ ਹੁੰਦਾ ਹੈ, ਧਰਮ ਮੇਂ ਪਰਮੇਸ਼ਰ ਦੇ ਨਾਲ ਮਿਲਾਪ ਹੁੰਦਾ ਹੈ। ਗੁਰੂ ਸਾਹਿਬ ਨੇ ਲਿਖਿਆ ਹੈ –

***ਸਰਬ ਧਰਮ ਮਹਿ ਸ੍ਰੇਸਟ ਧਰਮੁ ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥*** (ਪੰਨਾ ੨੬੬)

ਸ਼ੁੱਭ ਕਰਮ ਕਰੋ, ਹਰੀ ਦਾ ਨਾਮ ਜਪੋ। ਇਹ ਧਰਮ ਜੇ ਤੁਹਾਡੇ ਕੋਲ ਆ ਜਾਊ ਤਾਂ ਪਰਮ-ਧਰਮ ਵੀ ਮਿਲ ਜਾਊ, ਪਰਮੇਸ਼ਰ ਮਿਲ ਜਾਊ। ਨਾਮ, ਨਾਮੀ ਨੂੰ ਮਿਲਾ ਦੇਵੇਗਾ। ਤੁਸੀਂ ਨਾਮ ਜਪੀ ਜਾਉ। ਕਿੰਨੇ ਅੱਵਲ ਭਗਤ ਹੋਏ ਨੇ, ਜਿਨ੍ਹਾਂ ਨੇ ਇੱਕ ਅੱਖਰ ਵੀ ਨਹੀਂ ਪੜ੍ਹਿਆ, ਪਰ ਉਹ ਅਚਾਰਯ ਹੋਏ। 'ਰਾਮ ਕ੍ਰਿਸ਼ਨ-ਪਰਮਹੰਸ' ਨੇ ਇੱਕ ਅੱਖਰ ਨਹੀਂ ਸੀ ਪੜ੍ਹਿਆ, ਪਰ ਉਹਨੇ ਬਿਬੇਕਾ ਨੰਦ ਨੂੰ ਇਹੋ ਜਿਹਾ ਰੰਗਿਆ ਕਿ ਉਹ ਆਖੇ ਮੈਂ ਨਾਸਤਕ ਸੀ, ਮੈਨੂੰ ਆਸਤਕ ਬਣਾ ਦਿੱਤਾ। ਉਹ ਕਹਿੰਦਾ, ਆਉ ! ਮੇਰੇ ਗੁਰੂ ਨੇ ਮੈਨੂੰ ਈਸ਼ਵਰ ਦਿਖਾਲਿਐ, ਆਉ ! ਜਿਸਨੇ ਦੇਖਣੈ। ਸੱਠ ਸਾਲ ਰਿਹਾ, ਉਸ ਨੇ ਬਾਈ ਹਸਪਤਾਲ ਬਣਵਾਏ ਗਰੀਬਾਂ ਵਾਸਤੇ। ਇਸ ਕਰਕੇ, ਏਥੋਂ ਤੁਸੀਂ ਨਾ ਹਿੱਲਿਓ।

**ਜਿਸ ਤੇ ਜਾਪੈ ਤਤੁ ॥**

ਜਿਸ ਦੇ ਦੁਆਰਾ ਤੁਹਾਨੂੰ **'ਤਤੁ'** ਕਹੀਏ 'ਅਸਲੀ ਚੀਜ' ਮਿਲ ਜਾਏ। **'ਤਤੁ'** ਨਾਮ ਹੈ 'ਅਸਲੀ ਚੀਜ' ਦਾ, ਜਿਵੇਂ ਬਦਾਮ ਰੋਗਨ ਕੱਢਿਆ ਪਿਆ ਹੁੰਦੈ, ਹੋਰ ਸਾਰੀ ਫੋਕੜ ਨੂੰ ਸੁੱਟ ਦਿੰਦੇ ਨੇ ਲੇਕਿਨ ਬਦਾਮ ਰੋਗਨ ਨੂੰ ਤਾਂ ਨਹੀਂ ਸੁੱਟਦੇ। ਇਸ ਕਰਕੇ **'ਤਤੁ'** ਕਹੀਏ 'ਅਸਲੀ ਚੀਜ' ਨੂੰ, ਜਿਸ ਕਰਕੇ, ਤੁਹਾਨੂੰ ਪਰਮੇਸ਼ਰ ਮਿਲ ਜਾਊਗਾ, ਅਸਲੀ ਵਸਤੂ ਮਿਲ ਜਾਏਗੀ। ਚੱਲੀਏ-

**ਮੇਰੇ ਮਨ ਜਪੀਐ ਹਰਿ ਭਗਵੰਤਾ ॥**

ਹੇ ਮੇਰੇ ਮਨਾ ! ਜਿਹੜਾ ਭਗਵੰਤ, ਸਾਰਿਆਂ ਦਾ ਮਾਲਕ ਹੈ, ਉਸਦਾ ਜਾਪ ਕਰਿਆ ਕਰੋ। ਭਗਵੰਤ ਦਾ ਅਰਥ ਕਰਦੇ ਨੇ, ਭਾਗਾਂ ਵਾਲਾ, ਜਿਹੜਾ ਸਰਬ ਸ਼ਕਤੀਮਾਨ ਹੋਵੇ, ਜਿਸਦੇ ਵਿੱਚ ਸਾਰੀਆਂ ਗੱਲਾਂ ਆਉਣ, ਉਸ ਪਰਮੇਸ਼ਰ ਨੂੰ ਜਪਿਆ ਕਰੋ। ਕਿਸੇ ਅਲਪੱਗ ਦੀ ਤਾਰੀਫ ਮਤ ਕਰੋ। ਐਵੇਂ, ਗੁਰੂ ਗ੍ਰੰਥ ਸਾਹਿਬ ਦੇ ਸਾਮ੍ਹਣੇ ਇਹੋ ਜਿਹੀਆਂ ਗੱਲਾਂ ਮਤ ਕਰੋ। ਉਹੋ ਜਿਹੀਆਂ ਗੱਲਾਂ ਅਲਹਿਦਾ ਜਾਕੇ ਕਰਿਆ ਕਰੋ। ਉਥੇ ਕਰ ਆਉ, ਫੇਰ ਆ ਜਾਇਉ। ਭਾਈ ! ਇੱਕ ਰੱਬ ਦੀ ਗੱਲ ਕਰ ਲਵੋ। ਚੱਲੀਏ-

**ਨਾਮ ਦਾਨੁ ਦੇਇ ਜਨ ਅਪੁਨੇ**

**'ਨਾਮ ਦਾਨੁ'** ਆਪਣੇ ਜਨ ਨੂੰ ਦਿੰਦਾ ਹੈ, ਪਰਮੇਸ਼ਰ। ਕਬੀਰ ਨੂੰ ਦੇ ਦਿੱਤਾ, ਧੰਨੇ ਨੂੰ ਦੇ ਦਿੱਤਾ, ਰਵਿਦਾਸ ਨੂੰ ਦੇ ਦਿੱਤਾ, ਜੈਦੇਵ ਨੂੰ ਦਿੱਤਾ। ਸਾਰਿਆਂ ਨੂੰ ਕਿਉਂ ਨਾ **'ਨਾਮ ਦਾਨੁ'** ਦਿੱਤਾ? **'ਨਾਮ ਦਾਨੁ'** ਤਾਂ, ਜੀਹਦੇ ਤੇ ਈਸ਼ਵਰ ਖੁਸ਼ ਹੋਵੇਗਾ, ਉਸਨੂੰ ਦੇਵੇਗਾ। ਤੁਸੀਂ ਇਹ ਦੱਸੋ ਕਿ ਤੁਹਾਡਾ ਮਨ, ਨਾਮ ਨਾਲ ਇੱਕ ਹੋਇਆ ਹੈ? ਸੱਚ ਬੋਲਿਓ, ਹੋਇਆ ਹੈ ਕਦੇ? ਫੇਰ ਤੁਸੀਂ ਕੈਸੇ ਕਹਿ ਸਕਦੇ ਹੋਂ, ਮੈਨੂੰ ਨਾਮ ਦਾਨ ਮਿਲ ਗਿਆ। ਤੁਸੀਂ ਇਉਂ ਕਹੋ ਕਿ ਪਰਮੇਸ਼ਰ ਦੀ ਕ੍ਰਿਪਾ ਹੋਵੇਗੀ, ਜੋ ਸਾਨੂੰ ਗੁਰੂ ਨੇ ਦੱਸਿਆ ਸੀ, ਅਸੀਂ ਉਹ ਕਰੀਂ ਜਾਵਾਂਗੇ। ਇੱਕ, ਮੈਂ ਹਰਿਦੁਆਰ ਦੇ ਐਸ ਪਾਸੇ ਗਿਆ ਇੱਕ ਪਿੰਡ ਵਿੱਚ। ਉੱਥੇ ਸਾਰਿਆਂ ਨੇ ਕਥਾ ਕੀਤੀ। ਮੈਂ ਵੀ ਕੀਤੀ। ਇੱਕ ਉੱਥੇ ਸਿੱਖ ਸੀ ਬੜਾ ਲਾਇਕ, ਮੈਂ ਥੋੜ੍ਹੇ ਜਿਹੇ ਵਿੱਚ ਹੀ ਦਸਦਾ ਹਾਂ। ਉਹ ਕਹਿੰਦਾ, ਮੈਂ ਤੁਹਾਨੂੰ ਲੈਕੇ ਚੱਲਣੈ। ਮੈਂ ਆਖਿਆ, ਕਿਉਂ? ਉਸਨੇ ਕਿਹਾ ਮੈਂ ਜਰੂਰ ਲੈਕੇ ਚੱਲਣਾ ਹੈ। ਉਹਦੇ ਆਖੇ, ਅਸੀਂ ਚਲੇ ਗਏ। ਖੇਤਾਂ ਦੇ ਵਿੱਚ ਇੱਕ ਕਮਰੇ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ। ਉਹ ਭਜਨ ਕਰਨ ਵਾਲਾ ਬੜਾ ਅੱਛਾ ਸਿੱਖ ਸੀ। ਮੈਂ ਆਖਿਆ, ਪਹਿਲਾਂ ਤੂੰ ਆਪਣੀ ਗੱਲ ਸੁਣਾ। ਉਹ ਕਹਿੰਦਾ, ਸੰਤ ਨੰਦ ਸਿੰਘ ਜੀ ਆਏ ਦੇਹਰਾਦੂਨ। ਮੈਂ ਉਨ੍ਹਾਂ ਤੋਂ ਨਾਮ ਲਿਆ। ਉਨ੍ਹਾਂ ਨੇ ਨਾਮ ਦਿੱਤਾ ਤੇ ਕਿਹਾ ਭਾਈ ! ਸਵਾ

ਪਹਿਰ ਦੇ ਤੜਕੇ, ਨਹਾਕੇ ਗੁਰੂ ਗ੍ਰੰਥ ਸਾਹਿਬ ਦੇ ਸਾਮ੍ਹਣੇ ਬੈਠ ਜਾਇਆ ਕਰ, ਤੇ ਏਸ ਨਾਮ ਦਾ ਜਾਪ ਕਰਿਆ ਕਰ, 'ਸਤਿਨਾਮ ਵਾਹਿਗੁਰੂ' ਦਾ ਜਾਪ ਹੈ। ਉਨ੍ਹਾਂ ਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਦੇ ਵਿੱਚੋਂ ਤੈਨੂੰ ਗੁਰੂ ਨਾਨਕ ਪ੍ਰਗਟ ਹੋਏਗਾ। ਉਹ ਸਿੱਖ ਕਹਿੰਦਾ, ਮੈਨੂੰ ਸ਼ੰਕਾ ਪੈਦਾ ਹੋਈ ਬਈ ਇਹ ਕੀ ਗੱਲ ਦੱਸ ਦਿੱਤੀ? ਗੁਰੂ ਗ੍ਰੰਥ ਸਾਹਿਬ ਵਿੱਚੋਂ ਗੁਰੂ ਨਾਨਕ ਪ੍ਰਗਟ ਹੋਣਗੇ। ਉਹ ਕਹਿੰਦਾ, ਪਰ ਮੈਂ ਛੱਡਿਆ ਨਹੀਂ। ਦੋ ਸਾਲ ਲੱਗੇ, ਪਰ ਜੋ ਉਨ੍ਹਾਂ ਨੇ ਦੱਸਿਆ ਸੀ, ਮੈਂ ਓਹੀ ਕਰਦਾ ਗਿਆ। ਇੱਕ ਦਿਨ, ਮੈਂ ਸਾਮ੍ਹਣੇ ਬੈਠਾ ਜਾਪ ਕਰਦਾ ਸੀ, ਗੁਰੂ ਨਾਨਕ ਦਾ ਫੋਟੋ ਐਂ ਸਾਮ੍ਹਣੇ ਆ ਗਿਆ, ਮੈਂ ਦੇਖ ਲਿਆ। ਮੇਰੇ ਸਾਮ੍ਹਣੇ, ਵਿੱਚੇ ਹੀ ਪ੍ਰਵੇਸ਼ ਹੋ ਗਿਆ। ਕਹਿੰਦਾ, ਮੈਨੂੰ ਯਕੀਨ ਹੋ ਗਿਆ, ਜੋ ਮੈਨੂੰ ਉਨ੍ਹਾਂ ਨੇ ਦੱਸਿਆ ਸੀ, ਉਹ ਠੀਕ ਹੀ ਸੀ। ਗੁਰੂ ਗ੍ਰੰਥ ਸਾਹਿਬ ਵਿੱਚ ਤਾਂ ਸਾਰੇ ਹੀ ਬੈਠੇ ਨੇ, ਰਵਿਦਾਸ ਏਥੇ ਬੈਠਾ ਹੈ, ਨਾਮਦੇਵ ਏਥੇ ਬੈਠਾ ਹੈ, ਕਬੀਰ ਏਥੇ ਬੈਠਾ ਹੈ। ਉਹ ਸਾਰੇ, ਜਿਹੜੇ ਨਾਮ ਦਾਨ ਵਾਲੇ ਨੇ, ਉਹੀ ਏਥੇ ਬੈਠੇ ਹੋਏ ਨੇ। ਤੁਹਾਡੇ ਜਾਂ ਸਾਡੇ ਬੜੇ ਦਾ ਨਾਂ ਲਿਖਿਐ ਕਿਸੇ ਦਾ? ਜੇ ਇਉਂ ਹੁੰਦਾ ਤਾਂ ਰੁਪੱਈਏ ਦੇਕੇ ਲਿਖਾ ਲੈਂਦੇ ਲੋਕ। ਏਸ ਕਰਕੇ ਭਾਈ! ਨਾਮ ਦਾਨ ਪਰਮੇਸ਼ਰ ਉਸਨੂੰ ਦਿੰਦਾ ਹੈ, ਜੀਹਦੇ ਤੇ ਅਤਿਅੰਤ ਖੁਸ਼ ਹੁੰਦਾ ਹੈ ਅਤੇ ਖੁਸ਼ ਉਸੇ ਤੋਂ ਹੋਏਗਾ, ਜਿਹੜਾ ਉਸਦਾ ਜਨ ਬਣੇਗਾ, ਜਿਹੜਾ ਉਸਦਾ ਦਾਸ ਬਣੇਗਾ, ਉਹਦੇ ਤੇ ਖੁਸ਼ ਹੋਏਗਾ। ਚੱਲ ਭਾਈ–

**ਦੂਖ ਦਰਦ ਕਾ ਹੰਤਾ॥ ਰਹਾਉ॥**

ਸਾਰੇ ਦੁੱਖ, ਜਿੰਨੇ ਦਰਦ ਨੇ, ਸਾਰੇ ਨਾਸ਼ ਹੋ ਜਾਣਗੇ, ਓਸ ਨਾਮ ਨਾਲ, ਜਿਹੜਾ ਨਾਮ ਤੁਹਾਨੂੰ ਪਰਮੇਸ਼ਰ ਨੇ ਬਖਸ਼ਿਐ। ਉਹ ਨਾਮ ਸਭ ਦੁੱਖਾਂ ਦਾ ਨਾਸ ਕਰਨੇ ਵਾਲਾ ਹੈ –

***ਨਾਮ ਕੇ ਧਾਰੇ ਖੰਡ ਬ੍ਰਹਮੰਡ॥*** (ਪੰਨਾ ੨੮੪)

ਨਾਮ–ਨਾਮੀ ਦਾ ਅਭੇਦ ਹੈ। ਜਦ ਨਾਮ ਤੁਹਾਨੂੰ ਪ੍ਰਾਪਤ ਹੋ ਗਿਆ, ਨਾਮੀ ਤੁਹਾਨੂੰ ਉਸੇ ਵਕਤ ਪ੍ਰਾਪਤ ਹੋ ਜਾਵੇਗਾ। ਇਹ ਨਿਯਮ ਹੈ, ਜਦ ਤੁਹਾਡਾ ਮਨ ਨਾਮ ਨਾਲ ਇੱਕ ਹੋ ਗਿਆ ਤੇ ਨਾਮੀ ਉਥੇ ਵਿੱਚੇ

ਹੀ ਤਾਂ ਬੈਠਾ ਹੈ।

***ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥*** (ਪੰਨਾ ੫੫)

ਨਾਮ ਦੇ ਵਿੱਚ, ਰੱਬ ਕਹਿੰਦਾ – ਮੈਂ ਵਸਦਾ ਹਾਂ। ਪਰ ਨਾਮ ਨੂੰ ਤੂੰ ਆਪਣੇ ਮਨ ਵਿੱਚ ਤਾਂ ਵਸਾ ਲੈ। ਤੂੰ ਆਪਣੇ ਮਨ ਨੂੰ ਅਤੇ ਨਾਮ ਨੂੰ ਤਾਂ ਇੱਕ ਕਰ ਲੈ, ਫੇਰ ਤਾਂ ਸਭ ਕੁੱਛ ਹੋ ਜਾਏਗਾ, ਫੇਰ ਸਾਰੇ ਦੁੱਖ ਦਲਿੱਦਰ ਦੂਰ ਹੋ ਜਾਣਗੇ। ਜਿਸ ਦਿਨ ਤੈਨੂੰ ਪਰਮੇਸ਼ਰ ਨੇ ਨਾਮ ਬਖਸ਼ ਦਿੱਤਾ, ਜਿਸ ਦਿਨ ਤੈਨੂੰ ਨਾਮ ਪ੍ਰਾਪਤ ਹੋ ਗਿਆ। ਜਿਸ ਦਿਨ ਤੇਰੀ ਲਿਵ ਲੱਗ ਗਈ, ਉਸੇ ਦਿਨ ਤੈਨੂੰ ਸਭ ਕੁੱਛ ਪ੍ਰਾਪਤ ਹੋ ਜਾਊਗਾ। ਚੱਲੀਏ –

**ਰਹਾਉ॥**

'ਰਹਾਉ' ਹੁੰਦਾ ਹੈ ਰਾਗੀਆਂ ਵਾਸਤੇ, ਇਹਦੇ ਵਿਚ ਸ਼ਬਦ ਦਾ ਤਾਤ ਪਰਜ ਹੁੰਦਾ ਹੈ।

**ਜਾ ਕੈ ਘਰਿ ਸਭੁ ਕਿਛੁ ਹੈ ਭਾਈ**

ਜਿਸਦੇ ਘਰ ਦੇ ਵਿੱਚ ਕੋਈ ਅਜਿਹੀ ਵਸਤੂ ਨਹੀਂ ਹੈ, ਜਿਹੜੀ ਨਾ ਹੋਵੇ। ਸਭ ਕੁੱਛ ਪਰਮੇਸ਼ਰ ਦੇ ਘਰ ਵਿੱਚ ਹੈ –

**ਨਉ ਨਿਧਿ ਭਰੇ ਭੰਡਾਰ॥**

ਨਉਂ ਨਿਧੀਆਂ ਦੇ ਭੰਡਾਰੇ ਭਰੇ ਪਏ ਨੇ, ਉਸ ਪਰਮੇਸ਼ਰ ਦੇ ਘਰ। ਪਰ ਜਿਸਨੂੰ ਬਖਸ਼ੇਗਾ, ਜਾਣਾ ਤਾਂ ਉਹਦੇ ਪਾਸ ਹੀ ਹੈ ਅਤੇ ਇਹ ਬਖਸ਼ਿਸ਼ ਦੁਆਰਾ ਹੀ ਜਾਏਗਾ–

**ਤਿਸ ਕੀ ਕੀਮਤਿ ਨਾ ਪਵੈ ਭਾਈ**

ਉਸ ਪਰਮੇਸ਼ਰ ਦੀ ਕੀਮਤ ਕੋਈ ਨਹੀਂ ਪਾ ਸਕਦਾ। ਉਸ ਪਰਮੇਸ਼ਰ ਦੀ ਕੀਮਤ ਤਾਂ ਤਦ ਪਵੇ ਜੇ ਕੋਈ ਉਹਦੇ ਬਰਾਬਰ ਦਾ ਹੋਵੇ, ਫੇਰ ਅਸੀਂ ਕਿਵੇਂ ਕਹੀਏ? ਉਹੋ ਜਿਹਾ ਦੂਜਾ ਤਾਂ ਕੋਈ ਹੈ ਹੀ ਨਹੀਂ, ਉਹ ਤਾਂ ਇੱਕ ਹੈ –

***ਏਕਮ ਏਕੰਕਾਰੁ ਨਿਰਾਲਾ॥***

***ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥***
***ਖੋਜਤ ਖੋਜਤ ਘਟਿ ਘਟਿ ਦੇਖਿਆ॥*** (ਪੰਨਾ ੮੩੮)

ਉਹ ਤਾਂ ਸਾਰਿਆਂ ਦੇ ਹਿਰਦੇ ਵਿੱਚ ਹੈ। ਜਿਸ ਦਿਨ ਤੁਸੀਂ ਸਾਰਿਆਂ ਦੇ ਘਟਾਂ ਵਿੱਚ ਦੇਖ ਲਿਆ, ਤੁਸੀਂ ਭਾਈ ਘਨੱਈਆ ਬਣ ਜਾਉਂਗੇ। ਫੇਰ ਦਵੈਸ਼ ਦਾ ਤਾਂ ਉਥੇ ਥਾਉਂ ਹੀ ਨਹੀਂ। ਰਾਗ-ਦਵੈਸ਼, ਉਥੇ ਹੁੰਦਾ ਹੀ ਨਹੀਂ, ਨਾ ਹੋਵੇ। ਏਸ ਕਰਕੇ, ਉਹਦੀ ਕੀਮਤ ਨਹੀਂ ਪੈ ਸਕਦੀ। ਕੀਮਤ ਤਾਂ ਅਨਾਤਮ ਵਸਤੂਆਂ ਦੀ ਪਊਗੀ, ਪ੍ਰਕਿਰਤੀ ਦੀ ਪਏਗੀ। ਜੇ ਚੇਤਨ ਦੀ ਕੀਮਤ ਪਵੇ ਤਾਂ ਦੋ ਚੇਤਨ ਬਣਾ ਦਿਉਂ ਤੁਸੀਂ, ਦੋ ਸਤਿ ਬਣਾਉਂ। ਇਹ ਤਾਂ ਹੈ ਹੀ ਨਹੀਂ, ਉਹ ਤਾਂ ਏਕਾ ਹੈ। ਇਹ ਤਾਂ ਗੁਰੂ ਸਾਹਿਬ ਨੇ ਐਸਾ ਕੰਮ ਕੀਤਾ ਹੈ, ਸਾਰਿਆਂ ਵਿੱਚ ਨਾਮ ਦਾ ਮੰਗਲ ਆਇਆ ਹੈ। ਗੀਤਾ ਵਿੱਚ ਜਦੋਂ ਤੁਸੀਂ ਪੜ੍ਹੋਂਗੇ –

'ਓਮ ਤਤ ਸਤਿ' ਆਏਗਾ।

ਵੇਦ ਨੂੰ ਜੇ ਪੜ੍ਹੋਂਗੇ – 'ਓਮ ਤਤ ਸਤਿ' ਆਏਗਾ।

ਮੀਆਂ ਦੇ ਵੀ, ਉਨ੍ਹਾਂ ਦਾ ਜਿਹੜਾ ਨਾਮ ਹੈ, ਉਹ ਆਏਗਾ। ਪਰ (੧) ਏਕਾ ਕਿਤੇ ਨਹੀਂ ਆਏਗਾ, ਏਕਾ ਤਾਂ ਨਾਮੀ ਹੈ। ਭਾਈ ਸਾਹਿਬ ਲਿਖਦੇ ਹਨ –

***ਏਕਾ ਏਕੰਕਾਰ ਲਿਖ ਦਿਖਾਲਿਆ॥***
***ਊੜਾ ਓਅੰਕਾਰ ਪਾਸ ਬਹਾਲਿਆ॥*** (ਭਾਈ ਗੁਰਦਾਸ)

ਪਰਮੇਸ਼ਰ ਇੱਕ ਹੈ। ਆਹ ਭਾਈ ਉਹਦਾ ਨਾਮ ਹੈ, ਨਾਮ-ਨਾਮੀ ਦਾ ਅਭੇਦ ਹੈ। ਉਹ ਤਾਂ ਏਕੇ ਦੀ ਗੱਲ ਹੈ।

**ਊਚਾ ਅਗਮ ਅਪਾਰ॥**
***ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ॥*** (ਪੰਨਾ ੭੦੪)

ਉਹ, ਸਾਰਿਆਂ– ਬ੍ਰਹਮਾ, ਵਿਸ਼ਨੂੰ ਜਿੰਨੇ ਹੋਏ ਨੇ, ਉਨ੍ਹਾਂ ਤੋਂ ਉੱਚਾ ਹੈ ਅਤੇ ਅਗੰਮ ਹੈ, ਮਨ ਬਾਣੀ ਤੋਂ ਪਰੇ। ਤੇ **'ਅਪਾਰ'**, ਪਰਾਵਾਰ ਤੋਂ

ਰਹਿਤ ਹੈ। ਉਹ ਪਰਮੇਸ਼ਰ ਇਹੋ ਜਿਹਾ ਹੈ।

***ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥***
***ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥***

(ਪੰਨਾ ੮੯੪)

ਇਹ ਹੈ, ਹੁਣ ਇਹ ਲਫ਼ਜ਼ ਤਾਂ ਮੋਟੇ ਲਗਦੇ ਨੇ। ਸਾਡੇ ਇੱਕ ਸੰਤ ਹੁੰਦਾ ਸੀ। ਓਨ੍ਹੇ ਇੱਕ ਸ਼ਬਦ ਲਾਇਆ। ਕੇਸ਼ਵਾਨੰਦ ਨਾਮ ਦਾ ਉਦਾਸੀ ਸੀ। ਉਹਨੇ ਜੋ ਅਰਥ ਕੀਤਾ, ਉਹ ਕਹਿੰਦਾ– ਕਹੀਏ ਕੀ, ਡਾਂਗਾਂ ਵਿੱਚ ਮੋਤੀ ਪਰੋਏ ਪਏ ਨੇ। ਇਨ੍ਹਾਂ ਦੀ ਸਾਨੂੰ ਜਾਚ ਨਹੀਂ ਆਉਂਦੀ। ਬਾਣੀ ਤਾਂ ਐਨੀ ਠੇਠ ਪੰਜਾਬੀ ਹੈ ਤੇ ਇਹਦੇ ਵਿੱਚ ਬਰੀਕ ਮੋਤੀ ਪਰੋਏ ਪਏ ਨੇ, ਉਨ੍ਹਾਂ ਦੀ ਸਾਨੂੰ ਪਛਾਣ ਨਹੀਂ ਆਉਂਦੀ। ਤਾਂ ਕਹੀਏ ਵੀ ਕੀ, ਛੇ ਮਹੀਨੇ ਮੈਂ ਲਾ ਦਿੱਤੇ ਸ਼ਬਦ ਤੇ, ਅਜੇ ਮੈਨੂੰ ਥਹੁ ਨਹੀਂ ਆਇਆ। ਇਹ ਉਹਦੀ ਕ੍ਰਿਪਾ ਨਾਲ, ਬਖਸ਼ਿਸ਼ ਨਾਲ ਹੀ ਕੰਮ ਬਣੇਗਾ। ਹਾਂ ਜੀ–

**ਜੀਅ ਜੰਤ ਪ੍ਰਤਿਪਾਲਦਾ ਭਾਈ**

ਦੱਸੋ? ਜਿਨ੍ਹਾਂ ਨੂੰ ਤੁਸੀਂ ਜੀਵ ਕਹਿੰਦੇ ਹੋਂ, ਜਿੰਨ੍ਹਾਂ ਨੂੰ ਬਿਲਕੁਲ ਬਰੀਕ ਜੰਤੂ ਕਹਿੰਦੇ ਹੋਂ, ਉਨ੍ਹਾਂ ਸਾਰਿਆਂ ਦੀ ਪਾਲਣਾ ਨਹੀਂ ਕਰਦਾ? ਸਾਰਿਆਂ ਦੀ ਰਖਸ਼ਾ ਕਰਦਾ ਹੈ, ਸਾਰਿਆਂ ਨੂੰ ਖਾਣਾ ਪਹੁੰਚਾਉਂਦਾ ਹੈ। ਉਤਪਤੀ, ਲੈਅ ਅਤੇ ਪਾਲਣਾ ਇਹ ਤਿੰਨੇ ਕੰਮ ਈਸ਼ਵਰ ਪਾਸ ਨੇ, ਇਹ ਅਰਥ ਹੋਰ ਕਿਸੇ ਤੋਂ ਨਹੀਂ ਲਿਖਿਆ ਗਿਆ। ਖਵਾਜਾ ਦਿਲ ਮੁਹੰਮਦ ਲਿਖ ਗਿਆ। ਮੈਂ ਪੜ੍ਹਦਾ ਹੁੰਦਾ ਸੀ, ਜਿਹੜਾ ਉਹਨੇ ਜਪੁਜੀ ਸਾਹਿਬ ਦਾ ਟੀਕਾ ਕੀਤਾ, ਹੋਰ ਕਿਸੇ ਤੋਂ ਇਹ ਨਹੀਂ ਲਿਖਿਆ ਗਿਆ। ਉਥੇ ਜਾ ਕੇ –

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*** (ਪੰਨਾ ੭)

ਉਹ ਕਹਿੰਦਾ – ਇਹ ਤਿੰਨ ਵਾਲਾ ਤਾਂ ਨਾਨਕ ਦਾ ਮੱਤ ਹੀ ਨਹੀਂ ਹੈ। ਨਾਨਕ ਤਾਂ ਇੱਕ ਈਸ਼ਵਰਵਾਦੀ ਹੈ। ਇਹ ਤੁਸੀਂ ਤਿੰਨ ਅਰਥ

ਕਿਉਂ ਕਰਦੇ ਹੋਂ? ਇਹ ਤਾਂ ਚੇਲਿਆਂ ਵਿੱਚ ਨੇ, ਉਹ ਤਾਂ ਇੱਕੋ ਹੀ ਹੈ। ਉਸਨੇ ਹੇਠਾਂ ਲਿਖ ਦਿੱਤੀ ਪੰਕਤੀ, ਉਹ ਤੁਸੀਂ ਦਿਲ ਮੁਹੰਮਦ ਦਾ ਟੀਕਾ ਦੇਖ ਲਉ। ਉਹਨੂੰ ਸਿੱਖਾਂ ਨੇ ਇੱਕ ਹਜ਼ਾਰ ਰੁਪੱਈਆ ਦਿੱਤਾ ਇਨਾਮ ਦਾ। ਉਹਨੇ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਦਾ ਟੀਕਾ ਕੀਤਾ ਹੈ। ਉਹਨੇ ਗੀਤਾ ਦਾ ਵੀ ਕੀਤਾ, ਉਨ੍ਹਾਂ ਨੇ ਵੀ ਇੱਕ ਹਜ਼ਾਰ ਰੁਪੱਈਆ ਦਿੱਤਾ ਅਤੇ ਸੀ ਉਹ ਮੀਆਂ। ਉਹ ਟੀਕਾ ਤੁਸੀਂ ਕਿਸੇ ਨੇ ਪੜ੍ਹਿਆ ਹੋਣੈ। ਇਸ ਕਰਕੇ, ਭਾਈ! ਉਹ ਜੀਆਂ-ਜੰਤੂਆਂ ਦੀ, ਸਾਰਿਆਂ ਦੀ ਪਾਲਣਾ ਕਰਦਾ ਹੈ। ਕੋਈ ਇਹੋ ਜਿਹਾ ਹੈ ਜਿਹੜਾ ਉਹਨੂੰ ਭੁੱਲਿਆ ਹੋਇਆ ਹੋਵੇ? ਇੱਕ ਮੋਟਾ ਜਿਹਾ ਦ੍ਰਿਸ਼ਟਾਂਤ ਦਿੰਦੇ ਹਾਂ, ਸਮਝਾਉਣ ਵਾਸਤੇ। ਇੱਕ ਦਿਨ ਵਿਸ਼ਨੂੰ ਦੀ ਅਤੇ ਲੱਛਮੀ ਦੀ ਆਪਸ ਵਿੱਚ ਬਹਿਸ ਹੋ ਗਈ। ਇਹ ਇੱਕ ਪੁਰਾਣਿਕ ਗੱਲ ਹੈ, ਵੇਦ ਦੀ ਗੱਲ ਨਹੀਂ ਹੈ। ਲੱਛਮੀ ਨੇ ਆਖਿਆ, ਜੀ ਤੁਸੀਂ ਸਭ ਨੂੰ ਰੋਜ਼ੀ ਦਿੰਦੇ ਹੋਂ? ਉਨ੍ਹਾਂ ਨੇ ਕਿਹਾ, ਹਾਂ! ਦਿੰਦੇ ਹਾਂ। ਲੱਛਮੀ ਨੇ ਇੱਕ ਕੀੜਾ ਡੱਬੀ ਵਿੱਚ ਪਾਇਆ ਹੋਇਆ ਸੀ। ਉਹ ਆਪਣਾ ਟਿੱਕਾ ਲਾਕੇ ਹਟੀ ਸੀ, ਇੱਕ ਚੌਲ ਅਚਾਨਕ ਡੱਬੀ ਵਿੱਚ ਗਿਰ ਗਿਆ ਸੀ? ਉਸਨੇ ਸੋਚਿਆ, ਮੈਂ ਪੁੱਛੂੰ ਕੱਲ੍ਹ ਨੂੰ ਕਿ ਤੁਸੀਂ ਸਾਰਿਆਂ ਨੂੰ ਭੋਜਨ ਦੇ ਦਿੱਤਾ? ਉਹਨੇ ਦੂਜੇ ਦਿਨ ਵਿਸ਼ਨੂੰ ਜੀ ਨੂੰ ਪੁੱਛਿਆ ਕਿ ਤੁਸੀਂ ਭੋਜਨ ਦੇ ਦਿੱਤਾ ਸਾਰਿਆਂ ਨੂੰ? ਉਨ੍ਹਾਂ ਨੇ ਕਿਹਾ, ਹਾਂ! ਲੱਛਮੀ ਨੇ ਕਿਹਾ ਕਿ ਮੈਂ ਇੱਕ ਕੀੜਾ ਡੱਬੀ ਵਿੱਚ ਪਾਇਆ ਹੋਇਆ ਹੈ। ਵਿਸ਼ਨੂੰ ਜੀ ਨੇ ਕਿਹਾ, ਅਸੀਂ ਤਾਂ ਉਸਨੂੰ ਖਾਣਾ ਪਹਿਲਾਂ ਹੀ ਦੇ ਦਿੱਤਾ ਸੀ। ਸਾਨੂੰ ਪਤਾ ਸੀ ਕਿ ਤੇਰਾ ਇਹ ਸੰਕਲਪ ਹੈ। ਤੂੰ ਇਸਨੂੰ ਡੱਬੀ ਵਿੱਚ ਬੰਦ ਕਰੇਂਗੀ। ਅਸੀਂ ਇੱਕ ਚੌਲ ਪਹਿਲਾਂ ਹੀ ਉਹਦੇ ਵਿੱਚ ਸੁੱਟ ਦਿੱਤਾ ਸੀ। ਉਸਨੇ ਜਦੋਂ ਉਸ ਡੱਬੀ ਨੂੰ ਖੋਲ੍ਹਿਆ ਤਾਂ ਉਹ ਚਾਵਲ ਖਾ ਰਿਹਾ ਸੀ। ਫੇਰ, ਉਹ ਪੈਰੀਂ ਪੈ ਗਈ, ਕਹਿੰਦੀ - ਹਾਂ ਜੀ! ਤੁਸੀਂ ਸਰਬੱਗ ਹੋਂ। ਇਸ ਕਰਕੇ ਭਾਈ! ਉਹ ਸਭ ਦੀ ਪਾਲਣਾ ਕਰਦਾ ਹੈ। ਕੋਈ ਇਹੋ ਜਿਹਾ ਨਹੀਂ ਹੈ ਜਿਸਦੀ ਪਾਲਣਾ ਨਾ ਕਰਦਾ ਹੋਵੇ। ਇੱਕ ਸਮਰੱਥ ਗੁਰੂ ਰਾਮਦਾਸ ਹੋਇਐ। ਉਹ ਬੜਾ ਮਹਾਂਪੁਰਸ਼ ਤਪੱਸਵੀ ਸੀ। ਉਹਨੇ ਸ਼ਿਵਾ

ਜੀ ਮਰਹੱਟੇ ਨੂੰ ਆਖਿਆ – ਕਿਲਾ ਬਣਾ। ਉਹਨੇ ਕਿਹਾ ਕਾਹਦੇ ਨਾਲ ਬਣਾਵਾਂ? ਉਹ ਆਖੇ ਬਣਜੂ, ਤੂੰ ਲੱਗ ਤਾਂ ਸਈ। ਉਹਨੇ ਵੀ ਕਿਹਾ ਕਿ ਮੁਸਲਮਾਨ, ਹਕੂਮਤ ਦੇ ਬਹੁਤ ਨਸ਼ੇ ਵਿੱਚ ਆ ਗਏ ਹੁਣ ਤਾਂ ਕੁੱਛ ਕਰਨਾ ਹੀ ਪਊ। ਉਹ ਕਿਲਾ ਬਣਾਉਣ ਲੱਗ ਪਿਆ। ਉਸੇ ਟੈਮ ਉੱਥੇ ਕਾਲ ਪੈ ਗਿਆ। ਉਹਦੇ ਦਿਲ ਵਿੱਚ ਇਹ ਬਹੁਤ ਆਈ ਬਈ ਜੇ ਮੈਂ ਕਿਲਾ ਨਾਂ ਬਣਾਉਂਦਾ ਹੁੰਦਾ ਤਾਂ ਇਹ ਸਾਰੇ ਕੰਮ ਕਰਨ ਵਾਲੇ, ਭੁੱਖੇ ਮਰ ਜਾਂਦੇ। ਉਹ ਸਮਰੱਥ ਗੁਰੂ ਰਾਮਦਾਸ ਜੰਗਲ ਵਿੱਚੋਂ ਚੱਲਿਆ, ਦੁਪਹਿਰੇ ਆਇਆ ਤੇ ਉਹ (ਸ਼ਿਵਾ ਜੀ) ਗੁਰੂ ਦੇ ਪੈਰਾਂ ਤੇ ਪੈ ਗਿਆ ਤੇ ਮੱਥਾ ਟੇਕਿਆ। ਕਹਿਣ ਲੱਗਿਆ ਮਹਾਰਾਜ! ਇਸ ਵਖਤ? ਕਹਿੰਦੇ ਹਾਂ, ਤੈਨੂੰ ਦੱਸਾਂਗੇ। ਤੂੰ ਇੱਕ ਮਿਸਤਰੀ ਬੁਲਾ ਆਪਣਾ, ਸਾਰਿਆਂ ਤੋਂ ਲਾਇਕ। ਉਹਨੇ ਬੁਲਾਇਆ। ਉਸ (ਸਮਰੱਥ ਗੁਰੂ ਰਾਮਦਾਸ) ਨੇ ਕਿਹਾ ਕਿ ਐਸ ਪੱਥਰ ਨੂੰ ਇਸ ਤਰ੍ਹਾਂ ਚੀਰ। ਉਹ ਜਦ ਚੀਰਿਆ ਉਸ ਪੱਥਰ ਵਿੱਚ ਪਾਣੀ ਸੀ ਤੇ ਇੱਕ ਮੇਂਢਕ ਬੈਠੀ ਸੀ। ਉਹ ਕਹਿੰਦੇ–ਇਸਨੂੰ ਵੀ ਤੂੰ ਪਹੁੰਚਾਉਂਦੈ ਰੋਜੀ? ਉਹ ਸ਼ਿਵਾ ਜੀ ਨੂੰ ਪੁੱਛਦੇ। ਉਹ ਕਹਿੰਦਾ, ਜੀ! ਮੈਂ ਭੁੱਲ ਗਿਆ। ਮੇਰੇ ਵਿੱਚ ਹੰਕਾਰ ਆ ਗਿਆ ਸੀ। ਇਹ ਤਾਂ ਈਸ਼ਵਰ ਦੀ ਜ਼ੁੰਮੇਵਾਰੀ ਹੈ। ਇਹ ਤਾਂ ਹੋਰ ਕਿਸੇ ਦੀ ਜ਼ੁੰਮੇਵਾਰੀ ਨਹੀਂ। ਏਸ ਕਰਕੇ ਭਾਈ ! ਉਹ ਸਾਰੇ ਜੀਅ ਜੰਤਾਂ ਨੂੰ ਪਾਲਦਾ ਹੈ। ਉਹ ਸਰਬੱਗ ਹੈ, ਸਰਬ ਸ਼ਕਤੀਮਾਨ ਹੈ, ਸਭ ਦਾ ਮਾਲਕ ਹੈ।

**ਨਿਤ ਨਿਤ ਕਰਦਾ ਸਾਰ॥**

ਤੇ ਸਾਰਿਆਂ ਦੀ ਉਹ ਸਾਰ ਕਰਦੈ, ਜਿੰਨੇ ਤੁਹਾਡੇ ਤੇ ਮੇਰੇ ਕਰਮ ਨੇ, ਜਿਹੜੇ ਤੁਸੀਂ ਤੇ ਅਸੀਂ ਕਰਦੇ ਹਾਂ ਰੋਜ, ਉਹ ਲਿਖੇ ਨਹੀਂ ਜਾਂਦੇ?

***ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ॥*** (ਪੰਨਾ ੩੬)

ਤੁਸੀਂ ਕੋਈ ਖਿਆਲ ਕਰੋਂਗੇ, ਉਹਨੇ ਤਾਂ ਉਸੇ ਟਾਈਮ, ਟਾਈਪ ਕਰ ਦੇਣਾ ਹੈ। ਤੁਸੀਂ ਜਦ ਵਿਚਾਰ ਕਰਦੇ ਹੋਂ ਆਪਣੇ ਮਨ ਦੇ ਵਿੱਚ, ਉਹ ਦੇਖਦਾ ਨਹੀਂ ਹੈ? ਉਹ ਜਾਣਦਾ ਨਹੀਂ ਹੈ? ਉਹ ਤਾਂ ਤੁਹਾਡੇ

ਅੰਦਰ ਬੈਠਾ ਹੈ। ਤੁਹਾਡੇ ਹਿਰਦੇ ਵਿੱਚ ਨਹੀਂ ਬੈਠਾ? ਉਹ ਸਾਰਿਆਂ ਦੀ ਸਾਰ ਕਰਦਾ ਹੈ, ਬਈ ਉਹ ਆਹ ਕਰਦੈ, ਬਈ ਇਹ ਆਹ ਕਰਦੈ ਤੇ ਸਾਰਿਆਂ ਦੇ ਕਰਮਾਂ ਨੂੰ ਟਾਈਪ ਕਰਦੈ ਰੋਜ। ਉਹ ਤਾਂ ਨਿੱਤ ਸਾਰ ਕਰਦੈ ਸਾਰਿਆਂ ਦੀ।

**ਸਤਿਗੁਰੁ ਪੂਰਾ ਭੇਟੀਐ ਭਾਈ**

ਇਹ, ਜੇ ਪੂਰਨ ਸਤਿਗੁਰੂ ਨੂੰ ਭੇਟ (ਮਿਲ) ਜਾਏ ਤਾਂ ਫਿਰ ਕੀ ਹੋਊਗਾ?

**ਸਬਦਿ ਮਿਲਾਵਣਹਾਰ॥**

ਤੇਰੇ ਮਨ ਨੂੰ, ਸ਼ਬਦ ਦੇ ਨਾਲ ਮਿਲਾ ਦੇਵੇਗਾ। ਤੇ ਸ਼ਬਦ-ਸ਼ਬਦੀ ਦਾ ਅਭੇਦ ਹੈ, ਨਾਮ-ਨਾਮੀ ਦਾ ਅਭੇਦ ਹੈ। ਪੂਰਨ ਸਤਿਗੁਰੂ ਦੀ ਏਹੀ ਨਿਸ਼ਾਨੀ ਹੈ। ਬਈ ਸ਼ਬਦ ਨਾਲ ਮਿਲਾ ਦੇਵੇਗਾ। ਜਦ ਸ਼ਬਦ ਨਾਲ ਮਿਲਾ ਦੇਊਗਾ ਤਾਂ ਉਦੋਂ ਹੀ ਗਿਆਨ ਹੋ ਜਾਊਗਾ। ਸ਼ਬਦ-ਸ਼ਬਦੀ ਤਾਂ ਇੱਕ ਨੇ, ਨਾਮ-ਨਾਮੀ ਦੋ ਤਾਂ ਹੈ ਨਹੀਂ।

***ਨਾਮ ਕੇ ਧਾਰੇ ਖੰਡ ਬ੍ਰਹਮੰਡ॥*** (ਪੰਨਾ ੨੮੪)

ਆਹ, ਜਿਹੜੇ ਤੁਸੀਂ ਲਿਖਦੇ ਹੋਂ ਨਾਮ, ਇਹਦੇ ਉੱਤੇ ਖੰਡ ਬ੍ਰਹਮੰਡ ਰੱਖੇ ਹੋਏ ਨੇ? ਨਹੀਂ! ਜਿਹੜਾ ਥੋਡੇ ਅੰਦਰ ਚੇਤਨ ਬੈਠਾ ਹੈ, ਸਾਖਸ਼ੀ, ਦ੍ਰਸ਼ਟਾ, ਉਹ ਹੈ '**ਨਾਮ**'। ਜਿਹੜਾ ਵਿਆਪਕ ਹੈ, ਉਹ ਹੈ 'ਨਾਮੀ'। ਨਾਮ-ਨਾਮੀ ਦਾ ਤਾਂ ਅਭੇਦ ਹੈ। ਉਹ ਤਾਂ ਉਪਾਧੀ ਕਰਕੇ, ਇਉਂ ਕਹਿੰਦੇ ਹਾਂ ਸਮਝਾਉਣ ਵਾਸਤੇ। ਸਾਰੇ, ਜਿਨ੍ਹਾਂ ਨੇ ਲਿਖਿਆ ਹੈ ਤੇ ਵਾਸਤਵ ਮੇਂ ਤਾਂ ਇੱਕ ਨੇ, ਦੋ ਹੁੰਦੇ ਤਾਂ ਦੂਜਾ ਲਿਖਿਆ ਹੁੰਦਾ। ਇਸ ਕਰਕੇ, ਸਭ ਦੀ ਰੋਜ ਸਾਰ ਕਰਦਾ ਹੈ। ਜੋ ਤੁਸੀਂ ਕਰਦੇ ਹੋਂ, ਉਹ ਤੁਸੀਂ ਮਤ ਸੋਚਿਓ, ਬਈ ਇਹ ਜਿਹੜਾ ਅਸੀਂ ਕਰਦੇ ਹਾਂ, ਕਿਸੇ ਨੂੰ ਪਤਾ ਨਹੀਂ ਹੈ। ਜਿਹੜਾ ਤੁਸੀਂ ਮਨ ਵਿੱਚ ਸੰਕਲਪ ਕਰੋਂਗੇ, ਉਦੋਂ ਦੇਖਦਾ ਤਾਂ ਉਹੀ ਹੈ, ਜਾਣਦਾ ਵੀ ਉਹੀ ਹੈ। ਉਹ ਟਾਈਪ ਵੀ ਹੋ ਜਾਂਦਾ ਹੈ। ਉਹਨੇ ਫਲ ਵੀ ਦੇ ਜਾਣਾ ਹੈ। ਪਰ ਜਦੋਂ ਪੂਰਾ ਗੁਰੂ ਮਿਲ ਜਾਏਗਾ, ਇਹ ਨਿਸ਼ਾਨੀ ਹੈ ਕਿ ਤੁਹਾਡੇ ਮਨ ਦਾ ਮਿਲਾਪ, ਸ਼ਬਦ ਦੇ ਨਾਲ ਹੋ

ਜਾਏਗਾ। ਤੁਹਾਡਾ ਮਨ, ਸ਼ਬਦ ਦੇ ਨਾਲ ਐਨ ਇੱਕ ਹੋ ਜਾਏਗਾ। ਇਹ ਬਾਤ ਤੁਸੀਂ ਆਪ ਪਰਤਾਇਓ। ਥੋਨੂੰ ਦੁਨੀਆਂ ਦੀ ਉਸ ਵਖ਼ਤ ਕੋਈ ਚੀਜ ਨਹੀਂ ਦਿਸੇਗੀ, ਜਦ ਤੁਹਾਡਾ ਮਨ, ਨਾਮ ਨਾਲ ਇੱਕ ਹੋ ਜਾਊਗਾ। ਫੇਰ ਮਨ ਕੋਲੋਂ ਕੁੱਛ ਹੋਰ, ਹੋ ਨਹੀਂ ਸਕੇਗਾ। ਉਹ ਤਾਂ ਸ਼ਬਦ ਨਾਲ ਇੱਕ ਹੋ ਗਿਆ, ਸ਼ਬਦੀ ਉਥੇ, ਉਹੀ ਹੈ। ਇਸ ਕਰਕੇ, ਕਬੀਰ ਨੂੰ ਉਨ੍ਹਾਂ ਬ੍ਰਾਹਮਣਾਂ ਨੇ ਕਿਹਾ ਕਾਸ਼ੀ ਦੇ ਵਿੱਚ, ਬਈ ਤੈਨੂੰ ਓਮ ਕਹਿਣ ਦਾ ਅਧਿਕਾਰ ਨਹੀਂ, ਤੂੰ ਕਿਉਂ ਓਮ ਕਹਿੰਦਾ ਹੈਂ? ਤੂੰ ਜੁਲਾਹਾ ਹੈਂ, ਸ਼ੂਦਰ ਹੈਂ। ਉਹਨੇ ਆਖਿਆ–ਮੈਂ ਥੋਡਾ ਓਮ ਤਾਂ ਨਹੀਂ ਕਹਿੰਦਾ। ਅਖੇ ਹੋਰ ਕਿਹੜਾ ਓਮ ਕਹਿਨੈਂ? ਉਹ ਕਹਿੰਦਾ –

***ਓਅੰਕਾਰ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥***
***ਓਅੰਕਾਰ ਲਖੈ ਜਉ ਕੋਈ॥ ਸੋਈ ਲਖਿ ਮੇਟਣਾ ਨਾ ਹੋਈ॥***

(ਪੰਨਾ ੩੪੦)

ਉਹ ਕਹਿੰਦਾ–ਸ੍ਰਿਸ਼ਟੀ ਦੀ ਉਤਪਤੀ ਜਿਹੜਾ ਕਰਦੈ, ਮੇਰਾ ਤਾਂ ਉਹ ਓਮ ਹੈ। ਜਿਹੜਾ ਤੁਸੀਂ ਲਿਖ ਦਿੰਦੇ ਹੋਂ, ਢਾਹ ਦਿੰਦੇ ਹੋਂ, ਮੇਰਾ ਓਮ ਉਹ ਨਹੀਂ ਹੈ, ਇਹ ਤੁਹਾਡਾ ਓਮ, ਮੈਂ ਨਹੀਂ ਮੰਨਦਾ। ਉਹ ਸਾਰੇ ਚੁੱਪ ਕਰ ਗਏ ਬਈ ਗੱਲ ਤਾਂ ਠੀਕ ਹੈ। ਇਸ ਕਰਕੇ ਭਾਈ! ਉਹ ਜੋ ਨਾਮ ਹੈ, ਤੁਹਾਨੂੰ ਨਾਮੀ ਦੇ ਨਾਲ ਮਿਲਾ ਦੇਵੇਗਾ। ਪਰ ਨਾਮ ਦੇ ਨਾਲ ਤੁਹਾਡਾ ਮਨ, ਬਖਸ਼ਿਸ਼ ਸੇ ਮਿਲੇਗਾ, ਐਵੇਂ ਕਹੇ ਤੇ ਨਹੀਂ ਮਿਲੇਗਾ, ਇਹ ਝੂਠ ਹੈ। ਗੁਰੂ ਅੰਗਦ ਸਾਹਿਬ, 'ਲਹਿਣਾ' ਉਨ੍ਹਾਂ ਦਾ ਪਹਿਲਾ ਨਾਮ ਸੀ, ਤੇ ਦੇਵੀ ਦੇ ਉਪਾਸ਼ਕ ਸੇ। ਵੈਸ਼ਨੂੰ ਦੇਵੀ ਜਾਣ ਵਾਲਿਆਂ ਦੇ ਜੱਥੇਦਾਰ ਸੇ। ਜਦ ਗੁਰੂ ਨਾਨਕ ਸਾਹਿਬ ਨੇ, ਨਾਮ ਨਾਲ ਉਨ੍ਹਾਂ ਦਾ ਮਨ ਮਿਲਾ ਦਿੱਤਾ, ਉਨ੍ਹਾਂ ਨੇ ਜਵਾਬ ਦੇ ਦਿੱਤਾ, ਬਈ ਤੁਸੀਂ ਸਾਰੇ ਜਾਉ ਚਾਹੇ ਨਾ ਜਾਉ, ਮੈਂ ਤਾਂ ਜਿੱਥੇ ਪਹੁੰਚਣਾ ਸੀ, ਪਹੁੰਚ ਗਿਆ। ਫਿਰ ਗੁਰੂ ਸਾਹਿਬ ਤਾਂ ਨਹੀਂ ਗਏ। ਕਹਿੰਦੇ, ਬੱਸ! ਜਿੱਥੇ ਮੈਂ ਆਉਣਾ ਸੀ ਆ ਗਿਆ। ਉਹ ਗੁਰੂ ਸਾਹਿਬ ਨੇ ਕਿਰਪਾ ਕਰਕੇ ਉਦੋਂ ਹੀ ਮਿਲਾ ਦਿੱਤਾ। ਉਹ ਜੋ ਮਾਈ ਸਭਰਾਈ ਨੇ ਕਿਹਾ ਸੀ, ਤੂੰ ਜਾਨੈ ਹਰ ਸਾਲ, ਤੂੰ ਦੇਵੀ ਦਾ ਭਗਤ ਹੈਂ। ਪਰ ਤੂੰ ਉਥੇ ਜਾਂਈਂ, ਦੇਵੀ ਉਥੇ ਝਾੜੂ

ਲਾਉਣ ਆਉਂਦੀ ਹੈ। ਉਹ ਉਹਦਾ ਯਕੀਨ ਕਰਕੇ ਆਇਆ ਫਿਰ ਨਾ ਗਿਆ, ਵੈਸ਼ਨੂੰ ਦੇਵੀ ਨੂੰ ਮੁੜਕੇ। ਉਹਦਾ ਮਨ, ਨਾਮ ਨਾਲ ਮਿਲ ਗਿਆ, ਬਖਸ਼ਿਸ਼ ਨਾਲ, ਨਾਮੀ ਪ੍ਰਾਪਤ ਹੋ ਗਿਆ, ਚਲ, ਝਗੜਾ ਮੁੱਕ ਗਿਆ । ਹਾਂ ਜੀ-

**ਸਚੇ ਚਰਣ ਸਰੇਵੀਅਹਿ ਭਾਈ**

ਸੱਚੇ ਪਰਮੇਸ਼ਰ ਦੇ ਚਰਨਾਂ ਦੀ ਸੇਵਾ ਕਰਿਆ ਕਰੋ।

***ਨਿਰਗੁਣ ਤੇ ਸਰਗੁਣ ਥੀਆ॥***

ਨਿਰਗੁਣ ਤੋਂ ਸਰਗੁਣ ਵੀ ਹੋ ਜਾਂਦਾ ਹੈ।

***ਨਿਰਗੁਨੁ ਆਪਿ ਸਰਗੁਨੁ ਭੀ ਓਹੀ॥***
***ਕਲਾ ਧਾਰਿ ਜਿਨਿ ਸਗਲੀ ਮੋਹੀ॥*** (ਪੰਨਾ ੨੮੭)

ਹੁਣ ਇਨ੍ਹਾਂ ਸਾਰਿਆਂ ਦੇ ਵਿੱਚ ਰੱਬ ਨਹੀਂ ਬੈਠਾ? ਮੈਨੂੰ ਇੱਕ ਵੀ ਆਦਮੀ ਕੱਢ ਕੇ ਦਿਖਾਲ ਦਿਉ, ਜੀਹਦੇ ਹਿਰਦੇ ਦੇ ਵਿੱਚ ਰੱਬ ਨਾ ਹੋਵੇ, ਕੋਈ ਹੈ ਇਹੋ ਜਿਹਾ? ਹਾਂ, ਇਹ ਤੁਸੀਂ ਕਹੋ ਕਿ ਉਸਦੀ ਬੁੱਧੀ ਮੈਲੀ ਹੈ, ਕਿਸੇ ਸੰਸਕਾਰਾਂ ਵਿੱਚ ਫਸੀ ਹੋਈ ਹੈ, ਗਲਤ ਹੈ, ਐਂ ਤਾਂ ਕਹਿ ਸਕਦੇ ਹੋਂ। ਚੱਲ ਭਾਈ -

**ਭ੍ਰਮੁ ਭਉ ਹੋਵੈ ਨਾਸੁ॥**

ਤੁਹਾਨੂੰ ਜਿਹੜਾ ਭਰਮ ਪਿਆ ਹੋਇਐ, **'ਭਉ'** ਜਿਹੜਾ ਡਰ ਪਿਆ ਹੋਇਐ ਜਨਮ-ਮਰਨ ਦਾ, ਇਹ ਸਾਰਾ ਨਾਸ਼ ਹੋ ਜਾਏਗਾ। **'ਭ੍ਰਮੁ'** ਨੂੰ ਤੁਸੀਂ ਜਾਣਦੇ ਹੋਂ ਬਈ, ਭਰਮ ਦਾ ਕੀ ਅਰਥ ਹੈ? **'ਅਨਾਤਮ ਮੇਂ ਆਤਮ ਬੁੱਧੀ'** ਭਰਮ ਹੈ। ਝੂਠੇ ਪਦਾਰਥ ਨੂੰ ਸੱਚਾ ਮੰਨਣਾ, ਏਹੀ ਭਰਮ ਹੈ।

***ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥***

(ਪੰਨਾ ੧੫੨)

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧੦੮੩)

ਜਿਹੜੀ ਝੂਠੀ ਵਸਤੂ ਹੈ, ਉਸਨੂੰ ਤੁਸੀਂ ਸੱਚੀ ਮੰਨੀਂ ਬੈਠੇ ਹੋਂ। ਮਨ,

ਉਹਦੇ ਮੋਹ 'ਚ ਫਸਿਆ ਹੋਇਐ। ਐਨਾਂ ਤੁਹਾਡਾ ਪਰਮੇਸ਼ਰ ਵਿੱਚ ਪ੍ਰੇਮ ਨਹੀਂ ਲੱਗਿਆ, ਜਿੰਨਾਂ ਉਥੇ ਮੋਹ 'ਚ ਫਸਿਆ ਹੋਇਆ ਹੈ। ਇਹ, ਤੁਸੀਂ ਆਪ ਦੇਖ ਲਓ, ਜਿਸ ਦਿਨ ਤੁਹਾਡਾ ਮੋਹ ਟੁੱਟ ਗਿਆ, ਪ੍ਰੇਮ ਆ ਗਿਆ ਤੇ ਥੋੜੀ ਬਿਰਤੀ ਉਦੋਂ ਹੀ ਲੱਗ ਜਾਊਗੀ। ਹਾਂ ਜੀ–

**ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ**

ਜਿਹੜੇ ਰੱਬ ਦੇ ਬਖਸ਼ੇ ਹੋਏ **'ਸੰਤ'** ਹੁੰਦੇ ਨੇ, ਉਨ੍ਹਾਂ ਦੇ ਨਾਲ ਮਿਲਕੇ, ਆਪਣੇ ਮਨ ਨੂੰ ਸਾਫ ਕਰ, ਭਾਈ! ਮਾਂਜ ਉਹਨੂੰ। ਓਸ ਸੰਤ ਨਾਲ ਮਿਲ, ਜਿਹੜਾ ਤੇਰੇ ਮਨ ਨੂੰ ਨਾਮ ਨਾਲ ਜੋੜ ਦੇਵੇ, ਤੇਰਾ ਮਨ ਸ਼ੁੱਧ ਹੋ ਜਾਏਗਾ, ਐਂ ਬਣੂੰਗਾ ਕੰਮ।

**ਹਰਿ ਕੈ ਨਾਮਿ ਨਿਵਾਸੁ॥**

ਤੇਰੇ ਮਨ ਦਾ, ਹਰੀ ਦੇ ਨਾਮ ਵਿੱਚ ਨਿਵਾਸ ਹੋ ਜੂ। ਫੇਰ ਤੇਰਾ ਮਨ, ਨਾਮ ਨੂੰ ਨਹੀਂ ਛੱਡੇਗਾ। ਤੁਹਾਨੂੰ ਪਤਾ ਨਹੀਂ? ਤੁਸੀਂ ਸੁਖਮਨੀ ਸਾਹਿਬ ਬਹੁਤ ਪੜ੍ਹਦੇ ਹੋਵੋਂਗੇ–

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥***

***ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

ਗੁਰੂ ਰਾਮਦਾਸ ਸੰਤ ਦੇ ਸਾਥ, ਅਸੀਂ ਆਪਣੇ ਅੰਦਰ ਰੱਬ ਦੇਖਿਆ, ਪੰਚਮ ਪਾਤਸ਼ਾਹ ਕਹਿੰਦੇ। ਹੁਣ ਸਾਨੂੰ ਉਹ ਕਦੇ ਭੁੱਲਦਾ ਨਹੀਂ, ਉਹੋ ਜਿਹੀ ਚੀਜ ਹੋਵੇ ਤਾਂ ਭੁੱਲੇ। ਜਦ ਫਰੀਦ ਆਇਆ, ਤਾਂ ਉਸਦੀ ਮਾਂ ਨੇ ਬੜਾ ਪਿਆਰ ਕੀਤਾ, ਕਈ ਚੀਜਾਂ ਉਹਦੇ ਅੱਗੇ ਰੱਖੀਆਂ। ਉਹ ਕਹਿੰਦੀ–ਤੈਨੂੰ ਇਹੋ ਜਿਹੇ ਪਦਾਰਥ ਮਿਲੇ ਨੇ ਕਿਤੇ? ਉਹ ਕਹਿੰਦਾ–

***ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥***
***ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥*** (ਪੰਨਾ ੧੩੭੯)

ਮਾਤਾ! ਇਹ ਉਹਦੇ ਵਰਗੀਆਂ ਮਿੱਠੀਆਂ ਨਹੀਂ ਹਨ। **'ਨਾਮ'** ਜਿੰਨੀਆਂ ਮਿੱਠੀਆਂ ਨਹੀਂ ਹਨ। ਤੁਸੀਂ ਸਾਰੀਆਂ ਚੀਜਾਂ ਮਿੱਠੀਆਂ ਮੈਨੂੰ ਦਿੱਤੀਆਂ, ਪਰ ਇਹ ਉਹੋ ਜਿਹੀਆਂ ਮਿੱਠੀਆਂ ਨਹੀਂ ਹਨ।

**ਮਿਟੈ ਅੰਧੇਰਾ ਅਗਿਆਨਤਾ ਭਾਈ**

ਤੇਰਾ ਅਗਿਆਨ ਦਾ ਹਨੇਰਾ, ਤੇਰੇ ਅੰਦਰ ਜਿਹੜੀ ਭੁੱਲ ਹੈ, ਜਿਹੜਾ ਤੈਨੂੰ ਪਰਮੇਸ਼ਰ ਦਾ ਦਰਸ਼ਨ ਨਹੀਂ ਹੋਇਆ, ਜਾਣੋ ਮਨ ਤਾਂ ਉਹਦੇ ਅਕਾਰ ਨਹੀਂ ਹੋਇਆ। ਇਹ ਸਾਰਾ ਅੰਧੇਰਾ ਮਿਟ ਜਾਏਗਾ ਤੇ ਅਗਿਆਨ ਆਪੇ ਹੀ ਚਲਿਆ ਜਾਊਗਾ।

***ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥***

(ਪੰਨਾ ੭੯੧)

ਤੁਸੀਂ, ਜਦੋਂ ਐਥੇ ਦੀਵਾ ਜਗਾ ਦੇਵੋਂਗੇ ਰਾਤ ਨੂੰ ਤਾਂ ਅੰਧੇਰਾ ਚਲਿਆ ਜਾਂਦਾ ਹੈ। ਜਦ ਥੋਡੇ ਮਨ ਦਾ ਸੂਰਜ ਜਾਗ ਪਿਆ, ਜਾਗਦੀ ਜੋਤ ਵਿੱਚ ਮਿਲ ਗਿਆ, ਥੋਡੀ ਬਿਰਤੀ ਦੀ ਲਿਵ ਲੱਗ ਗਈ, ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਏਗੀ। ਫਿਰ ਅਗਿਆਨ ਕਿੱਥੇ ਰੱਖੋਂਗੇ? '**ਅਗਿਆਨ**' ਨਾਮ ਦੀ ਵਸਤੂ ਰਹੀ ਹੀ ਨਹੀਂ, ਸਮਾਧੀ ਹੋ ਜਾਊ। ਹਾਂ ਜੀ–

**ਕਮਲ ਹੋਵੈ ਪਰਗਾਸੁ॥**

ਤੇਰੇ ਹਿਰਦੇ ਕਮਲ ਦੇ ਵਿੱਚ ਪ੍ਰਕਾਸ਼ ਹੋ ਜਾਊ। ਪ੍ਰਕਾਸ਼ ਰੂਪ ਤਾਂ ਪਹਿਲੇ ਬੈਠਾ ਹੈ ਉਥੇ। ਉਹੀ ਤੇਰਾ ਸਾਖਸ਼ੀ, ਚੇਤਨ, ਆਪਣਾ–ਆਪ ਹੈ, ਪਰ ਭੁੱਲ ਵਿੱਚ ਹੋਣ ਕਰਕੇ, ਤੈਨੂੰ ਉਸ ਗੱਲ ਦੀ ਸੋਝੀ ਨਹੀਂ ਹੋਈ।

**ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ॥**

ਇੱਕ ਸੰਤ, ਸਾਡੇ ਓਥੇ ਪੜ੍ਹਾਉਂਦੇ ਹੁੰਦੇ ਸੀ। ਬੜੇ ਪੜ੍ਹੇ ਲਿਖੇ, ਲਾਇਕ ਥੇ। ਉਹ ਜਦੋਂ ਗੱਲਾਂ ਕਰਦੇ ਸੀ, ਕਹਿੰਦੇ– ਓਏ! ਈਸ਼ਵਰ ਨੇ ਤੈਨੂੰ ਕਰਮਾਂ ਅਨੁਸਾਰ ਪੰਜਾਲੀ (ਬਲਦਾਂ ਦੇ ਜੋਤਣ ਲਈ) ਦੇ ਦਿੱਤੀ, ਲਾਹੁੰਦਾ ਕੋਈ ਨਹੀਂ। ਜਦ ਸਾਧਨ ਕਰੇਂਗਾ, ਉਹ ਈਸ਼ਵਰ ਆਪ ਹੀ ਗੁਰੂ ਬਣਕੇ ਪੰਜਾਲੀ 'ਚੋਂ ਕੱਢੇਗਾ। ਪੰਜਾਲੀ 'ਚੋਂ ਹੋਰ ਕੋਈ ਨਹੀਂ ਕੱਢਦਾ। ਕਹਿੰਦਾ – ਈਸ਼ਵਰ, ਗੁਰੂ ਨਾਨਕ ਥੇ –

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*** (ਪੰਨਾ ੧੪੦੮)

ਓਹੀ ਥੇ ਜੋਤੀ ਸਰੂਪ, ਉਹਨੇ ਗੁਰੂ ਕਹਾਇਆ। ਇਨ੍ਹਾਂ ਨੇ ਕਿੰਨਿਆਂ

ਦੀਆਂ ਪੰਜਾਲੀਆਂ ਕੱਢ ਦਿੱਤੀਆਂ, ਝੰਡਾ ਬਾਢੀ ਤੇ ਹੋਰ ਕਿੰਨੇ ਜਣੇ ਨੇ ਜਿਹੜੇ ਬਖਸ਼ਤੇ। ਉਹ ਕਹਿੰਦਾ-ਓਏ! ਜਦ ਤੂੰ ਸੰਤਾਂ ਦੀ ਸਭਾ ਵਿੱਚ ਜਾਵੇਂਗਾ, ਮਨ ਨੂੰ ਮਾਂਜ ਲਵੇਂਗਾ, ਸ਼ੁੱਧ ਹੋ ਜਾਊ, ਤੇਰੇ ਅੰਦਰ ਪ੍ਰਕਾਸ਼ ਹੋ ਜਾਊ ਭਾਈ! ਹਾਂ ਜੀ -

**ਮੇਰਾ ਤੇਰਾ ਛੋਡੀਐ ਭਾਈ**

ਪਰ ਇਹ ਤੈਨੂੰ ਮਿਲੇਗਾ ਕੈਸੇ? ਕਹਿੰਦਾ, ਪਹਿਲਾਂ ਮੇਰ-ਤੇਰ ਗੁਆ ਦੇ, ਆਹ ਤੇਰਾ, ਆਹ ਮੇਰਾ। ਕਹਿੰਦਾ, ਮੇਰ-ਤੇਰ ਗੁਆ ਦੇ, ਸਭ ਸੇ ਬੜੀ ਬਿਮਾਰੀ ਦੁਨੀਆਂ ਵਿੱਚ ਇਹੀ ਹੈ। ਮੇਰਾ ਮੁੰਡਾ ਤਾਂ ਜਾਵੇ ਕਾਰ ਤੇ ਪੜ੍ਹਨ, ਤੇ ਇਨ੍ਹਾਂ ਦਾ ਮੁੰਡਾ ਜਾਵੇ ਜੁੱਤੀ ਤੋਂ ਬਿਨਾਂ ਨੰਗੀਂ ਪੈਰੀਂ, ਪਏ ਸਹੁਰਿਆਂ ਦੇ ਕੰਡੇ ਲੱਗਣ। ਇਹਨੂੰ ਆਖੋ, ਜਦ ਤੂੰ ਐਨਾਂ ਸਿਆਣਾ ਆਦਮੀ ਹੈਂ, ਜੇ ਤੈਨੂੰ ਆਪਣੇ ਮੁੰਡੇ ਵਾਸਤੇ ਕਾਰ ਲੈਣ ਦੀ ਤਾਕਤ ਹੈ, ਤਾਂ ਇਹਨੂੰ ਵੀ ਜੁੱਤੀ ਸਮਾ (ਸਿਲਾ) ਦੇ, ਪਰ ਨਹੀਂ, ਮੇਰਾ-ਤੇਰਾ ਤਾਂ ਛੱਡਣਾ ਹੀ ਨਹੀਂ ਹੈ। ਤਿੰਨ ਵਿਕਲਪ ਕੀਤੇ ਨੇ ਉਥੇ ਵੇਦਾਂਤ ਵਿੱਚ- ਮੈਂ, ਮੇਰਾ ਅਤੇ ਤੇਰਾ। ਕਹਿੰਦਾ, ਹੋਰ ਕੋਈ ਚੌਥੀ ਵਸਤੂ ਹੀ ਨਹੀਂ । ਇਸ ਕਰਕੇ, ਮੇਰ-ਤੇਰ ਗੁਆ ਦੇ, ਗੁਰੂ ਗ੍ਰੰਥ ਸਾਹਿਬ ਵਿੱਚ ਆਉਂਦੈ -

***ਮੇਰ ਤੇਰ ਜਬ ਇਨਹਿ ਚੁਕਾਈ॥***
***ਤਾ ਤੇ ਇਸੁ ਸੰਗਿ ਨਹੀ ਬੈਰਾਈ॥*** (ਪੰਨਾ ੨੩੫)

ਜਦ ਇਸਨੇ ਮੇਰ-ਤੇਰ ਗੁਆ ਦਿੱਤੀ, ਫਿਰ ਇਹਦੇ ਨਾਲ ਬੁਰਿਆਈ ਕੌਣ ਕਰੇਗਾ? ਮੇਰ-ਤੇਰ ਤਾਂ ਇਹ ਗੁਆਉਂਦਾ ਨਹੀਂ । ਚੱਲ ਭਾਈ -

**ਹੋਈਐ ਸਭ ਕੀ ਧੂਰਿ॥**

ਸਭ ਦੇ ਚਰਨਾਂ ਦੀ ਧੂੜ ਹੋ ਜਾ, ਹੰਕਾਰ ਤਿਆਗ ਦੇ। ਹੰਕਾਰ, ਜਿਹੜਾ ਤੇਰੇ ਅੰਦਰ ਹੈ, ਜਾਤੀ ਦਾ, ਮਜ਼੍ਹਬ ਦਾ, ਫਲਾਨਾ-ਧਿਮਕਾ, ਪੜ੍ਹਨ ਦਾ, ਵਿੱਦਿਆ ਦਾ ਉਹ ਸਭ ਤਿਆਗ ਦੇ। ਸਾਰਿਆਂ ਦੀ ਚਰਨ ਧੂੜ ਬਣ ਜਾ, ਬੱਸ ਇਹ ਹੰਕਾਰ ਛੱਡ ਦੇ। ਉਥੇ ਲਿਖਿਐ ਗੁਰੂ

ਸਾਹਿਬ ਨੇ ਸੁਖਮਨੀ ਸਾਹਿਬ ਦੇ ਵਿੱਚ –

*ਆਪਸ ਕਉ ਆਪਿ ਦੀਨੋ ਮਾਨੁ ॥*
*ਨਾਨਕ ਪ੍ਰਭ ਜਨੁ ਏਕੋ ਜਾਨੁ ॥* (ਪੰਨਾ ੨੮੨)

ਉਹ ਕਹਿੰਦਾ, ਆਪਸ ਕੋ ਆਪੇ ਹੀ ਮਾਣ ਦੇਣਾ ਹੈਗਾ। ਤੇਰੇ ਅੰਦਰ ਜੋ ਆਤਮਾ ਹੈ, ਓਹੀ ਪਰਮਾਤਮਾ ਹੈ –

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥* (ਪੰਨਾ ੪੨੧)

ਤੂੰ ਅਮਰ ਹੋ ਜਾਏਂਗਾ –

*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥*
*ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥* (ਪੰਨਾ ੨੬੩)

ਉਹ ਅਮਰ ਕਰਨ ਵਾਲਾ ਨਾਮ, ਤੇਰੇ ਹਿਰਦੇ ਵਿਚ ਸਮਾ ਜਾਏਗਾ ਪਰ ਜੇ ਮੇਰ-ਤੇਰ ਛੱਡੇਂਗਾ ਤਾਂ। ਜੇ ਮੇਰ-ਤੇਰ ਦੇ ਝਗੜੇ ਵਿੱਚ ਫਿਰਦੇ ਨੇ ਸਾਰੀ ਉਮਰ ਲੰਘਾ ਦਿੱਤੀ, ਕੋਹਲੂ ਦੇ ਬਲ੍ਹਦ ਵਾਂਗ, ਫੇਰ ਕੀ ਬਣੂੰਗਾ? ਹੁਣ ਤੁਸੀਂ ਦੱਸੋ, ਤੁਹਾਡੇ ਵਿੱਚ ਮੇਰ- ਤੇਰ ਤਾਂ ਨਹੀਂ ਹੈ? ਮੈਨੂੰ ਲਗਦੈ, ਸ਼ਾਇਦ ਇੱਕ ਵੀ ਨਹੀਂ ਹੋਣਾ, ਜਿਹੜਾ ਮੇਰ-ਤੇਰ ਤਿਆਗਣ ਵਾਲਾ ਹੋਵੇ। ਇੱਕ ਵੀ ਨਹੀਂ ਹੈਗਾ, ਮੈਨੂੰ ਤਾਂ ਇਉਂ ਲਗਦੈ। ਜੇ ਕੋਈ ਹੈ ਤਾਂ ਦੱਸ ਦੇਵੇ? ਇਹ ਨੂੰ ਤਿਆਗੇ ਬਿਨਾਂ ਕੰਮ ਨਹੀਂ ਬਣਨਾ। ਫੇਰ, ਤੁਸੀਂ ਮੱਥਾ ਟੇਕਦੇ ਹੋਂ ਗੁਰੂ ਗ੍ਰੰਥ ਸਾਹਿਬ ਨੂੰ, ਬਚਨ ਤਾਂ ਮੰਨਦੇ ਨਹੀਂ।

**ਘਟਿ ਘਟਿ ਬ੍ਰਹਮੁ ਪਸਾਰਿਆ ਭਾਈ**

ਸਾਰਿਆਂ ਦੇ ਹਿਰਦੇ ਵਿੱਚ ਹੈ '**ਬ੍ਰਹਮੁ**' –

*ਵਵਾ ਵੈਰੁ ਨ ਕਰੀਐ ਕਾਹੂ ॥*
*ਘਟ ਘਟ ਅੰਤਰਿ ਬ੍ਰਹਮ ਸਮਾਹੂ ॥* (ਪੰਨਾ ੨੫੯)

ਕਹਿੰਦਾ, ਓਏ! ਕਿਸੇ ਨਾਲ ਵੈਰ ਨਾ ਕਰ ਲਈਂ, ਸਾਰਿਆਂ ਦੇ ਹਿਰਦਿਆਂ ਦੇ ਵਿੱਚ ਰੱਬ ਬੈਠੈ, ਗੁੱਸੇ ਹੋ ਜਾਏਗਾ। ਇੱਕ ਕਹਿੰਦਾ, ਕੀ

ਕਰ ਲਊ ਗੁੱਸੇ ਹੋ ਕੇ? ਫੇਰ ਦੂਜਾ ਕਹਿੰਦਾ, ਸਹੁਰਿਆ ਜਹੰਨਮ ਵਿੱਚ ਜਾਵੇਂਗਾ, ਸਾਰੀ ਉਮਰ ਪਸ਼ਚਾਤਾਪ ਕਰੇਂਗਾ। ਇਉਂ ਗੱਲਾਂ ਕਰਦੇ ਹੁੰਦੇ ਸਾਧੂ ਕਦੇ-ਕਦੇ। ਏਸ ਕਰਕੇ ਭਾਈ! ਉਹ ਸਾਰਿਆਂ ਦੇ ਵਿੱਚ ਵਿਆਪਕ ਹੈ, ਪਰੀਪੂਰਨ ਹੈ, ਸਭ ਦੇ ਹਿਰਦੇ ਵਿੱਚ ਹੈ, ਉਹਦਾ ਤੁਹਾਨੂੰ ਪ੍ਰਕਾਸ਼ ਹੋ ਜਾਊ-

**ਪੇਖੈ ਸੁਣੈ ਹਜੂਰਿ ॥**

ਇਹ ਨਾਲੇ ਉਹਨੂੰ ਦੇਖੇਗਾ, ਅਨੁਭਵ ਕਰੇਗਾ ਨਾਲੇ ਹਾਜਰਾ ਹਜੂਰ ਹੈ। ਸਭ ਸੇ ਪਹਿਲੇ ਤਾਂ ਪਰਮੇਸ਼ਰ ਹੀ ਹੈ। ਤੁਸੀਂ ਐਂ ਦੱਸੋ ਤੁਹਾਡਾ ਮਨ, ਬਿਰਤੀ ਜੀਹਨੂੰ ਕਹਿੰਦੇ ਨੇ ਜਾਂ ਚਿੱਤ ਕਹਿੰਦੇ ਨੇ, ਇੱਕੋ ਹੀ ਹੋਏਗਾ? ਕਦੇ ਚਿੰਤਾ ਕਰਦੇ ਹੋਵੋਂਗੇ, ਕਦੇ ਸੰਕਲਪ ਵਿਕਲਪ ਕਰਦੇ ਹੋਵੋਂਗੇ, ਕਦੇ ਨਿਸਚਾ ਕਰਦੇ ਹੋਵੋਂਗੇ, ਉਹ ਬਿਰਤੀ ਹੈ। ਉਹ ਪਹਿਲੇ ਹੈ? ਜਾਂ ਜਿਹੜਾ ਦੇਖਣੇ ਵਾਲੈ ਬਿਰਤੀ ਨੂੰ, ਉਹ ਪਹਿਲੇ ਹੈ? ਮੈਂ ਤੁਹਾਨੂੰ ਪੁੱਛਦਾਂ ਤੇ ਉਹ ਫੇਰ ਹਾਜਰਾ ਹਜੂਰ ਹੈ ਤੇ ਜਾਹਰਾ ਜਹੂਰ ਹੈ ਤੇ ਫੇਰ ਤੁਸੀਂ ਭੁੱਲ ਕਿਉਂ ਕਰਦੇ ਹੋਂ? ਜਾਂ ਮੈਂ ਕਿਉਂ ਭੁੱਲ ਕਰਦਾ ਹਾਂ? ਗਲਤ ਹੈ ਗੱਲ, ਪੂਰਾ ਥਹੁ ਹੀ ਨਹੀਂ ਆਇਆ। ਐਵੇਂ ਫਜੂਲ ਹੀ ਗੱਲਾਂ ਨੇ ਤੇ ਇਹ ਸੰਸਾਰੀ ਗੱਲਾਂ ਦੇ ਵਿੱਚ ਚਤੁਰ ਹੋ ਜਾਂਦੈ, ਪਰ ਇੱਥੇ ਤਾਂ ਨਹੀਂ ਹੋਣਾ? ਇਹ ਤਾਂ ਰੱਬੀ ਅਲਹਾਮ ਹੈ। ਇੱਥੇ ਤਾਂ ਪਹੁੰਚੋਂਗੇ ਕਿਸੇ ਦੀ ਕਿਰਪਾ ਦੁਆਰੇ, ਪਹਿਲਾਂ ਈਸ਼ਵਰੀ ਕਿਰਪਾ ਹੋਏਗੀ, ਫਿਰ ਪੂਰੇ ਗੁਰੂ ਦੀ ਕਿਰਪਾ ਹੋਊਗੀ, ਫੇਰ ਤੁਹਾਡਾ ਮਨ ਉਥੇ ਮਿਲ ਜਾਵੇਗਾ। ਲਿਖਿਆ ਹੈ -

***ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥*** (ਪੰਨਾ ੧੨੭੯)

ਗੁਰੂ ਦੇ ਵਿੱਚ ਬੈਠਕੇ ਪਰਮੇਸ਼ਰ ਨੇ ਸ਼ਬਦ ਵਰਤਾਇਆ। ਉਸ ਸ਼ਬਦ ਦੇ ਨਾਲ ਤੁਹਾਡੇ ਮਨ ਨੇ ਜੁੜਨਾ ਹੈ। ਜੇ ਮੇਰ-ਤੇਰ ਦੇ ਵਿੱਚ ਰਹੇ, ਫੇਰ ਤਾਂ ਬਹੁਤ ਦੂਰ ਹੋਂ, ਚਾਹੇ ਮੈਂ ਹਾਂ ਚਾਹੇ ਤੁਸੀਂ ਹੋਂ। ਇਸ ਕਰਕੇ, ਸਾਰਿਆਂ ਦੀ ਧੂੜ ਬਣ ਜਾ।

**ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ**

ਜਿਹੜਾ ਸਾਰਿਆਂ ਦੇ ਵਿੱਚ ਵਿਆਪਕ ਹੈ, **'ਪਾਰਬ੍ਰਹਮੁ'** ਵਿਆਪਕ ਦਾ ਨਾਮ ਹੈ। ਪਾਰਬ੍ਰਹਮ, ਸਾਰੇ ਵਿਆਪਕ ਹੈ, ਤੈਨੂੰ ਉਹ ਭੁੱਲ ਗਿਆ।

**ਤਿਤੁ ਦਿਨਿ ਮਰੀਐ ਝੂਰਿ ॥**

ਕਹਿੰਦੇ, ਤੂੰ ਝੂਰ-ਝੂਰ ਕੇ ਮਰੇਂਗਾ ਹਰਖ-ਸੋਗ ਦੇ ਵਿੱਚ। ਇਕੱਠੇ ਹੋ ਕੇ ਗੱਲਾਂ ਵੀ ਕਰੋਂਗੇ ਬਈ ਉਹ ਮਾੜਾ ਹੈ, ਆਹ ਚੰਗਾ ਹੈ। ਉਹ ਸਹੁਰੇ ਨੇ ਐਂ ਕੀਤਾ, ਆਪਾਂ ਐਂ ਕਰਾਂਗੇ। ਕਹਿੰਦਾ, ਐਂ ਝਗੜਿਆਂ ਦੇ ਵਿੱਚ ਮਰੋਂਗੇ। ਜੇ ਰੱਬ ਤੈਨੂੰ ਵਿੱਸਰ ਗਿਆ, ਫਿਰ ਐਂ ਝਗੜਿਆਂ ਵਿੱਚ ਪੈ ਜਾਏਂਗਾ, ਤੇਰੀ ਸਾਰੀ ਜਿੰਦਗੀ ਝਗੜਿਆਂ ਵਿੱਚ ਬੀਤ ਜਾਏਗੀ -

**ਕਰਨ ਕਰਾਵਨ ਸਮਰਥੋ ਭਾਈ**

ਕਹਿੰਦੇ-ਕਰਨ ਕਾਰਨ ਸਮਰੱਥ ਤਾਂ ਪਰਮੇਸ਼ਰ ਹੈ, ਜਿਹੜਾ ਉਹਨੇ ਕਰਨੈ, ਉਹ ਕਰ ਦੇਣਾ ਹੈ। ਮੈਂ ਐਤਕੀਂ ਚੱਲਿਆ ਧਨੌਲੇ ਤੋਂ, ਹੋ ਗਿਆ ਬਿਮਾਰ ਤੇ ਦਿੱਲੀ ਜਾਣਾ ਸੀ। ਮੈਂ ਆਖਿਆ, ਜਾਣਾ ਸੀ ਔਧਰ, ਜਾਨਾਂ ਐੱਧਰ ਨੂੰ ਹਾਂ। ਜੇ ਮੇਰੇ ਅਖਤਿਆਰ ਹੁੰਦਾ ਤਾਂ ਮੈਂ ਐੱਧਰ ਨੂੰ ਨਾਂ ਜਾਂਦਾ। ਇਸ ਕਰਕੇ, ਇਹਨੂੰ ਪਤਾ ਹੀ ਨਹੀਂ। ਉਹਨੂੰ ਪਤਾ ਹੈ ਸਾਰਾ, ਜੋ ਕੁੱਛ ਉਸਨੇ ਕਰਨਾ ਹੈ, ਉਹਦਾ ਕਰਿਆ ਪਿਐ। ਪਰ ਇਹਨੂੰ ਭੁਲੇਖਾ ਪਿਆ ਹੋਇਐ, ਭੁਲੇਖੇ ਵਿੱਚ ਫਸਿਆ ਪਿਐ। ਝਗੜਿਆਂ ਵਿੱਚ ਮਰੇਂਗਾ, ਸਾਰੀ ਉਮਰ ਕਦੇ ਮੁਕਦੇ ਨਹੀਂ ਝਗੜੇ। ਤੁਸੀਂ ਕਦੇ ਬਹਿੰਦੇ ਹੋਂ ਤੇ ਮਨੋ-ਰਾਜ ਕਰਦੇ ਹੋਂ ਅਤੇ ਹਵੇਲੀ ਵੀ ਬਣਾ ਲਵੋਂਗੇ, ਰੁਪੱਈਏ ਵੀ ਜਮ੍ਹਾਂ ਕਰ ਲਵੋਂਗੇ, ਹੁੰਦਾ ਕੱਖ ਵੀ ਨਹੀਂ। ਉਥੋਂ ਜਦ ਉਠਦੇ ਹੋਂ ਖਾਲੀ ਦੇ ਖਾਲੀ। ਸੁਪਨੇ ਵਿੱਚ ਕਈ ਚੀਜਾਂ ਦੇਖਦੇ ਹੋਂ, ਜਦ ਸੁਪਨੇ ਵਿੱਚੋਂ ਉਠਦੇ ਹੋਂ, ਤਾਂ ਕੁੱਛ ਨਹੀਂ ਹੁੰਦਾ, ਬੱਸ ਐਵੇਂ ਜਿੱਕਣ ਹੈ। ਜੇ ਰੱਬ ਨੂੰ ਭੁੱਲ ਗਏ ਤਾਂ ਥੋਡਾ ਠਿਕਾਣਾ ਕੋਈ ਨਹੀਂ, ਸਿੱਧੀ ਗੱਲ ਤਾਂ ਆਹੀ ਹੈ -

**ਸਰਬ ਕਲਾ ਭਰਪੂਰਿ ॥**

ਉਹ ਸਾਰੀਆਂ ਸ਼ਕਤੀਆਂ ਕਰਕੇ ਪੂਰਨ ਹੈ। ਬ੍ਰਹਮ, ਪਰਮੇਸ਼ਰ ਜਿਹੜਾ ਹੈ ਭਾਈ! ਉਹਦੇ ਵਿੱਚ ਸਾਰੀਆਂ ਸ਼ਕਤੀਆਂ ਨੇ । ਇਹੋ

ਜਿਹੀ ਕੋਈ ਸ਼ਕਤੀ ਨਹੀਂ, ਜਿਹੜੀ ਉਹਦੇ ਵਿੱਚ ਨਾ ਹੋਵੇ। ਸਾਰੀਆਂ ਸ਼ਕਤੀਆਂ ਨਾਲ ਪੂਰਨ ਤਾਂ ਓਹੀ ਹੈ।

**ਪ੍ਰੇਮ ਪਦਾਰਥੁ ਨਾਮੁ ਹੈ ਭਾਈ**

ਇਹ ਤੁਹਾਨੂੰ ਪਤੈ, ਗੁਰੂ ਸਾਹਿਬ ਕਹਿੰਦੇ–ਇਹ ਖਾਸ ਬਾਤ ਹੈ, '**ਪ੍ਰੇਮ ਪਦਾਰਥੁ ਨਾਮੁ ਹੈ**'। ਤੁਸੀਂ ਸਮਝ ਗਏ? ਨਾਮ ਜਪੀ ਜਾਓ, ਪ੍ਰੇਮ ਆ ਜਾਊਗਾ ਇੱਕ ਦਿਨ। ਤੁਸੀਂ ਨਾਮ ਜਪੀ ਜਾਓ, ਕਿਸੇ ਦੇਵਤੇ ਦਾ ਨਾਮ ਜਪੀ ਜਾਓ ਤਾਂ ਉਹ ਦੇਵਤਾ ਪ੍ਰਗਟ ਹੋ ਜਾਊ। ਨਾਮ ਤੋਂ ਪ੍ਰੇਮ ਪੈਦਾ ਹੁੰਦਾ ਹੈ, ਪ੍ਰੇਮ ਤੋਂ ਨਾਮ ਨਹੀਂ ਪੈਦਾ ਹੁੰਦਾ। ਉਹ ਕਹਿੰਦਾ, ਨਾਮ ਪਦਾਰਥ ਜਿਹੜਾ ਹੈ, ਇਹ ਪ੍ਰੇਮ ਹੈ। ਨਾਮ ਤੁਹਾਡਾ ਚੱਲ ਜਾਏਗਾ ਜਦ, ਇੱਕ ਰਸ ਚੱਲ ਜਾਏ ਸਿਮਰਨ –

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੫)

ਕਹਿੰਦਾ, ਪ੍ਰੇਮ ਪ੍ਰਗਟ ਹੋ ਜਾਏਗਾ, ਨਾਮ ਤੋਂ ਪ੍ਰੇਮ ਪ੍ਰਗਟ ਹੁੰਦਾ ਹੈ। ਜੀਹਦਾ ਨਾਮ ਲਵੋਂਗੇ ਉਸੇ ਦਾ ਪ੍ਰੇਮ ਹੋ ਜਾਊ। ਕਿਸੇ ਦੀਆਂ ਗੱਲਾਂ ਕਰੋ, ਉਥੇ ਪਤਾ ਲੱਗ ਜਾਊ। ਜੀਹਦੇ ਨਾਲ ਤੁਹਾਡੀ ਮਿੱਤਰਤਾ ਹੈ, ਉਹਦੀ ਤੁਸੀਂ ਉਸਤਤੀ ਨਾ ਵੀ ਕਰੋ। ਕੋਈ, ਉਹਦੀ ਨਿੰਦਾ ਕਰਦਾ ਹੋਵੇ ਤੇ ਤੁਸੀਂ ਨਹੀਂ ਮੰਨੋਂਗੇ, ਕਿਉਂਕਿ ਤੁਸੀਂ ਉਹਨੂੰ ਜਾਣਦੇ ਹੋਂ ਕਿ ਉਹ ਲਾਇਕ ਆਦਮੀ ਹੈ। ਇਸ ਕਰਕੇ, ਭਾਈ! ਪਰਮੇਸ਼ਰ ਸਰਬੱਗ ਹੈ, ਸਭ ਜਾਣਨੇ ਵਾਲਾ ਹੈ। ਨਾਮ ਤੋਂ ਪ੍ਰੇਮ–ਪਦਾਰਥ ਪੈਦਾ ਹੁੰਦਾ ਹੈ। ਪ੍ਰੇਮ ਆਉਣੇ ਤੇ, ਆਹ ਸਾਰਾ ਕੂੜਾ ਚੱਕਿਆ ਜਾਂਦੈ। ਪ੍ਰੇਮੀ ਨੂੰ ਕੋਈ ਕਦੇ ਚੀਜ ਯਾਦ ਨਹੀਂ ਆਉਂਦੀ। ਤੁਹਾਨੂੰ ਪਤੈ? ਬਹੁਤ ਚੰਗੀ ਇੱਕ ਉਦਾਹਰਣ ਹੈ, ਬਈ ਕ੍ਰਿਸ਼ਨ ਆਇਆ ਬਿਦਰ ਦੇ ਘਰ, ਬਾਰ ਖੜਕਾਇਆ। ਪਹਿਲਾਂ ਤਾਂ ਉਹਨੂੰ (ਬਿਦਰ ਦੀ ਇਸਤ੍ਰੀ) ਏਹੀ ਨੀਂ ਪਤਾ ਰਿਹਾ ਕਿ ਮੈਂ ਨ੍ਹਾਉਂਦੀ ਹਾਂ, ਫਿਰ ਉਹ ਆਕੇ ਬਹਿ ਗਿਆ। ਉਹ ਖਾਣ ਲਈ ਕੇਲੇ ਦੇਣ ਲੱਗੀ, ਉਹ ਛਿਲਕੇ ਦੇਈ ਜਾਵੇ ਤੇ ਦੂਜੇ ਸੁੱਟੀ ਜਾਵੇ। ਜਦ ਬਿਦਰ ਆਇਆ, ਉਹ ਕਹਿੰਦਾ–ਤੂੰ ਕੀ ਕਰਦੀ ਐਂ? ਤੂੰ, ਖਾਣ ਵਾਲੀ ਚੀਜ ਇੱਧਰ ਸੁੱਟੀ ਜਾਨੀ ਐਂ ਤੇ ਛਿਲਕੇ ਐਧਰ

ਦੇਈ ਜਾਨੀਂ ਐਂ, ਇਹ ਤਾਂ ਸਾਡਾ ਇਸ਼ਟ, ਦੇਵ ਹੈ। ਉਹ ਕ੍ਰਿਸ਼ਨ ਕਹਿੰਦਾ – ਬਿਦਰ ! ਤੈਂ ਤਾਂ ਸਾਰਾ ਕੰਮ ਈ ਗੁਆ ਦਿੱਤਾ, ਕਹਿੰਦਾ – ਜਿਹੜਾ ਉਨ੍ਹਾਂ ਕੇਲਿਆਂ ਵਿੱਚ ਰਸ ਸੀ ਇਹਦੇ ਵਿੱਚ ਹੈ ਹੀ ਨਹੀਂ ਹੁਣ। ਕਹਿੰਦੇ, ਨਾ ਇਹਨੂੰ ਪਤਾ ਸੀ, ਨਾ ਮੈਨੂੰ ਪਤਾ ਸੀ। ਪ੍ਰੇਮ ਇੱਕ ਐਸੀ ਚੀਜ ਹੈ, ਪ੍ਰੇਮ ਬਹੁਤੀ ਉੱਚੀ ਚੀਜ ਹੈ। ਪ੍ਰੇਮ, ਪਰਮੇਸ਼ਰ ਨੂੰ ਮਿਲਾਉਣ ਵਾਲਾ ਹੈ। ਪਰ ਨਾਮ ਤੋਂ ਸ਼ੁਰੂ ਕਰੋ ਪਹਿਲੇ, ਜੋ ਗੁਰੂ ਨੇ ਨਾਮ ਦਿੱਤਾ ਹੈ, ਉਹਨੂੰ ਜਪੀ ਜਾਓ। ਤੁਹਾਨੂੰ ਦੱਸਿਆ ਸੀ, ਭਾਈ! ਉਹ ਐਂ ਕਹਿੰਦਾ ਸੀ ਬਈ ਮੈਨੂੰ ਗੁਰੂ ਨਾਨਕ ਦਾ ਪ੍ਰਤੱਖ ਹੋਇਐ। ਉਦੋਂ ਦਾ ਮੇਰਾ ਨਿਸਚਾ ਬੱਝ ਗਿਆ।

**ਮਾਇਆ ਮੋਹ ਬਿਨਾਸੁ ॥**

ਜੇ ਤੈਂ ਨਾਸ ਹੋਣੈਂ, ਜਨਮ-ਮਰਨ ਵਿੱਚ ਜਾਣੈਂ ਤਾਂ ਮਾਇਆ ਦਾ ਮੋਹ ਕਰ ਲੈ। ਜੇ ਤੇਰੀ ਮਰਜੀ ਐ ਨਰਕ, ਸੁਰਗ ਦੇਖਣੈਂ ਤਾਂ ਮਾਇਆ ਵਿੱਚ ਮੋਹ ਪਾ ਲੈ –

***ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥***
***ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥*** (ਪੰਨਾ ੧੪੨੬)

ਐਨਾਂ ਕਰਮ ਹੀ ਨਹੀਂ ਹੈ। ਹੁਣ ਤੁਸੀਂ ਦੇਖ ਲਵੋ, ਤੁਹਾਡਾ ਮਾਇਆ ਨਾਲ ਜਿਆਦਾ ਮੋਹ ਹੈ, ਕਿ ਰੱਬ ਨਾਲ ਪ੍ਰੇਮ ਹੈ? ਤੁਸੀਂ ਤੋਲ ਲਵੋ ਆਪਣੇ ਮਨ ਨੂੰ। ਇਹ ਤੁਸੀਂ ਇਕੱਲੇ ਬਹਿ ਕੇ ਤੋਲ ਲਿਓ ਕਿ ਪ੍ਰੇਮ ਰੱਬ ਨਾਲ ਜਿਆਦਾ ਹੈ ਕਿ ਮਾਇਆ ਨਾਲ ਮੋਹ ਜਿਆਦਾ ਹੈ? ਜੇ ਮਾਇਆ ਨਾਲ ਮੋਹ ਜਿਆਦਾ ਹੈ ਤਾਂ ਸਮਝ ਲਿਓ ਕਿ ਨਰਕ ਨੂੰ ਜਾਣਾ ਪਊਗਾ। ਫਿਰ ਨਾਂ ਤੂੰ ਖਿਆਲ ਕਰੀਂ ਬਈ ਕੋਈ ਹੋਰ ਮੋਹ ਨਰਕ ਨੂੰ ਲੈ ਕੇ ਜਾਂਦਾ ਹੈ। ਲਿਖਿਆ ਹੈ ਗੰ੍ਥਾਂ ਵਿੱਚ, ਪ੍ਰੇਮ ਨੇ ਰੱਬ ਨੂੰ ਮਿਲਾਉਣਾ ਹੈ। ਦਸਵੇਂ ਪਾਤਸ਼ਾਹ ਕਹਿੰਦੇ –

***ਜਿਨਿ ਪ੍ਰੇਮ ਕੀਓ ਤਿਨਿ ਹੀ ਪ੍ਰਭੁ ਪਾਇਓ ॥***

ਫਿਰ ਤੁਸੀਂ ਆਪ ਹੀ ਸੋਚ ਲਉ, ਚੱਲ –

**ਤਿਸੁ ਭਾਵੈ ਤਾ ਮੇਲਿ ਲਏ ਭਾਈ**

ਜੇ ਉਹਨੂੰ ਇਹ ਭਾਅ ਜਾਵੇ ਜੀਵ, ਤਾਂ ਆਪਣੇ ਨਾਲ ਮਿਲਾ ਲਵੇ। ਭਾਈ ਘਨੱਈਏ ਨੂੰ ਕਿਉਂ ਮਿਲਾ ਲਿਆ ਆਪਣੇ ਨਾਲ, ਹੋਰ ਉਥੇ ਕਿੰਨੇ ਸੀ, ਉਨ੍ਹਾਂ ਨੂੰ ਕਿਉਂ ਨਾ ਮਿਲਾ ਲਿਆ। ਇਹੋ ਜਿਹੀਆਂ ਬਹੁਤ ਉਦਾਹਰਣਾਂ ਹਨ। ਹਾਂ ਜੀ –

**ਹਿਰਦੈ ਨਾਮ ਨਿਵਾਸੁ॥**

ਹਿਰਦੇ ਦੇ ਵਿੱਚ ਨਾਮ ਦਾ ਨਿਵਾਸ ਹੋ ਜਾਊ। ਬਾਕੀ ਅਹੰਕਾਰ ਦਾ ਹਿਰਦੇ ਵਿੱਚ ਪਹਿਲਾਂ ਨਿਵਾਸ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਦੋ ਰੋਗ ਬੜੇ ਲਿਖੇ ਨੇ –

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*** (ਪੰਨਾ ੪੬੬)
***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥***
(ਪੰਨਾ ੯੧੯)

ਉਹ ਤੁਹਾਡੇ ਹਿਰਦੇ ਵਿੱਚ ਤੇ ਮੇਰੇ ਹਿਰਦੇ ਵਿੱਚ, ਕਬਜਾ ਹੈ ਅਹੰਕਾਰ ਦਾ, ਤੇ ਜਦ ਨਾਮ ਆ ਗਿਆ ਤੇ ਅਹੰਕਾਰ ਕਿੱਥੇ ਰਹਿ ਜਾਏਗਾ?

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥***
(ਪੰਨਾ ੫੬੦)

ਗੁਰੂ ਸਾਹਿਬ ਕਹਿੰਦੇ–ਏਹ ਦੋਵੇਂ ਇਕੱਠੇ ਨਹੀਂ ਰਹਿੰਦੇ। ਜਦ ਤੱਕ ਅਹੰਕਾਰ ਹੈ, ਉਦੋਂ ਤੱਕ ਉਥੇ ਨਾਮ ਨਹੀਂ ਹੁੰਦਾ। ਜਦ ਨਾਮ ਆ ਗਿਆ, ਅਹੰਕਾਰ ਨੇ ਆਪੇ ਹੀ ਭੱਜ ਜਾਣਾ ਹੈ, ਤੇ ਕਾਮ, ਕ੍ਰੋਧ ਆਪੇ ਹੀ ਮਗਰੇ ਬਿਸਤਰੇ ਬੰਨ੍ਹ ਕੇ ਚਲੇ ਜਾਣਗੇ। ਸਾਰੇ ਆਪਣੇ ਆਪ ਹੀ ਭੱਜ ਜਾਣਗੇ, ਇਹ ਹੈ ਦਵਾਈ।

**ਗੁਰਮੁਖਿ ਕਮਲੁ ਪ੍ਰਗਾਸੀਐ ਭਾਈ**

ਗੁਰਮੁਖਾਂ ਦਾ ਹਿਰਦਾ ਕਮਲ, ਪ੍ਰਗਾਸ ਹੋ ਜਾਂਦਾ ਹੈ, ਉਨ੍ਹਾਂ ਦੇ ਹਿਰਦੇ ਵਿੱਚ, ਪ੍ਰਕਾਸ਼ ਹੋ ਜਾਂਦਾ ਹੈ। ਗੁਰਮੁਖਾਂ ਦੇ –

***ਚਉਥੇ ਪਦ ਮੇਂ ਸਹਜ ਹੈ ਗੁਰਮੁਖ ਪਲੈ ਪਾਇ॥***

**'ਚਉਥੇ ਪਦ ਮੇਂ ਸਹਜ ਹੈ'** ਗਿਆਨ ਹੈ, ਪਰ ਪੱਲੇ ਗੁਰਮੁਖਾਂ ਦੇ ਪੈਣੈਂ, ਦੂਜੇ ਦੇ ਨਹੀਂ ਪੈਣਾ, ਚੱਲ ਭਾਈ –

**ਰਿਦੈ ਹੋਵੈ ਪਰਗਾਸੁ ॥**

ਤੁਹਾਡੇ ਹਿਰਦੇ ਦੇ ਵਿੱਚ ਗਿਆਨ ਦਾ ਪ੍ਰਕਾਸ਼ ਹੋ ਜਾਊਗਾ। ਗੁਰੂ ਸਾਹਿਬ ਕਹਿੰਦੇ–ਭਾਈ! ਇਹ ਮਿਥਿਆ ਬਾਤ ਨਹੀਂ, ਇਹ ਤਾਂ ਅਲਹਾਮ ਹੈ। ਕੋਈ ਕਲਮ ਤਾਂ ਹੈ ਨਹੀਂ ਕਿਸੇ ਦੀ, ਜੋ ਗਲਤ ਹੋ ਜਾਊਗੀ। ਇੱਕ ਗੰਗਾ ਸਿੰਘ ਪ੍ਰਿੰਸੀਪਲ ਸੀ, ਉਹ ਮੇਰੇ ਕੋਲ ਆ ਗਿਆ। ਅਸੀਂ ਇਕੱਠੇ ਬੈਠ ਗਏ। ਫਿਰ ਤਾਂ ਬਹੁਤ ਹੀ ਮੁਹੱਬਤ ਕਰਨ ਲੱਗ ਪਿਆ, ਮੈਨੂੰ ਨਾਲ ਲੈ ਗਿਆ। ਕਹਿੰਦਾ–ਬਈ ਜਰੂਰ ਚੱਲਣਾ ਹੈ। ਅੱਗੇ ਮੋਟਰ ਤੇ ਚੱਲਾਂਗੇ ਨਾਨਕ ਮਤੇ। ਉਹਦੇ ਇੱਕ ਬਾਤ ਬੜੀ ਯਾਦ ਹੁੰਦੀ ਸੀ, ਕਹਿੰਦਾ–ਬ੍ਰਾਹਮਣ ਦੀ ਕਲਮ ਐੱਥੇ ਤੱਕ ਗਈ ਹੈ, ਫਲਾਣੇ ਦੀ ਐੱਥੇ ਤੱਕ ਗਈ ਹੈ। ਮੈਂ ਆਖਿਆ ਅਲਹਾਮ? ਕਹਿੰਦਾ, ਅਲਹਾਮ ਦੇ ਨਾਲ ਨਹੀਂ ਮਿਲੀ, ਅਲਹਾਮ ਤਾਂ ਰੱਬ ਦਾ ਹੁੰਦਾ ਹੈ, ਇੱਥੇ ਕਲਮ ਦਾ ਕੰਮ ਨਹੀਂ ਕੋਈ, ਇਹ ਤਾਂ ਰੱਬ ਦੀ ਚੀਜ ਹੈ ਭਾਈ। ਇਸ ਕਰਕੇ ਭਾਈ! ਇਹ ਸੱਚੀ ਚੀਜ ਹੈ।

**ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ**

ਪ੍ਰਭੂ ਦਾ ਪ੍ਰਤਾਪ ਸਾਰੇ ਪ੍ਰਗਟ ਹੈ। ਜਿਹੜੇ ਕੰਮ ਤੇ ਕਿਸੇ ਨੂੰ ਕੋਈ ਆਸ ਨਹੀਂ ਹੁੰਦੀ, ਉਨ੍ਹਾਂ ਦੇ ਕਰ ਦਿੰਦਾ ਹੈ, ਜਦੋਂ ਉਹਦੀ ਖੁਸ਼ੀ ਹੁੰਦੀ ਐ। ਬਿਦਰ ਦਾ ਕਰ ਦਿੱਤਾ, ਹੋਰ ਕਿੰਨੇ ਤੁਹਾਨੂੰ ਗਿਣਾ ਦਿੰਦੇ ਹਾਂ, ਸਾਰਿਆਂ ਦੇ ਕੰਮ ਕਰ ਦਿੰਦਾ ਹੈ। ਗਰੀਬਾਂ ਦੇ ਕਰ ਦਿੰਦਾ ਹੈ ਪਰ ਜਦ ਉਹ ਖੁਸ਼ ਹੋ ਜਾਏ ਤੇ ਗਿਆਨ ਵੀ ਦੇ ਸਕਦਾ ਹੈ। ਉਹਨੇ ਤਾਂ ਦੇਖਣਾ ਹੈ ਬਈ ਇਸ ਭਾਂਡੇ ਵਿੱਚ ਕੀ ਪਏਗਾ ਤੇ ਪਹਿਲਾਂ ਇਸ ਭਾਂਡੇ ਵਿੱਚ ਕੀ ਪਿਆ ਹੈ। ਉਹ ਤਾਂ ਸਰਬੱਗ ਹੈ। ਪਹਿਲਾਂ ਤੁਹਾਡਾ ਹਿਰਦਾ ਦੇਖੇਗਾ ਬਈ ਇਹਦੇ ਹਿਰਦੇ ਵਿੱਚ ਅੰਮ੍ਰਿਤ **'ਨਾਮ'** ਪਾਇਆ ਜਾਊ ਕਿ ਕੁੱਛ ਹੋਰ ਪਾਇਆ ਜਾਊ। ਪਰ ਤੁਹਾਡੀ ਮੰਗ ਕੋਈ ਹੋਰ ਹੋਊ, ਤੁਹਾਡੀ ਤਾਂ ਮੰਗ ਮਾਇਆ ਦੀ ਹੈ, ਹੁਣ ਉਹ ਤੁਹਾਡੇ ਹਿਰਦੇ ਵਿੱਚ ਨਾਮ ਕੈਸੇ ਪਾ ਦੇਵੇ? ਉਹ ਤੁਹਾਡੀ ਮੰਗ ਦੇ ਨਾਲ ਹੀ ਆਉਣਾ ਹੈ

ਨਾਮ, ਤੇ ਮੰਗ ਤਾਂ ਤੁਹਾਡੀ ਹੋਏਗੀ ਮਾਇਆ ਦੀ, ਉਹ ਨਾਮ ਕੈਸੇ ਪਾ ਦੇਊ ਤੁਹਾਡੇ ਹਿਰਦੇ ਵਿੱਚ? ਮਾਇਆ ਦੇ ਦੇਊਗਾ ਖੁਸ਼ ਹੋਇਆ ਵਾ। ਤੁਹਾਡਾ ਸਕਾਮ ਕਰਮ ਹੈ, ਚਾਹੇ ਨਿਸ਼ਕਾਮ ਕਰਮ ਹੈ, ਉਹਦਾ ਫਲ ਹੋ ਜਾਏਗਾ।

**ਮਉਲਿਆ ਧਰਤਿ ਅਕਾਸੁ॥**

ਕੋਈ ਇਹੋ ਜਿਹੀ ਜਗ੍ਹਾ ਨਹੀਂ, ਜਿੱਥੇ ਪਰਮੇਸ਼ਰ ਨਹੀਂ ਮਉਲਿਆ ਹੈ। ਸਾਰੇ ਵਿਆਪਕ ਹੈ, ਇਹ ਪ੍ਰਫੁੱਲਤ ਹੈ, ਸਾਖਸ਼ਾਤ ਹੈ।

**ਗੁਰਿ ਪੂਰੈ ਸੰਤੋਖਿਆ ਭਾਈ**

ਪੂਰਨ ਗੁਰੂ ਨੇ, ਜਦ ਤੇਰੇ ਮਨ ਨੂੰ ਨਾਮ ਦੇ ਨਾਲ ਜੋੜਕੇ, ਇੱਕ ਕਰ ਦਿੱਤਾ, ਥੋਨੂੰ ਸੰਤੋਖ ਆਪੇ ਹੀ ਆ ਜਾਏਗਾ। ਤੁਹਾਡੇ ਮਨ ਦੇ ਵਿੱਚ, ਕੋਈ ਉਹੋ ਜਿਹੀ ਨਾਮ ਜੈਸੀ ਵਸਤੂ ਹੈ ਹੀ ਨਹੀਂ। ਨਾਮ ਜੈਸੀ ਵਸਤੂ ਤਾਂ ਹੈ ਹੀ ਨਹੀਂ ਕੋਈ ਦੁਨੀਆਂ ਦੇ ਵਿੱਚ। ਨਾਮ-ਨਾਮੀ ਦਾ ਤਾਂ ਅਭੇਦ ਹੈ -

**ਅਹਿਨਿਸਿ ਲਾਗਾ ਭਾਉ॥**

ਭਾਈ! ਰਾਤਰੀ, ਦਿਨ ਤੁਹਾਡਾ ਪ੍ਰੇਮ ਲੱਗ ਜਾਏਗਾ।

**ਰਸਨਾ ਰਾਮੁ ਰਵੈ ਸਦਾ ਭਾਈ**

ਉਹ ਰਸਨਾ ਦੇ ਨਾਲ, ਰਾਮ ਦਾ ਉਚਾਰਣ ਕਰੇਗਾ। **'ਰਵੈ'** ਦਾ ਅਰਥ ਹੈ ਉਚਾਰਣ। ਉਹ ਹਮੇਸ਼ਾਂ ਹੀ ਉਹਦੇ ਮੁੱਖੋਂ ਨਾਮ ਨਿਕਲੇਗਾ। ਮੈਂ ਇੱਕ ਗੱਲ ਸੁਣੀ ਹੈ ਤੇ ਆਪ ਦੇਖੀ ਨਹੀਂ। ਹੀਰਾ ਸਿੰਘ ਇੱਕ ਰਾਜਾ ਹੁੰਦਾ ਸੀ ਨਾਭੇ ਦਾ। ਉਹ ਕਿਸੇ ਸੰਤ ਨੂੰ ਕਹਿੰਦਾ-ਤੁਹਾਡੇ ਸੰਤਾਂ ਨਾਲੋਂ ਸਾਡੇ ਫੌਜੀ ਚੰਗੇ ਨੇ ਕਿ ਤੁਸੀਂ ਚੰਗੇ ਹੋਂ? ਸੰਤ ਕਹਿੰਦਾ, ਦੇਖ ਲੈ। ਇਹ ਗੱਲ, ਮੈਨੂੰ ਸੰਤਾਂ ਨੇ ਸੁਣਾਈ ਹੈ। ਅਖੇ ਕੈਸੇ? ਜਦੋਂ ਸੁੱਤੇ ਪਏ ਹੋਣਗੇ ਤੁਸੀਂ ਠੰਡਾ ਪਾਣੀ ਮਾਰਿਓ ਇਨ੍ਹਾਂ ਤੇ। ਪਹਿਲਾਂ ਹੀਰਾ ਸਿੰਘ ਉਨ੍ਹਾਂ ਨੂੰ ਨਾਲ ਲੈ ਗਿਆ, ਉਹਨੇ ਉਹਦੇ ਫੌਜੀਆਂ ਤੇ ਛੱਟੇ ਮਾਰੇ। ਫੜ ਲਓ! ਫੜ ਲਓ! ਫੜ ਲਓ! ਐਸ ਤਰ੍ਹਾਂ ਬੋਲੇ ਜੋ ਉਨ੍ਹਾਂ ਦੇ ਅੰਦਰ ਸੀ। ਪਿੱਛੋਂ, ਉਨ੍ਹਾਂ ਸਾਰਿਆਂ ਨੇ ਉਹੀ ਠੰਡਾ ਪਾਣੀ ਸੰਤਾਂ ਤੇ ਛਿੜਕਿਆ

ਉਵੇਂ ਜਿੱਕਣ। ਉਹ ਕਹਿੰਦੇ–ਰਾਮ ! ਰਾਮ ! ਕੋਈ ਕਹਿੰਦਾ–ਹਰੇ ਰਾਮ ! ਕੋਈ ਕਹਿੰਦਾ–ਸਤਿਨਾਮ ! ਉਹ ਕਹਿੰਦਾ–ਹੁਣ ਤੁਸੀਂ ਦੇਖ ਲਓ, ਏਧਰੋਂ ਕੀ ਨਿੱਕਲਿਆ ਤੇ ਉਧਰੋਂ ਕੀ ਨਿੱਕਲਿਆ। ਜੋ ਕੁੱਛ ਜੀਹਦੇ ਅੰਦਰ ਸੀ, ਉਹੀ ਨਿੱਕਲਣਾ ਸੀ।

**ਸਾਚਾ ਸਾਦੁ ਸੁਆਉ ॥**

ਇਹ ਜਿਹੜਾ ਸੁਆਦ ਹੈ, ਸੱਚਾ ਸੁਆਦ ਹੈ ਭਾਈ ! ਨਾਮ ਦੇ ਨਾਲ ਮਨ ਦਾ ਜੁੜ ਜਾਣਾ, ਪਰਮੇਸ਼ਰ ਨੂੰ ਮਿਲ ਜਾਣਾ, ਇਹ ਸਭ ਨਾਲੋਂ ਸੱਚਾ ਸੁਆਦ ਹੈ, ਏਹੀ ਲਿਵ ਹੈ।

**ਕਰਨੀ ਸੁਣਿ ਸੁਣਿ ਜੀਵਿਆ ਭਾਈ**

ਇਹ ਕੰਨਾਂ ਦੇ ਨਾਲ ਜੇ ਨਾਮ ਸੁਣੇ ਤਾਂ ਵੀ ਇਸਨੂੰ ਜੀਵਨ ਪ੍ਰਾਪਤ ਹੋ ਜਾਂਦਾ ਹੈ। ਕਦੇ ਤਾਂ ਥਹੁ ਆਏਗਾ ਹੀ। ਇਸ ਕਰਕੇ, ਇਹਦਾ ਮਨ ਵੀ ਉੱਧਰ ਲੱਗ ਜਾਏਗਾ। '**ਕਰਨ**' ਨਾਉਂ ਹੈ ਕੰਨਾਂ ਦਾ। ਕੰਨਾਂ ਨਾਲ ਵੀ ਨਾਮ ਸੁਣਨਾ ਅੱਛਾ ਹੈ। ਬਹੁਤੇ ਕਹਿੰਦੇ ਬਾਣੀ, ਨਾਲ ਤੂੰ ਕੀ ਕਰਦੈਂ? ਇੱਕ ਉਥੇ ਸੀ, ਅਸੀਂ ਇੱਕ ਪਿੰਡ ਰਹਿੰਦੇ ਸੇ। ਉਹ ਮਾਲਾ ਫੇਰਦਾ ਹੁੰਦਾ ਸੀ, ਦਰਵਾਜੇ ਬੈਠਕੇ। ਦੋ ਚਾਰ ਬੈਠ ਜਾਂਦੇ ਗੱਲਾਂ ਕਰਦੇ ਸੀ ਲੋਕਾਂ ਦੀਆਂ, ਫਲਾਣੇ ਦਾ ਐਂ ਅਤੇ ਫਲਾਣੇ ਦਾ ਐਂ ਹੈ। ਬਾਲਕ ਰਾਮ, ਉਥੇ ਇੱਕ ਸੀ ਪੜ੍ਹਿਆ ਲਿਖਿਆ, ਉਹ ਮੇਰੇ ਕੋਲ ਆਉਂਦਾ ਹੁੰਦਾ ਸੀ। ਉਹ ਉਨ੍ਹਾਂ ਨੂੰ ਕਹਿੰਦਾ– ਜੇ ਰੱਸਾ ਵੱਟ ਲਵੋਂ ਤਾਂ ਡੰਗਰਾਂ ਨੂੰ ਪਾ ਲਵੋਂਗੇ, ਘਾਹ ਖੋਤ ਲਉਂ ਤਾਂ ਡੰਗਰਾਂ ਨੂੰ ਪਾ ਲਉਂਗੇ, ਇਹ ਤੁਸੀਂ ਕੀ ਕਰਦੇ ਹੋਂ ਸਾਰਾ ਦਿਨ, ਮਾਲਾ ਘਸਾਈ ਜਾਂਦੇ ਹੋਂ? ਉਹ ਮੈਨੂੰ ਕਹਿੰਦੇ – ਤੁਹਾਡਾ ਭਗਤ ਕੀ ਕਹਿੰਦਾ ਹੈ? ਮੈਂ ਆਖਿਆ, ਕੀ ਕਹਿੰਦਾ ਹੈ? ਉਹ ਕਹਿੰਦਾ, ਇਹ ਐਂ ਫੇਰਦੇ ਨੇ ਮਾਲਾ ਤੇ ਗੱਲਾਂ ਇਉਂ ਕਰਦੇ ਨੇ ਬਈ ਫਲਾਣੇ ਦਾ ਖੇਤ ਚੰਗਾ ਹੈ, ਫਲਾਣੇ ਦੀ ਘਰ ਵਾਲੀ ਚੰਗੀ ਐ, ਫਲਾਣੇ ਦੀ ਐਂ ਹੈ, ਇਹ ਪਾਗਲ ਨਹੀਂ ਤਾਂ ਕੀ ਨੇ? ਮੈਂ ਕਿਹਾ, ਗੱਲ ਤਾਂ ਬਈ ਇਹਦੀ ਠੀਕ ਹੈ। ਉਹ ਕਹਿੰਦਾ, ਫਾਇਦਾ ਕੀ ਤੁਹਾਡੀ ਮਾਲਾ ਫੇਰਨ ਦਾ, ਕਿਉਂ ਹੱਥ ਘਸਾਉਂਦੇ ਹੋਂ? ਮੈਂ ਕਿਹਾ – ਗੱਲ ਤਾਂ ਇਸ ਦੀ ਸੱਚੀ ਹੈ। ਉਹ ਕੰਨ ਨਾਲ ਸੁਣੇ,

ਆਪਣੀ ਬਿਰਤੀ ਨੂੰ ਜੋੜਕੇ –

*ਆਪਿ ਉਪਦੇਸੈ ਸਮਝੈ ਆਪਿ ॥*
*ਆਪੇ ਰਚਿਆ ਸਭ ਕੈ ਸਾਥਿ ॥* (ਪੰਨਾ ੨੭੯)

ਉਹ ਆਪ ਹੀ ਉਪਦੇਸ਼ ਕਰਦਾ ਹੈ, ਐਧਰ ਬੈਠਾ ਤੇ ਉਧਰ ਸੁਣਦਾ ਵੀ ਆਪ ਹੈ ਬਿਰਤੀ ਦੁਆਰਾ ਤੇ ਸਾਰਿਆਂ ਵਿੱਚ ਮਿਲਿਆ ਹੋਇਆ ਵੀ ਉਹੀ ਰੱਬ ਹੈ, ਇਹ ਤਾਂ ਪਰਮਾਰਥੀ ਬਾਤ ਹੈ। ਜਿਹੜੀਆਂ ਸਾਡੀਆਂ ਬਾਤਾਂ ਨੇ ਇਹ ਤਾਂ ਫਜ਼ੂਲ ਹੁੰਦੀਆਂ ਨੇ। ਇਹ ਤਾਂ ਐਵੇਂ ਆਦਤ ਪੈ ਜਾਂਦੀ ਹੈ, ਜਿਸ ਤਰ੍ਹਾਂ ਕਿਸੇ ਦੀ ਵਗਾਰ ਕੱਢਣੀ ਹੁੰਦੀ ਹੈ। ਦਰਵਾਜੇ ਬੈਠ ਗਏ, ਕਦੇ ਕਿਤੇ ਬੈਠ ਗਏ ਬੱਸ ਗੱਪਾਂ ਮਾਰੀ ਗਏ। ਉਥੇ ਇੱਕ ਪੰਡਿਤ ਆ ਗਿਆ, ਮੇਰੇ ਕੋਲ ਪੜ੍ਹਦਾ ਹੁੰਦਾ ਸੀ, ਉਥੇ ਹੀ ਆਕੇ ਇੱਕ ਜੱਟ, ਗੱਲਾਂ ਕਰਨ ਲੱਗ ਪਿਆ। ਉਹ ਪੰਡਿਤ ਕਹਿੰਦਾ, ਖੁੰਢ ਗਿਆਨ ਉਥੇ ਕਰਿਆ ਕਰੋ ਓਏ! ਜਾਕੇ ਆਪਣੇ ਘਰ। ਐਥੇ ਤਾਂ ਬਾਣੀ ਸੁਣੋ ਜਾਂ ਬਾਣੀ ਦੀਆਂ ਗੱਲਾਂ ਕਰੋ, ਏਥੇ ਖੁੰਢ ਗਿਆਨ ਦਾ ਕੋਈ ਕੰਮ ਨਹੀਂ। ਪੰਡਿਤ ਕਹਿੰਦਾ, ਇੱਥੇ ਆਕੇ ਖੁੰਢ ਗਿਆਨ ਸ਼ੁਰੂ ਕਰ ਦਿੰਦੇ ਨੇ, ਇਹ ਤਾਂ ਖੁੰਢਾਂ ਤੇ ਬੈਠਕੇ ਕਰੀਦਾ ਹੈ। ਇੱਥੇ ਅਖੇ, ਨਾਲੇ ਬਾਣੀ ਸੁਣਦੇ ਨੇ, ਨਾਲੇ ਗੱਲਾਂ ਕਰਦੇ ਨੇ। ਮੈਂ ਆਖਿਆ ਗੱਲ ਤਾਂ ਇਹਦੀ ਠੀਕ ਹੈ। ਕਹਿੰਦੇ – ਹਾਂ ਜੀ, ਹੈ ਤਾਂ ਠੀਕ। ਏਸ ਕਰਕੇ, ਐਂਵੇਂ ਫਜ਼ੂਲ ਗੱਲਾਂ ਮਾਰੀ ਜਾਣੀਆਂ, ਗੱਪਾਂ, ਕਿਸੇ ਦੀ ਉਸਤਤੀ, ਕਿਸੇ ਦੀ ਨਿੰਦਾ, ਸਭ ਗਲਤ ਹੈ ਭਾਈ! ਚੱਲੀਏ–

**ਨਿਹਚਲੁ ਪਾਇਆ ਥਾਉ ॥**

ਉਹ ਜਗ੍ਹਾ ਨਿਸਚਲ, ਜਿਹੜੀ ਹਿਲਣੇ ਵਾਲੀ ਨਹੀਂ, ਅਟੱਲ ਪਦਵੀ ਪਰਮੇਸ਼ਰ, ਜਿਹੜਾ ਧਰੂਅ ਨੇ ਪਾਇਆ ਸੀ, ਉਹ ਜਗ੍ਹਾ ਤੁਹਾਨੂੰ ਮਿਲ ਜਾਊਗੀ। ਪਰਮੇਸ਼ਰ ਦੇ ਵਿੱਚ ਤੁਹਾਡਾ ਮਨ ਸਥਿੱਤ ਹੋ ਜਾਊਗਾ।

*ਅਚਲ ਮੂਰਤਿ ਅਨੁਭਵ ਪ੍ਰਕਾਸ ॥* (ਦਸਮ ਗ੍ਰੰਥ)

ਪ੍ਰਕਾਸ਼ ਹੋ ਜਾਵੇਗਾ, ਜਦ ਤੁਹਾਡਾ ਮਨ ਟਿਕ ਗਿਆ, ਅਨੁਭਵ

ਪ੍ਰਕਾਸ਼ ਹੋ ਜਾਵੇਗਾ। ਇਹ ਦਸਮ ਪਾਤਸ਼ਾਹ ਦਾ ਬਚਨ ਹੈ।

**ਜਿਸੁ ਪਰਤੀਤਿ ਨ ਆਵਈ ਭਾਈ**

ਜਿਸਦਾ ਨਿਸਚਾ ਨਹੀਂ ਹੋਇਆ ਨਾਮ ਵਿੱਚ ਜਾਂ ਨਾਮੀ ਵਿੱਚ, ਪਰਮੇਸ਼ਰ ਵਿੱਚ, ਗੁਰ-ਪਰਮੇਸ਼ਰ ਵਿੱਚ -

**ਸੋ ਜੀਅੜਾ ਜਲਿ ਜਾਉ ॥**

ਕਹਿੰਦੇ - ਉਹ ਜੀਵ, ਜਲ ਕੇ ਕਿਉਂ ਨਾ ਮਰ ਜਾਏ, ਉਹਦਾ ਫਾਇਦਾ ਕੀ ਹੋਇਆ? ਉਹਦੇ ਤੋਂ ਤਾਂ ਨਿਸਚਾ ਹੀ ਨਹੀਂ ਹੋਇਆ। ਉਹਦਾ ਮਨ ਟਿਕਿਆ ਹੀ ਨਹੀਂ, ਉਹ ਜਲ ਜਾਏ। ਗੁਰੂ ਸਾਹਿਬ ਗੱਲ ਵੀ ਕਰਦੇ ਨੇ, ਸਿਰੇ ਤੱਕ ਜਾਂਦੇ ਨੇ -

**ਬਹੁ ਗੁਣ ਮੇਰੇ ਸਾਹਿਬੈ ਭਾਈ**

ਮੇਰੇ ਸਾਹਿਬ ਦੇ ਵਿੱਚ ਬਹੁਤ ਗੁਣ ਹਨ, ਗਿਣਤੀ ਵਿੱਚ ਨਹੀਂ ਆਉਂਦੇ। '**ਬਹੁ**' ਦਾ ਅਰਥ ਹੈ ਜਿਹੜੇ ਗਿਣਤੀ ਵਿੱਚ ਨਹੀਂ ਆਉਂਦੇ। ਮੇਰੇ ਸਾਹਿਬ (ਮਾਲਕ) ਦੇ ਵਿੱਚ ਬਹੁਤ ਗੁਣ ਹਨ, ਗੁਰੂ ਸਾਹਿਬ ਕਹਿੰਦੇ -

**ਹਉ ਤਿਸ ਕੈ ਬਲਿ ਜਾਉ ॥**

ਮੈਂ ਤਾਂ ਉਸ ਪਰਮੇਸ਼ਰ ਦੇ ਬਲਿਹਾਰ ਜਾਂਦਾ ਹਾਂ, ਬੱਸ! ਮੈਂ ਹੋਰ ਕੁੱਛ ਨਹੀਂ ਜਾਣਦਾ।

**ਓਹੁ ਨਿਰਗੁਣੀਆਰੇ ਪਾਲਦਾ ਭਾਈ**

ਜਿਨ੍ਹਾਂ ਵਿੱਚ ਕੋਈ ਗੁਣ ਨਹੀਂ, ਉਨ੍ਹਾਂ ਨੂੰ ਵੀ ਪਾਲਦਾ ਹੈ। ਸ਼ੇਰ, ਤੁਹਾਨੂੰ ਕੀ ਸੁੱਖ ਦਿੰਦਾ ਹੈ? ਰਿੱਛ, ਵੀ ਕੀ ਸੁੱਖ ਦਿੰਦੇ ਹਨ? ਭਲਾ, ਇਹ ਤਾਂ ਕੁੱਛ ਸੁੱਖ ਦਿੰਦੇ ਹੋਣਗੇ। ਕਈ ਚੀਜਾਂ ਤਾਂ, ਇਹੋ ਜਿਹੀਆਂ ਨੇ ਨੁਕਸਾਨ ਪਹੁੰਚਾਣ ਵਾਲੀਆਂ, ਉਨ੍ਹਾਂ ਦੀ ਵੀ ਪਾਲਣਾ ਕਰਦਾ ਹੈ। ਐਂ ਤਾਂ ਨੀ ਬਈ ਕਿਸੇ ਨੂੰ ਅੰਨ ਨਾ ਦੇਵੇ, ਪਾਲਣਾ ਨਾ ਕਰੇ, ਰਖਸ਼ਾ ਨਾ ਕਰੇ। ਜਿਸ ਵਕਤ ਯਾਦ ਕਰੋਂਗੇ, ਉਸੇ ਵਕਤ ਹਾਜਰ ਹੋ ਜਾਏਗਾ। ਪਰ ਯਾਦ ਹੋਵੇ ਉਸੇ ਦੀ, ਹੋਰ ਨਾ ਕੋਈ ਹੋਵੇ ਵਿਚਾਲੇ। ਪਰ ਲੋਕਾਂ ਦਾ ਤਾਂ ਹੋਰ ਈ ਕੰਮ ਹੈ, ਉਹ ਪਰਮੇਸ਼ਰ ਨੂੰ ਯਾਦ ਕਰਨਗੇ,

ਦਰਖਾਸਤ ਹੋਰ ਲਿਖੀ ਹੋਏਗੀ। ਜੀ ਆਹ ਮਿਲ ਜਾਏ, ਜੀ ਆਹ ਮਿਲ ਜਾਏ, ਫਲਾਣਾ ਮਿਲ ਜਾਏ। ਉਹ ਤਾਂ ਸਰਬੱਗ ਹੈ।

ਇੱਕ, ਸੰਤ ਈਸ਼ਰ ਦਾਸ, ਬੜਾ ਲਾਇਕ ਸੀ। ਉਹਦੇ ਕੋਲ ਕੁੱਛ ਆਰੀਆ ਸਮਾਜੀ ਆ ਗਏ, ਝਨਾਂ ਦੇ ਕਿਨਾਰੇ। ਉਹ ਕਹਿੰਦੇ, ਜੀ! ਉਹਨੇ (ਅਜਾਮੱਲ ਨੇ) 'ਨਾਰਾਇਣ' ਕਿਹਾ ਆਪਣੇ ਪੁੱਤ ਨੂੰ, ਫਿਰ ਪਰਮੇਸ਼ਰ ਕਿਉਂ ਆਇਆ ਅਜਾਮੱਲ ਕੋਲ? ਉਹ ਸੰਤ ਕਹਿੰਦੇ, ਪਰਮੇਸ਼ਰ ਦਾ ਦਿਮਾਗ ਹਿੱਲ ਗਿਆ ਹੋਊਗਾ। ਉਹ ਸਮਾਜੀ ਕਹਿੰਦੇ, ਉਹਦਾ ਦਿਮਾਗ ਤਾਂ ਹਿਲਦਾ ਹੀ ਨਹੀਂ। ਫਿਰ ਸੰਤਾਂ ਨੇ ਕਿਹਾ, ਤੁਸੀਂ ਪਾਗਲ ਨਹੀਂ? ਉਹ ਸਰਬੱਗ ਹੈ ਕਿ ਨਹੀਂ? ਅਖੇ ਜੀ! ਸਰਬੱਗ ਤਾਂ ਹੈ, ਮੰਨਦੇ ਹਾਂ। ਲੇਕਿਨ ਉਸਨੇ ਤਾਂ ਆਪਣੇ ਮੁੰਡੇ ਨੂੰ ਯਾਦ ਕੀਤਾ ਸੀ, ਉਹ ਪਰਮੇਸ਼ਰ ਐਨੀ ਦੂਰੋਂ ਭੱਜਿਆ ਕਿਉਂ ਆਇਆ ਬੈਕੁੰਠ ਤੋਂ? ਸੰਤ ਕਹਿੰਦੇ, ਭਾਈ ਤੁਹਾਡੇ ਤਾਂ, ਸੁਆਲ ਜੁਆਬ ਇਹੋ ਜਿਹੇ ਹੀ ਨੇ, ਕਿਉਂਕਿ ਤੁਸੀਂ ਪਾਗਲ ਜੋ ਹੋਏ। ਇਸ ਕਰਕੇ ਭਾਈ! ਉਹ ਤਾਂ ਸਰਬੱਗ ਹੈ। ਉਹ ਸਭ ਵਸਤੂਆਂ ਨੂੰ ਜਾਣਦਾ ਹੈ। ਲੋਕਾਂ ਦਾ ਇਹ ਕੰਮ ਹੈ, ਅਸੀਂ ਦੇਖਿਐ ਅਰਦਾਸ ਕਰਦਿਆਂ ਨੂੰ। ਜਦ ਪਰਮੇਸ਼ਰ ਅੱਗੇ ਅਰਦਾਸ ਕਰਦੇ ਨੇ, ਐਡੀ ਵੱਡੀ ਲਿਸਟ ਹੁੰਦੀ ਐ ਇਨ੍ਹਾਂ ਕੋਲ, ਆਹ ਵੀ ਦੇਈਂ, ਆਹ ਵੀ ਦੇਈਂ। ਐਂ ਤਾਂ ਨਹੀਂ ਕਹਿੰਦੇ, ਬਈ ਦਰਸ਼ਨ ਦੇਈਂ। ਆਹ ਤਾਂ ਨੀ ਕਹਿੰਦੇ ਬਈ ਪਰਮੇਸ਼ਰ ਤੂੰ ਦਰਸ਼ਨ ਦੇਈਂ। ਉਹ ਦਰਖਾਸਤ ਦੇ ਦਿੰਦੇ ਨੇ, ਲਿਖੀ ਹੋਈ ਵੀ ਬਹੁਤ ਵੱਡੀ ਹੁੰਦੀ ਹੈ। ਕਈ ਭਾਈ ਤਾਂ ਅੱਧਾ-ਅੱਧਾ ਘੰਟਾ ਕਹੀ ਜਾਂਦੇ ਨੇ। ਉਨ੍ਹਾਂ ਨੂੰ ਆਖੇ ਬਈ ਰੱਬ ਤੇਰੇ ਨਾਲੋਂ ਛੋਟਾ ਹੈ, ਤੇਰੇ ਕਹੇ ਤੇ ਆ ਜਾਊਗਾ। ਉਹ ਸਰਬੱਗ, ਤੂੰ ਅਲਪੱਗ। ਉਹ ਆਉਂਦਾ ਹੈ ਇੱਕ ਜਗ੍ਹਾ ਗੁਰਬਾਣੀ ਵਿੱਚ -

***ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ॥***

(ਪੰਨਾ ੧੪੨੦)

ਗੁਰੂ ਸਾਹਿਬ ਕਹਿੰਦੇ - ਉਹ ਤਾਂ ਤੇਰੇ ਅੰਦਰਲੀ ਸਾਰੀ ਬਾਤ ਜਾਣਦਾ ਹੈ। ਅਰਦਾਸ ਦਾ ਮਤਲਬ ਇਹ ਹੁੰਦਾ ਹੈ ਬਈ ਲੋਕਾਂ ਦਾ

ਮੂੰਹ ਇੱਧਰ (ਗੁਰੂ ਵੱਲ) ਨੂੰ ਹੋ ਜਾਵੇ, ਪਰ ਕੀ ਉਹ ਅੰਤਰਜਾਮੀ ਨਹੀਂ ਹੈ ?

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ॥*** (ਪੰਨਾ ੧੧੩੬)

ਐਵੇਂ ਲੋਕਾਂ ਨੂੰ ਵਹਿਮ ਹੀ ਪਏ ਹੋਏ ਨੇ, ਉਹ ਤਾਂ ਅੰਤਰਜਾਮੀ ਹੈ।

**ਦੇਇ ਨਿਥਾਵੇ ਥਾਉ॥**

ਜਿਨ੍ਹਾਂ ਨੂੰ ਕੋਈ ਥਾਉਂ ਨਾ ਹੋਵੇ, ਉਨ੍ਹਾਂ ਨੂੰ ਪਰਮੇਸ਼ਰ ਥਾਉਂ ਦੇ ਦਿੰਦਾ ਹੈ, ਅਜਾਮੱਲ ਨੂੰ ਥਾਉਂ ਦੇ ਦਿੱਤਾ।

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥*** (ਪੰਨਾ ੬੩੨)

ਉਹ ਤਾਂ ਥਾਉਂ ਦੇ ਦਿੰਦਾ ਹੈ।

**ਰਿਜਕੁ ਸੰਬਾਹੇ ਸਾਸਿ ਸਾਸਿ ਭਾਈ**

ਤੁਸੀਂ ਐਂ ਦੱਸੋ, ਸਾਰਿਆਂ ਨੂੰ ਰਿਜਕ ਨਹੀਂ ਪਹੁੰਚਾਉਂਦਾ? ਸੁਆਸ-ਸੁਆਸ, ਤੁਹਾਡੀ ਰਖਸ਼ਾ ਨਹੀਂ ਕਰਦਾ? ਗੁਰੂ ਸਾਹਿਬ ਕਹਿੰਦੇ -

**ਗੂੜਾ ਜਾ ਕਾ ਨਾਉ॥**

ਨਾਮ, ਉਸਦਾ ਬੜਾ ਪਵਿੱਤਰ ਹੈ। ਸਭ ਸੇ ਬੜਾ ਨਾਮ ਹੈ, ਉਹ ਤਾਂ ਬੇਅੰਤ ਹੈ।

**ਜਿਸੁ ਗੁਰੁ ਸਾਚਾ ਭੇਟੀਐ ਭਾਈ**

ਜੀਹਨੂੰ ਸੱਚਾ ਗੁਰੂ ਮਿਲ ਜਾਏਗਾ।

**ਪੂਰਾ ਤਿਸੁ ਕਰਮਾਉ॥**

ਤਾਂ ਸਮਝ ਲਉ, ਉਹਦੇ ਕਰਮ ਪੂਰੇ ਸੀ। ਉਹਦੇ ਕਰਮ ਪੂਰੇ ਹੋ ਚੁੱਕੇ ਸੀ ਨਿਸ਼ਕਾਮ, ਤਾਂ ਉਸਨੂੰ ਪਰਮੇਸ਼ਰ ਮਿਲਿਆ।

**ਤਿਸੁ ਬਿਨੁ ਘੜੀ ਨ ਜੀਵੀਐ ਭਾਈ**

ਭਾਈ! ਉਸ ਪਰਮੇਸ਼ਰ ਤੋਂ ਬਿਨਾਂ ਘੜੀ ਨਾ ਜੀਵਿਓ। ਉਹਦਾ ਸਿਮਰਨ ਐਨਾ ਕਰੋ, ਉਹਨੂੰ ਕਦੇ ਵੀ ਭੁੱਲੋ ਨਾ। ਮੈਂ ਤੁਹਾਨੂੰ ਇੱਕ

ਗੱਲ ਦਸਦਾ ਹਾਂ। ਮੇਰੇ ਕੋਲ ਕੋਈ ਆਇਆ, ਉਹ ਕਹਿੰਦਾ ਮੈਨੂੰ ਕੁੱਛ ਦੱਸੋ? ਮੈਂ ਕਿਹਾ, ਨਾਮ ਜਪਿਆ ਕਰ। ਕਹਿੰਦਾ, ਅੱਛਾ ਜੀ। ਫੇਰ ਕਹਿੰਦਾ, ਕਿਵੇਂ ਜਪੀਦਾ ਹੈ? ਮੈਂ ਆਖਿਆ – ਨਾਮ ਜਿਹੜਾ ਹੈ, ਇਹਨੂੰ ਜਪੀਂ, ਜਿਹੜਾ ਇਹਦਾ ਨਾਮੀ ਹੈ, ਉਹਨੂੰ ਹਰ ਵਕਤ ਯਾਦ ਰੱਖੀਂ। ਉਹ ਤੇਰੇ ਹਿਰਦੇ ਵਿੱਚ ਬੈਠਾ ਹੈ, ਤੇਰੇ ਮਨ ਵਿੱਚ ਬੈਠਾ ਹੈ। ਕਹਿੰਦਾ, ਇਉਂ ਤਾਂ ਯਾਦ ਰਹਿੰਦਾ ਨਹੀਂ। ਮੈਂ ਕਿਹਾ, ਤੂੰ ਸੱਚ ਦੱਸ, ਤੇਰੇ ਰੁਪਏ ਦੱਬੇ ਹੋਏ ਨੇ? ਉਹਨੇ ਕਿਹਾ, ਹਾਂ। ਤਾਂ ਮੈਂ ਕਿਹਾ, ਤੂੰ ਉਨ੍ਹਾਂ ਨੂੰ ਭੁੱਲ ਜਾਂਦਾ ਹੈਂ? ਕਹਿੰਦਾ ਜੀ! ਉਹ ਤਾਂ ਨਹੀਂ ਭੁੱਲਦੇ। ਮੈਂ ਕਿਹਾ, ਜੇ ਉਹ ਨਹੀਂ ਭੁੱਲਦੇ ਤਾਂ ਇਹ ਕੈਸੇ ਭੁੱਲ ਜਾਏਂਗਾ? ਤੂੰ ਆਪਣੇ ਟੋਏ ਤੇ ਹੀ ਜਾਕੇ ਖੜ੍ਹੇਂਗਾ ਜਿੱਥੇ ਦੱਬੇ ਹੋਏ ਨੇ। ਫਿਰ ਇਹ ਕਿਉਂ ਭੁਲਦਾ ਹੈਂ ਤੂੰ, ਇਹ ਤਾਂ ਬਹੁਤ ਉੱਚੀ ਬਾਤ ਹੈ, ਇਹ ਤਾਂ ਰੁਪਏ ਦੇਣ ਵਾਲਾ ਹੈਗਾ। ਜਿਸ ਨੇ ਰੁਪਏ ਤੈਨੂੰ ਦਿੱਤੇ ਨੇ, ਜੀਵਨ ਦਿੱਤਾ ਹੈ, ਸਭ ਕੁੱਛ ਦਿੱਤਾ ਹੈ, ਉਹਨੂੰ ਤਾਂ ਤੂੰ ਭੁੱਲਦਾ ਹੈਂ, ਇਹ ਜਿਹੜੀ ਝੂਠੀ ਮਾਇਐ, ਉਸਨੂੰ ਤੂੰ ਭੁੱਲਦਾ ਨਹੀਂ –

**ਸਰਬ ਕਲਾ ਭਰਪੂਰਿ ॥**

ਸਾਰੀਆਂ ਸ਼ਕਤੀਆਂ ਕਰਕੇ, ਉਹ ਪਰੀਪੂਰਨ ਪਰਮੇਸ਼ਰ ਹੈ ਭਾਈ! ਕੋਈ ਵਸਤੂ ਨਹੀਂ ਇਹੋ ਜਿਹੀ, ਜਿਹੜੀ ਉਹਦੇ ਕੋਲ ਨਾ ਹੋਵੇ।

**ਸਾਸਿ ਗਿਰਾਸਿ ਨ ਵਿਸਰੈ ਭਾਈ**

ਉਹ ਤਾਂ ਭਾਈ! ਸਾਸ – ਗਿਰਾਸ ਨਾ ਵਿੱਸਰੇ, ਇਹ ਭਾਈ! ਕਦੇ ਭੁੱਲੇ ਨਾ। ਮੈਂ ਤੁਹਾਨੂੰ ਇੱਕ ਬਾਤ ਦੱਸਦਾ ਹਾਂ, ਮੇਰੀ ਅਨੁਭਵ ਕੀਤੀ ਹੋਈ ਹੈ। ਅਸੀਂ ਬਾਗਾਂ ਵਿੱਚ ਰਹਿੰਦੇ ਹਾਂ, ਉਥੇ ਉਨ੍ਹਾਂ ਲੋਕਾਂ ਦੀ ਮਿੱਟੀ ਦੀ ਪਰਾਂਤ ਹੁੰਦੀ ਹੈ, ਆਟਾ ਹੁੰਦਾ ਹੈ, ਮਿਰਚਾਂ ਰਗੜਦੇ ਹੁੰਦੇ ਨੇ। ਜਦ ਉਹ ਬੁਰਕੀ ਤੋੜਦੇ ਨੇ ਮੁਸਲਮਾਨ ਯਾ ਅੱਲਾ! ਯਾ ਅੱਲਾ! ਕਹਿੰਦੇ ਨੇ। ਤੁਸੀਂ ਰੱਬ ਕਹਿੰਦੇ ਹੋ ਕਿ ਨਹੀਂ ਕਹਿੰਦੇ? ਉਮੀਦ ਤਾਂ ਨਹੀਂ, ਸਮਝ ਗਏ? ਉਹ ਯਾ ਅੱਲਾ! ਕਹਿੰਦੇ ਨੇ ਫਿਰ ਤੁਹਾਡੇ ਨਾਲੋਂ ਤਾਂ ਚੰਗੇ ਹੀ ਹੋਏ, ਕਹਿੰਦੇ – ਕਿਸੇ ਸਾਸ, ਕਿਸੇ ਗਿਰਾਸ, ਉਸ (ਪਰਮੇਸ਼ਰ

ਨੂੰ) ਭੁੱਲ ਨਾ ਜਾਇਓ ਭਾਈ! ਜਿਹੜਾ ਨਹੀਂ ਭੁੱਲੇਗਾ, ਉਹ ਸੰਤ ਬਣ ਜਾਏਗਾ।

**ਪੇਖਉ ਸਦਾ ਹਜੂਰਿ॥**

ਉਹ ਹਾਜਰਾ ਹਜੂਰ ਹੈ, ਤੇਰੇ ਮਨ ਨੂੰ ਦੇਖਦਾ ਹੈ, ਤੇਰੀ ਬੁੱਧੀ ਨੂੰ ਦੇਖਦਾ ਹੈ, ਤੇਰੇ ਖਿਆਲਾਂ ਨੂੰ ਦੇਖਦਾ ਹੈ। ਜੋ ਤੂੰ ਸੋਚਦਾ ਹੈਂ, ਉਦੋਂ ਵੀ ਉਹ ਦੇਖਦਾ ਹੈ। ਜੇ ਫਿਰ ਉਥੇ ਖੜ੍ਹਾ ਹੈ, ਤਾਂ ਹੀ ਦੇਖਦਾ ਹੈ। ਤੇਰਾ ਆਪਾ ਵੀ ਓਹੀ ਹੈ, ਇਹ ਵੀ ਨਾਲ ਲਗਦੀ ਪੱਕੀ ਬਾਤ ਹੈ। ਦੇਖਣ ਵਾਲਾ ਵੀ ਉਹੀ ਹੈ ਪਰ ਆਹ ਜਿਹੜਾ ਦਿਸਦਾ ਹੈ, ਇਹਨੂੰ ਤੁਸੀਂ ਆਪਾ ਮੰਨਦੇ ਹੋਂ। 'ਸੱਚ' ਤੁਹਾਡਾ ਆਪਾ ਹੈ, ਉਹੀ ਦ੍ਰਸ਼ਟਾ ਹੈ। ਤੁਹਾਡਾ ਕੋਈ ਵੀ ਸੰਕਲਪ, ਉਹਦੇ ਬਿਨਾਂ ਦੇਖੇ ਤੋਂ, ਨਹੀਂ ਲੰਘੇਗਾ, ਚਾਹੇ ਜੋਰ ਲਾ ਲਵੋ।

**ਸਾਧੂ ਸੰਗਿ ਮਿਲਾਇਆ ਭਾਈ**

ਭਾਈ! ਸਾਧੂਆਂ ਦੇ ਸੰਗ ਨਾਲ, ਉਹਦਾ ਮਿਲਾਪ ਹੋ ਜਾਂਦਾ ਹੈ। '**ਸਾਧੂ**' ਨਾਉਂ ਹੈ, ਬਖਸ਼ੇ ਹੋਏ ਪੁਰਸ਼ ਦਾ। ਸਾਧੂਆਂ ਦੇ ਸੰਗ ਨਾਲ, ਉਸਦਾ ਮਿਲਾਪ ਹੋ ਜਾਊ। ਸਾਧੂ, ਰੱਬ ਨੂੰ ਕਹਿੰਦੇ ਨੇ, ਜਿਹੜਾ ਹੱਥਾਂ ਪੈਰਾਂ ਵਾਲਾ ਰੱਬ ਹੈ, ਉਹਨੂੰ ਸਾਧੂ ਕਹਿੰਦੇ ਹਨ, ਗੱਲ ਤਾਂ ਸਿੱਧੀ ਇਹ ਹੈ। ਇਸ ਕਰਕੇ, ਸਾਧੂ ਦੇ ਸੰਗ ਨਾਲ ਉਹਦਾ ਮਿਲਾਪ ਹੋ ਜਾਏਗਾ। ਭਾਈ ਗੁਰਦਾਸ ਦੀਆਂ ਵਾਰਾਂ ਪੜ੍ਹਕੇ ਦੇਖ ਲਓ, ਕਿੰਨੇ ਗੁਰੂ ਨਾਨਕ ਨੇ ਮਿਲਾਏ, ਕਿੰਨੇ ਗੁਰੂ ਅੰਗਦ ਨੇ ਮਿਲਾਏ, ਕਿੰਨੇ ਗੁਰੂ ਅਮਰਦਾਸ ਨੇ ਮਿਲਾਏ। ਉਹ, ਸਾਧੂਆਂ ਦੇ ਅੰਦਰ ਬੈਠਕੇ ਹੀ ਮਿਲਾਏ?

**ਸਰਬ ਰਹਿਆ ਭਰਪੂਰਿ॥**

ਉਹ ਸਾਰੇ ਪਰੀਪੂਰਨ ਹੈ, ਚਾਹੇ ਤੂੰ ਜੰਗਲ 'ਚ ਜਾਕੇ ਜਪ ਲੈ, ਚਾਹੇ ਘਰ ਵਿੱਚ ਬੈਠਕੇ ਜਪ ਲੈ, ਚਾਹੇ ਕੰਮ ਕਰਦਾ ਜਪੀ ਜਾ। ਉਹ ਤੇਰਾ ਕਰਮ ਤੇ ਸਭ ਕੁੱਛ ਹਰ ਵਖਤ ਦੇਖਦਾ ਹੈ। ਹਾਜਰੀ ਤੇਰੀ ਜਰੂਰ ਲੱਗੂ, ਜਿਹੋ ਜਿਹੀ ਕਰੇਂਗਾ, ਲੱਗੂਗੀ ਉਹੋ ਜਿਹੀ ਤੇ ਗੈਰ ਹਾਜਰੀ ਵੀ ਲੱਗੂਗੀ, ਜੇ ਜਪੇਗਾਂ ਤਾਂ ਹਾਜਰੀ ਵੀ ਲੱਗੂ।

**ਜਿਨਾ ਪ੍ਰੀਤਿ ਨ ਲਗੀਆ ਭਾਈ**

ਜੀਹਦੀ '**ਪ੍ਰੀਤਿ**' ਬਿਰਤੀ ਨਹੀਂ ਜੁੜੀ ਹੈ।

**ਸੇ ਨਿਤ ਨਿਤ ਮਰਦੇ ਝੂਰਿ ॥**

ਉਹ ਰੋਜ ਝੂਰ-ਝੂਰ ਕੇ ਮਰਦੇ ਨੇ, ਝੋਰਿਆਂ ਵਿੱਚ ਮਰਦੇ ਨੇ। ਐਂ ਹੋ ਗਿਆ, ਔਹ ਹੋ ਗਿਆ, ਆਹ ਹੋ ਜਾਂਦਾ, ਔਹ ਹੋ ਜਾਂਦਾ। ਉਹ ਤਾਂ ਝੂਰਕੇ ਮਰਨਗੇ।

**ਅੰਚਲਿ ਲਾਇ ਤਰਾਇਆ ਭਾਈ**

'**ਅੰਚਲਿ**' ਨਾਉਂ ਹੈ ਲੜ ਦਾ, ਤੁਹਾਨੂੰ ਪਤਾ ਹੈ ? ਲੜ ਨੂੰ '**ਅੰਚਲਿ**' ਕਹਿੰਦੇ ਨੇ ਤੇ ਰੱਬ ਦਾ ਅੰਚਲ ਕੀ ਹੈ? '**ਨਾਮ**'**।** ਠੀਕ ਬਾਤ ਹੈ ਪਰ ਓਸ ਅੰਚਲਿ ਦੇ ਨਾਲ ਜਦ ਤੁਹਾਡਾ ਮਨ ਜੁੜ ਗਿਆ ਤਾਂ ਤੁਹਾਡਾ ਮੇਲ ਹੋ ਜਾਏਗਾ ਸਿੱਧੀ ਬਾਤ ਹੈ। ਇਹ, ਤੁਸੀਂ ਆਪ ਦੇਖਣਾ ਹੈ ਕਿ ਮਨ ਹੁਣ ਕਿੱਥੇ ਜੁੜਿਆ ਹੋਇਆ ਹੈ। ਹਰ ਵਕਤ, ਤੁਹਾਨੂੰ ਮਨ ਦਿਸਦਾ ਹੈ ਆਪਣਾ ਤੇ ਬਿਰਤੀ ਵੀ। ਇਉਂ ਵੀ ਦਿਸਦੀ ਹੈ ਕਿ ਫਲਾਣੇ ਥਾਂ ਜੁੜੀ ਹੋਈ ਹੈ। ਪਰ ਤੁਸੀਂ ਉਸਦਾ ਗੌਰ ਨਹੀਂ ਕਰਦੇ।

**ਭਉਜਲੁ ਦੂਖੁ ਸੰਸਾਰੁ ॥**

ਇਹ, ਜਿਹੜਾ '**ਸੰਸਾਰੁ**' ਤੁਸੀਂ ਸਮਝਦੇ ਹੋਂ ਉਹ '**ਭਉਜਲੁ**' ਹੈ, ਦੁੱਖਾਂ ਦਾ ਸਮੁੰਦਰ ਹੈ ਤੁਹਾਡੇ ਵਾਸਤੇ, ਪਰ ਜੀਹਨੂੰ ਗਿਆਨ ਹੋ ਗਿਆ ਉਹਦੇ ਵਾਸਤੇ ਇਹ ਸੰਸਾਰ '**ਰੱਬ**' ਦਾ ਰੂਪ ਹੈ।

***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥*** (ਪੰਨਾ ੯੨੨)

ਤੀਸਰੇ ਪਾਤਸ਼ਾਹ ਕਹਿੰਦੇ-ਇਹ ਤਾਂ ਹਰੀ ਕਾ ਰੂਪ ਹੈ, ਕਦੇ ਕੋਈ ਸੋਨੇ ਦਾ ਗਹਿਣਾ, ਸੋਨੇ ਤੋਂ ਅਲਹਿਦਾ ਨਹੀਂ ਹੋਇਆ। ਕੋਈ ਵੀ ਲੋਹੇ ਦਾ ਸ਼ਸ਼ਤਰ, ਲੋਹੇ ਤੋਂ ਅਲਹਿਦਾ ਨਹੀਂ ਹੋਇਆ ਕਦੇ। ਮਿੱਟੀ ਦਾ ਘੜਾ, ਠੂਠੀ ਵਗੈਰਾ, ਮਿੱਟੀ ਤੋਂ ਅਲਹਿਦਾ ਨਹੀਂ ਹੈ। ਫੇਰ ਇਹ ਰੱਬ ਦਾ ਰੂਪ ਨਹੀਂ ਹੈ? ਇਹ ਜਿਹੜਾ ਸੰਸਾਰ ਹੈ, ਰੱਬ ਹੀ ਤਾਂ ਹੈ। ਪਰ ਜੇ

ਤੁਸੀਂ ਨਾ ਸਮਝੇ ਤਾਂ ਇਹ ਸੰਸਾਰ ਤੁਹਾਡੇ ਵਾਸਤੇ ਡੁੱਬਣ ਦਾ ਹੇਤੂ ਹੋ ਜਾਏਗਾ।

**ਕਰਿ ਕਿਰਪਾ ਨਦਰਿ ਨਿਹਾਲਿਆ ਭਾਈ**

**'ਕਰਿ ਕਿਰਪਾ'** ਜਦ ਨਦਰ ਕੀਤੀ, ਨਿਹਾਲ ਹੋ ਗਿਆ। ਉਹ ਤਾਂ ਘਾਹੀ ਸੀ ਪਰ ਉਹਨੂੰ ਇੱਕ ਸਿੱਕ ਸੀ ਬੜਾ ਭਜਨ ਕਰਦਾ ਸੀ ਤੇ ਹਰ ਰੋਜ ਘਾਹ ਖੋਤ ਕੇ ਰੋਟੀ ਖਾਂਦਾ ਸੀ। ਉਹਨੂੰ ਪਤਾ ਲੱਗਿਆ, ਛੇਵੇਂ ਪਾਤਸ਼ਾਹ ਦਾ, ਕਿਉਂਕਿ ਉਹਨੇ ਤਰਨਾ ਸੀ। ਉਸ ਦਿਨ ਮੁਸਲਮਾਨਾਂ ਨੇ ਆਖਿਆ ਸੀ ਬਈ ਇਹ ਸਿੱਖ 'ਸੱਚਾ ਪਾਤਸ਼ਾਹ' ਕਹਿੰਦੇ ਨੇ ਅਪਣੇ ਗੁਰੂ ਨੂੰ। ਜਹਾਂਗੀਰ ਨੂੰ, ਮੌਲਵੀ ਕਹਿੰਦੇ ਬਈ ਇਹ ਤਾਂ ਗੱਲ ਹੀ ਮਾੜੀ ਹੈ, ਹੱਤਕ ਹੈ ਇਸਲਾਮ ਦੀ। ਜਿਹੜੇ ਖੜ੍ਹੇ ਸੀ ਸੰਤਰੀ, ਉਨ੍ਹਾਂ ਨੂੰ ਮੌਲਵੀ ਕਹਿੰਦੇ – ਜਦੋਂ ਕੋਈ ਪੁੱਛੇ ਸੱਚੇ ਪਾਤਸ਼ਾਹ ਦਾ ਤੰਬੂ ਤਾਂ ਇਹ ਦੱਸਿਆ ਕਰੋ ਜਹਾਂਗੀਰ ਬਾਦਸ਼ਾਹ ਵਾਲਾ। ਉਹ ਘਾਹੀ ਆਇਆ ਵਿਚਾਰਾ, ਪਹਿਲੇ ਦਿਨ ਉਹਨੇ ਰੋਟੀ ਨਹੀਂ ਖਾਧੀ, ਓਹੀ ਉਹਦੇ ਕੋਲ ਪੈਸੇ ਸਨ। ਉਹਨੇ ਆਖਿਆ, ਮੈਂ ਸੱਚੇ ਪਾਤਸ਼ਾਹ ਦੇ ਤੰਬੂ ਵਿੱਚ ਜਾਣਾ ਹੈ। ਉਨ੍ਹਾਂ ਨੇ ਜਹਾਂਗੀਰ ਦੇ ਤੰਬੂ ਵੱਲ ਹੱਥ ਕਰ ਦਿੱਤਾ। ਉਹ ਅੰਦਰ ਗਿਆ। ਉਨ੍ਹਾਂ ਦੀ ਪਰਕਰਮਾ ਕੀਤੀ, ਫਿਰ ਡੰਡਉਤ ਕੀਤੀ, ਹੱਥ ਜੋੜਕੇ ਖੜ੍ਹ ਗਿਆ, ਜਿਹੜੇ ਪੈਸੇ ਸੀ ਕੋਲ, ਉਹ ਵੀ ਰੱਖ ਦਿੱਤੇ। ਜਹਾਂਗੀਰ ਨੇ ਕਿਹਾ – ਮੰਗ ਕੀ ਮੰਗਦਾ ਹੈਂ? ਘਾਹੀ ਨੇ ਕਿਹਾ ਜੀ 'ਮੁਕਤੀ'। ਜਹਾਂਗੀਰ ਕਹਿੰਦਾ ਮੌਲਵੀਆਂ ਨੂੰ ਬਈ ਹੁਣ ਤੁਸੀਂ ਦੱਸੋ? ਭਾਈ? ਤੁਸੀਂ ਇਉਂ ਕਿਉਂ ਕੀਤਾ? ਉਹ ਕਹਿੰਦਾ – ਮੁਕਤੀ ਵਾਲੇ ਦਾ ਤੰਬੂ ਉਹ ਹੈ ਸੱਚੇ ਪਾਤਸ਼ਾਹ ਦਾ। ਉਹਨੇ ਪੈਸੇ ਚੱਕੇ ਤੁਰ ਪਿਆ। ਉਹਦੇ ਕੋਲ ਹੋਰ ਪੈਸੇ ਤਾਂ ਸੀ ਨਹੀਂ, ਉਥੇ ਜਾਕੇ ਇਹੀ ਕੰਮ ਕੀਤਾ। ਗੁਰੂ ਛੇਵੇਂ ਪਾਤਸ਼ਾਹ ਕਹਿੰਦੇ, ਮੰਗ ਕੀ ਮੰਗਦੈਂ? ਕਹਿੰਦਾ, ਜੀ ਮੁਕਤੀ। ਗੁਰੂ ਸਾਹਿਬ ਨੇ ਕਿਹਾ, ਸਾਡੀ ਅੱਖ ਨਾਲ ਅੱਖ ਮਿਲਾ। ਉਹ 'ਨਦਰੀ ਨਦਰਿ ਨਿਹਾਲ' ਕਰ ਦਿੱਤਾ। ਘਾਹੀ ਕਹਿੰਦਾ – ਨਿਹਾਲ! ਨਿਹਾਲ!! ਨਿਹਾਲ!!! ਜਹਾਂਗੀਰ ਵੀ ਪਿੱਛੇ ਤੁਰ ਪਿਆ

ਤੇ ਸਾਰੇ ਤੁਰ ਪਏ, ਉਥੇ ਜਾਕੇ ਗੁਰੂ ਜੀ ਕੋਲ ਬੈਠ ਗਏ। ਕਹਿੰਦੇ, ਜੀ ਹਿੰਦੂਆਂ ਦੀ ਮੁਕਤੀ ਬੜੀ ਸਸਤੀ ਹੈ, ਐਨੇ ਕੁ ਪੈਸਿਆਂ 'ਚ ਆ ਜਾਂਦੀ ਐ। ਗੁਰੂ ਸਾਹਿਬ ਨੇ ਜਹਾਂਗੀਰ ਨੂੰ ਪੁੱਛਿਆ, ਤੂੰ ਕੀ ਦਿੰਦਾ ਸੀ? ਉਹਨੇ ਕਿਹਾ, ਪਹਿਲਾਂ ਇੱਕ ਖੂਹ ਕਿਹਾ, ਫਿਰ ਗ੍ਰਾਮ (ਪਿੰਡ) ਕਿਹਾ, ਇਲਾਕਾ ਵੀ ਕਿਹਾ। ਪਰ ਘਾਹੀ ਕਹਿੰਦਾ, ਮੈਨੂੰ ਤਿੰਨਾਂ ਲੋਕਾਂ ਦੀ ਲੋੜ ਨਹੀਂ, ਮੈਂ ਤਾਂ ਮੁਕਤੀ ਲੈਣੀ ਹੈ। ਗੁਰੂ ਸਾਹਿਬ ਕਹਿੰਦੇ – ਫੇਰ ਇਹ ਮੁਕਤੀ ਦਾ ਅਧਿਕਾਰੀ ਨਹੀਂ ਸੀ? ਇਸ ਕਰਕੇ, ਭਾਈ! ਇਹਨੂੰ ਯਕੀਨ ਹੀ ਨਹੀਂ ਹੋਇਆ। ਸੱਚੇ ਪਾਤਸ਼ਾਹ ਨਾਲ ਜਦੋਂ ਇਹਦਾ ਮੇਲ ਹੋ ਜਾਏ, ਨਿਹਾਲ ਉਦੋਂ ਈ ਹੋ ਜਾਏਗਾ।

**ਕੀਤੋਨੁ ਅੰਗੁ ਅਪਾਰੁ ॥**

ਕਿੰਨੀ ਮੱਦਦ ਕੀਤੀ ਉਹਨੇ ਮੇਰਾ ਅੰਗ ਕੀਤਾ। ਉਹਨੇ ਕਿੰਨੀ ਕ੍ਰਿਪਾ ਕੀਤੀ, ਮੁਕਤੀ ਤੱਕ ਪਹੁੰਚਾ ਦਿੱਤਾ। ਕਿਸ ਨੇ? ਈਸ਼ਵਰ ਨੇ। ਨਿਹਾਲ ਕਰ ਦਿੱਤਾ, ਪਰ ਕਿਸੇ ਸਰੀਰ ਵਿੱਚ ਬਹਿ ਕੇ ਹੀ ਕੀਤਾ।

**ਮਨੁ ਤਨੁ ਸੀਤਲੁ ਹੋਇਆ ਭਾਈ**

**'ਮਨੁ ਤਨੁ'** ਸ਼ਾਂਤ ਹੋ ਗਿਆ, ਮੁਕਤੀ ਹੋ ਗਈ। ਜਨਮ-ਮਰਨ ਟੁੱਟ ਗਿਆ, ਸਭ ਠੀਕ ਹੋ ਗਿਆ। ਪ੍ਰਕਾਸ਼ ਹੋ ਗਿਆ ਜਿਹੜਾ ਆਪਣਾ-ਆਪ ਸੀ, ਉਹਦਾ ਗਿਆਨ ਹੋ ਗਿਆ ਆਪਣੇ-ਆਪੇ ਦਾ।

**ਭੋਜਨੁ ਨਾਮ ਅਧਾਰੁ ॥**

ਕਹਿੰਦੇ, ਜੀ ਉਹਦਾ ਅਧਾਰ ਕੀ ਹੁੰਦੈ? **'ਨਾਮ'** ਹੀ ਉਹਦਾ ਭੋਜਨ ਹੈ। ਐਸੇ ਹੋਰ ਭੋਜਨਾਂ ਵੱਲ ਨਹੀਂ ਉਹ ਜਾਂਦਾ, ਉਹਦਾ ਅਧਾਰ ਨਾਮ ਹੀ ਹੈ। ਫਿਰ –

**ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥**

ਭਾਈ! ਉਸ ਪਰਮੇਸ਼ਰ ਦੀ ਸ਼ਰਣ ਪੈ ਜਾਉ ਜੀਹਨੇ ਛੋਟੇ ਬੜੇ ਪਾਪ ਕੱਟ ਦਿੱਤੇ, ਉਹਦੀ ਸ਼ਰਣ ਪੈ ਜਾਉ। ਚਾਹੇ ਗੁਰੂ ਨਾਨਕ ਹੈ, ਚਾਹੇ ਗੁਰੂ ਅੰਗਦ ਦੇਵ ਹੈ, ਚਾਹੇ ਕਬੀਰ ਹੈ, ਚਾਹੇ ਦਾਦੂ, ਚਾਹੇ ਈਸਾ ਹੈ। ਜਿਸਦੇ ਉਤੇ ਵੀ ਕ੍ਰਿਪਾ ਹੋ ਗਈ, ਉਹ ਤਾਰਨ ਵਾਲਾ ਹੋ ਜਾਏਗਾ।

ਜੋ ਜਿੱਥੇ ਦੀ ਲੰਘਿਆ, ਤੁਹਾਨੂੰ ਦੱਸ ਦੇਵੇਗਾ ਬਈ ਇਹ ਰਸਤਾ ਠੀਕ ਹੈ, ਤੁਰਿਆ ਜਾ। (ਦੱਸ, ਕਿੰਨਾ ਕੁ ਚਿਰ ਲੱਗਿਆ?)

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥

# ੧੧

**ਸੂਹੀ ਮਹਲਾ ੫ ॥**
**ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥**
**ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥**
**ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥**
**ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ॥ਰਹਾਉ॥**
**ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ~ ਕਾ ਜਨਮ ਮਰਣ ਦੁਖੁ ਨਾਸਾ॥**
**ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ॥**
**ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ॥**
**ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ॥**
**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥**
**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥**

(ਪੰਨਾ ੭੪੯-੭੫੦)

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਕਥਨ ਕਰਦੇ ਨੇ –
**ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥**

ਹੇ ਸਵਾਮੀ! ਜਿਸਦੇ ਸਿਰ ਉੱਪਰ ਤੇਰਾ ਕ੍ਰਿਪਾ ਰੂਪੀ ਹੱਥ ਹੈ, ਉਹ ਕਦੇ ਵੀ ਦੁੱਖ ਨਹੀਂ ਪਾ ਸਕਦਾ। ਬਾਬਾ ਬੁੱਢਾ ਛੋਟੀ ਉਮਰੇ, ਸਤਿਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ ਮੱਖਣ ਲੈਕੇ ਗਿਆ ਤਾਂ ਗੁਰੂ ਜੀ ਨੇ ਪੁੱਛਿਆ–ਤੂੰ ਮੱਖਣ ਕਾਹਦੇ ਵਾਸਤੇ ਲਿਆਇਆ ਹੈਂ? ਬਾਬਾ ਬੁੱਢਾ ਜੀ ਨੇ ਕਿਹਾ–ਜਨਮ ਮਰਣ ਤੋਂ ਛੁਟਕਾਰਾ ਪਾਉਣ ਵਾਸਤੇ। ਗੁਰੂ ਜੀ ਕਹਿਣ ਲੱਗੇ – ਤੈਨੂੰ ਛੋਟੀ ਜਿਹੀ ਉਮਰ ’ਚ ਇਹ ਗਿਆਨ

ਦੀ ਗੱਲ ਕਿਸਨੇ ਦੱਸੀ? ਤਾਂ ਉਹ ਕਹਿਣ ਲੱਗੇ ਕਿ ਮੈਂ ਇੱਕ ਦਿਨ ਚੁੱਲ੍ਹੇ ਵਿੱਚ ਲੱਕੜੀਆਂ ਜਲਦੀਆਂ ਦੇਖ ਰਿਹਾ ਸੀ ਤਾਂ ਛੋਟੀਆਂ ਛੋਟੀਆਂ ਲੱਕੜੀਆਂ ਪਹਿਲਾਂ ਜਲ ਗਈਆਂ ਅਤੇ ਵੱਡੀਆਂ ਬਾਅਦ ਵਿੱਚ। ਮੈਨੂੰ ਸੋਚ ਆਈ ਕਿ ਕਾਲ ਦੇ ਸਾਮ੍ਹਣੇ, ਛੋਟੇ-ਵੱਡੇ ਦਾ ਕੋਈ ਲਿਹਾਜ ਨਹੀਂ ਰਹਿਣਾ। ਪਰਮੇਸ਼ਰ ਕ੍ਰਿਪਾ ਕਰੇ ਤਾਂ ਜਨਮ ਮਰਨ ਤੋਂ ਛੁਟਕਾਰਾ ਦੇ ਦੇਵੇ, ਪਰ ਇਹ ਕਿਸੇ ਸੰਤ ਮਹਾਂਪੁਰਸ਼ ਦੀ ਕ੍ਰਿਪਾ ਨਾਲ ਹੀ ਹੋਊਗਾ। ਇਸ ਲਈ, ਮੈਂ ਆਪ ਜੀ ਨੂੰ ਸੰਤ ਸਮਝਕੇ, ਆਪ ਜੀ ਦੇ ਚਰਨਾਂ ਵਿੱਚ ਆਇਆ ਹਾਂ । ਗੁਰੂ ਸਾਹਿਬ ਨੇ ਕਿਹਾ ਕਿ ਬਾਤਾਂ ਤਾਂ ਤੂੰ ਬਿਰਧਾਂ ਵਾਲੀਆਂ ਕਰਦਾ ਹੈਂ। ਉਹ, ਗੁਰੂ ਸਾਹਿਬਾਂ ਦੇ ਹੁਕਮ ਨਾਲ ਸੇਵਾ ਵਿੱਚ ਜੁੱਟ ਗਿਆ। ਪਿੱਛੋਂ ਉਹਦੇ ਮਾਪੇ, ਉਹਦੀ ਭਾਲ ਵਾਸਤੇ ਆਏ। ਗੁਰੂ ਸਾਹਿਬਾਂ ਨੂੰ ਆਕੇ ਪੁੱਛਿਆ ਕਿ ਸਾਡਾ ਲੜਕਾ ਤੁਹਾਡੇ ਕੋਲ ਆਇਆ ਸੀ ਤਾਂ ਗੁਰੂ ਮਹਾਰਾਜ ਨੇ ਕਿਹਾ ਕਿ ਭਾਲ ਲਵੋ। ਪਰ ਉਹ ਤਾਂ ਗੁਰੂ ਜੀ ਦੇ ਬਚਨਾਂ ਨਾਲ ਬੁੱਢਾ ਹੋ ਗਿਆ ਸੀ। ਗੁਰੂ ਜੀ ਉਨ੍ਹਾਂ ਨੂੰ ਕਹਿਣ ਲੱਗੇ ਭਾਈ! ਉਹ ਆਪਣੇ ਨਿਸਚੇ ਭਾਵ ਨਾਲ, ਸਾਡੇ ਕੋਲ ਆਇਆ ਸੀ ਅਤੇ ਸਾਡਾ ਪਿਛਲੇ ਜਨਮ ਦਾ ਸੰਬੰਧ ਸੀ, ਇਸ ਉੱਤੇ ਕ੍ਰਿਪਾ ਕਰਨ ਦਾ। ਇਹ ਕਾਰਕ ਹੈ, ਮਨੁੱਖ ਨਹੀਂ ਹੈ। ਕਾਰਕ ਉਹ ਹੁੰਦਾ ਹੈ ਜਿਹੜਾ ਦੁਨੀਆਂ ਦੇ ਭਲੇ ਦੇ ਕੰਮ ਕਰੇ ਅਤੇ ਦੁਨੀਆਂ ਨੂੰ ਸਿੱਖਿਆ ਦੇਵੇ, ਹਰ ਇੱਕ ਜੀਵ ਦੀ ਸੇਵਾ ਕਰੇ। ਇਸ ਕਰਕੇ, ਇਹਨੇ ਜਿੱਥੇ ਆਉਣਾ ਸੀ, ਆ ਗਿਆ। ਤੁਸੀਂ ਜਾਓ! ਇਉਂ ਫੇਰ ਬਾਬਾ ਬੁੱਢਾ ਜੀ ਨੇ ਛੇਵੇਂ ਪਾਤਸ਼ਾਹ ਤੱਕ ਗੁਰ-ਗੱਦੀ ਦਾ ਤਿਲਕ ਕੀਤਾ, ਘੋੜਿਆਂ ਲਈ ਘਾਹ ਖੋਤਿਆ ਅਤੇ ਲੰਗਰ ਵਿੱਚ ਲੱਕੜੀਆਂ ਲਿਆਉਣ ਦੀ ਸੇਵਾ ਕੀਤੀ। ਜੋ ਵੀ ਹੁਕਮ ਹੋਇਆ, ਉਸਨੇ ਕਬੂਲ ਕੀਤਾ ਤੇ ਬਖਸ਼ਿਸ਼ ਵੀ ਕੀਤੀ।

ਮਾਈ ਕਰਮੋਂ ਅਤੇ ਦੁਰਗਾ, ਰੋਜ ਅੰਮ੍ਰਿਤਸਰ ਤੋਂ ਪੈਦਲ ਤਰਨਤਾਰਨ ਇਸ਼ਨਾਨ ਕਰਨ ਜਾਂਦੀਆਂ। ਉਹ ਆਪਸ ਵਿਚ ਗੱਲਾਂ ਕਰਦੀਆਂ ਜਾ ਰਹੀਆਂ ਸਨ ਤਾਂ ਦੁਰਗਾ ਕਹਿਣ ਲੱਗੀ, ਕਰਮੋ! ਜੇ ਤੁਹਾਡਾ ਪਤੀ ਲਾਇਕ ਹੁੰਦਾ ਤਾਂ ਗੱਦੀ ਤੁਹਾਨੂੰ ਮਿਲ ਜਾਂਦੀ। ਜਦ

ਇਹ ਬਾਤ, ਮਾਤਾ ਗੰਗਾ ਜੀ ਨੂੰ ਪਤਾ ਲੱਗੀ ਤਾਂ ਉਨ੍ਹਾਂ ਨੇ ਸਾਰੀ ਬਾਤ, ਪੰਚਮ ਪਾਤਸ਼ਾਹ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਇੱਕ ਸਾਹਿਬਜ਼ਾਦਾ ਚਾਹੀਦਾ ਹੈ। ਗੁਰੂ ਮਹਾਰਾਜ ਜੀ ਕਹਿਣ ਲੱਗੇ, ਇਹ ਤਾਂ ਬਖਸ਼ਿਸ਼ ਦੀ ਗੱਲ ਹੈ । ਇਹ ਬਖਸ਼ਿਸ਼, ਤਾਂ ਸੰਤ ਕਰਦੇ ਹੁੰਦੇ ਹਨ। ਸੰਤ ਹਨ, ਬਾਬਾ ਬੁੱਢਾ ਜੀ। ਤੁਸੀਂ ਉਨ੍ਹਾਂ ਕੋਲ ਜਾਓ। ਉਨ੍ਹਾਂ ਦੇ ਬਚਨ ਨਾਲ ਲੜਕਾ ਹੋਏਗਾ। ਤਾਂ ਮਾਤਾ ਗੰਗਾ ਜੀ ਰੱਥ ਉੱਤੇ ਚੜ੍ਹਕੇ, ਗੋਲੀਆਂ ਵਗੈਰਾ ਨੂੰ ਨਾਲ ਲੈਕੇ ਤੁਰ ਪਏ। ਉਸ ਰੱਥ ਦੇ ਤੇਜ ਚੱਲਣ ਕਰਕੇ, ਬਹੁਤ ਧੂੜ ਉੱਡ ਰਹੀ ਸੀ। ਬਾਬਾ ਬੁੱਢਾ ਜੀ ਨੇ ਇਸ ਧੂੜ ਉੱਡਣ ਦਾ ਕਾਰਨ ਪੁੱਛਿਆ ਤਾਂ ਸਿੱਖਾਂ ਨੇ ਕਿਹਾ– ਆਪ ਜੀ ਕੋਲ 'ਗੁਰੂ ਕੇ ਮਹਿਲ' ਆ ਰਹੇ ਹਨ। ਬਾਬਾ ਜੀ ਨੇ ਸਹਿਜ ਸੁਭਾਏ ਕਹਿ ਦਿੱਤਾ, 'ਗੁਰੂ–ਕਿਆਂ ਨੂੰ ਕਾਹਦੀਆਂ ਭਾਜੜਾਂ ਪੈ ਗਈਆਂ'? ਇਹ ਕਹਿੰਦੇ ਕਹਿੰਦੇ ਬਾਹਰ ਆਏ ਅਤੇ ਉਹ ਬਚਨ, ਸਰਾਪ ਵਿੱਚ ਬਦਲ ਗਿਆ। ਜਦ ਇਹ ਸਾਰੀ ਘਟਨਾ, ਮਾਤਾ ਜੀ ਨੇ ਸੱਚੇ ਪਾਤਸ਼ਾਹ ਨੂੰ ਸੁਣਾਈ ਤਾਂ ਉਨ੍ਹਾਂ ਨੇ ਕਿਹਾ ਬਈ, ਸਾਧੂਆਂ ਕੋਲ ਇਸ ਤਰ੍ਹਾਂ ਨਹੀਂ ਜਾਈਦਾ ਰੱਥ ਤੇ ਚੜ੍ਹਕੇ ਅਤੇ ਸ਼ਾਹੀ ਠਾਠ ਬਾਠ ਨਾਲ। ਉਨ੍ਹਾਂ ਕੋਲ ਤਾਂ, ਮਿੱਸੀ ਰੋਟੀ, ਨਾਲ ਗੰਢਾ, ਲੱਸੀ ਅਤੇ ਮੱਖਣ ਲੈਕੇ, ਨੰਗੇ ਪੈਰੀਂ ਤੁਰਕੇ ਜਾਈਦਾ ਹੈ। ਆਪ ਹੀ ਆਪਣੇ ਹੱਥੀਂ ਮਿੱਸੀ ਰੋਟੀ, ਨਾਲ ਗੰਢਾ, ਲੱਸੀ ਅਤੇ ਮੱਖਣ ਲੈਕੇ ਜਾਓ। ਫੇਰ ਮਾਤਾ ਜੀ, ਉਸੇ ਤਰ੍ਹਾਂ ਹੀ ਬਾਬਾ ਜੀ ਕੋਲ ਪਹੁੰਚੇ। ਜਾਂਦਿਆਂ ਨੂੰ ਬਾਬਾ ਜੀ ਇਹ ਗੱਲ ਕਹਿ ਰਹੇ ਸਨ ਕਿ ਜਿੰਨੀ ਭੁੱਖ ਪੁੱਤਰ ਨੂੰ ਹੁੰਦੀ ਹੈ, ਉਹ ਮਾਂ ਨੂੰ ਹੀ ਪਤਾ ਹੁੰਦੀ ਹੈ, ਹੋਰ ਕਿਸੇ ਨੂੰ ਨਹੀਂ ਪਤਾ ਹੁੰਦੀ। ਇੰਨੇ ਚਿਰ ਨੂੰ ਮਾਤਾ ਗੰਗਾ ਜੀ, ਬਾਬਾ ਜੀ ਦੇ ਚਰਨਾਂ ਵਿੱਚ ਮਿੱਸਾ ਪ੍ਰਸ਼ਾਦਾ ਲੈ ਕੇ ਪਹੁੰਚੇ। ਬਾਬਾ ਜੀ ਬੜੀ ਖੁਸ਼ੀ ਨਾਲ, ਹੱਥ ਧੋ ਕੇ ਪ੍ਰਸ਼ਾਦਾ ਛਕਣ ਲੱਗੇ ਅਤੇ ਜਦੋਂ ਗੰਢਾ ਆਪਣੇ ਹੱਥ ਨਾਲ ਭੰਨਿਆਂ ਤਾਂ ਵਰ ਦਿੱਤਾ ਕਿ ਤੁਹਾਡਾ ਲੜਕਾ ਐਸ ਤਰ੍ਹਾਂ ਹੀ ਤੁਰਕਾਂ ਦੇ ਸਿਰ ਭੰਨੇਗਾ। ਇਸ ਤਰ੍ਹਾਂ ਮਾਤਾ ਜੀ ਨੇ, ਬਾਬਾ ਜੀ ਕੋਲੋਂ ਵਰ ਪ੍ਰਾਪਤ ਕੀਤਾ। ਫੇਰ ਮਾਤਾ ਜੀ ਦੀ ਕੁੱਖੋਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਜਨਮ ਲਿਆ। ਇਸ ਤਰ੍ਹਾਂ ਪੰਚਮ ਪਾਤਸ਼ਾਹ ਨੇ

ਸੰਤਾਂ ਨੂੰ ਮਾਣ ਦਿੱਤਾ ਅਤੇ ਪ੍ਰੇਮਾ ਭਗਤੀ ਦਰਸਾਈ –

*ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥*

(ਪੰਨਾ ੧੩੯੮)

ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਬਾਬਾ ਬੁੱਢਾ ਜੀ ਦੇ ਸਿਰ ਤੇ ਹੱਥ ਰੱਖ ਕੇ ਕਿਹਾ ਸੀ, ਤੁਸੀਂ ਸੇਵਾ ਕਰਨੀ ਹੈ, ਮਰਿਆਦਾ ਵੀ ਦੱਸਣੀ ਹੈ ਤੇ ਚਲਾਉਣੀ ਹੈ, ਘਾਹ ਖੋਤ ਕੇ ਘੋੜਿਆਂ ਨੂੰ ਪਾਉਣਾ ਹੈ। ਤਿਲਕ ਵੀ ਤੁਸੀਂ ਕਰਨਾ ਹੈ ਅਤੇ ਤਿਲਕ ਦੀ ਰੀਤ, ਅਪਣੇ ਹੁੰਦੇ ਹੀ ਗੁਰੂ ਅੰਗਦ ਦੇਵ ਜੀ ਦੇ, ਤਿਲਕ ਕਰਵਾਕੇ ਸਥਾਪਿਤ ਕੀਤੀ –

*ਨਾਨਕ ਅੰਗਦ ਕੋ ਬਪੁ ਧਰਾ ॥* (ਬਚਿੱਤ੍ਰ ਨਾਟਕ ੫.੭)

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਹਿਣੇ ਨੂੰ ਅੰਗ ਨਾਲ ਲਾਕੇ ਅੰਗਦ ਬਣਾ ਦਿੱਤਾ। ਉਨ੍ਹਾਂ ਦੇ ਵਿੱਚ ਉਹੀ ਜੋਤ ਪ੍ਰਗਟ ਕਰ ਦਿੱਤੀ –

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ।*

(ਪੰਨਾ ੯੬੬)

ਇਸ ਕਰਕੇ ਭਾਈ ! ਜਿਸ ਉਤੇ ਪੂਰਨ ਗੁਰੂ, ਪਰਮੇਸ਼ਰ ਦਾ ਹੱਥ ਹੋਵੇ।

*ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥*

(ਪੰਨਾ ੮੬੪)

ਬ੍ਰਹਮ ਗਿਆਨੀ ਤੇ ਪਰਮੇਸ਼ਰ ਦੋ ਨਹੀਂ ਹੁੰਦੇ, ਪਰਮੇਸ਼ਰ ਹੀ ਬ੍ਰਹਮ ਗਿਆਨੀ (ਗੁਰੂ) ਦੇ ਰੂਪ ਵਿੱਚ ਆਉਂਦਾ ਹੈ। ਇਸ ਵਾਸਤੇ, ਜਿਸਦੇ ਉੱਪਰ ਬ੍ਰਹਮ ਗਿਆਨੀ ਦੀ ਕਿਰਪਾ ਹੈ ਭਾਵ ਪਰਮੇਸ਼ਰ ਦੀ ਕਿਰਪਾ ਹੈ –

*ਰਾਖਾ ਏਕੁ ਹਮਾਰਾ ਸੁਆਮੀ ॥*
*ਸਗਲ ਘਟਾ ਕਾ ਅੰਤਰਜਾਮੀ ॥* (ਪੰਨਾ ੧੧੩੬)

ਉਹ ਪ੍ਰਭੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ ਭਾਵ ਚਾਰੋਂ ਖਾਣੀਆਂ ਦਾ ਉਹ ਆਪ ਦਾਨਾ–ਬੀਨਾ ਮਾਲਕ ਹੈ। ਭਾਈ ! ਸਾਨੂੰ ਇਸ ਗੱਲ ਦਾ ਅਟੱਲ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਇਸ ਨਿਸ਼ਚੇ ਵਾਲੇ ਮਨੁੱਖ ਨੂੰ,

ਵਾਸ਼ਨਾ ਨਹੀਂ ਸਤਾਉਂਦੀ। ਇਹ ਗਿਆਨੀ ਹੋ ਜਾਂਦਾ ਹੈ, ਅਸੰਗ ਹੋ ਜਾਂਦਾ ਹੈ –

***ਅਸੰਗੋ ਹੀ ਪੁਰਸ਼ਾ॥ ਅਸੰਗੋ ਨ ਹੀ ਸਜਯਤੇ*** (ਗੀਤਾ)

ਇਸ ਵਾਸਤੇ ਭਾਈ! ਪੂਰਨ ਪੁਰਸ਼ ਦੀ ਕਿਰਪਾ ਨਾਲ, ਮਨ ਨਿਸ਼ਚੇ ਦੇ ਘਰ ਵਿੱਚ ਚਲਿਆ ਜਾਂਦਾ ਹੈ ਅਤੇ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

**ਬੋਲਿ ਨਾ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥**

ਇਸ ਵਾਸਤੇ ਭਾਈ! ਮਾਇਆ ਦੇ ਮਦ ਵਿੱਚ ਮਸਤ ਹੋਇਆ ਜੀਵ, ਬੋਲ ਨਹੀਂ ਸਕਦਾ, ਪਰਮੇਸ਼ਰ, ਗੁਰੂ ਦੇ ਅੱਗੇ। ਇੱਕ ਵਾਰੀ ਖਡੂਰ ਸਾਹਿਬ ਵਿੱਚ, ਗੁਰੂ ਅੰਗਦ ਦੇਵ ਜੀ ਬੈਠੇ, ਬੱਚਿਆਂ ਦੇ ਘੋਲ (ਕੁਸ਼ਤੀਆਂ) ਦੇਖ ਰਹੇ ਸੀ ਤੇ ਉਥੇ ਹਮਾਯੂੰ ਆਇਆ। ਉਹ ਕਹਿਣ ਲੱਗਿਆ–ਕੋਈ ਐਸਾ ਹੈ, ਜਿਹੜਾ ਮੈਨੂੰ ਫਿਰ ਰਾਜ–ਗੱਦੀ ਤੇ ਬਿਠਾ ਦੇਵੇ? ਤਾਂ ਉਨ੍ਹਾਂ ਨੇ ਕਿਹਾ ਕਿ ਇਸ ਵਕਤ, ਗੁਰੂ ਨਾਨਕ ਦੇਵ ਜੀ ਦੀ ਗੱਦੀ ਹੀ ਐਸੀ ਹੈ, ਜਿਹੜੀ ਫਿਰ–ਰਾਜ ਦਿਲਾ ਸਕਦੀ ਹੈ। ਉਹ ਬਹੁਤ ਅਹਿਲਕਾਰ ਲੈਕੇ ਗੁਰੂ ਸਾਹਿਬਾਂ ਦੇ ਕੋਲ ਪਹੁੰਚਿਆ। ਮਹਾਰਾਜ ਜੀ ਆਪਣੀ ਮਸਤੀ ਵਿੱਚ ਬੈਠੇ ਸੇ, ਉਹ ਜਾਕੇ ਖੜ੍ਹਾ ਹੋ ਗਿਆ। ਪਰ ਉਸਨੂੰ ਬਹੁਤ ਗੁੱਸਾ ਆਇਆ ਕਿ ਮੈਂ ਰਾਜਾ ਹਾਂ, ਇਨ੍ਹਾਂ ਨੇ ਮੇਰਾ ਕੋਈ ਅਦਬ ਨਹੀਂ ਕੀਤਾ। ਉਸਨੇ ਤਲਵਾਰ ਕੱਢ ਲਈ ਅਤੇ ਉਹਦਾ ਹੱਥ ਉਥੇ ਹੀ ਆਕੜ (ਰੁਕ) ਗਿਆ। ਅਹਿਲਕਾਰਾਂ ਨੇ ਕਿਹਾ ਜੀ! ਇਸਤੋਂ ਭੁੱਲ ਹੋ ਗਈ। ਉਨ੍ਹਾਂ ਨੇ ਫੜਕੇ ਚਰਨਾਂ ਤੇ ਪਾਇਆ। ਮਹਾਰਾਜ ਕਹਿਣ ਲੱਗੇ– ਜਿੱਥੇ ਤੂੰ ਤਲਵਾਰ ਚਲਾਉਣੀ ਸੀ, ਉਥੋਂ ਤਾਂ ਭੱਜ ਕੇ ਆਇਆ ਹੈਂ ਅਤੇ ਸਾਧੂਆਂ ਉੱਤੇ ਤਲਵਾਰ ਉਠਾਉਂਦਾ ਹੈਂ? ਤੇਰੀ ਤਾਂ ਮਰਿਆਦਾ ਹੀ ਗਲਤ ਹੈ। ਸਾਰਿਆਂ ਨੇ ਕਿਹਾ, ਮਹਾਰਾਜ ! ਕੁੱਛ ਕਿਰਪਾ ਕਰੋ। ਉਨ੍ਹਾਂ ਨੇ ਕਿਹਾ ਬਾਰਾਂ ਸਾਲ ਬਾਅਦ ਆਇਓ । ਇਸ ਸਮੇਂ ਦੇ ਦੌਰਾਨ ਸ਼ੇਰ ਸ਼ਾਹ ਸੂਰੀ ਆਇਆ। ਉਸਨੇ ਇਹ ਸਾਰੀ ਜੀ.ਟੀ. ਰੋਡ ਬਣਵਾਈ ਅਤੇ ਹੋਰ ਵੀ ਭਲੇ ਦੇ ਕੰਮ ਕੀਤੇ ਪਰ ਉਸਦਾ ਕਰਮ

ਬਹੁਤਾ ਨਹੀਂ ਸੀ। ਫਿਰ ਹਮਾਯੂੰ ਆਇਆ, ਹੁਣ ਉਸਦੀ ਪਹਿਲੀ ਦਸ਼ਾ ਨਹੀਂ ਸੀ, ਉਹ ਬਦਲਿਆ ਹੋਇਆ ਸੀ। ਇਸ ਲਈ ਭਾਈ! ਹਮਾਯੂੰ ਬਦਲਿਆ, ਗੁਰੂ ਅੰਗਦ ਨੂੰ ਮਿਲਕੇ ਅਤੇ ਬਾਬਰ ਬਦਲਿਆ ਗੁਰੂ ਨਾਨਕ ਨੂੰ ਮਿਲਕੇ। ਇਸ ਲਈ ਭਾਈ! ਜਿਸ ਉਤੇ ਸੰਤ ਮਹਾਂਪੁਰਸ਼ ਦਾ ਹੱਥ ਹੋਵੇ, ਉਸਦੇ ਸਾਹਮਣੇ ਕੋਈ ਬੋਲ ਨਹੀਂ ਸਕਦਾ। ਫਿਰ ਹਮਾਯੂੰ ਦੀ ਤਲਵਾਰ ਚੱਲੀ? ਜੁਬਾਨ ਵੀ ਨਾ ਚੱਲੀ, ਜਿਹੜੀ ਪਹਿਲਾਂ ਮਾਇਆ ਦੇ ਮਦ ਵਿੱਚ ਚਲਦੀ ਸੀ। ਫਿਰ ਉਹ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿੱਚ ਡਿੱਗ ਪਿਆ ਅਤੇ ਪਰਮੇਸ਼ਰ-ਗੁਰੂ, ਉਸਦਾ ਰਾਖਾ ਹੋ ਗਿਆ।

ਇਸ ਲਈ ਭਾਈ! ਗੁਰੂ-ਪਰਮੇਸ਼ਰ ਇੱਕ ਹੀ ਹੈਂ, ਉਹ ਦੋ ਨਹੀਂ ਹਨ -

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥***
***ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥***
***ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥***
***ਬ੍ਰਹਮ ਗਿਆਨੀ ਕਾ ਸਗਲ ਅਕਾਰੁ॥***
***ਬ੍ਰਹਮ ਗਿਆਨੀ ਆਪਿ ਨਿਰੰਕਾਰੁ॥*** (ਪੰਨਾ ੨੭੩)

ਬ੍ਰਹਮ ਗਿਆਨੀ ਅਤੇ ਰੱਬ ਵਿੱਚ ਕੋਈ ਭੇਦ ਨਹੀਂ ਹੈ, ਉਸਦੀ ਮਰਿਆਦਾ ਇਹੋ ਜਿਹੀ ਹੁੰਦੀ ਹੈ। ਜੋ ਪਰਮੇਸ਼ਰ ਦਾ ਹੁਕਮ ਹੁੰਦਾ ਹੈ, ਉਹ, ਉਹੀ ਕਰਦਾ ਹੈ। ਇਹ ਬ੍ਰਹਮ ਗਿਆਨੀ ਦੀ ਨਿਸ਼ਾਨੀ ਹੈ। ਉਹ ਭਾਣੇ ਤੋਂ ਕਦੇ ਬਾਹਰ ਨਹੀਂ ਜਾਂਦਾ, ਉਸ ਦੇ ਅੱਗੇ ਕੋਈ ਬੋਲ ਵੀ ਨਹੀਂ ਸਕਦਾ। ਜਿਸ ਉਤੇ, ਉਹਦੀ ਕਿਰਪਾ ਹੁੰਦੀ ਹੈ, ਉਸਨੂੰ ਕੋਈ ਘਾਟ ਨਹੀਂ ਰਹਿੰਦੀ।

**ਮਰਣਾ ਚੀਤਿ ਨਾ ਆਵੈ॥**

ਇਹ ਆਦਮੀ ਜਦੋਂ ਮਾਇਆ ਵਿੱਚ ਮਸਤ ਹੁੰਦਾ ਹੈ, ਇਸਨੂੰ ਮਰਨਾ ਭੁੱਲ ਜਾਂਦਾ ਹੈ, ਬੜੇ ਬੰਦੋਬਸਤ ਕਰਦਾ ਹੈ। ਦੋ ਪੁਸ਼ਤਾਂ ਤੱਕ,

ਤਿੰਨ ਪੁਸ਼ਤਾਂ ਤੱਕ ਦੀਆਂ ਯੋਜਨਾ ਬਣਾਉਂਦਾ ਰਹਿੰਦਾ ਹੈ। ਤੁਹਾਨੂੰ ਪਤਾ ਹੋਵੇਗਾ, ਮਹਾਰਾਜਾ ਰਣਜੀਤ ਸਿੰਘ ਦੇ ਖਾਲਸਾ ਰਾਜ ਦੇ ਸਮੇਂ, ਸਿੱਖਾਂ ਨੇ ਅਤੇ ਮੁਸਲਮਾਨਾਂ ਨੇ ਮਿਲਕੇ ਬੜੀ ਮੱਦਦ ਕੀਤੀ। ਹਿੰਦੂਆਂ ਨੇ ਵੀ ਬੜੀ ਮੱਦਦ ਕੀਤੀ। ਖਜਾਨੇ ਦਾ ਕੰਮ ਹਿੰਦੂਆਂ ਕੋਲ ਸੀ ਅਤੇ ਤਖਤ ਅਪਨਾ ਲਿਆ। ਚਾਲੀ ਸਾਲ ਤੱਕ ਰਾਜ ਸੰਭਾਲਿਆ ਅਤੇ ਫਿਰ ਮਾਇਆ ਦੇ ਭੁਲੇਖੇ ਵਿੱਚ ਭੁੱਲ ਗਿਆ। ਉਹਦੇ ਸੱਤ ਪੁੱਤਰ ਅਤੇ ਦੋ ਪੁੱਤਰੀਆਂ ਸਨ। ਫੇਰ ਉਹ ਨਿੱਜੀ ਸੁਆਰਥ ਨਾਲ ਕੰਮ ਕਰਨ ਲੱਗ ਪਿਆ। ਜਦ ਅਕਾਲੀ ਫੂਲਾ ਸਿੰਘ ਨੇ ਮਹਾਰਾਜੇ ਨੂੰ ਦੇਖਿਆ, ਬਈ ਇਹ ਤਾਂ ਕੁਮਾਰਗ ਪੈ ਗਿਆ ਹੈ, ਤਾਂ ਉਸਨੇ ਕਿਹਾ–ਮੈਂ ਤੇਰਾ ਸਾਥ ਨਹੀਂ ਦੇਵਾਂਗਾ, ਤੂੰ ਤਾਂ ਗਲਤ ਕਰਦਾ ਹੈਂ। ਇਹ ਤਾਂ ਪਬਲਿਕ ਦਾ ਰਾਜ ਸੀ । ਇਸ ਵਾਸਤੇ ਅਸੀਂ ਤਾਂ ਇੱਕ ਹੀ ਅਸੂਲ ਰੱਖਿਆ ਸੀ ਬਈ ਪੰਚਾਇਤ ਹੀ ਰਾਜ ਕਰੇ ਅਤੇ ਪਬਲਿਕ ਨੂੰ ਸੁੱਖ ਰਹੇ। ਪਰ ਤੂੰ ਤਾਂ ਆਪਣੇ ਲੜਕਿਆਂ ਵੱਲ ਲੈ ਜਾ ਰਿਹਾ ਹੈਂ ਤਾਂ ਅਕਾਲੀ ਫੂਲਾ ਸਿੰਘ ਉਥੋਂ ਚਲਿਆ ਗਿਆ। ਉਹ ਊਨਾ ਸਾਹਿਬ ਪਹੁੰਚ ਗਿਆ ਅਤੇ ਮਹਾਰਾਜਾ ਦੇ ਬਾਬਤ ਸਾਰੀ ਗੱਲ ਬਾਬਾ ਸਾਹਿਬ ਸਿੰਘ ਬੇਦੀ ਨੂੰ ਦੱਸੀ। ਮਹਾਰਾਜਾ ਵੀ ਮਗਰੇ ਹੀ ਉਥੇ ਪਹੁੰਚ ਗਿਆ। ਉਸਨੇ ਬੇਦੀ ਨੂੰ ਕਿਹਾ ਕਿ ਅਕਾਲੀ ਨੂੰ ਮਨਾ ਕੇ ਲਿਆਉ। ਮੇਰਾ, ਹੋਰ ਕੋਈ ਟਿਕਾਣਾ ਨਹੀਂ ਹੈ। ਬੇਦੀ ਕਹਿਣ ਲੱਗਿਆ ਕਿ ਜੋ ਅਕਾਲੀ ਕਹਿੰਦਾ ਹੈ, ਉਹੀ ਮੈਂ ਕਹਿੰਦਾ ਹਾਂ। ਤੈਨੂੰ ਟਿੱਕਾ ਤਾਂ ਮੈਂ ਦਿੱਤਾ ਹੈ। ਤੇਰੇ ਨਾਲ ਜੁਬਾਨ ਕਰਕੇ ਦਿੱਤਾ ਸੀ ਅਤੇ ਤੂੰ ਜੁਬਾਨ ਕਰਕੇ ਫਿਰ ਗਿਆ ਹੈਂ। ਅਕਾਲੀ, ਠੀਕ ਕਹਿੰਦਾ ਹੈ। ਮਹਾਰਾਜਾ ਤਿੰਨ ਦਿਨ ਉਥੇ ਹੀ ਬੈਠਾ ਰਿਹਾ। ਇੱਧਰੋਂ ਅਕਾਲੀ ਨੇ ਬੇਦੀ ਨੂੰ ਕਹਿ ਦਿੱਤਾ ਕਿ ਉਹਨੂੰ ਕਾਣੇ ਨੂੰ ਕਹਿ ਦੇਈਂ, ਮੇਰੇ ਮੱਥੇ ਨਾ ਲੱਗੇ। ਜਦੋਂ ਅਕਾਲੀ ਫੂਲਾ ਸਿੰਘ ਗੁੱਸੇ ਵਿੱਚ ਹੁੰਦਾ ਸੀ ਤਾਂ ਉਹ ਮਹਾਰਾਜਾ ਰਣਜੀਤ ਸਿੰਘ ਨੂੰ ਕਾਣਾ ਕਹਿੰਦਾ ਸੀ ਤੇ ਜਦੋਂ ਖੁਸ਼ ਹੁੰਦਾ ਸੀ ਤਾਂ ਰਣਜੀਤ ਸਿੰਘ ਨੂੰ ਬਾਦਸ਼ਾਹ ਕਹਿੰਦਾ ਹੁੰਦਾ ਸੀ। ਉਹਦੇ (ਰਣਜੀਤ ਸਿੰਘ ਦੇ) ਬਹੁਤ ਤਰਲਾ ਮਿੰਨਤ ਕਰਨ ਤੋਂ ਬਾਅਦ ਬੇਦੀ ਨੇ ਅਕਾਲੀ ਨੂੰ ਕਿਹਾ–ਬਈ ਅਕਾਲੀ ! ਹੁਣ ਇੱਕ

ਵਾਰੀ ਗੱਲ ਮੰਨ ਲਵੋ। ਅਕਾਲੀ ਕਹਿਣ ਲੱਗਾ–ਬੇਦੀ ! ਤੇਰਾ ਕਹਿਣਾ ਤਾਂ ਮੰਨ ਲਵਾਂਗੇ, ਪਰ ਮਹਾਰਾਜੇ ਦਾ ਜਿਹੜਾ ਵਿਹਾਰ ਹੈ, ਉਹ ਬੜਾ ਗਲਤ ਹੈ ਅਤੇ ਇਹ ਗਲਤ ਰਸਤੇ ਵੱਲ ਜਾ ਰਿਹਾ ਹੈ। ਮਹਾਰਾਜਾ, ਅਕਾਲੀ ਦੇ ਪੈਰੀਂ ਪੈ ਗਿਆ। ਅਕਾਲੀ ਕਹਿੰਦਾ, ਇਹ ਨਹੀਂ ਹੋ ਸਕਦਾ। ਮਹਾਰਾਜਾ ਕਹਿੰਦਾ ਬਈ ਜੋ ਤੁਸੀਂ ਕਹੋਂਗੇ, ਮੈਂ ਉਹੀ ਕਰੂੰਗਾ। ਇਸ ਲਈ ਅਕਾਲੀ ਫਿਰ ਮੰਨ ਕੇ ਆ ਗਿਆ ਅਤੇ ਅਕਾਲੀ ਦੇ ਸਰੀਰ ਛੁੱਟਣ ਤੋਂ ਬਾਅਦ ਅਤੇ ਹਰੀ ਸਿੰਘ ਨਲੂਏ ਦਾ ਸਰੀਰ ਛੁੱਟਣ ਤੋਂ ਬਾਅਦ ਜੋ ਕੁੱਛ ਹੋਇਆ, ਉਹ ਤੁਸੀਂ ਇਤਿਹਾਸ ਪੜ੍ਹਕੇ ਦੇਖ ਲਵੋ। ਇਹ ਅਕਾਲੀ ਹੀ ਸੀ ਜਿਹੜਾ ਇੱਕ ਲਾਈਨ ਵਿੱਚ ਸਾਰਿਆਂ ਨੂੰ ਲਈ ਜਾ ਰਿਹਾ ਸੀ। ਅਕਾਲੀ ਵਿੱਚ ਰੂਹਾਨੀ ਸ਼ਕਤੀ ਸੀ ਜਿਸ ਕਰਕੇ, ਉਸਨੂੰ ਮਹਾਰਾਜਾ ਮੰਨਦਾ ਸੀ। ਇਸ ਕਰਕੇ ਭਾਈ ! ਇਹ ਜੀਵ ਜਦ ਤੱਕ ਸਿੱਧੇ ਰਸਤੇ ਚਲਦਾ ਹੈ, ਉਸਨੂੰ ਕੋਈ ਖਤਰਾ ਨਹੀਂ ਹੈ। ਜਦ ਇਹ ਗਲਤੀ ਕਰੇਗਾ ਤਾਂ ਆਪਣੀ ਗਲਤੀ ਨੂੰ ਆਪ ਹੀ ਭੋਗੇਗਾ। ਜਦੋਂ ਇਹ ਮਾਇਆ ਦੇ ਮੋਹ ਵਿੱਚ ਮਸਤ ਹੁੰਦਾ ਹੈ ਤਾਂ ਦੁਨੀਆਂ ਦੀ ਕੋਈ ਗੱਲ ਨਹੀਂ ਸੁਣਦਾ। ਜਿਹੜੀ ਗਲਤੀ ਨਹੀਂ ਕਰਨੀ ਹੁੰਦੀ, ਉਹ ਵੀ ਕਰੀ ਜਾਂਦਾ ਹੈ। ਫਿਰ ਮਹਾਂਪੁਰਸ਼ ਤੋਂ ਹੀ ਬਖਸ਼ਿਆ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਫੁਰਮਾਨ ਕਰਦੇ ਹਨ –

**ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥**
**ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥ ਰਹਾਉ ॥**

ਹੇ ਵਿਆਪਕ ! ਹੇ ਪ੍ਰਕਾਸ਼ ਸਰੂਪ ! **'ਮੇਰੇ ਰਾਮ ਰਾਇ'** ਤੂੰ ਮੇਰੀ ਆਤਮਾ ਹੈਂ, ਉਹ ਸੰਤ ਜਿਹੜੇ ਤੇਰੇ ਇੱਕ–ਰਸ ਹਨ, ਤੂੰ ਉਨ੍ਹਾਂ ਦਾ ਹੈਂ ਅਤੇ ਉਹ ਤੇਰੇ ਹਨ। ਤੇਰੇ ਸੇਵਕ ਨੂੰ ਕਦੇ ਡਰ ਨਹੀਂ ਹੋਏਗਾ। ਅਕਾਲੀ, ਸਾਰੀ ਉਮਰ ਨਹੀਂ ਡਰਿਆ। ਹਨੂੰਮਾਨ ਨਹੀਂ ਡਰਿਆ, ਊਧੋ ਨਹੀਂ ਡਰਿਆ। ਜਿਹੜਾ ਰੱਬ ਦਾ ਸੇਵਕ ਹੋਏਗਾ, ਉਹ ਨਹੀਂ ਡਰੇਗਾ, ਉਸਨੂੰ ਕੋਈ ਭਉ ਨਹੀਂ ਰਹਿੰਦਾ। ਸੱਚ ਨੂੰ ਕਦੇ ਆਂਚ ਨਹੀਂ ਆਉਂਦੀ। ਡਰਦਾ ਤਾਂ ਝੂਠ ਹੁੰਦਾ ਹੈ, ਸੱਚ ਕਦੇ ਵੀ ਡਰਦਾ ਨਹੀਂ ਹੁੰਦਾ। ਇਸ ਬਾਤ ਦੀ ਪੁਸ਼ਟੀ ਐਥੋਂ ਹੁੰਦੀ ਹੈ ਕਿ ਜਦੋਂ ਛੀਨਾ (ਬਿਧੀ ਚੰਦ) ਸੰਗਤ

ਦੇ ਖੋਹੇ ਹੋਏ ਬਸਤਰ ਲੈਣ ਗਿਆ ਤਾਂ ਉਸਨੇ ਬਸਤਰਾਂ ਦੇ ਨਾਲ ਨਾਲ ਜਿਹੜੇ ਗਹਿਣੇ ਉਸਨੂੰ ਚੰਗੇ ਲੱਗੇ, ਉਹ ਵੀ ਲੈ ਲਏ। ਜਦ ਉਹ ਬਾਹਰ ਨਿਕਲਿਆ ਤਾਂ ਪਤਾ ਚੱਲ ਗਿਆ ਲੋਕਾਂ ਨੂੰ, ਬਈ ਇੱਕ ਐਸਾ ਪੁਰਸ਼ ਆਇਆ ਹੈ ਜੋ ਕੱਪੜੇ ਵੀ ਲੈ ਗਿਆ ਹੈ ਅਤੇ ਗਹਿਣੇ ਵੀ ਲੈ ਗਿਆ ਹੈ। ਉਸਨੂੰ ਕੋਈ ਜਗ੍ਹਾ ਨਾ ਲੱਭੇ, ਛੁਪਣ ਵਾਸਤੇ ? ਉਹ ਇੱਕ ਭੱਠੀ ਵਾਲੇ ਕੋਲ ਪਹੁੰਚਿਆ ਅਤੇ ਕਹਿੰਦਾ, ਤੇਰੇ ਕੋਲ ਕੋਈ ਜਗ੍ਹਾ ਹੈ ਘੰਟਾ ਦੋ ਘੰਟੇ ਕੱਟਣ ਵਾਸਤੇ? ਉਹ ਕਹਿਣ ਲੱਗਿਆ ਮੈਂ ਤਾਂ ਗਰੀਬ ਬੰਦਾ ਹਾਂ, ਦਾਣੇ ਭੁੰਨ ਕੇ ਗੁਜਾਰਾ ਕਰਦਾ ਹਾਂ। ਉਹ, ਉਸ ਭੱਠੀ ਵਿੱਚ ਵੜ ਗਿਆ ਅਤੇ ਭਾਈ ਨੂੰ ਕਿਹਾ ਕਿ ਤੂੰ ਦਾਣੇ ਭੁੰਨੀਂ ਜਾਈਂ। ਜਦੋਂ ਉਹ ਭੱਠੀ ਵਿੱਚ ਵੜਿਆ, ਇੱਧਰੋਂ ਛੇਵੇਂ ਪਾਤਸ਼ਾਹ ਅੰਮ੍ਰਿਤਸਰ ਤਲਾਅ 'ਚ ਬੈਠ ਗਏ। ਸਾਰੇ ਸਿੱਖ ਪਾਣੀ ਪਾਈ ਜਾਣ ਸਿਰ ਵਿੱਚ ਤੇ ਕਿਸੇ ਨੂੰ ਨਹੀਂ ਸੀ ਪਤਾ ਬਈ ਅੱਜ ਕੀ ਕੌਤਕ ਵਰਤ ਰਿਹਾ ਹੈ। ਜਦ ਉਹ ਭੱਠੀ ਵਿੱਚੋਂ ਬਾਹਰ ਆਇਆ ਤਾਂ ਪਾਤਸ਼ਾਹ ਵੀ ਤਲਾਅ ਵਿੱਚੋਂ ਬਾਹਰ ਆ ਗਏ। ਸਿੱਖ ਪੁੱਛਣ ਲੱਗੇ ਮਹਾਰਾਜ ਜੀ ਕੀ ਗੱਲ ਹੈ? ਮਹਾਰਾਜ ਕਹਿਣ ਲੱਗੇ ਭਾਈ! ਤੁਹਾਨੂੰ ਆਪੇ ਹੀ ਪਤਾ ਚੱਲ ਜਾਊਗਾ। ਭੱਠੀ ਵਿੱਚ ਉਹ ਗਹਿਣੇ ਤਾਂ ਸਾਰੇ ਜਲ ਗਏ ਪਰ ਕੱਪੜਿਆਂ ਦੀ ਇੱਕ ਤੰਦ ਵੀ ਨਹੀਂ ਜਲੀ ਸੀ। ਜਦੋਂ ਉਹ ਆਇਆ ਤਾਂ ਗੁਰੂ ਜੀ ਨੇ ਛੀਨੇ ਨੂੰ ਗਲ ਨਾਲ ਲਾ ਲਿਆ ਅਤੇ ਬਖਸ਼ ਦਿੱਤਾ। ਉਹ ਕਹਿਣ ਲੱਗੇ, ਬੱਸ ਤੂੰ ਇੱਕ ਹੀ ਗਲਤੀ ਕੀਤੀ ਹੈ। ਤੈਨੂੰ ਇਹ ਨਹੀਂ ਸੀ ਕਿਹਾ ਕਿ ਤੂੰ ਉਨ੍ਹਾਂ ਦੇ ਗਹਿਣੇ ਚੱਕੀਂ, ਸੰਗਤ ਦੇ ਬਸਤਰ ਲਿਆਉਣ ਬਾਰੇ ਕਿਹਾ ਸੀ, ਤੂੰ ਗਹਿਣੇ ਵੀ ਚੱਕ ਲਏ। ਛੀਨਾ (ਬਿਧੀ ਚੰਦ) ਕਹਿਣ ਲੱਗਿਆ, ਮੇਰਾ ਦਿਲ ਚੱਲ ਗਿਆ। ਉਹ ਕਹਿੰਦੇ, ਇਹ ਬੜਾ ਗਲਤ ਕੰਮ ਹੋਇਆ। ਇਸ ਕਰਕੇ, ਜਦ ਇਹ ਆਪਣੇ ਹੱਕ ਤੋਂ ਹਿੱਲ ਜਾਂਦਾ ਹੈ, ਅੱਗੇ ਪਿੱਛੇ ਹੁੰਦਾ ਹੈ, ਉਸਦੀ ਸਜਾ ਆਪੇ ਹੀ ਮਿਲ ਜਾਂਦੀ ਹੈ। ਇਸ ਕਰਕੇ ਭਾਈ! ਐਨੀਂ ਤਾਕਤ ਹੁੰਦੀ ਹੈ ਗੁਰੂ-ਪਰਮੇਸ਼ਰ ਵਿੱਚ। ਉਹ ਬੱਚੇ ਨੂੰ ਜਠਰ ਅਗਨੀ ਤੋਂ ਰੋਜ ਬਚਾਉਂਦਾ ਹੈ। ਇਸ ਵਾਸਤੇ, ਪਰਮੇਸ਼ਰ ਆਪਣੇ ਸੇਵਕਾਂ ਦੀ ਪੈਜ

ਰਖਦਾ ਹੈ ਅਤੇ ਸੇਵਕਾਂ ਨੂੰ ਕੋਈ ਦੁੱਖ ਨਹੀਂ ਪਹੁੰਚਦਾ –

**ਜਮੁ ਨਹੀ ਆਵੈ ਨੇਰੇ ॥ ਰਹਾਉ ॥**

ਅਤੇ ਜਮ ਵੀ ਉਹਦੇ ਨੇੜੇ ਨਹੀਂ ਆਉਂਦੇ। ਉਹ, ਬਖਸ਼ੀਸ਼ ਦੇ ਘਰ ਵਿੱਚ ਆ ਜਾਂਦਾ ਹੈ –

***ਜਾ ਕਉ ਅਪੁਨੀ ਕਰੈ ਬਖਸੀਸ ॥ ਤਾ ਕਾ ਲੇਖਾ ਨ ਗਨੈ ਜਗਦੀਸ ॥***

(ਪੰਨਾ ੨੭੭)

ਜਿਹੜਾ ਬਖਸ਼ਿਆ ਜਾਂਦਾ ਹੈ, ਉਹਦੇ ਨੇੜੇ ਜਮ ਨਹੀਂ ਆਉਂਦਾ ਕੋਈ। ਉਹ ਤਾਂ ਪਰਮੇਸ਼ਰ ਨਾਲ ਇੱਕ ਹੋ ਜਾਂਦਾ ਹੈ –

**ਜੋ ਤੇਰੈ ਰੰਗਿ ਰਾਤੇ ਸੁਆਮੀ**

ਹੇ ਸੁਆਮੀ ! ਜਿਹੜੇ ਤੇਰੇ ਰੰਗ ਵਿੱਚ, ਮਸਤੀ ਵਿੱਚ ਰੰਗੇ ਗਏ ਹਨ–

**ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥**

ਉਨ੍ਹਾਂ ਦਾ ਜਨਮ–ਮਰਨ ਦੁੱਖ ਕੱਟਿਆ ਗਿਆ। ਉਹਦਾ ਜਨਮ–ਮਰਨ ਨਹੀਂ ਹੋਇਆ ਕਦੇ। ਕਿਸੇ ਬ੍ਰਹਮ ਗਿਆਨੀ ਦਾ ਅੱਜ ਤੱਕ ਜਨਮ–ਮਰਨ ਨਹੀਂ ਹੋਇਆ। ਉਹ ਤਾਂ ਭਾਈ ! ਅਬਿਨਾਸ਼ੀ ਨਾਲ ਮਿਲ ਕੇ, ਅਬਿਨਾਸ਼ੀ ਹੋ ਗਏ। ਬਖਸ਼ੇ ਗਏ –

**ਤੇਰੀ ਬਖਸ ਨ ਮੇਟੈ ਕੋਈ**

ਤੇਰੀ ਬਖਸ਼ੀਸ਼ ਨੂੰ, ਹੇ ਪਰਮੇਸ਼ਰ ! ਕੋਈ ਮੇਟ ਨਹੀਂ ਸਕਦਾ, ਪੰਚਮ ਪਾਤਸ਼ਾਹ ਕਹਿੰਦੇ –

**ਸਤਿਗੁਰ ਕਾ ਦਿਲਾਸਾ ॥**

ਸਤਿਗੁਰੂ ਦਾ ਦਿਲਾਸਾ ਹੁੰਦਾ ਹੈ। ਉਹ, ਜਿਸ ਉੱਤੇ ਇੱਕ ਵਾਰੀ ਵੀ ਸਤਿਗੁਰੂ ਦੀ ਕ੍ਰਿਪਾ ਹੋਈ, ਦੇਖ ਲਉ, ਨਾਨਕ ਨੇ, ਮੁਹੰਮਦ ਨੇ ਕਿੰਨੇ ਬਖਸ਼ ਦਿੱਤੇ। ਇਹ ਭਾਈ ! ਬਖਸ਼ੀਸ਼ ਕਰਨ ਵਾਲੇ ਮਹਾਂਪੁਰਸ਼ ਹੁੰਦੇ ਹਨ ਅਤੇ ਉਨ੍ਹਾਂ ਨੂੰ ਕੋਈ ਸੋਗ ਨਹੀਂ ਵਿਆਪਦਾ –

**ਨਾਮੁ ਧਿਆਇਨਿ ਸੁਖ ਫਲ ਪਾਇਨਿ**

ਉਹ ਅੱਠੇ ਪਹਿਰ ਪਰਮੇਸ਼ਰ ਦਾ ਭਜਨ ਕਰਦੇ ਹਨ ਅਤੇ ਆਤਮ–

ਇਸਥਿਤੀ ਵਿੱਚ ਆਨੰਦ ਮਾਣਦੇ ਹਨ –

**ਆਠ ਪਹਰ ਆਰਾਧਹਿ ॥**

ਉਹ ਅੱਠੇ ਪਹਿਰ ਪਰਮੇਸ਼ਰ ਨੂੰ ਆਰਾਧਦੇ ਹਨ। ਉਨ੍ਹਾਂ ਨੂੰ ਇਸ ਗੱਲ ਦਾ ਅਨੁਭਵ ਹੋ ਗਿਆ ਕਿ ਇਹ ਸਾਡੀ ਬਿਰਤੀ, ਸਾਡੀਆਂ ਕਾਮਨਾਂ, ਵਾਸ਼ਨਾਵਾਂ ਇਤਿਆਦਿ ਸਭ ਦ੍ਰਿਸ਼ ਹਨ, ਮਿਥਿਆ ਹਨ ਪਰ ਸਾਡਾ ਸਰੂਪ ਸਤਿ ਹੈ –

***ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥*** (ਪੰਨਾ ੨੮੫)

ਉਸ ਸਤਿ ਦੇ ਨਾਲ, ਜਦੋਂ ਇਸਦੀ ਬਿਰਤੀ ਇੱਕ ਹੋ ਗਈ, ਇਹ ਅਲੱਗ ਨਾ ਰਿਹਾ ਤਾਂ ਇਹਦੀ ਮੋਖਸ਼ ਹੋ ਗਈ। ਇਸ ਤੇ ਬਖਸ਼ਿਸ਼ ਹੋ ਗਈ। ਇਹਦਾ ਜਨਮ-ਮਰਨ ਕੱਟਿਆ ਗਿਆ, ਪੰਚਮ ਪਾਤਸ਼ਾਹ ਹੁਕਮ ਕਰਦੇ ਨੇ –

**ਤੇਰੀ ਸਰਣਿ ਤੇਰੈ ਭਰਵਾਸੈ**

ਹੇ ਪ੍ਰਭੂ ! ਮੈਂ ਤੇਰੀ ਸ਼ਰਣ ਆਇਆ ਹਾਂ। ਤੁਹਾਡੀ ਸ਼ਰਣ ਤੋਂ ਬਿਨਾਂ, ਮੇਰੀ ਹੋਰ ਕੋਈ ਜਗ੍ਹਾ ਨਹੀਂ ਹੈ, ਇੱਕ ਤੂੰ ਹੀ ਸ਼ਰਣ ਲੈਣ ਯੋਗ ਹੈਂ।

***ਜਿਤੇ ਸਰਨ ਜੈਹੈ ਤਿਤਯੋ ਰਾਖੁ ਲਏ ਹੈਂ ॥*** (ਬਚਿੱਤ੍ਰ ਨਾਟਕ)

ਕੋਈ ਸ਼ਰਣਾਗਤੀ 'ਚੋਂ ਮੁੜ ਕੇ ਨਹੀਂ ਗਿਆ। ਨਾ ਕਬੀਰ, ਨਾ ਨਾਮਦੇਵ, ਨਾ ਜੈਦੇਵ, ਨਾ ਰਵਿਦਾਸ। ਜੋ ਸ਼ਰਣ ਆਏ, ਉਹ ਪਰਮੇਸ਼ਰ ਨੇ ਆਪਣੇ ਨਾਲ ਮਿਲਾ ਲਏ। ਭਗਵਾਨ ਕ੍ਰਿਸ਼ਨ ਨੇ, ਗੀਤਾ ਵਿੱਚ ਇਥੇ ਹੀ ਗੱਲ ਨੂੰ ਨਿਬੇੜ ਦਿੱਤਾ –

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।*** (ਗੀਤਾ ੧੮.੬੬)

ਕਹਿੰਦੇ-ਮੱਤ ਸੋਚ ਕਰ ! ਤੂੰ ਸ਼ਰਣ ਮੇਂ ਆ ਜਾ। ਉਹ ਪਰੀਪੂਰਨ ਹੈ, ਤੂੰ ਉਹਦੀ ਸ਼ਰਣ ਵਿੱਚ ਪੈ ਜਾ। ਤੈਨੂੰ ਕੋਈ ਫਿਕਰ ਨਹੀਂ ਰਹੇਗਾ। ਮੈਂ ਜੁੰਮੇਵਾਰ ਹਾਂ। ਇਸ ਲਈ, ਗੁਰੂ ਸਾਹਿਬ ਕਹਿੰਦੇ – ਜਿੰਨੇ ਵੀ ਸਰਣਾਗਤੀ ਹੋਏ, ਉਹ ਮੁੜ ਕੇ ਕਦੇ ਜਨਮ ਮਰਨ ਵਿੱਚ ਨਹੀਂ ਗਏ।

ਸ਼ਰਣਾਗਤੀ ਭਗਤੀ, ਅਖੀਰੀ ਹੈ।

**ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ॥**

ਉਹ ਜਿਹੜੇ ਪੰਜ ਦੁਸ਼ਟ ਸਨ, ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ, ਉਹ ਮੈਂ ਸਾਧ ਲਏ ਹਨ। ਉਹ ਮੇਰੇ ਕਾਬੂ ਵਿੱਚ ਹਨ –

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥**

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥**

ਗੁਰੂ ਅਰਜਨ ਸਾਹਿਬ ਕਹਿੰਦੇ ਹਨ–ਮੈਂ ਕੋਈ ਗਿਆਨ ਨਹੀਂ ਸੀ ਜਾਣਦਾ, ਹੇ ਪਰਮੇਸ਼ਰ! ਮੈਨੂੰ, ਤੇਰੀ ਕੋਈ ਸਾਰ ਨਹੀਂ ਸੀ। ਪੰਜਵੇਂ ਨਾਨਕ ਜੀ ਕਹਿੰਦੇ – ਸਭ ਤੋਂ ਵੱਡਾ ਸਤਿਗੁਰੂ ਹੈ, ਜਿਸਨੇ ਕਲਯੁਗ ਵਿੱਚ ਮੇਰੀ ਇੱਜਤ ਰੱਖੀ ਹੈ। ਗੁਰੂ ਰਾਮਦਾਸ ਜੀ, ਮੇਰੇ ਗੁਰੂ ਹਨ –

***ਹਰਿ ਜੀਉ ਨਾਮੁ ਪਰਿਓ ਰਾਮਦਾਸੁ॥*** (ਪੰਨਾ ੬੧੨)

ਉਹ ਪੂਰਨ ਗੁਰੂ ਜਿਸਨੂੰ ਬਖਸ਼ ਦੇਵੇਗਾ, ਉਹਦਾ ਬੇੜਾ ਪਾਰ ਹੋ ਜਾਏਗਾ। ਗੁਰੂ, ਸਭ ਤੋਂ ਵੱਡਾ ਹੈ ਕਿਉਂਕਿ ਗਿਆਨ ਸਭ ਤੋਂ ਵੱਡਾ ਹੈ। ਦੁਨੀਆਂ ਵਿੱਚ ਹੋਰ ਕੋਈ ਚੀਜ ਵੱਡੀ ਨਹੀਂ ਹੈ। ਗੁਰੂ ਬਾਰੇ ਫੁਰਮਾਨ ਕਰਦੇ ਨੇ –

***ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥***
***ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥***
(ਪੰਨਾ ੧੨੩੭)

ਗੁਰੂ, ਚੇਲੇ ਨੂੰ ਗੁਰੂ ਬਣਾ ਦਿੰਦਾ ਹੈ। ਤੀਜੇ ਪਾਤਸ਼ਾਹ ਨੇ ਬਾਰਾਂ ਸਾਲ ਗਾਗਰਾਂ ਢੋਈਆਂ, ਗੁਰੂ ਦੀ ਸੇਵਾ ਕੀਤੀ। ਬਾਰਾਂ ਸਾਲ ਦੇ ਆਖਰੀ ਦਿਨ, ਜਦ ਉਹ ਪਾਣੀ ਦੀ ਗਾਗਰ ਲੈ ਕੇ ਆ ਰਹੇ ਸੀ ਤਾਂ ਰਸਤੇ ਵਿੱਚ ਯੋਗੀ ਦੀ ਹੱਡੀ ਦੱਬੀ ਹੋਈ ਸੀ। ਜਿਸਦਾ ਯੋਗ ਭ੍ਰਸ਼ਟ ਹੋ ਗਿਆ ਸੀ। ਜਦ ਤੀਜੇ ਪਾਤਸ਼ਾਹ ਦਾ ਅੰਗੂਠਾ, ਹੱਡੀ ਨੂੰ ਛੂਹਿਆ ਤਾਂ ਉਹ ਸਰਜੀਤ ਹੋ ਗਿਆ। ਮਹਾਰਾਜ ਜੀ ਨੇ ਕਿਹਾ ਕਿ ਕੀ ਗੱਲ? ਮੈਂ ਤਾਂ ਰੋਜ ਇੱਥੋਂ ਲੰਘਦਾ ਹਾਂ। ਯੋਗੀ ਕਹਿਣ ਲੱਗਿਆ, ਅੱਜ ਤੁਹਾਡੇ ਵਿੱਚ ਉਹ ਈਸ਼ਵਰੀ ਸ਼ਕਤੀ ਆ ਗਈ ਹੈ, ਤੁਸੀਂ ਜਾਉ

ਆਪਣੇ ਗੁਰੂਆਂ ਕੋਲ, ਤੁਹਾਨੂੰ ਸਭ ਪਤਾ ਲੱਗ ਜਾਊ ਜਾਂਦਿਆਂ ਨੂੰ। ਬਾਬੇ ਬੁੱਢਾ ਜੀ ਨੂੰ ਸਾਰਾ ਹੁਕਮ ਹੋਇਆ ਸੀ, ਬਈ ਚੰਦਨ ਅਤੇ ਕੇਸਰ ਆਦਿ ਰਗੜ ਕੇ ਰੱਖਣਾ ਹੈ ਤੁਸੀਂ ।ਆਉਂਦਿਆਂ ਨੂੰ ਹੀ, ਗੁਰੂ ਅੰਗਦ ਦੇਵ ਜੀ ਨੇ ਹੁਕਮ ਕੀਤਾ, ਹੇ ਪੁਰਖਾ! ਇਸ ਅੱਧੀ ਗਾਗਰ ਪਾਣੀ ਦੇ ਨਾਲ ਤੂੰ ਇਸ਼ਨਾਨ ਕਰ ਲੈ ਅਤੇ ਬਾਬਾ ਬੁੱਢਾ ਜੀ ਨੂੰ ਤਿਲਕ ਕਰਨ ਦਾ ਹੁਕਮ ਕੀਤਾ। ਇਸ ਤਰ੍ਹਾਂ ਮਹਾਰਾਜ ਗੁਰੂ ਅੰਗਦ ਦੇਵ ਜੀ ਨੇ ਤੀਜੇ ਪਾਤਸ਼ਾਹ ਨੂੰ ਗੁਰਿਆਈ ਦੇ ਕੇ ਬਹੁਤ ਵਰ ਦਿੱਤੇ।'ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦੇ ਆਸਰੇ, ਨਿਧਿਰਿਆਂ ਦੀ ਧਿਰ', ਆਦਿ ਵਰ ਦੇ ਕੇ ਨਿਹਾਲ ਕੀਤਾ। ਫਿਰ ਤੀਜੇ ਪਾਤਸ਼ਾਹ ਆਪ ਲਿਖਦੇ ਹਨ –

***ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥***

(ਪੰਨਾ ੪੯੦)

ਉਹ ਕਹਿੰਦੇ, ਬਈ ਰੱਬ ਦੀ ਰਜਾ ਦੇਖੋ, ਮੈਂ, ਗੁਰੂ ਨੂੰ ਮਿਲਕੇ ਗੁਰੂ ਹੋ ਗਿਆ। ਹਾਂ! ਕਈ ਆਪਣੀ ਮਰਜੀ ਨਾਲ ਹੀ ਅਰਥ ਕਰ ਦਿੰਦੇ ਹਨ।ਪੰਚਮ ਪਾਤਸ਼ਾਹ ਕਹਿੰਦੇ ਹਨ ਕਿ ਸਭ ਤੋਂ ਵੱਡਾ ਸਤਿਗੁਰੂ ਹੈ। ਨਾਨਕ ਵੱਡਾ ਨਹੀਂ ਕਿਹਾ ਗਿਆ।'ਨਾਨਕ' ਪਦ ਤਾਂ ਏਥੇ ਉਚਾਰਨ ਵਾਲੇ ਦਾ ਵਾਚਕ ਹੈ ।

***ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥***

ਪਰ ਆਮ ਲੋਕ ਆਪਣੇ ਸੰਕੀਰਣ ਵਿਚਾਰਾਂ ਨਾਲ ਅਰਥ ਇੱਧਰ ਦਾ ਉੱਧਰ ਲਾ ਦਿੰਦੇ ਨੇ। ਇਸ ਲਈ ਭਾਈ! ਪ੍ਰਸੰਗ ਦਾ ਅਰਥ ਗਲਤ ਨਹੀਂ ਕਰਨਾ ਚਾਹੀਦਾ। ਸਤਿਗੁਰੂ, ਪਰਮੇਸ਼ਰ ਦੀ ਬਖਸ਼ਿਸ਼ ਨਾਲ ਹੁੰਦਾ ਹੈ ਅਤੇ ਜੋ ਗੁਰੂ–ਅਵਤਾਰ ਹੁੰਦਾ ਹੈ ਉਹ ਕਦੀ ਕਦੀ ਆਉਂਦਾ ਹੈ ਦੁਨੀਆਂ ਵਿੱਚ, ਬਖਸ਼ਕੇ ਜਾਂਦਾ ਹੈ।ਉਹ ਆਉਂਦਾ ਹੀ ਬਖਸ਼ਣ ਵਾਸਤੇ ਹੈ।ਉਹ ਕੋਈ ਆਮ ਆਦਮੀਆਂ ਵਾਂਗੂੰ ਨਹੀਂ ਹੁੰਦਾ, ਪ੍ਰਮਾਣ ਹੈ–

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*** (ਪੰਨਾ ੧੪੦੮)

ਉਹ '**ਜੋਤਿ ਰੂਪਿ**' ਗੁਰੂ ਬਣੇ, ਉਨ੍ਹਾਂ ਨੇ ਅੱਗੇ ਬਖਸ਼ੇ। ਇਸ ਕਰਕੇ, ਸਭ ਤੋਂ ਵੱਡਾ ਗੁਰੂ ਹੈ, ਹੋਰ ਕੋਈ ਵੱਡਾ ਨਹੀਂ ਹੈ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ, ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥

# ੧੨

**ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥**
**ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥**
**ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥**
**ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥**
**ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥**
**ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥**
**ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥**
**ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥**
**ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥**
**ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥**

(ਪੰਨਾ ੧੩੬)

ਇਕ ਵਾਰ ਅੱਠਵੇਂ ਮਹਾਰਾਜ ਜੀ ਨੇ, ਕਿਸੇ ਪਿੰਡ ਵਿੱਚ ਆਉਣਾ ਸੀ। ਸੰਗਤ ਨੇ ਬੜੇ ਚਾਅ ਨਾਲ, ਸਾਰੇ ਰਸਤੇ ਸਾਫ ਕੀਤੇ ਤੇ ਜਲੂਸ ਕੱਢਿਆ। ਉਥੇ ਇੱਕ ਬੜਾ ਭਾਰੀ ਪੰਡਿਤ ਰਹਿੰਦਾ ਸੀ, ਸਾਰੀਆਂ ਵਿੱਦਿਆਂ ਪੜ੍ਹਿਆ ਹੋਇਆ। ਪੰਡਿਤ ਨੇ ਸਿੱਖਾਂ ਤੋਂ ਪੁੱਛਿਆ ਕਿ ਤੁਸੀਂ ਬੜੇ ਖੁਸ਼ ਹੋਂ, ਕੀ ਗੱਲ ਹੈ? ਸਿੱਖਾਂ ਨੇ ਕਿਹਾ ਕਿ ਸਾਡੇ ਸਤਿਗੁਰੂ, ਅੱਠਵੇਂ ਪਾਤਸ਼ਾਹ ਨੇ ਆਉਣਾ ਹੈ। ਪੰਡਿਤ ਨੇ ਕਿਹਾ ਕਿ ਉਨ੍ਹਾਂ ਦਾ ਨਾਮ ਕੀ ਹੈ? ਸਿੱਖਾਂ ਨੇ ਕਿਹਾ ਕਿ ਨਾਮ ਹੈ, 'ਹਰਿ ਕ੍ਰਿਸ਼ਨ ਜੀ'। ਪੰਡਿਤ ਕਹਿੰਦਾ ਕਿ ਕ੍ਰਿਸ਼ਨ ਜੀ ਨੇ ਤਾਂ ਗੀਤਾ ਸੁਣਾਈ ਸੀ ਅਤੇ ਅਰਥ ਕੀਤੇ ਸਨ। ਉਹ ਤਾਂ ਕ੍ਰਿਸ਼ਨ ਦੇਵ ਹੈ, ਇਹ ਨਾਲੇ ਕ੍ਰਿਸ਼ਨ ਤੇ

ਨਾਲੇ ਹਰੀ। ਉਹ ਗੀਤਾ ਦੇ ਅਰਥ ਸੁਣਾ ਦੇਣਗੇ? ਸਿੱਖਾਂ ਦੇ ਮਨ ਵਿੱਚ ਇਹ ਗੱਲ ਆ ਗਈ ਕਿ ਇਹ ਜਰੂਰ ਮਹਾਰਾਜ ਜੀ ਅੱਗੇ ਸ਼ੰਕਾ ਕਰੇਗਾ ਤੇ ਕਿਤੇ ਕੋਈ ਉੱਚੀ ਨੀਵੀਂ ਗੱਲ ਨਾਂ ਕਰ ਦੇਵੇ। ਇਸ ਲਈ, ਉਨ੍ਹਾਂ ਨੇ ਮਹਾਰਾਜ ਅੱਗੇ ਸਾਰੀ ਗੱਲ ਕੀਤੀ। ਪੰਡਿਤ ਨੂੰ ਵਿੱਦਿਆ ਦਾ ਬੜਾ ਅਭਿਮਾਨ ਸੀ। ਗੁਰੂ ਜੀ ਨੇ ਕਿਹਾ ਕਿ ਪੰਡਿਤ ਨੂੰ ਬੁਲਾ ਲਓ। ਬੁਲਾਇਆ ਤੇ ਪੰਡਿਤ ਆ ਗਿਆ। ਫੇਰ ਗੁਰੂ ਜੀ ਨੇ ਪੁੱਛਿਆ ਕਿ ਤੁਹਾਡੇ ਪਿੰਡ ਵਿੱਚ ਕੋਈ ਇਹੋ ਜਿਹਾ ਆਦਮੀ ਹੈ ਜੋ ਗੂੰਗਾ ਵੀ ਹੋਵੇ ਤੇ ਬਹਿਰਾ ਵੀ? ਸਿੱਖਾਂ ਨੇ ਕਿਹਾ, ਜੀ ਇੱਕ ਹੈ, ਉਸ ਦਾ ਨਾਮ ਛੱਜੂ ਹੈ, ਝਿਊਰਾਂ ਦਾ ਮੁੰਡਾ ਹੈ। ਅਖੇ, ਲਿਆਉ ਉਸਨੂੰ। ਉਹ ਆ ਗਿਆ। ਫੇਰ ਪੰਡਿਤ ਨੂੰ ਕਿਹਾ ਕਿ ਤੁਸੀਂ ਕਹੋਂਗੇ ਬਈ ਇਹ ਤਾਂ ਗੁਰੂ ਸਾਹਿਬ ਦੇ ਸਾਹਿਬਜਾਦੇ ਹਨ ਤੇ ਬਚਪਨ ਵਿੱਚ ਹੀ ਗੀਤਾ ਕੰਠ ਕਰਵਾ ਦਿੱਤੀ ਹੋਵੇਗੀ ਤੇ ਹੁਣ ਤੂੰ ਦੱਸ ਕਿ ਇਸ ਛੱਜੂ ਤੋਂ ਗੀਤਾ ਸੁਣਵਾ ਦੇਈਏ, ਅਰਥਾਂ ਸਮੇਤ? ਪੰਡਿਤ ਆਂਹਦਾ, ਜੀ ਇਹ ਤਾਂ ਬੜੀ ਵਿਲੱਖਣ ਬਾਤ ਹੈ। ਗੁਰੂ ਸਾਹਿਬ ਨੇ ਛੱਜੂ ਦੇ ਸਿਰ ਉੱਤੇ ਇੱਕ ਛੜੀ ਰੱਖ ਦਿੱਤੀ। ਉਸਨੇ ਗੀਤਾ ਉਚਾਰੀ ਤੇ ਇਹੋ ਜਿਹੇ ਅਰਥ ਕੀਤੇ ਕਿ ਸੁਣਕੇ ਉਹ ਪੰਡਿਤ ਉੱਠਕੇ ਖੜ੍ਹਾ ਹੋ ਗਿਆ ਅਤੇ ਗੁਰੂ ਜੀ ਦੇ ਚਰਨਾਂ ਤੇ ਪੈ ਗਿਆ ਅਤੇ ਕਿਹਾ ਕਿ ਮੈਨੂੰ ਨਹੀਂ ਸੀ ਪਤਾ ਕਿ ਤੁਸੀਂ ਆਪ ਜੋਤੀ ਸਰੂਪ ਹਰੀ ਹੋਂ –

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥*** (ਪੰਨਾ ੧੪੦੮)

ਆਪ ਜੀ ਦੀ ਐਨੀ ਛੋਟੀ ਉਮਰ ਦੇਖਕੇ, ਮੈਨੂੰ ਭਰਮ ਪੈ ਗਿਆ ਸੀ। ਉਸ ਨੇ ਫਿਰ ਮਾਫ਼ੀ ਮੰਗੀ ਅਤੇ ਕਿਹਾ, ਜੀ ਮੈਂ ਭੁੱਲ ਗਿਆ ਹਾਂ। ਇਹ ਠੀਕ ਸ੍ਰੀ ਹਰਿ ਕ੍ਰਿਸ਼ਨ ਨੇ, ਪੂਰਨ ਸਤਿਗੁਰੂ ਨੇ। ਇਹੀ ਸ਼ੱਕ ਦਿੱਲੀ ਵਿੱਚ ਵਿਸ਼ਨ ਸਿੰਘ ਨੂੰ ਵੀ ਪੈ ਗਿਆ ਸੀ ਕਿ ਇਹ ਅੱਠ ਸਾਲ ਦੀ ਉਮਰ ਦੇ ਗੁਰੂ ਹਨ, ਇਹ ਤਾਂ ਠੀਕ ਹੈ, ਪਰ ਸ੍ਰੀ ਗੁਰੂ ਨਾਨਕ ਸਾਹਿਬ ਵਾਲੀ ਸਮਰੱਥਾ ਵੀ ਇਨ੍ਹਾਂ ਵਿੱਚ ਹੈ ਕਿ ਨਹੀਂ? ਉਸਨੇ ਰਾਣੀਆਂ ਅਤੇ ਗੋਲੀਆਂ ਨੂੰ ਦਰਸ਼ਨ ਕਰਵਾਉਣ ਲਈ ਲੈਕੇ ਜਾਣਾ

ਸੀ। ਸ਼ੱਕ ਹੋਣ ਕਰਕੇ ਵਿਸ਼ਨ ਸਿੰਘ ਨੇ ਰਾਣੀਆਂ ਵਾਲੇ ਕੱਪੜੇ ਗੋਲੀਆਂ ਨੂੰ ਪਹਿਨਾ ਦਿੱਤੇ ਅਤੇ ਗੋਲੀਆਂ ਵਾਲੇ ਕੱਪੜੇ ਰਾਣੀਆਂ ਨੂੰ ਪਹਿਨਾ ਦਿੱਤੇ ਅਤੇ ਗੁਰੂ ਜੀ ਪਾਸ ਲਿਜਾ ਕੇ ਬਿਠਾ ਦਿੱਤੀਆਂ। ਗੁਰੂ ਜੀ ਨੇ ਅਪਣੀ ਛੜੀ ਸਭ ਦੇ ਸਿਰ ਤੇ ਰੱਖ ਰੱਖ ਕੇ, ਸਾਰੀਆਂ ਬਾਬਤ ਦੱਸ ਦਿੱਤਾ ਕਿ ਆਹ ਰਾਣੀ ਹੈ, ਆਹ ਗੋਲੀ ਹੈ, ਆਹ ਰਾਣੀ ਹੈ, ਆਹ ਗੋਲੀ ਹੈ। ਇਹ ਦੱਸਕੇ ਸਿੰਘਾਸਣ ਤੇ ਜਾ ਬੈਠੇ। ਵਿਸ਼ਨ ਸਿੰਘ ਨੇ ਪੈਰਾਂ ਤੇ ਪੈਕੇ ਮਾਫੀ ਮੰਗੀ, ਜੀ ਮੈਂ ਭੁੱਲ ਗਿਆ ਹਾਂ। ਮੈਨੂੰ ਮਾਫ ਕਰ ਦਿਉ। ਉਨ੍ਹਾਂ ਨੂੰ ਸ਼ੱਕ ਸੀ ਕਿ ਅੱਠ ਸਾਲ ਦੇ ਗੁਰੂ ਵਿੱਚ ਜੋਤ ਕੈਸੇ ਆ ਗਈ। ਅਵਿੱਦਿਆ ਦੇ ਤਿੰਨ ਪਰਤੇ ਹਨ-ਸੰਸੇ, ਵਿਪਰਜੇ ਅਤੇ ਅਗਿਆਨ, ਹੋਰ ਤਾਂ ਕੋਈ ਅਵਿੱਦਿਆ ਹੈ ਹੀ ਨਹੀਂ। ਸੰਸੇ ਪੈ ਜਾਂਦੇ ਹਨ, ਵਿਪਰਜੇ ਆ ਜਾਂਦੇ ਹਨ ਅਤੇ ਭਰਮ ਆ ਜਾਂਦਾ ਹੈ। ਨਾ ਜਾਨਣਾ, ਇਹ ਅਵਿੱਦਿਆ ਦਾ ਧਰਮ ਹੈ, ਚੇਤਨ ਦਾ ਨਹੀਂ। ਤੁਹਾਨੂੰ ਇਸ ਬਾਤ ਦਾ ਪਤਾ ਹੈ ਕਿ -

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***
***ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰ ਇਸ ਜਗ ਮੋਂ ਕਰਾ॥***

(ਬਚਿੱਤ੍ਰ ਨਾਟਕ ੫.੭)

ਸ੍ਰੀ ਗੁਰੂ ਨਾਨਕ **'ਜੋਤੀ ਸਰੂਪ'** ਆਏ ਤੇ ਉਨ੍ਹਾਂ ਨੇ ਸ੍ਰੀ ਗੁਰੂ ਅੰਗਦ ਜੀ ਦਾ ਸਰੀਰ ਧਾਰਨ ਕਰਕੇ, ਓਹੀ ਪ੍ਰਚਾਰ ਕੀਤਾ।

***ਅੰਗਦ ਅਮਰੁ ਦਾਸ ਕਹਾਇਓ॥ ਜਨ ਦੀਪਕ ਤੇ ਦੀਪ ਜਲਾਇਓ॥***

(ਦਸਮ ਗਰੰਥ)

ਸਭ ਵਿੱਚ ਇੱਕ ਹੀ ਜੋਤ ਵਰਤ ਰਹੀ ਸੀ। ਇਨ੍ਹਾਂ ਜੀਵਾਂ ਨੂੰ ਸ਼ੱਕ ਵੀ ਹੋ ਜਾਂਦਾ ਹੈ। ਇਸ ਲਈ ਭਾਈ! ਜਦ ਗੁਰੂ ਤੇ ਸ਼ਰਧਾ ਹੋ ਜਾਂਦੀ ਹੈ ਤਾਂ ਇਸਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ। ਹੁਣ ਪਹਿਲਾਂ ਅੱਧੀ ਪੰਕਤੀ ਪੜ੍ਹੋ-

**ਫਲਗੁਣਿ ਅਨੰਦ ਉਪਾਰਜਨਾ**

ਗੁਰੂ ਸਾਹਿਬ ਕਹਿੰਦੇ–ਮੈਨੂੰ ਬੜਾ ਅਪਾਰ ਅਨੰਦ ਪ੍ਰਾਪਤ ਹੋਇਆ। ਬਹੁਤ ਉਤਸ਼ਾਹ ਪ੍ਰਾਪਤ ਹੋਇਆ। ਜਿਸ ਤਰ੍ਹਾਂ ਕੋਈ ਸੋਮਾ ਚਲਦਾ ਹੈ। ਜਦ ਉਸਦਾ ਉਹ ਪੁੰਨ ਸਮਾਂ ਆਏਗਾ, ਉਦੋਂ ਹਿਰਦੇ ਵਿੱਚ ਪਰਮੇਸ਼ਰ ਨੇ ਪ੍ਰਗਟ ਹੋ ਜਾਣਾ ਹੈ। ਜਦ ਅੰਦਰ ਉਹ ਪੂਰਬਲਾ ਪੁੰਨ ਪ੍ਰਗਟ ਹੋਏਗਾ ਤਾਂ ਉਸਨੂੰ ਬਹੁਤ ਉਤਸ਼ਾਹ ਆਏਗਾ। ਕਿਉਂ ਆਏਗਾ? ਕਿਉਂਕਿ ਉਥੇ ਪਰਮੇਸ਼ਰ ਨੇ ਸਾਖਸ਼ਾਤ ਪ੍ਰਗਟ ਹੋਣਾ ਹੈ। ਪਰਮੇਸ਼ਰ ਕਿਸੇ ਦੇ ਕੀਤਿਆਂ ਪ੍ਰਗਟ ਨਹੀਂ ਹੁੰਦਾ। ਇਸ ਲਈ ਭਾਈ–

***ਬ੍ਰਹਮ ਗਿਆਨੀ ਸੇ ਜਨ ਭਏ॥***
***ਨਾਨਕ ਜਿਨ ਪ੍ਰਭੁ ਆਪਿ ਕਰੇਇ॥*** (ਪੰਨਾ ੨੭੨)

ਬ੍ਰਹਮ ਗਿਆਨੀ, ਉਹ ਹੋਣਗੇ ਜਿਨ੍ਹਾਂ ਨੂੰ ਪਰਮੇਸ਼ਰ ਆਪ ਕਰੇਗਾ।

***ਜਾ ਕਉ ਅਪੁਨੀ ਕਰੈ ਬਖਸੀਸ॥***
***ਤਾ ਕਾ ਲੇਖਾ ਨ ਗਨੈ ਜਗਦੀਸ॥*** (ਪੰਨਾ ੨੭੭)

ਇਹ ਤਾਂ ਸਾਰਾ ਬਖਸ਼ਿਸ਼ ਦਾ ਸੌਦਾ ਹੈ। ਇਸ ਲਈ ਜਦ ਹਿਰਦੇ ਵਿੱਚ ਪ੍ਰਭੂ ਪ੍ਰਗਟ ਹੋ ਗਿਆ ਤਾਂ ਬੜਾ ਉਤਸ਼ਾਹ ਹੋਇਆ, ਇਕਾਗਰਤਾ ਹੋਈ। ਇਹ, ਇਸ ਦਾ ਅਰਥ ਹੈ –

**ਹਰ ਸਜਣ ਪ੍ਰਗਟੇ ਆਇ॥**

ਉਹ ਹਰੀ, ਜਿਹੜਾ ਸਾਰੀ ਦੁਨੀਆਂ ਦਾ '**ਸਜਣ**' ਹੈ, ਉਤਪਤੀ, ਪਾਲਣਾ ਤੇ ਲੈਅ ਕਰਨ ਵਾਲਾ ਹੈ, ਉਹ ਪ੍ਰਗਟ ਹੋ ਗਿਆ। '**ਸਜਣ**' ਕੋਈ ਅਲਹਿਦਾ ਚੀਜ ਨਹੀਂ ਹੈ।

***ਚੀਨਤ ਚੀਤੁ ਨਿਰੰਜਨ ਲਾਇਆ॥ਕਹੁ ਕਬੀਰ ਤੌ ਅਨਭਉ ਪਾਇਆ॥***

(ਪੰਨਾ ੩੨੮)

ਜਦ ਇਸਨੇ ਚੀਨ ਕੇ ਆਪਣੇ ਮਨ ਨੂੰ ਪ੍ਰਭੂ ਨਾਲ ਜੋੜਿਆ ਤਾਂ ਅਨੁਭਵ ਸ੍ਵਰੂਪ ਪਰਮੇਸ਼ਰ, ਆਪੇ ਹੀ ਪ੍ਰਗਟ ਹੋ ਗਿਆ। ਉਹ ਪਹਿਲਾਂ ਹੀ ਬੈਠਾ ਸੀ, ਪਰਮੇਸ਼ਰ ਦੀ ਕਿਰਪਾ ਤੇ ਹੀ ਪੜਦਾ ਦੂਰ ਹੋਇਆ, ਹਿਰਦੇ ਵਿੱਚ ਪ੍ਰਭੂ ਪ੍ਰਗਟ ਹੋਇਆ –

**ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥**

ਉਹ ਸੰਤ, ਗੁਰੂ ਰਾਮਦਾਸ ਮਹਾਰਾਜ ਜੀ ਨੇ। ਉਨ੍ਹਾਂ ਨੇ ਸਾਨੂੰ **'ਰਾਮ'** ਨਾਲ ਮਿਲਾ ਦਿੱਤਾ।

***ਰਮਤ ਰਾਮ ਜਨਮ ਮਰਣੁ ਨਿਵਾਰੈ॥*** (ਪੰਨਾ ੮੬੫)

ਉਹ ਜਿਹੜਾ ਰਮਿਆ ਹੋਇਆ **'ਰਾਮ'** ਹੈ, ਉਸਦੇ ਪ੍ਰਗਟ ਕਰਨੇ ਵਿੱਚ ਸਹਾਈ, ਸੰਤ ਹੀ ਹਨ –

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

ਸੋ ਅਸੀਂ ਗੁਰੂ ਰੂਪ ਸੰਤਾਂ ਦੇ ਸੰਗ ਨਾਲ, ਪਰਮੇਸ਼ਰ ਪ੍ਰਾਪਤ ਕਰ ਲਿਆ । ਹਿਰਦੇ ਵਿੱਚ ਉਸ ਪਰਮੇਸ਼ਰ ਦਾ ਦਰਸ਼ਨ ਕੀਤਾ। ਉਹ ਜਿਹੜਾ ਦੇਖਣੇ ਵਾਲਾ ਹੈ ਉਹੀ ਤਾਂ ਪਰਮੇਸ਼ਰ ਹੈ, ਹੋਰ ਕੌਣ ਪਰਮੇਸ਼ਰ ਹੈ? ਬਈ, ਇੱਕ ਬਾਤ ਮੈਨੂੰ ਇੱਕ ਆਦਮੀ ਦੀ ਬਹੁਤ ਅੱਛੀ ਲੱਗੀ ਕਿ ਜਿਹੜਾ ਅੰਦਰ ਦੇਖਦਾ ਹੈ ਮੁਹੰਮਦ ਕਹਿੰਦਾ ਉਹ ਖੁਦਾ ਹੈ। ਫਿਰ ਮੈਂ ਕਿਹਾ, ਜਿਹੜਾ ਤੁਸੀਂ ਕਹਿੰਦੇ ਹੋ ਹਿੰਦੂ, ਉਹ ਕੀ ਹੈ, ਉਸਦਾ ਕੀ ਬਣਿਆ? ਉਹ ਆਦਮੀ ਕਹਿੰਦਾ ਕਿ ਗੱਲ ਤਾਂ ਉਹੀ ਹੈ, ਜਿਹੜਾ ਦੇਖਣੇ ਵਾਲਾ ਹੈ, ਸਾਖਸ਼ੀ ਹੈ, ਦ੍ਰਸ਼ਟਾ ਹੈ, ਪਾਰਖ ਹੈ ਅਤੇ ਚੇਤਨ ਵੀ ਇਹ ਹੀ ਹੈ। ਸੰਸਾਰ ਤੋਂ ਪਾਰ ਉਤਾਰਨਾ ਤਾਂ ਉਸ ਦਾਨਾ-ਬੀਨਾ ਨੇ ਹੀ ਹੈ। ਉਹ ਦੇਖੇਗਾ ਵੀ ਅਤੇ ਜਾਣੇਗਾ ਵੀ। ਜਿਹੜਾ ਤੁਹਾਡਾ ਖਿਆਲ ਉਠਦਾ ਹੈ, ਉਸ ਖਿਆਲ ਨੂੰ ਦੇਖਣ, ਜਾਨਣ ਵਾਲਾ ਕੌਣ ਹੈ? ਉਹ ਇੱਕ ਹੈ। ਇਸ ਵਿੱਚ ਕੋਈ ਸ਼ੱਕ ਨਹੀਂ, ਕੋਈ ਜੜ੍ਹ ਤਾਂ ਦੇਖ ਨਹੀਂ ਸਕਦਾ ਸਭ ਨੂੰ। ਜੜ੍ਹ ਵਿੱਚ ਤਾਂ ਦੇਖਣੇ ਦੀ ਸ਼ਕਤੀ ਹੀ ਨਹੀਂ ਅਤੇ ਨਾ ਹੀ ਜਾਨਣ ਦੀ। ਪਰ ਜਦੋਂ ਤੁਹਾਡਾ ਮਨ, ਸੰਕਲਪ-ਵਿਕਲਪ ਕਰਦਾ ਹੈ ਤਾਂ ਉਸਨੂੰ ਕੌਣ ਦੇਖਦਾ ਹੈ? ਕਿਉਂਕਿ ਮਨ ਤਾਂ ਜੜ੍ਹ ਹੈ। ਦ੍ਰਸ਼ਟਾ ਦੇਖਦਾ ਹੈ। ਉਹ ਦ੍ਰਸ਼ਟਾ ਕੌਣ ਹੈ? ਉਹ ਤੁਸੀਂ ਆਪ ਨਹੀਂ ਹੋਂ? ਪੱਕੀ ਗੱਲ ਹੈ ਨਾ, ਕਿ ਐਵੇਂ ਝੂਠ ਹੀ ਹਾਂ, ਹਾਂ ਕਰਦੇ ਹੋਂ? ਜਿਤਨੇ ਵੀ ਖਿਆਲ ਇਸਦੇ ਬਣਦੇ ਅਤੇ ਬਦਲਦੇ ਨੇ, ਉਨ੍ਹਾਂ ਨੂੰ ਦੇਖਣੇ ਵਾਲਾ ਅਤੇ ਜਾਨਣੇ ਵਾਲਾ ਤਾਂ ਇੱਕ ਚੇਤਨ ਹੀ ਹੈ ਤੇ ਉਹ ਵਿਆਪਕ ਹੈ। ਜਦ ਇਹ ਆਪਣੇ ਮਨ ਨੂੰ ਇੱਧਰ ਉੱਧਰ ਜਾਂਦੇ ਨੂੰ

ਦੇਖਦਾ ਹੈ ਤਾਂ ਇਸਨੂੰ ਨਿਸ਼ਚਾ ਨਹੀਂ ਹੁੰਦਾ। ਉਥੇ ਠਹਿਰਦਾ ਨਹੀਂ ਹੈ। ਸ਼ੰਕਰਾਚਾਰੀਆ ਨੇ ਲਿਖਿਆ ਹੈ, ਵਿਗਿਆਨ ਨਾਲ ਇਸਨੂੰ ਉਸ ਵਿਆਪਕ ਅਰਥਾਤ ਉਸ ਬ੍ਰਹਮ ਦੀ ਅਨੁਭੂਤੀ ਹੁੰਦੀ ਹੈ, ਅਨੁਭਵ ਹੁੰਦਾ ਹੈ। ਜਿੰਨੇ ਵੀ ਖਿਆਲ ਹਨ, ਉਨ੍ਹਾਂ ਨੂੰ ਦੇਖਣੇ ਵਾਲਾ ਤਾਂ ਆਪ ਹੀ ਹੈ, ਚੇਤਨ। ਇਸਨੂੰ ਅਨੁਭਵ ਐਥੋਂ ਹੋਣਾ ਹੈ। ਉਪਨਿਸ਼ਦ ਜਦ ਲਿਖਣ ਲੱਗੇ ਤਾਂ ਸ਼ੁਰਤੀ ਤੋਂ ਪਹਿਲਾਂ ਲਿਖਿਆ ਹੈ ਕਿ ਸਾਰੇ ਵਿਗਿਆਨ ਦਾ ਅਨੁਭਵ-ਕਰਤਾ ਇੱਕ ਹੈ। ਇਸ ਵਿਆਪਕ ਦੀ ਅਨੁਭੂਤੀ-ਕਰਤਾ ਇੱਕ ਹੈ। ਇਸ ਵਿਆਪਕ ਦੀ ਅਨੁਭੂਤੀ ਓਥੋਂ ਹੋਈ, ਹੋਰ ਕਿਤੋਂ ਨਹੀਂ ਹੋਈ। ਹੁਣ ਤੁਸੀਂ ਦੇਖਦੇ ਹੋਂ ਕਿ ਜਿੰਨੇ ਤੁਹਾਡੇ ਖਿਆਲ ਬਦਲਦੇ ਨੇ –

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*** (ਪੰਨਾ ੧੪੨੭)

***ਈਵਰ: ਸਰਵ ਭੂਤਾਨਾਂ ਹਿਰਦੇ ਦੇ ਅਰਜੁਨ ਤਿਠਤਿ।*** (ਗੀਤਾ)

ਇਹ ਧੁਰੋਂ, ਜਿਤਨੇ ਵੀ ਆਏਂਗੇ, ਸਾਰੇ ਹੀ ਇਹ ਬਾਤ ਕਰੇਂਗੇ। ਪਰ ਜਦ ਅਸੀਂ ਦੇਖਦੇ ਹਾਂ, ਜੇ ਸਾਨੂੰ ਇਹ ਪੱਕਾ ਨਿਸ਼ਚਾ ਹੋ ਜਾਵੇ, ਬਈ ਆਹ ਜਿਹੜਾ ਸਾਡੇ ਮਨ ਨੂੰ ਦੇਖਦਾ ਹੈ, ਉਹ ਦ੍ਰਿਸ਼ਟਾ ਹੈ–

***ਮੂਈ ਸੁਰਤਿ ਬਾਦੁ ਅਹੰਕਾਰੁ ॥***
***ਓਹੁ ਨ ਮੂਆ ਜੋ ਦੇਖਣਹਾਰੁ ॥*** (ਪੰਨਾ ੧੫੨)

ਤੇ ਇਹ ਜਨਮ-ਮਰਨ ਨੂੰ ਵੀ ਦੇਖਦਾ ਹੈ। ਜੇ ਸਾਨੂੰ ਇਹ ਪਤਾ ਲੱਗ ਜਾਵੇ ਤਾਂ ਸਾਡਾ ਮਨ ਇਕਾਗਰ ਹੋ ਜਾਏ। ਪਰ ਅਸੀਂ ਉਥੇ ਠਹਿਰਦੇ ਨਹੀਂ ਹਾਂ, ਸਾਡੇ ਮਨ ਵਿੱਚ ਕੂੜਾ ਬਹੁਤਾ ਭਰਿਆ ਪਿਆ ਹੈ। ਅੱਠੇ ਪਹਿਰ ਤਾਂ ਅਸੀਂ ਏਹੀ ਗਿਣਦੇ ਰਹਿੰਦੇ ਹਾਂ, ਬਈ ਸਾਨੂੰ ਐਨਾ ਬਚ ਗਿਆ, ਆਹ ਹੋ ਗਿਆ, ਐਨਾ ਆਹ ਹੋ ਗਿਆ, ਇਉਂ ਕਰਦੇ ਤਾਂ ਇਉਂ ਹੋ ਜਾਂਦਾ। ਆਹ ਕੱਪੜੇ ਦਾ ਮੁੱਲ, ਜੇ ਪਹਿਲੇ ਐਂ ਕਰਦੇ ਤਾਂ ਐਨਾਂ ਵਧ ਜਾਂਦਾ, ਆਹ ਐਸ ਤਰ੍ਹਾਂ ਕਰਦੇ ਤਾਂ ਐਂ ਹੋ ਜਾਂਦਾ। ਇਸਦਾ, ਇਹ ਝਗੜਾ ਕਦੇ ਖਤਮ ਹੀ ਨਹੀਂ ਹੁੰਦਾ। ਉਹ ਕੌਣ ਹੈ, ਜਿਹੜਾ ਇਹ ਕਰਦਾ ਹੈ? ਉਹ ਮਨ ਹੈ, ਮਨ ਕਦੇ ਮੌਕਾ ਹੀ

ਨਹੀਂ ਦਿੰਦਾ ਕਿ ਮੈਨੂੰ ਇਹ ਕਿਤੇ ਪਕੜ ਹੀ ਨਾ ਲਵੇ ਅਤੇ ਜਾਣ ਹੀ ਨਾ ਲਵੇ। ਪਰ ਮਨ ਨੂੰ ਦੇਖਣ ਵਾਲਾ ਤਾਂ ਚੇਤਨ ਹੈ, ਦਾਨਾ-ਬੀਨਾ ਹੈ, ਹੋਰ ਤਾਂ ਕੋਈ ਹੈ ਹੀ ਨਹੀਂ। ਇਸ ਕਰਕੇ, ਜਦ ਮਨ ਕਿਧਰੇ ਜਾਂਦਾ ਹੈ ਤਾਂ ਇਹ ਜਾਂਦੇ ਹੋਏ ਮਨ ਨੂੰ ਦੇਖਦਾ ਹੈ ਅਤੇ ਆਉਂਦੇ ਨੂੰ ਵੀ ਦੇਖਦਾ ਹੈ। ਕਈ ਵਾਰ ਮਨ ਕਿਤੇ ਹੋਰ ਗਿਆ ਹੋਇਆ ਹੁੰਦਾ ਹੈ ਤੇ ਜੇ ਇਸਨੂੰ ਕੋਈ ਬੁਲਾਉਂਦਾ ਹੈ ਤਾਂ ਇਹ ਸੁਣਦਾ ਹੀ ਨਹੀਂ। ਜੇ ਪੂਰੀ ਇਕਾਗਰਤਾ ਕਿਸੇ ਹੋਰ ਚੀਜ ਤੇ ਹੋ ਜਾਏ ਤਾਂ ਇਹ ਕਿਸੇ ਹੋਰ ਦੀ ਗੱਲ ਸੁਣਦਾ ਹੀ ਨਹੀਂ। ਕਹਿੰਦੈ ਕਿ ਮੇਰਾ ਮਨ ਕਿਤੇ ਗਿਆ ਹੋਇਆ ਸੀ। ਇਸ ਲਈ, ਮਨ ਦੀ ਜਰੂਰਤ ਤਾਂ ਰਹੀ। ਜੇ ਮਨ ਤੋਂ ਬਿਨਾਂ ਕੰਮ ਚਲਦਾ ਹੁੰਦਾ ਤਾਂ ਮਨ ਦੀ ਜਰੂਰਤ ਨਾ ਰਹਿੰਦੀ ਤੇ ਇਸ ਮਨ ਨੂੰ ਦੇਖਣ ਵਾਲਾ ਜੋ ਹੈ, ਉਹ ਹੀ ਚੇਤਨ ਹੈ, ਉਹ ਹੀ ਪਾਰਖ ਹੈ-

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥*** (ਪੰਨਾ ੧੪੪)

ਮਨ ਨੂੰ ਪਰਖਣੇ ਵਾਲਾ ਵੀ ਉਹੀ ਹੈ। ਆਪਣੇ ਮਨ ਨੂੰ, ਇਹ ਆਪ ਹੀ ਪਰਖਦਾ ਹੈ ਅਤੇ ਕਹਿੰਦਾ ਹੈ ਕਿ ਆਹ ਮੇਰੇ ਤੋਂ ਗਲਤੀ ਹੋ ਗਈ ਹੈ, ਮੈਨੂੰ ਮੁਆਫ ਕਰ ਦਿਉ। ਉਹ ਤਾਂ ਸਭ ਕੁੱਛ ਜਾਣਦਾ ਹੈ -

***ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥***
***ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥*** (ਪੰਨਾ ੭੨੭)

ਇਸਨੇ ਗਰਬ ਤਾਂ ਦੂਰ ਨਹੀਂ ਕੀਤਾ, ਪਾਪ ਕਰਨੋਂ ਹਟਿਆ ਨਹੀਂ, ਫਿਰ ਮਨ ਨੂੰ ਕਿਵੇਂ ਦੇਖੇ? ਮਨ ਨੂੰ ਤਾਂ ਉਸ ਵਕਤ ਦੇਖੇਗਾ, ਜਦ ਇਸਦਾ ਮਨ ਸਾਫ ਹੋ ਜਾਵੇਗਾ। ਉਹ ਪ੍ਰਭੂ-ਪਰਮੇਸ਼ਰ ਏਸੇ ਦੇ ਹਿਰਦੇ ਵਿੱਚ ਆਕੇ ਪ੍ਰਗਟ ਹੋ ਜਾਂਦਾ ਹੈ। ਹੁਣ ਦੱਸੋ ਬਈ ਹੁੰਦਾ ਹੈ ਕਿ ਨਹੀਂ? ਇਹ ਕਦੋਂ ਪ੍ਰਗਟ ਹੁੰਦਾ ਹੈ? ਜਦੋਂ ਮਨ ਜਾਏਗਾ ਤਾਂ ਬਿਰਤੀ ਵੀ ਆਏਗੀ ਤੇ ਇਨ੍ਹਾਂ ਦਾ ਜੋ ਦ੍ਰਿਸ਼ਟਾ ਹੈ, ਉਹ ਦਾਨਾ-ਬੀਨਾ ਹੈ, ਉਸੇ ਨੇ ਹੀ ਹੋਣਾ ਹੈ, ਹੋਰ ਕਿਸੇ ਨੇ ਹੋਣਾ ਹੀ ਨਹੀਂ, ਕਿਉਂਕਿ ਇਹ ਅੰਦਰਲੀ ਗੱਲ ਹੈ, ਇਹ ਗੱਲ ਬਣੀ ਕਿ ਨਹੀਂ? ਪਰ ਇਸਨੂੰ ਇਹ ਪਤਾ ਹੀ ਨਹੀਂ ਕਿ ਉਹ ਦੇਖਣੇ ਵਾਲਾ 'ਮੈਂ' ਹਾਂ। ਕੋਈ ਇਸ ਤੋਂ ਪੁਛਦਾ ਵੀ ਨਹੀਂ ਕਿਉਂਕਿ ਕਿਸੇ ਨੂੰ ਕਿਸੇ ਦੇ ਅੰਦਰ ਦਾ ਕੀ ਪਤਾ ਹੈ। ਜੇ ਕਿਧਰੇ

ਸਾਰਿਆਂ ਨੂੰ ਪਤਾ ਲੱਗ ਜਾਏ ਤਾਂ ਇਹ ਜੁੱਤਮ ਜੁੱਤੀ ਹੋ ਜਾਣ। ਇਸ ਲਈ ਭਾਈ! ਉਹ ਜਿਹੜਾ ਪਰਮੇਸ਼ਰ ਹੈ, ਦੇਖਣੇ ਵਾਲਾ, ਉਹ ਤਾਂ –

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥***(ਪੰਨਾ ੫੨੦)

ਭਾਈ ਵੀਰ ਸਿੰਘ ਨੇ ਇਸ ਤੇ ਲਿਖਿਆ ਹੈ, ਜਿਹੜਾ ਸਾਈਂ ਹੈ ਉਹ ਸਾਰਿਆਂ ਦੇ ਅੰਦਰ ਸਾਖਸ਼ੀ ਰੂਪ ਵਿੱਚ ਬਿਰਾਜਮਾਨ ਹੈ। ਭਾਈ ਸਾਹਿਬ ਕਹਿੰਦੇ–ਉਹ ਸਾਰਿਆਂ ਵਿੱਚ ਸਾਖਸ਼ੀ ਰੂਪ ਵਿੱਚ ਬੈਠਾ ਹੈ, ਵਿਆਪਕ ਰੂਪ ਵਿੱਚ ਨਹੀਂ। ਜੇ ਵਿਆਪਕ ਰੂਪ ਵਿੱਚ ਬੈਠੇ ਤਾਂ ਉਦੋਂ ਬਿਰਤੀ ਨਹੀਂ ਹੋਵੇਗੀ, ਜੇ ਇੱਕ ਵਾਰ ਵਿਆਪਕ ਹੋ ਜਾਏ ਤਾਂ ਫਿਰ ਉਹ ਸੌਣ ਵਾਲਾ ਨਹੀਂ ਹੈ। ਫੇਰ ਇੱਥੇ ਜਾਕੇ ਇਸਨੂੰ ਜਾਗਦੀ–ਜੋਤ ਪ੍ਰਾਪਤ ਹੋਵੇਗੀ। ਇਸਨੂੰ ਅਜੇ ਤੱਕ ਉਸ ਜੋਤ ਦੀ ਪ੍ਰਾਪਤੀ ਨਹੀਂ ਹੋਈ।

**ਸੰਤ ਸਹਾਈ ਰਾਮ ਕੇ**

ਉਸ '**ਰਾਮ**', ਪਰਮੇਸ਼ਰ ਨੂੰ ਪ੍ਰਗਟ ਕਰਨ ਵਾਲੇ ਸੰਤ, ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ, ਸਾਡੀ ਸਹਾਇਤਾ ਕਰਨਗੇ। ਉਹ ਸਾਨੂੰ ਬ੍ਰਹਮ ਗਿਆਨੀ ਬਣਾਉਣਗੇ–

***ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥***

(ਪੰਨਾ ੧੩੮੮)

ਜਦ ਪ੍ਰੇਮਾ–ਭਗਤੀ ਹਿਰਦੇ ਵਿੱਚ ਆ ਜਾਏਗੀ ਤਾਂ ਫਿਰ ਇਹ ਸੰਤ ਬਣ ਜਾਏਗਾ–

***ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ ॥*** (ਪੰਨਾ ੨੯੩)

ਫਿਰ ਉਹ ਸੰਤ, ਇਹਨੂੰ ਪਰਮੇਸ਼ਰ ਇਹਦੇ ਅੰਦਰ ਹੀ ਦਿਖਾਲ ਦੇਵੇਗਾ। ਸੰਤਾਂ ਨੇ ਕਿਰਪਾ ਕਰਕੇ, ਮੇਰੇ ਮਨ ਨੂੰ ਪਰਮੇਸ਼ਰ ਨਾਲ ਮਿਲਾ ਦਿੱਤਾ। ਜਦ ਤੁਹਾਡੀ ਬਿਰਤੀ ਇਹ ਹੋ ਜਾਏਗੀ ਕਿ ਜਿਹੜਾ ਮਨ ਨੂੰ ਦੇਖਦਾ ਹੈ, ਇਹ ਮੇਰਾ ਆਪਾ ਹੈ, ਤਾਂ ਮਨ ਨੂੰ ਬਾਹਰੋਂ ਮੁੜਨਾ ਪਊ। ਇਹ ਦੇਖੂਗਾ ਕਿ ਮਨ ਨੂੰ ਦੇਖਣੇ ਵਾਲਾ ਜੋ ਦਾਨਾ–ਬੀਨਾ ਹੈ,

ਇਹਦਾ ਆਪਾ ਹੈ। ਜਦ ਇਸਨੂੰ ਆਪੇ ਦਾ ਦ੍ਰਿੜ੍ਹ ਨਿਸ਼ਚਾ ਹੋ ਜਾਵੇਗਾ, ਜਦ ਬੁੱਧੀ ਇੱਥੇ ਆ ਗਈ, ਤਾਂ ਇਸਦਾ ਫੁਰਨਾ ਕੁੱਛ ਹੋਏਗਾ ਹੀ ਨਹੀਂ। ਪਰ ਇਸਨੇ ਮਨ ਨੂੰ ਮੋੜਨਾ ਹੀ ਨਹੀਂ, ਇਸਦਾ ਸੁਭਾਅ ਹੀ ਨਹੀਂ, ਮਨ ਨੂੰ ਮੋੜਨ ਦਾ। ਮਨ ਮੁੜੇਗਾ, ਨਾਮ ਦੇ ਨਾਲ। ਦੁਨੀਆਂ ਦੀ ਕੋਈ ਵਸਤੂ, ਮਨ ਨੂੰ ਮੋੜਨ ਵਾਲੀ ਨਹੀਂ ਹੈ। ਤੁਸੀਂ ਆਪ ਦੇਖੋ, ਅਨੁਭਵ ਕਰੋ, ਜਦ ਤੁਹਾਡਾ ਮਨ, ਨਾਮ ਨਾਲ ਜੁੜਿਆ ਹੋਵੇਗਾ ਤਾਂ ਦੁਨੀਆਂ ਦੀ ਕੋਈ ਵਸਤੂ ਉਥੇ ਨਹੀਂ ਹੋਵੇਗੀ। ਤੁਸੀਂ ਇਹ ਦੱਸੋ, ਤੁਹਾਡਾ ਮਨ ਕਦੇ ਨਾਮ ਨਾਲ ਜੁੜਿਆ ਹੈ?

***ਏਕ ਚਿੱਤ ਜਿਹ ਇਕ ਛਿਨ ਧਿਆਇਓ ॥। ਕਾਲ ਫਾਸ ਕੇ ਬੀਚ ਨ ਆਇਓ ॥*** (ਅਕਾਲ ਉਸਤਤਿ–੧੦)

ਤੁਸੀਂ ਸੱਚ ਦੱਸਿਓ ਕਿ ਤੁਹਾਡਾ ਮਨ, ਇੱਕ ਛਿਨ ਮਾਤਰ ਵੀ ਕਦੇ ਨਾਮ ਨਾਲ ਜੁੜਿਐ? ਕਦੇ ਪਰਮੇਸ਼ਰ ਨਾਲ ਜੁੜਿਐ? ਤੁਸੀਂ ਗ੍ਰਹਿਣ ਤਾਂ ਕਰ ਲਵੋਂਗੇ ਤੇ ਗੱਲਾਂ ਕਰਨੀਆਂ ਵੀ ਸਿੱਖ ਲਵੋਂਗੇ ਪਰ ਜਿਹੜੀ ਇਕਾਗਰਤਾ ਤੁਹਾਨੂੰ ਮਿਲਣੀ ਹੈ, ਉਹ ਗੁਰੂ ਦੀ ਕਿਰਪਾ ਨਾਲ ਮਿਲਣੀ ਹੈ। ਇੱਥੇ ਗੁਰੂ ਦੀ ਕਿਰਪਾ ਦੀ ਜਰੂਰਤ ਹੈ। ਇੱਕ ਸੰਤ ਸਨ, ਉਹ ਪਹਿਲੀ ਪਉੜੀ ਦਾ ਉਪਦੇਸ਼ ਦਿੰਦੇ ਸੀ। ਉਨ੍ਹਾਂ ਦਾ ਮੰਤਰ ਹੀ ਪਹਿਲੀ ਪਉੜੀ ਸੀ।

***ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ॥ ਜਪੁ ॥*** (ਪੰਨਾ ੧)

ਉਹ ਕਹਿੰਦੇ ਹੁੰਦੇ ਸੀ ਬਈ ਮੋਖਸ਼ ਗੁਰੂ ਦੀ ਕ੍ਰਿਪਾ ਤੇ ਹੋਏਗੀ, ਫਿਰ ਤੇਰਾ ਮਨ ਸਹੀ ਚੱਲੇਗਾ। ਉਹ ਬਾਤ ਹੈ ਵੀ ਸਹੀ ਸੀ। ਹੁਣ ਤਾਂ ਲੋਕ ਬਹੁਤ ਸਿਆਣੇ ਹੋ ਗਏ, ਬਿਨਾਂ ਨਾਮ ਦੇ ਹੀ ਕੰਮ ਕੱਢ ਲੈਂਦੇ ਨੇ। ਜਦੋਂ ਤੱਕ ਨਾਮ ਨਾਲ ਮਨ ਨਹੀਂ ਜੁੜੇਗਾ, ਨਾਮੀ ਦੀ ਪ੍ਰਾਪਤੀ ਨਹੀਂ ਹੋਏਗੀ। ਨਾਮ ਅਤੇ ਨਾਮੀ ਇੱਕ ਨੇ। ਤੁਸੀਂ ਸੱਚ ਦੱਸੋ ਕਿ ਤੁਹਾਡਾ ਮਨ, ਨਾਮ ਨਾਲ ਇੱਕ ਵਾਰੀ ਵੀ ਕਦੇ ਜੁੜਿਆ ਹੈ? ਸਹੀ ਤਰ੍ਹਾਂ ਦੱਸੋ ਜੁੜਿਐ ਜਾਂ ਨਹੀਂ ? ਕਿਰਪਾ ਹੋਵੇਗੀ ਧੁਰੋਂ ਪਰਮੇਸ਼ਰ ਦੀ ਆਪਣੇ

ਆਪ ਤਾਂ ਹੀ ਜੁੜੇਗਾ।

**ਕਰਿ ਕਿਰਪਾ ਦੀਆ ਮਿਲਾਇ॥**

ਗੁਰੂ ਸਾਹਿਬ ਕਹਿੰਦੇ ਹਨ ਕਿ ਜਦ ਤੁਸੀਂ ਆਪਣੇ ਅੰਤਹਕਰਣ ਨੂੰ ਸ਼ੁੱਧ ਕਰ ਲਵੋਂਗੇ, ਤੁਹਾਨੂੰ ਸਾਰੇ ਸੁੱਖ ਪ੍ਰਾਪਤ ਹੋ ਜਾਣਗੇ। ਫੇਰ ਕਿਉਂ ਚਿੰਤਾ ਕਰਦੇ ਹੋਂ? ਜੇ ਤੂੰ ਮਨ ਨੂੰ ਸ਼ੁੱਧ ਕਰ ਲਵੇਂ, ਤਾਂ ਤੇਰੀਆਂ ਸਾਰੀਆਂ ਵਾਸ਼ਨਾਵਾਂ ਦੂਰ ਹੋ ਜਾਣਗੀਆਂ। ਹੁਣ ਦੱਸੋ ਮਨ ਨੂੰ ਭੱਜਣ ਦੀ ਜਗ੍ਹਾ ਕਿਹੜੀ ਹੈ? ਵਾਸ਼ਨਾ ਦੀਆਂ ਸੜਕਾਂ ਉਤੇ ਮਨ ਜਦੋਂ ਵੀ ਭੱਜੇਗਾ, ਪਹਿਲਾਂ ਇਸ ਪਾਸੇ ਘੁੰਮਣ ਜਾਵੇਗਾ ਫਿਰ ਦੂਸਰੇ ਪਾਸੇ ਸਰਕ ਜਾਵੇਗਾ। ਵਾਸ਼ਨਾ ਦੇ ਨਾਲ ਮਨ ਚੰਚਲ ਹੋ ਜਾਂਦਾ ਹੈ। ਜਿਤਨੀਆਂ ਜਿਆਦਾ ਵਾਸ਼ਨਾਵਾਂ ਹੋਣਗੀਆਂ, ਉਤਨਾ ਹੀ ਤੁਹਾਡਾ ਮਨ ਚੰਚਲ ਹੋਵੇਗਾ। ਗੁਰੂ ਜੀ ਕਹਿੰਦੇ ਹਨ ਕਿ ਵਾਸ਼ਨਾਵਾਂ ਨੂੰ ਦੂਰ ਕਰਕੇ, ਅੰਤਹਕਰਣ ਨੂੰ ਸ਼ੁੱਧ ਕਰ, ਕਿਸੇ ਗੇੜ-ਤੇੜ ਵਿੱਚ ਨਾ ਪੈ। ਫਿਰ ਇਹਦੇ ਵਾਂਗ ਟੈਂ, ਟੈਂ ਨਾ ਕਰੀ ਜਾਈਂ, ਇਹਦੇ ਨਾਲ ਕੋਈ ਜਿਆਦਾ ਫਾਇਦਾ ਨਹੀਂ ਹੋਣਾ ਹੈ। ਅੰਤਹਕਰਣ ਸ਼ੁੱਧ ਕਰੋ। ਤੁਹਾਨੂੰ ਪਤਾ ਹੈ ਨਾ, ਸਿੱਧ ਗੋਸ਼ਟ ਦਾ। ਜਦ ਭੰਗਰ ਨਾਥ ਨੇ ਗੁਰੂ ਨਾਨਕ ਸਾਹਿਬ ਨੂੰ ਪੁੱਛਿਆ ਕਿ ਮੈਂ ਵੀ ਇੱਕ ਸਵਾਲ ਕਰ ਸਕਦਾ ਹਾਂ? ਗੁਰੂ ਨਾਨਕ ਸਾਹਿਬ ਨੂੰ ਉਹ ਗੁਰੂ ਤਾਂ ਕਹਿੰਦੇ ਨਹੀਂ ਸਨ, ਉਹ ਤਾਂ ਗੋਰਖ ਨੂੰ ਗੁਰੂ ਕਹਿੰਦੇ ਸੀ। ਉਸਦੇ ਗੁਰੂ ਨੇ ਕਿਹਾ ਕਿ ਜਗ੍ਹਾ ਤਾਂ ਰਹੀ ਨਹੀਂ, ਪਰ ਤੂੰ ਵੀ ਪ੍ਰਸ਼ਨ ਕਰ ਲੈ? ਜਦੋਂ ਭੰਗਰ ਨਾਥ ਨੇ ਸਵਾਲ ਕੀਤਾ ਤਾਂ ਗੁਰੂ ਨਾਨਕ ਸਾਹਿਬ ਨੇ ਉਤਰ ਦਿੱਤਾ-

***ਨਾਨਕ ਆਖੇ ਭੰਗਰ ਨਾਥ ਤੇਰੀ ਮਾਉਂ ਕੁਚੱਜੀ ਆਹੀ॥***
***ਭਾਂਡਾ ਧੋਇ ਨਾ ਜਾਤਿਉਨ ਭਾਏਂ ਕੁਚਜੇ ਫੁੱਲ ਸੜਾਹੀ॥***(ਭਾਈ ਗੁਰਦਾਸ)

ਗੋਰਖ ਨਾਥ, ਭੰਗਰ ਨਾਥ ਨੂੰ ਕਹਿਣ ਲੱਗਿਆ ਕਿ ਹੁਣ ਜਵਾਬ ਦੇ। ਕਿਉਂਕਿ ਮਾਂ ਤਾਂ ਉਸ ਦੀ ਗੋਰਖ ਹੀ ਸੀ, ਗੁਰੂ ਉਸਦਾ । ਗੁਰੂ ਨਾਨਕ ਸਾਹਿਬ ਜੀ ਨੇ ਕਿਹਾ, ਭੰਗਰ ਨਾਥ ! ਤੇਰਾ ਗੁਰੂ ਤਾਂ ਕੁਚੱਜਾ ਹੈ। ਇਸਨੇ ਤੇਰਾ ਭਾਂਡਾ ਨਹੀਂ ਧੋਇਆ, ਭਾਵ ਤੇਰੇ ਮਨ ਨੂੰ ਸ਼ੁੱਧ ਨਹੀਂ

ਕੀਤਾ। ਗੋਰਖ ਨਾਥ ਨੇ ਭੰਗਰ ਨੂੰ ਕਿਹਾ ਕਿ ਹੁਣ ਦੱਸ, ਤੂੰ ਸਾਡੀ ਬੇਇਜਤੀ ਹੀ ਕਰਾਉਣੀ ਸੀ ਨਾ? ਜਦ ਇਸਦੇ ਅੰਦਰ ਪਾਪਾਂ ਦੇ ਸੰਸਕਾਰ ਉਠਦੇ ਹਨ ਤਾਂ ਮਨ ਅਸ਼ੁੱਧ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਮਨ ਤਾਂ ਸ਼ੁੱਧ ਹੈ, ਜੇ ਪੰਜ ਚੀਜਾਂ ਸਤ, ਸੰਤੋਖ, ਦਇਆ, ਧਰਮ ਅਤੇ ਸੁੱਚ ਮਨ ਵਿੱਚ ਆ ਜਾਣ। ਸਾਨੂੰ ਇਹ ਮਤਿ ਸੰਤਾਂ ਪਾਸੋਂ ਮਿਲੀ ਹੈ। ਮਨ ਤੁਹਾਡਾ ਤਾਂ ਪਵਿੱਤਰ ਹੋਏਗਾ, ਜਦੋਂ ਰਾਗ ਦਵੈਸ਼ ਤੋਂ ਰਹਿਤ ਹੋਏਗਾ ਅਤੇ ਇਹ ਚੀਜਾਂ ਤੁਹਾਡੇ ਪਾਸ ਹੋਣਗੀਆਂ, ਤਾਂ ਤੁਹਾਡਾ ਮਨ ਸ਼ੁੱਧ ਹੋ ਜਾਏਗਾ। ਹੁਣ ਤੁਸੀਂ ਐਉਂ ਦੱਸੋ ਤੁਹਾਡੇ ਮਨ ਵਿੱਚ ਕੀ ਉਠਦਾ ਹੈ? ਪਹਿਲਾਂ ਤੁਸੀਂ ਪਾਰਟੀਆਂ ਵਾਲੀਆਂ ਗੱਲਾਂ ਕਰਦੇ ਰਹਿੰਦੇ ਹੋਂ ਕਿ ਇਹ ਮਾੜਾ ਹੈ, ਆਹ ਚੰਗਾ, ਉਹ ਫਲਾਣਾ ਹੈ, ਉਹ ਢਿਮਕਾ ਹੈ। ਇਨ੍ਹਾਂ ਹੇਠਲੀਆਂ ਗੱਲਾਂ ਕਰਨ ਨਾਲ ਕੁੱਛ ਨਹੀਂ ਲੱਭਣਾ। ਪਰ ਗੁਰੂ ਤਾਂ ਸਭ ਕੁੱਛ ਸਨ, ਉਨ੍ਹਾਂ ਨੂੰ ਤਾਂ ਪ੍ਰਭੂ ਲੱਭਿਆ ਹੈ। ਤੁਹਾਨੂੰ ਲੱਭਿਆ ਹੈ? ਨਾਲੇ ਨੋਟ ਦਿੱਤੇ ਤੇ ਨਾਲੇ ਨਿੰਦਿਆ ਕੀਤੀ।

**ਸੇਜ ਸੁਹਾਵੀ ਸਰਬ ਸੁਖ**

ਜੇ ਤੂੰ ਆਪਣੇ ਮਨ ਨੂੰ ਸ਼ੁੱਧ ਕਰ ਲਵੇਂ ਤਾਂ ਤੈਨੂੰ ਸਾਰੇ ਸੁੱਖ ਪ੍ਰਾਪਤ ਹੋ ਜਾਣਗੇ। ਤੈਨੂੰ ਸਰਬ ਸੁੱਖ ਮਿਲ ਜਾਏਗਾ, ਦੁਨੀਆਂ ਦਾ ਅਤੇ ਪਰਮੇਸ਼ਰ ਦਾ ਵੀ। ਪਰ ਜਦ ਤੇਰਾ ਅੰਤਹਕਰਣ ਸ਼ੁੱਧ ਹੋ ਜਾਏਗਾ ਭਰਮ ਦੂਰ ਕਰਕੇ, ਕਿਉਂਕਿ ਅੰਤਹਕਰਣ ਭਰਮ ਕਰਕੇ ਹੀ ਅਸ਼ੁੱਧ ਹੈ–

***ਭਰਮੇ ਸੁਰਿ ਨਰ ਦੇਵੀ ਦੇਵਾ॥***
***ਭਰਮੇ ਸਿਧ ਸਾਧਿਕ ਬ੍ਰਹਮੇਵਾ॥***
***ਭਰਮਿ ਭਰਮਿ ਮਾਨੁਖ ਡਹਕਾਏ॥***
***ਦੁਤਰ ਮਹਾ ਬਿਖਮ ਇਹ ਮਾਏ॥***
***ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ॥***
***ਨਾਨਕ ਤੇਹ ਪਰਮ ਸੁਖ ਪਾਇਆ॥*** (ਪੰਨਾ ੨੫੮)

ਜਦ ਇਹ ਆਪਣੇ ਭਰਮ, ਭੈਅ ਤੇ ਮੋਹ ਨੂੰ ਮਿਟਾ ਦੇਵੇਗਾ ਆਪਣੇ

ਮਨ ਵਿੱਚੋਂ, ਤਾਂ ਇਸਨੂੰ ਪਰਮ ਸੁੱਖ ਪ੍ਰਾਪਤ ਹੋ ਜਾਵੇਗਾ। ਇਹ ਕੰਮ ਤਾਂ ਇਸਨੇ ਕਰਨਾ ਹੀ ਹੈ। ਜੇ ਗੁਰੂ ਦੀ ਇੱਕੋ ਗੱਲ, ਇਹ ਮੰਨ ਲਵੇ ਜਿਹੜੀ ਕਿ ਅਸੀਂ ਕਈ ਵਾਰ ਕਹੀ ਹੈ, ਉਹ ਇਹ ਹੈ- ਪੂਰਨ ਸੰਤ ਦਾ ਮਿਲਾਪ ਤੇ ਸੇਵਾ। ਇੱਕ ਸੰਤ ਸੀ, ਮਹਾਂਪੁਰਸ਼। ਇੱਕ ਆਦਮੀ ਉਸ ਕੋਲ ਆਇਆ ਤੇ ਕਿਹਾ ਕਿ ਮਹਾਰਾਜ ਮੈਨੂੰ ਕਲਿਆਣ ਦਾ ਕੋਈ ਮਾਰਗ ਦੱਸੋ? ਸੰਤ ਨੇ ਕਿਹਾ ਜੇਕਰ ਤੂੰ ਅਸਲ ਵਿੱਚ ਕਲਿਆਣ ਚਾਹੁੰਦਾ ਹੈਂ ਤਾਂ ਇੱਥੇ ਚਾਵਲ ਕੁੱਟੀ ਜਾਹ, ਇੱਥੇ ਜੱਗ ਹੁੰਦਾ ਹੈ। ਉਦੋਂ ਚਾਵਲ ਕੁੱਟੇ ਜਾਂਦੇ ਸੀ। ਉਹ ਆਦਮੀ ਚੌਵੀ ਸਾਲ ਚਾਵਲ ਕੁੱਟੀ ਗਿਆ। ਉਹ ਸੰਤ ਵੀ ਪੂਰਾ ਸੀ। ਉਸਨੇ ਕਿਹਾ ਕਿ ਮੈਂ ਹੁਣ ਜਾਣਾ ਹੈ, ਸੰਗਤ ਨੂੰ ਆਖਿਆ, ਤੁਸੀਂ ਆਪਣਾ ਕੋਈ ਗੁਰੂ ਲੱਭ ਲਵੋ, ਜਿਹੜਾ ਗੱਦੀ ਤੇ ਬੈਠਣ ਦੇ ਕਾਬਲ ਹੋਵੇ। ਸੰਗਤ ਨੇ ਇੱਕ ਪਰਚਾ ਜਿਹਾ ਛਪਵਾਇਆ, ਬਈ ਆਹ ਗੁਣ ਇਉਂ ਹੋਵੇ ਅਤੇ ਆਹ ਇਉਂ ਹੋਵੇ। ਆਦਮੀ ਪਰਚਾ ਲੈਕੇ ਫਿਰਦਾ-ਫਿਰਦਾ ਉਥੇ ਪਹੁੰਚ ਗਿਆ, ਜਿੱਥੇ ਚੌਵੀ ਸਾਲ ਤੋਂ ਉਹੀ ਸ਼ਖਸ ਚਾਵਲ ਕੁੱਟ ਰਿਹਾ ਸੀ। ਇਹ ਆਦਮੀ ਪਰਚੇ ਦੇ ਪ੍ਰਸ਼ਨ ਸੁਣਕੇ ਹੱਸ ਪਿਆ। ਪਰਚੇ ਵਾਲੇ ਆਦਮੀ ਨੇ ਪੁੱਛਿਆ ਮੈਨੂੰ ਲੱਗਦਾ ਹੈ ਕਿ ਤੁਸੀਂ ਚਾਵਲ ਕੁੱਟਣ ਵਾਲੇ ਹੋਂ। ਮੈਂ ਆਹ ਕਹਿੰਦਾ ਹਾਂ ਬਈ ਉਸ ਗੱਦੀ ਤੇ ਉਹ ਬੈਠੇਗਾ ਜਿਸਦੇ ਵਿੱਚ ਆਹ ਗੁਣ ਹੋਣਗੇ। ਉਹ ਗਿਆਤਾ ਹੋਵੇ। ਚਾਵਲ ਕੁੱਟਣ ਵਾਲੇ ਨੇ ਕਿਹਾ ਕਿ ਮੇਰਾ ਨਾਮ ਲਿਖ ਲੈ। ਜਦੋਂ ਗੁਰੂ ਕੋਲ ਉਸਨੂੰ ਲਿਜਾਇਆ ਗਿਆ ਤਾਂ ਗੁਰੂ ਨੇ ਉਸਨੂੰ ਪੁੱਛਿਆ? ਉਹ ਆਦਮੀ ਕਹਿੰਦਾ ਕਿ ਨਾ ਕੋਈ ਗਿਆਤਾ ਹੈ ਨਾ ਅਗਿਆਤਾ, ਨਾ ਸ਼ੁੱਧ ਹੈ, ਨਾ ਅਸ਼ੁੱਧ ਹੈ। ਫਿਰ ਗੁਰੂ ਜੀ ਨੇ ਪੁੱਛਿਆ ਕਿ ਤੈਨੂੰ ਅਨੁਭਵ ਹੋ ਗਿਆ ਹੈ? ਉਸ ਨੇ ਕਿਹਾ ਅਨੁਭਵ ਹੋਣਾ ਕੀ ਹੈ, ਜੀ, ਉਹ ਅਨੁਭਵ ਤਾਂ ਇੱਕੋ ਹੀ ਹੈ। ਗੁਰੂ ਕਹਿੰਦਾ, ਬੱਸ! ਆਪਣੀ ਸੋਟੀ ਤੇ ਕਮੰਡਲ ਜਿਉਂ ਦੇ ਤਿਉਂ ਉਸ ਨੂੰ ਦੇ ਦਿੱਤੇ, ਤੇ ਆਪ ਸਰੀਰ ਤਿਆਗ ਦਿੱਤਾ। ਫੇਰ ਉਸ ਆਦਮੀ ਨੂੰ ਗੁਰ-ਗੱਦੀ ਤੇ ਬਿਠਾ ਦਿੱਤਾ। ਇਸ ਕਰਕੇ ਭਾਈ! ਇਹ ਤਾਂ ਕੰਮ ਹਨ ਰੱਬ ਨੂੰ ਮਿਲਣ ਵਾਲੇ, ਤੇ ਜੇ ਤੀਸਰੇ ਪਾਤਸ਼ਾਹ ਇੱਕ ਸਾਲ ਹੀ ਪਾਣੀ

ਢੋਅ ਕੇ ਹਟ ਜਾਂਦੇ ਫਿਰ ਗੁਰੂ ਨਹੀਂ ਸਨ ਬਣ ਸਕਦੇ ਜਾਂ ਦਸ ਦਿਨ ਪਾਣੀ ਢੋਅ ਕੇ ਹੀ ਹਟ ਜਾਂਦੇ ਕਿ ਹੁਣ ਕਿਸੇ ਹੋਰ ਤੋਂ ਢੁਆਓ। ਨਾ, ਬਿਲਕੁਲ ਨਹੀਂ, ਤੇ ਇਹ ਵੀ ਧੁਰੋਂ ਹੀ ਹੋਇਆ। ਇਤਿਹਾਸ ਵਿੱਚ ਇਹ ਵੀ ਗੱਲ ਲਿਖੀ ਹੈ, ਜਿਹੜੀ ਮੈਨੂੰ ਬਹੁਤ ਸੋਹਣੀ ਲੱਗੀ, ਜਦ ਬਾਰਾਂ ਸਾਲ ਪੂਰੇ ਹੋ ਗਏ, ਜਿੱਥੇ ਦਮਦਮਾ ਸਾਹਿਬ ਹੈ ਮੈਂ ਦੇਖਿਐ, ਇਸਦੇ ਆਲੇ ਦੁਆਲੇ ਇੱਟਾਂ ਲੱਗੀਆਂ ਹੋਈਆਂ ਸੀ। ਮੈਂ ਉਥੇ ਇੱਕ ਰਾਤ ਕੱਟੀ। ਇਹ ਬੜੀ ਪਵਿੱਤਰ ਜਗ੍ਹਾ ਹੈ ਭਾਈ! ਇਸ ਲਈ ਮੈਂ ਉਥੇ ਹੀ ਪੈ ਗਿਆ ਅਤੇ ਸਾਰੀ ਰਾਤ ਜਾਗਦਾ ਰਿਹਾ। ਇਹ ਉਹ ਜਗ੍ਹਾ ਸੀ ਜਿੱਥੇ ਬਾਰ੍ਹਵੇਂ ਸਾਲ ਦੇ ਅਖੀਰਲੇ ਦਿਨ ਜਦ ਗੁਰੂ ਅਮਰਦਾਸ ਜੀ ਉੱਥੇ ਆਕੇ ਖੜ੍ਹੇ ਹੋਏ। ਉਥੇ ਇੱਕ ਹੱਠ-ਯੋਗੀ ਦੀ ਹੱਡੀ ਪਈ ਸੀ, ਉਸਨੂੰ, ਉਹਨਾਂ ਦੇ ਪੈਰ ਦਾ ਅੰਗੂਠਾ ਲੱਗ ਗਿਆ। ਅੱਗੇ ਵੀ ਲੱਗਦਾ ਸੀ, ਪਰ ਉਸ ਦਿਨ ਉਹ ਯੋਗੀ ਖੜ੍ਹਾ ਹੋ ਗਿਆ ਅਤੇ ਕਹਿਣ ਲੱਗਿਆ, ਅੱਜ ਆਪ ਜੀ ਦੇ ਵਿੱਚ ਪੂਰਨ ਈਸ਼ਰੀ ਸ਼ਕਤੀ ਆ ਗਈ ਹੈ ਤੇ ਆਪ ਦੀ ਕਿਰਪਾ ਨਾਲ ਮੇਰੀ ਮੋਖਸ਼ ਹੋ ਗਈ ਹੈ। ਮੈਂ ਹੱਠ-ਯੋਗੀ ਸੀ, ਹੱਠ-ਯੋਗ ਕਰਦੇ-ਕਰਦੇ ਐਥੇ ਮੇਰਾ ਸਰੀਰ ਛੁੱਟਿਆ ਸੀ ਤੇ ਅੱਜ ਆਪ ਦੀ ਚਰਨ ਛੋਹ ਪ੍ਰਾਪਤ ਹੋਣ ਨਾਲ, ਮੇਰੀ ਮੋਖਸ਼ ਹੋ ਗਈ ਹੈ। ਅੱਜ ਆਪ ਦੇ ਵਿੱਚ ਈਸ਼ਵਰੀ ਸ਼ਕਤੀ ਆ ਚੁੱਕੀ ਹੈ। ਤੁਹਾਨੂੰ ਆਪ ਹੀ ਪਤਾ ਲੱਗ ਜੂ। ਅੱਗੇ ਗੁਰੂ ਅੰਗਦ ਦੇਵ ਜੀ ਨੇ ਪਹਿਲਾਂ ਹੀ ਤਿਆਰੀ ਕੀਤੀ ਹੋਈ ਸੀ, ਰਾਗੀਆਂ ਨੂੰ ਕੀਰਤਨ ਕਰਨ ਤੇ ਲਾ ਦਿੱਤਾ ਗਿਆ, ਬਾਬਾ ਬੁੱਢਾ ਜੀ ਤੋਂ ਤਿਲਕ ਕਰਨ ਦੀ ਤਿਆਰੀ ਕਰਵਾ ਦਿੱਤੀ। ਅੱਧੀ ਗਾਗਰ ਨਾਲ ਗੁਰੂ ਜੀ ਨੇ ਇਸ਼ਨਾਨ ਕੀਤਾ ਤੇ ਅੱਧੀ ਪਾਣੀ ਦੀ ਗਾਗਰ ਨਾਲ ਸ੍ਰੀ ਗੁਰੂ ਅਮਰਦਾਸ ਜੀ ਨੂੰ ਇਸ਼ਨਾਨ ਕਰਵਾਇਆ। ਗੁਰੂ ਸਾਹਿਬ ਆਪ ਹੇਠ ਬੈਠ ਗਏ ਅਤੇ ਅਮਰਦਾਸ ਜੀ ਨੂੰ ਗੱਦੀ ਤੇ ਬਿਠਾ ਦਿੱਤਾ। ਬਾਬੇ ਬੁੱਢੇ ਨੇ ਤਿਲਕ ਕੀਤਾ। ਜੁਲਾਹੇ ਨੂੰ ਵੀ ਸੱਦਿਆ, ਜਿਸਨੇ ਅਮਰਦਾਸ ਜੀ ਨੂੰ ਗਾਲ੍ਹਾਂ ਕੱਢੀਆਂ ਸਨ ਤੇ ਉਸਦੇ ਸਾਹਮਣੇ ਹੀ ਅਮਰਦਾਸ ਜੀ ਨੂੰ ਬਹੁਤ ਵਰ ਦਿੱਤੇ। ਇਸ ਕਰਕੇ ਜਦੋਂ ਅੰਤਹਕਰਣ ਸ਼ੁੱਧ ਹੋ ਜਾਏਗਾ ਤਾਂ ਇਸਨੂੰ ਸਾਰੇ ਸੁੱਖ ਪ੍ਰਾਪਤ ਹੋ ਜਾਣਗੇ। ਇਹ ਤਾਂ

ਬਾਣੀ ਹੈ, ਕੋਈ ਕਿੱਸਾ ਤਾਂ ਨਹੀਂ ਹੈ ਤੇ ਉਤਸ਼ਾਹ ਹੈ, ਇਹ ਬਿਲਕੁਲ ਸੱਚੀ ਹੈ।

**ਹੁਣਿ ਦੁਖਾ ਨਾਹੀ ਜਾਇ॥**

ਹੁਣ ਦੁੱਖ ਕਿੱਥੇ ਰਹਿਣਗੇ ? ਅੰਤਹਕਰਣ ਸ਼ੁੱਧ ਹੋ ਗਿਆ। ਤੁਹਾਨੂੰ ਗਿਆਨ ਹੋ ਗਿਆ ਤੇ ਗਿਆਨ ਵਿੱਚ ਦੁੱਖ-ਸੁੱਖ ਹੁੰਦਾ ਹੀ ਨਹੀਂ -

***ਸੁਖੁ ਦੂਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥***
***ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥***
(ਪੰਨਾ ੬੩੨)

ਉਹ ਤਾਂ ਸੁੱਖ, ਦੁੱਖ ਤੋਂ ਰਹਿਤ ਹੈ, ਚੇਤਨ ਹੈ, ਦੁੱਖਾਂ ਤੋਂ ਨਿਰਲੇਪ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਹੁਣ ਦੁੱਖਾਂ ਦੀ ਜਗ੍ਹਾ ਹੀ ਨਹੀਂ ਰਹੀ, ਕਿੱਥੇ ਰੱਖੋਂਗੇ ਦੁੱਖ? ਬ੍ਰਹਮ ਗਿਆਨੀ ਵਿੱਚ ਤੁਸੀਂ ਕਦੇ ਦੁੱਖ-ਸੁੱਖ ਦੇਖਿਆ ਹੈ? ਉਹ ਤਾਂ ਦੁੱਖ-ਸੁੱਖ ਦਾ ਪ੍ਰਕਾਸ਼ਕ ਹੈ, ਮੁਕਤ ਹੈ। ਜੋ ਗਿਆਨਵਾਨ ਹੁੰਦਾ ਹੈ, ਉਹ ਦੁੱਖ-ਸੁੱਖ ਨੂੰ ਆਪਣਾ ਧਰਮ ਨਹੀਂ ਮੰਨਦਾ ਹੁੰਦਾ। ਉਹ ਨਿਰਧਰਮ ਹੈ, ਵਿਆਪਕ ਹੈ।

**ਇਛ ਪੁਨੀ ਵਡਭਾਗਣੀ**

ਵੱਡੇ ਭਾਗ ਹੋਏ, ਮੇਰੀ ਸਾਰੀ ਇੱਛਾ ਪੂਰੀ ਹੋ ਗਈ, ਪੰਚਮ ਪਾਤਸ਼ਾਹ ਕਹਿੰਦੇ ਹਨ ਕਿ ਗੁਰੂ ਰਾਮਦਾਸ ਜੀ ਦੀ ਕਿਰਪਾ ਤੇ ਸਾਨੂੰ ਸਭ ਕੁੱਛ ਪ੍ਰਾਪਤ ਹੋ ਗਿਆ ਹੈ। ਕੀ ਪ੍ਰਾਪਤ ਹੋਇਆ?

**ਵਰੁ ਪਾਇਆ ਹਰਿ ਰਾਇ॥**

'ਹਰੀ' ਜੋ ਪ੍ਰਕਾਸ਼-ਰੂਪ ਪਰਮੇਸ਼ਰ ਹੈ, ਉਹ ਵਰ ਮੈਂ ਪਾ ਲਿਆ, **'ਵਰੁ'** ਕਹਿੰਦੇ ਹਨ ਮੁੰਡੇ ਨੂੰ ਜਾਂ ਪਤੀ ਨੂੰ, ਪਰ ਇੱਥੇ **'ਵਰੁ'** ਜੋ ਹੈ, ਉਹ ਪ੍ਰਕਾਸ਼-ਰੂਪ ਪਰਮੇਸ਼ਰ ਹੈ। ਉਹ ਵਰ ਮੈਂ ਪਾ ਲਿਆ। ਉਹੀ ਮੇਰਾ ਪਿਤਾ ਹੈ, ਉਹੀ ਮੇਰਾ ਗੁਰੂ ਹੈ, ਮੇਰਾ ਮਾਲਕ ਹੈ ਅਤੇ ਮੇਰਾ ਆਸਰਾ ਹੈ।

**ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥**

ਹੁਣ ਤਾਂ ਸਹੀਆਂ ਨਾਲ ਮਿਲਕੇ, ਜਿਹੜੇ ਕਿ ਬਖਸ਼ੇ ਹੋਏ ਹਨ,

ਉਨ੍ਹਾਂ ਨਾਲ ਮਿਲਕੇ ਮੰਗਲ ਗਾਵਾਂਗੇ। ਹੁਣ ਮਿਲ ਗਏ, ਗੁਰੂ ਪਦਵੀ ਤੇ ਪਹੁੰਚ ਗਏ।

**ਗੀਤ ਗੋੋਵਿੰਦ ਅਲਾਇ॥**

ਹੁਣ ਗੋਵਿੰਦ ਦੇ ਗੀਤ ਅਲਾਇਆ ਕਰਾਂਗੇ। ਉਸਦਾ ਭਜਨ ਕਰਿਆ ਕਰਾਂਗੇ, ਜਸ ਗਾਇਆ ਕਰਾਂਗੇ। ਆਹ, ਪੰਚਮ ਪਾਤਸ਼ਾਹ ਨੇ ਆਪ ਜਸ ਗਾਇਆ ਹੈ। ਹੋਰ ਕੀ ਹੈ? ਹੁਣ, ਪਰਮੇਸ਼ਰ ਤੋਂ ਬਿਨਾਂ ਹੋਰ ਤਾਂ ਕੋਈ ਹੈ ਹੀ ਨਹੀਂ, ਹੋਰ ਸਾਰਾ ਝੂਠ ਹੈ।

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧੦੮੩)

ਝੂਠੇ ਅਤੇ ਮਿਥਿਆ ਦੇ ਗੁਣ ਨਹੀਂ ਗਾਉਣੇ। ਆਹ ਸਾਰੀ ਬਾਣੀ ਵਿੱਚ ਪਰਮੇਸ਼ਰ ਦੇ ਗੁਣ ਗਾਏ ਹੋਏ ਨੇ।

**ਹਰਿ ਜੇਹਾ ਅਵਰੁ ਨ ਦਿਸਈ**

ਮੈਨੂੰ ਹਰੀ ਜੈਸਾ ਕੋਈ ਪ੍ਰੇਮੀ ਨਹੀਂ ਮਿਲਿਆ।

***ਤੈਡੀ ਬੰਦਸਿ ਮੈ ਕੋਇ ਨਾ ਡਿਠਾ ਤੂ ਨਾਨਕ ਮਨਿ ਭਾਣਾ॥***
***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥***

(ਪੰਨਾ ੯੬੪)

ਗੁਰੂ ਸਾਹਿਬ ਕਹਿੰਦੇ ਕਿ ਪਰਮੇਸ਼ਰ ਵਰਗਾ ਕੋਈ ਨਹੀਂ ਹੈ ਪਰ ਜਿਸਨੂੰ ਮਿਲਕੇ ਮੈਂ ਕੰਤ ਪਛਾਣਿਆ ਹੈ, ਮੈਂ ਉਸਨੂੰ ਨਮਸ਼ਕਾਰ ਕਰਦਾ ਹਾਂ ਤੇ ਪਰਮੇਸ਼ਰ ਨੂੰ ਵੀ ਕਰਦਾ ਹਾਂ।

**ਕੋਈ ਦੂਜਾ ਲਵੈ ਨ ਲਾਇ॥**

ਉਸਦੇ ਬਰਾਬਰ ਕੋਈ ਸਤਿ ਹੈ ਹੀ ਨਹੀਂ, ਸਤਿ ਇੱਕ ਹੈ। ਇਹ ਸਤਿ 'ਰਿਸ਼ੀਆਂ' ਨੂੰ ਹੀ ਪਤਾ ਹੈ। ਹੈ ਇੱਕ ਹੀ, ਦੂਜਾ ਤਾਂ ਕੋਈ ਸਤਿ ਨਹੀਂ ਹੈ? ਦੋ ਸਤਿ ਤਾਂ ਨਹੀਂ ਹਨ? ਫਿਰ ਦੂਜੇ ਨੂੰ ਲਵੇ ਕਿਸ ਤਰ੍ਹਾਂ ਲਾਈਏ? ਉਹ ਸਤਿ ਇੱਕ, ਅਨੰਦ, ਪਰਮੇਸ਼ਰ ਇਹਦਾ ਆਤਮਾ ਹੈ, ਆਪਾ ਹੈ, ਹੋਰ ਇਸਦੇ ਬਰਾਬਰ ਕੋਈ ਨਹੀਂ, ਪਰ ਏਥੇ ਜਾ ਕੇ ਜਿੱਥੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਮਹਾਰਾਜ ਖੜ੍ਹੇ ਹਨ।

**ਹਲਤੁ ਪਲਤੁ ਸਵਾਰਿਓਨੁ**

ਲੋਕ ਪਰਲੋਕ ਸਾਰੇ ਸਵਾਰੇ ਗਏ, ਸ਼ੁੱਧ ਹੋ ਗਏ।

**ਨਿਹਚਲ ਦਿਤੀਅਨੁ ਜਾਇ॥**

ਉਹ ਅਟੱਲ ਹੈ, ਅਮਰ ਹੈ। ਉਸ ਜਗ੍ਹਾ ਤੇ ਮੈਨੂੰ, ਗੁਰੂ ਰਾਮਦਾਸ ਜੀ ਨੇ ਕਿਰਪਾ ਕਰਕੇ ਪਹੁੰਚਾ ਦਿੱਤਾ।

**ਸੰਸਾਰ ਸਾਗਰ ਤੇ ਰਖਿਅਨੁ**

ਉਨ੍ਹਾਂ ਨੇ ਸਾਨੂੰ ਜਨਮ-ਮਰਨ ਤੋਂ ਰੱਖ ਲਿਆ। ਸੰਸਾਰ ਦਾ ਜਨਮ-ਮਰਨ ਉਦੋਂ ਤੱਕ ਹੀ ਹੈ, ਜਦ ਤੱਕ ਪੂਰਨ ਕਿਰਪਾ ਨਹੀਂ ਸੀ ਹੋਈ। ਹੁਣ ਜਨਮ-ਮਰਨ ਦਾ ਸਵਾਲ ਹੀ ਨਹੀਂ ਰਿਹਾ ਹੈ। ਬ੍ਰਹਮ ਗਿਆਨੀ ਦਾ ਅੱਜ ਤੱਕ ਕਦੇ ਜਨਮ- ਮਰਨ ਨਹੀਂ ਹੋਇਆ।

**ਬਹੁੜਿ ਨ ਜਨਮੈ ਧਾਇ॥**

ਹੁਣ ਦੁਬਾਰਾ ਜਨਮ-ਮਰਨ ਵਿੱਚ ਨਹੀਂ ਜਾਵਾਂਗੇ।

**ਜਿਹਵਾ ਏਕ ਅਨੇਕ ਗੁਣ**

ਕਹਿੰਦੇ ਹਨ ਗੁਰੂ ਸਾਹਿਬ, ਸਾਡੀ ਜਿਹਬਾ ਇੱਕ ਹੈ, ਹੇ ਪਰਮੇਸ਼ਰ ! ਤੇਰੇ ਗੁਣ ਬੇਅੰਤ ਹਨ। ਪ੍ਰਭੂ ਤੂੰ ਕਿਰਪਾ ਕਰ।

**ਤਰੇ ਨਾਨਕ ਚਰਨੀ ਪਾਇ॥**

ਅਪਣੇ ਚਰਨਾਂ ਦਾ ਆਸਰਾ ਦੇਕੇ ਪਾਰ ਕਰੋ, ਗੁਰੂ ਰਾਮਦਾਸ ਜੀ ਦੇ ਚਰਨਾਂ ਤੇ ਪਏ।

***ਹਰਿ ਜੀਉ ਨਾਮੁ ਪਰਿਓ ਰਾਮਦਾਸੁ॥*** (ਪੰਨਾ ੬੧੨)

ਪੰਚਮ ਪਾਤਸ਼ਾਹ ਕਹਿੰਦੇ, ਹੁਣ ਹਰੀ ਦਾ ਨਾਮ ਰਾਮਦਾਸ ਪੈ ਗਿਆ ਹੈ, ਲੋਕਾਂ ਨੂੰ ਪਤਾ ਨਹੀਂ।

**ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥**

ਪੰਚਮ ਪਾਤਸ਼ਾਹ ਕਹਿੰਦੇ ਹਨ, ਇਸ ਮਹੀਨੇ ਵਿੱਚ ਪਰਮੇਸ਼ਰ ਦੀ ਸਲਾਹਣਾ ਕਰਿਆ ਕਰੋ, ਗੁਣ ਗਾਇਆ ਕਰੋ, ਜਿਹੜਾ ਪ੍ਰਭੂ ਸਾਰੇ

ਸਮਾਇਆ ਹੋਇਆ ਹੈ।

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***(ਪੰਨਾ ੨)

ਗੁਰੂ ਸਾਹਿਬ ਕਹਿੰਦੇ, ਉਸਨੂੰ ਕਦੇ ਭੁੱਲਿਓ ਨਾ, ਇਹ ਗੱਲ ਮੰਨ ਲਉ, ਯਾਦ ਕਰ ਲਉ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥

# ੧੩

ਜੈਤਸਰੀ ਮਹਲਾ ੪ ਘਰੁ ੧ ਚਉਪਦੇ ੴ ਸਤਿਗੁਰ ਪ੍ਰਸਾਦਿ॥
ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥
ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥
ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ॥ਰਹਾਉ॥
ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ॥
ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ॥
ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ॥
ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ॥
ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥

(ਪੰਨਾ ੬੯੬)

---

ਜੈਤਸਰੀ ਮਹਲਾ ੪ ਘਰੁ ੧ ਚਉਪਦੇ ੴ ਸਤਿਗੁਰ ਪ੍ਰਸਾਦਿ॥
ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥

ਸਭ ਸੰਗਤ, ਕਿਰਪਾ, ਦਇਆ, ਮਿਹਰ ਕਰਕੇ ਬੋਲੋ, ਸਤਿਨਾਮ ਸ੍ਰੀ ਵਾਹਿਗੁਰੂ, ਸਤਿਨਾਮ ਸ੍ਰੀ ਵਾਹਿਗੁਰੂ। ਚੌਥੇ ਪਾਤਸ਼ਾਹ ਦੁਆਰਾ ਸ਼ਬਦ ਆਇਆ ਹੈ। ਚੌਥੇ ਪਾਤਸ਼ਾਹ ਸੋਢੀ ਪਾਤਸ਼ਾਹ ਸਨ। ਰਾਜ, ਬੇਦੀਆਂ ਦੇ ਹੱਥ ਵਿੱਚ ਸੀ, ਬੇਦੀਆਂ ਤੋਂ ਸੋਢੀਆਂ ਹੱਥ ਆਇਆ। ਸੋਢੀਆਂ ਨੇ ਬੇਦੀਆਂ ਨੂੰ ਨਿਕਾਲ ਦਿੱਤਾ। ਕਾਂਸ਼ੀ ਚਲੇ ਗਏ, ਚਾਰ

ਵੇਦ ਪੜ੍ਹੇ, ਦੁਨੀਆਂ ਦੇ ਧਰਮ ਕਰਮ ਕਰਾਏ, ਤੇ ਬੜੀ ਸ਼ੋਭਾ ਹੋਈ। ਸੋਢੀ ਬੜੇ ਸਤਿਕਾਰ ਦੇ ਨਾਲ ਲਿਆਏ, ਲਿਆ ਕੇ ਚਾਰ ਵੇਦ ਸੁਣੇ, ਚਾਰ ਵੇਦ ਸੁਣਕੇ, ਸੋਢੀ ਪਾਤਸ਼ਾਹ ਜੋ ਉਸ ਵਖਤ ਸੀ, ਰਾਜ ਭਾਗ ਚੜ੍ਹਾਕੇ ਜੰਗਲ ਨੂੰ ਚਲਿਆ ਗਿਆ। ਬੇਦੀਆਂ ਨੇ ਬਰ ਦਿੱਤਾ ਕਿ ਚੌਥੀ ਗੱਦੀ ਤੁਹਾਡੀ ਹੋਏਗੀ, ਚਾਰ ਵੇਦ ਸੁਣਕੇ, ਤੁਸੀਂ ਸਭ ਕੁੱਛ ਅਰਪਣ ਕੀਤਾ, ਚੌਥੀ ਗੱਦੀ ਤੁਹਾਡੀ ਹੋ ਗਈ।

***ਜਬ ਬਰਦਾਨਿ ਸਮੈ ਵਹੁ ਆਵਾ॥***
***ਰਾਮਦਾਸ ਤਬ ਗੁਰੂ ਕਹਾਵਾ॥***
***ਤਿਹ ਬਰਦਾਨਿ ਪੁਰਾਤਨਿ ਦੀਆ॥***
***ਅਮਰਦਾਸਿ ਸੁਰਪਰਿ ਮਗੁ ਲੀਆ॥*** (ਬਚਿੱਤ੍ਰ ਨਾਟਕ)

ਭੱਲੇ ਕੁਲ ਦੇ ਵਿੱਚ ਸ੍ਰੀ ਗੁਰੂ ਅਮਰਦਾਸ ਹੋਏ। ਭੱਲਿਆਂ ਦੀ ਕੁਲ ਭਰਥ ਦੀ ਕੁਲ ਹੈ, ਇਹ ਭਰਥ ਦੀ ਕੁਲ ਵਿੱਚ ਹੋਏ। ਬੇਦੀ, ਗੁਰੂ ਨਾਨਕ ਦੀ ਕੁੱਲ ਵਿੱਚੋਂ ਹੋਏ, ਰਾਮ ਦੀ ਕੁਲ ਵਿਚੋਂ ਹੋਏ, ਸੂਰਜ ਵੰਸ਼ੀ ਪ੍ਰੰਪਰਾ ਸੇ। ਉਸਤੋਂ ਬਾਅਦ ਸੋਢੀ ਆਏ। ਉਨ੍ਹਾਂ ਨੂੰ ਪਾਤਸ਼ਾਹੀ ਚੌਥੀ, ਗੱਦੀ ਮਿਲੀ। ਉਨ੍ਹਾਂ ਦੁਆਰੇ ਜੋ ਵਾਕ ਆਇਆ ਹੈ, ਉਸਦੀ ਵਿਆਖਿਆ ਸੁਣੋ –

**ਜੈਤਸਰੀ ਮਹਲਾ ੪**

ਜੈਤਸਰੀ ਰਾਗ ਵਿੱਚ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਕਥਨ ਕਰਦੇ ਨੇ–

**ਘਰੁ ੧**

ਪਹਿਲੀ ਤਾਰ ਵਿੱਚ ਗਾਉਣਾ ਹੈ, ਇਹ ਸ਼ਬਦ।

**ਚਉਪਦੇ**

ਚਾਰ ਪਦਾਂ ਦਾ ਇਹ ਸ਼ਬਦ ਹੈ।

**ੴ ਸਤਿਗੁਰ ਪ੍ਰਸਾਦਿ॥**

ਇੱਕ ਜੋ ਪਰਮੇਸ਼ਰ ਹੈ ਪਰੀਪੂਰਨ, ਉਹ ਪੂਰਨ ਗੁਰੂ ਦੀ ਕਿਰਪਾ ਤੋਂ

ਪ੍ਰਾਪਤ ਹੁੰਦਾ ਹੈ। ਗੁਰੂ, ਪਰਮੇਸ਼ਰ ਦੀ ਕਿਰਪਾ ਤੋਂ ਪ੍ਰਾਪਤ ਹੁੰਦਾ ਹੈ ਤੇ ਗੁਰੂ ਦੀ ਕਿਰਪਾ ਤੋਂ ਪਰਮੇਸ਼ਰ ਪ੍ਰਾਪਤ ਹੁੰਦਾ ਹੈ।

**ਮੇਰੇ ਹੀਅਰੈ ਰਤਨੁ ਨਾਮੁ ਹਰਿ ਬਸਿਆ**

ਹਰੀ ਜੋ ਸ਼ੁੱਧ ਹੈ, ਰਤਨ, ਉਹ ਮੇਰੇ ਹਿਰਦੇ ਦੇ ਵਿੱਚ ਪ੍ਰਗਟ ਹੋ ਗਿਆ ਹੈ, ਗੁਰੂ ਰਾਮਦਾਸ ਜੀ ਆਖਦੇ ਹਨ। ਉਸ ਗੁਰੂ ਅਮਰਦਾਸ ਜੀ ਨੇ ਮੇਰੇ ਸਿਰ ਦੇ ਉੱਪਰ ਐਸਾ ਹੱਥ ਰੱਖਿਆ, ਮੈਨੂੰ ਪਰਮੇਸ਼ਰ ਦਾ ਸਾਖਸ਼ਾਤ ਕਰਾ ਦਿੱਤਾ ਹੈ ਅਤੇ ਮੇਰੇ ਹਿਰਦੇ ਵਿੱਚ ਪ੍ਰਗਟ ਹੋ ਗਿਆ ਹੈ। ਮੈਨੂੰ ਇਹ ਪਤਾ ਲੱਗ ਗਿਆ ਬਈ ਇਹ ਜਿਹੜਾ ਮੇਰਾ ਆਤਮਾ ਸਾਖਸ਼ੀ, ਚੇਤਨ ਹੈ, ਇਹ ਮੇਰਾ ਆਪਾ ਹੈ, ਬਾਕੀ ਸਾਰੀ ਪ੍ਰਕਿਰਤੀ ਹੈ। ਇਹ ਤਿੰਨ ਗੁਣ ਹਨ –

***ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥***
***ਚਉਥੇ ਪਦ ਕਉ ਜੋ ਨਰੁ ਚੀਨੈ~ ਤਿਨ~ ਹੀ ਪਰਮ ਪਦੁ ਪਾਇਆ॥***

(ਪੰਨਾ ੧੧੨੩)

ਉਹ ਚੌਥਾ ਪਦ ਪਰਮੇਸ਼ਰ ਹੈ ਸ਼ੁੱਧ, ਸਤਿ ਸਰੂਪ। ਇਹ ਮੇਰੇ ਮਨ ਦੇ ਵਿੱਚ ਅਤੇ ਹਿਰਦੇ ਦੇ ਵਿੱਚ ਪ੍ਰਗਟ ਹੋ ਗਿਆ, ਮੈਨੂੰ ਸਾਖਸ਼ਾਤਕਾਰ ਹੋ ਗਿਆ। ਮੈਂ, ਮਨ–ਬੁੱਧੀ ਤੋਂ ਅੱਗੇ ਲੰਘ ਗਿਆ। ਇਹ ਜੀਵ, ਮੋਹ ਮਾਇਆ ਵਿੱਚ ਫਸਿਆ ਰਹਿੰਦਾ ਹੈ, ਅਖੀਰੀ ਜੇ ਬਹੁਤਾ ਜਾਂਦਾ ਹੈ ਤਾਂ ਬੁੱਧੀ ਤੱਕ ਜਾਂਦਾ ਹੈ। ਬੁੱਧੀ ਵਿਗਿਆਨ ਵਿੱਚ ਜੀਵ ਹੈ। ਇਹ ਵੀ, ਦੁਨੀਆਂ ਦੀ ਕਲਪਨਾ ਕਰਦੀ ਰਹਿੰਦੀ ਹੈ। ਇਹਦੇ ਅੰਦਰੋਂ ਕਲਪਣਾ ਹੀ ਨਹੀਂ ਜਾਂਦੀ ਕਿਉਂਕਿ ਬੁੱਧੀ ਕਲਪਨਾ ਹੀ ਕਰਦੀ ਹੈ। ਜਦੋਂ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ, ਬੁੱਧੀ ਲੀਨ ਹੋ ਜਾਂਦੀ ਹੈ, ਉਸ ਵਕਤ ਬੁੱਧੀ ਨਹੀਂ ਹੁੰਦੀ। ਬੁੱਧੀ ਤਾਂ ਸਸ਼ੁਪਤੀ ਵਿੱਚ, ਘੋਰ ਨਿੰਦਰਾ ਵਿੱਚ ਚਲੀ ਜਾਂਦੀ ਹੈ, ਉਦੋਂ ਅਗਿਆਨ ਰਹਿ ਜਾਂਦਾ ਹੈ, ਤੇ ਮਨ–ਬੁੱਧੀ ਲੀਨ ਹੋ ਜਾਂਦੇ ਹਨ। ਜੇ ਅਗਿਆਨ ਨਾ ਹੋਵੇ ਤਾਂ ਬ੍ਰਹਮਗਿਆਨੀ ਹੋ ਜਾਵੇ। ਇਸ ਕਰਕੇ, ਮਨ ਬੁੱਧੀ ਦੇ ਅੱਗੇ, ਜਦੋਂ ਇਹ ਜਾਂਦਾ ਹੈ, ਤਾਂ ਇਹਦਾ ਮਨ ਅਗਿਆਨ ਦੇ ਵਿੱਚ ਫਸ ਜਾਂਦਾ ਹੈ। ਇਹਨੂੰ ਕੁੱਛ ਪਤਾ ਨਹੀਂ ਲਗਦਾ ਕਿ ਮੈਂ ਕੌਣ ਹਾਂ, ਪਰਮੇਸ਼ਰ ਕੌਣ

ਹੈ, ਕਿਸ ਵਾਸਤੇ ਮੇਰਾ ਜਨਮ ਹੋਇਐ? ਇਹਨੂੰ ਕੋਈ ਪਤਾ ਨਹੀਂ। ਅਖੀਰੀ ਪਰਮੇਸ਼ਰ ਦੀ ਕਿਰਪਾ ਹੋਵੇ, ਗੁਰੂ ਦਾ ਮਿਲਾਪ ਹੋਵੇ, ਉਹ ਇਹਨੂੰ ਹਿਰਦੇ ਦੇ ਵਿੱਚ ਜਿਹੜਾ ਸਾਖਸ਼ੀ, ਦਾਨਾ-ਬੀਨਾ, ਪਰਮੇਸ਼ਰ ਦਿਖਾਲਦਾ ਹੈ ਤਾਂ ਉਹਦਾ ਇਹਨੂੰ ਪਤਾ ਲਗਦਾ ਹੈ। ਜਦ ਉਸਦਾ ਪਤਾ ਲੱਗ ਜਾਏ ਤਾਂ ਇਹਨੂੰ ਪਰਮੇਸ਼ਰ ਦਾ ਸਾਖਸ਼ਾਤ ਹੋ ਜਾਂਦਾ ਹੈ। ਉਹ ਮੇਰੇ ਹਿਰਦੇ ਦੇ ਵਿੱਚ ਪ੍ਰਗਟ ਹੋ ਗਿਆ, ਗੁਰੂ ਰਾਮਦਾਸ ਜੀ ਕਹਿੰਦੇ ਨੇ -

**ਗੁਰਿ ਹਾਥੁ ਧਰਿਓ ਮੇਰੈ ਮਾਥਾ॥**

ਮੇਰੇ ਮੱਥੇ ਤੇ ਗੁਰੂ ਅਮਰਦਾਸ ਜੀ ਨੇ ਹੱਥ ਰੱਖਿਆ, ਤੇ ਮੈਨੂੰ ਪਰਮੇਸ਼ਰ ਦਾ ਸਾਖਸ਼ਾਤ ਹੋ ਗਿਆ। ਮੇਰੇ ਤੇ ਗੁਰੂ-ਪਰਮੇਸ਼ਰ ਦੀ ਬੜੀ ਕ੍ਰਿਪਾ ਹੋਈ ਹੈ, ਤੇ ਮੈਨੂੰ ਹਿਰਦੇ ਦੇ ਵਿੱਚ ਪਰਮੇਸ਼ਰ ਪ੍ਰਾਪਤ ਹੋ ਗਿਆ ਹੈ।

**ਜਨਮ ਜਨਮ ਕੇ ਕਿਲਬਿਖ ਦੁਖ ਉਤਰੇ**

ਇਹ ਜਿਹੜੇ ਜਨਮ-ਜਨਮ ਦੇ ਅੰਦਰ ਪਾਪ-ਪੁੰਨ ਬੈਠੇ ਸਨ, ਉਨ੍ਹਾਂ ਦੇ ਸੰਸਕਾਰ ਬੈਠੇ ਸਨ, ਉਹ ਸਭ ਚਲੇ ਗਏ। ਪਰਮੇਸ਼ਰ ਵਿੱਚ ਸੰਸਕਾਰ ਨਹੀਂ ਹੁੰਦਾ। ਜਦੋਂ ਤੱਕ ਪਰਮੇਸ਼ਰ ਪ੍ਰਗਟ ਨਾ ਹੋਵੇ, ਨਾਮ ਦੇ ਨਾਲ ਮਨ ਨਾ ਜੁੜੇ, ਨਾਮੀ ਦੀ ਪ੍ਰਾਪਤੀ ਨਾ ਹੋਵੇ, ਤਦ ਤੱਕ ਇਹਦੇ ਸੰਸਕਾਰ ਇਹਨੂੰ ਨਹੀਂ ਛੱਡਦੇ। ਉਦੋਂ ਤੱਕ ਇਸਦੇ ਮਨ ਦੇ ਵਿੱਚ ਕਲਪਨਾ ਰਹਿੰਦੀ ਹੈ, ਉਸ ਕਲਪਨਾ ਵਿੱਚ ਫਸਿਆ ਹੋਇਆ ਜੀਵ ਹੁੰਦਾ ਹੈ। ਉਹ ਵਿਗਿਆਨ-ਮਯ ਕੋਸ਼ ਹੁੰਦਾ ਹੈ, ਉਹ ਅਜੇ ਅਨੰਦਮਈ ਅਵਸਥਾ ਵਿੱਚ ਵੀ ਨਹੀਂ ਪਹੁੰਚਿਆ ਤੇ ਸਾਖਸ਼ਾਤ ਪਰਮੇਸ਼ਰ ਨੂੰ ਤਾਂ ਕੀ ਜਾਣਨਾ ਸੀ? ਇਸ ਕਰਕੇ, ਮੇਰੇ ਉਹ ਸਾਰੇ ਪਾਪ-ਪੁੰਨ ਨਾਸ਼ ਹੋ ਗਏ ਹਨ। ਗੁਰੂ ਰਾਮਦਾਸ ਜੀ ਕਹਿੰਦੇ ਕਿ ਗੁਰੂ ਅਮਰਦਾਸ ਜੀ ਦੀ ਕਿਰਪਾ ਤੋਂ ਮੇਰੇ ਸਾਰੇ ਪਾਪ-ਪੁੰਨ ਨਾਸ ਹੋ ਗਏ ਨੇ।

**ਗੁਰਿ ਨਾਮੁ ਦੀਓ ਰਿਨੁ ਲਾਥਾ॥**

ਮੇਰਾ ਮਨ ਖਾਲੀ ਹੋ ਗਿਆ ਹੈ, ਮੇਰਾ ਮਨ ਅਤੇ ਬਿਰਤੀ ਖਾਲੀ ਹੋ ਗਈ ਹੈ। ਮੈਨੂੰ, ਗੁਰੂ ਨੇ ਨਾਮ ਦੇ ਦਿੱਤਾ ਹੈ ਕਿ ਇਸ ਨਾਮ ਨਾਲ ਭਾਈ ! ਮਨ ਨੂੰ ਜੋੜਕੇ, ਤੈਂ ਪਰਮੇਸ਼ਰ ਕੋਲ ਪਹੁੰਚਣਾ ਹੈ। ਉਹ ਗੁਰੂ ਨੇ ਮੇਰੇ ਮੱਥੇ ਉੱਪਰ ਹੱਥ ਰੱਖਕੇ, ਮੇਰੀ ਕਲਪਨਾ ਹਟਾ ਦਿੱਤੀ ਤੇ ਮੈਨੂੰ ਨਾਮ ਦੇ ਦਿੱਤਾ, ਰਸਤਾ ਦੱਸ ਦਿੱਤਾ ਕਿ ਇਸ ਰਸਤੇ, ਤੈਂ ਪਰਮੇਸ਼ਰ ਨੂੰ ਮਿਲਣਾ ਹੈ।

**ਰਿਨੁ ਲਾਥਾ॥**

ਉਹ ਜਿਹੜੇ ਰਿਣ ਸਨ, ਪਿਤਰੀ ਰਿਣ, ਰਿਸ਼ੀ ਰਿਣ, ਦੇਵ ਰਿਣ, ਇਹ ਸਾਰੇ ਨਾਸ ਹੋ ਗਏ ਹਨ। ਇਹਦੇ ਜ਼ੁੰਮੇ ਤਿੰਨ ਰਿਣ ਹੁੰਦੇ ਹਨ, ਉਹ ਤਿੰਨ ਰਿਣ ਮੇਰੇ ਨਾਸ ਹੋ ਗਏ ਹਨ। ਹੁਣ ਮੈਂ ਕਰਜਾਈ ਨਹੀਂ ਰਿਹਾ। ਮੇਰਾ ਸਭ ਪਾਪ-ਪੁੰਨ ਨਾਸ ਹੋ ਗਿਆ ਹੈ, ਮੈਨੂੰ ਕੋਈ ਰਿਣ ਨਹੀਂ ਰਿਹਾ। ਹੁਣ ਕਿਸੇ ਦਾ ਮੈਂ ਕਰਜਾਈ ਨਹੀਂ ਰਿਹਾ। ਮੇਰਾ ਦੇਣਾ-ਲੈਣਾ ਨਹੀਂ ਰਿਹਾ, ਮੇਰਾ ਕਰਮਾਂ ਦਾ ਹਿਸਾਬ ਮੁੱਕ ਗਿਆ ਹੈ।

**ਮੇਰੇ ਮਨ ਭਜੁ ਰਾਮ ਨਾਮ ਸਭਿ ਅਰਥਾ॥**

ਹੇ ਮੇਰੇ ਮਨ ! ਹੁਣ ਤੂੰ ਇਹ ਰਾਮ ਦਾ ਨਾਮ ਜਪ

***ਰਮਤ ਰਾਮ ਜਨਮ ਮਰਣੁ ਨਿਵਾਰੈ॥*** (ਪੰਨਾ ੯੬੫)

ਉਹ ਜਿਹੜਾ ਸਾਰੇ ਵਿਆਪਕ ਪਰਮੇਸ਼ਰ ਹੈ, ਉਸਦਾ ਨਾਮ ਜਪ, ਤੇਰੇ ਸਾਰੇ ਕਾਰਜ ਆਪੇ ਹੀ ਸਿੱਧ ਹੋ ਜਾਣਗੇ। ਹੁਣ ਤੂੰ ਕੋਈ ਫਿਕਰ ਨਾ ਕਰ, ਹੁਣ ਨਾਮ ਤੈਨੂੰ ਪ੍ਰਾਪਤ ਹੋ ਗਿਆ ਹੈ, ਤੇ ਨਾਮ ਦੇ ਨਾਲ ਨਾਮੀ ਪ੍ਰਾਪਤ ਹੋਵੇਗਾ ਅਤੇ ਤੇਰੀ ਮੋਖਸ਼ ਹੋ ਜਾਵੇਗੀ। ਮਨ ! ਹੁਣ ਤੂੰ ਕੋਈ ਫਿਕਰ ਨਾ ਕਰ।

**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ**

ਗੁਰੂ ਅਮਰਦਾਸ ਜੀ ਨੇ ਮੈਨੂੰ ਨਾਮ ਦ੍ਰਿੜ੍ਹ ਕਰਵਾ ਦਿੱਤਾ, ਬਈ ! ਆਹ ਜਿਹੜਾ ਨਾਮ ਹੈ, ਨਾਮੀ ਇਹਦੇ ਤੋਂ ਅਲੱਗ ਨਹੀਂ ਹੈ। ਉਹ ਸਾਰੇ ਵਿਆਪਕ ਹੈ। ਤੇਰੀ ਬਿਰਤੀ ਦੇ ਵਿੱਚ ਬੈਠਾ ਜਿਹੜਾ ਦੇਖਦੈ, ਜਾਣਦੈ, ਦਾਨਾ-ਬੀਨਾ, ਸਾਂਈ-ਮਾਲਕ ਹੈ, ਉਹ ਪਰਮੇਸ਼ਰ ਹੈ, ਉਸਦੇ

ਬਿਨਾਂ ਸਭ ਮਿੱਥਿਆ ਹੈ, 'ਝੂਠ' ਹੈ। ਇਸ ਕਰਕੇ, ਮੈਨੂੰ ਪਰਮੇਸ਼ਰ ਦਾ ਦ੍ਰਿੜ੍ਹ ਨਿਸ਼ਚਾ ਕਰਵਾ ਦਿੱਤਾ ਹੈ।

**ਬਿਨੁ ਨਾਵੈ ਜੀਵਨੁ ਬਿਰਥਾ॥ ਰਹਾਉ॥**

ਜੇ ਜੀਵ ਨੂੰ ਨਾਮ ਨਾ ਪ੍ਰਾਪਤ ਹੋਵੇ ਤਾਂ ਇਹਦਾ ਸਾਰਾ ਜਨਮ ਵਿਅਰਥ ਚਲਿਆ ਜਾਂਦਾ ਹੈ ਕਿਉਂਕਿ ਨਾਮ ਤੋਂ ਬਿਨਾਂ ਨਾਮੀ ਤਾਂ ਪ੍ਰਾਪਤ ਹੁੰਦਾ ਹੀ ਨਹੀਂ। ਇਸ ਕਰਕੇ, ਇਹਦਾ ਸਾਰਾ ਜਨਮ ਵਿਅਰਥ ਚਲਿਆ ਜਾਂਦਾ ਹੈ। ਇਸ ਕਰਕੇ ਭਾਈ! ਪਹਿਲਾਂ ਤੁਸੀਂ ਪਰਮੇਸ਼ਰ ਅੱਗੇ ਬੇਨਤੀ ਕਰੋ ਤਾਂ ਉਹ ਕੋਈ ਗੁਰੂ ਭੇਜੇਗਾ, ਉਸ ਗੁਰੂ ਤੋਂ ਨਾਮ ਲਵੋ। ਨਾਮ ਲੈਕੇ, ਨਾਮ ਦੇ ਨਾਲ ਚੱਲਿਓ। ਇੱਕ ਜਗ੍ਹਾ ਗੁਰੂ ਗ੍ਰੰਥ ਸਾਹਿਬ ਦੇ ਵਿੱਚ ਵੀ ਆਉਂਦਾ ਹੈ ਬਈ, ਇਹ ਜਿਹੜਾ ਸੰਸਾਰ ਸਮੁੰਦਰ ਹੈ ਇਹਦੇ ਵਿੱਚ ਜਦੋਂ ਇਹਦਾ ਬੇੜਾ ਚਲਿਆ ਜਾਂਦਾ ਹੈ, ਇਹ ਨਿਕਲਣਾ ਬੜਾ ਮੁਸ਼ਕਿਲ ਹੈ। ਪਰ ਗੁਰੂ ਸਾਹਿਬ ਕਹਿੰਦੇ ਹਨ ਕਿ ਮੈਂ ਵੀ ਸੰਸਾਰ ਸਮੁੰਦਰ ਵਿੱਚ ਵੜਿਆ ਪਰ ਮੈਂ ਨਾਮ ਨੂੰ ਨਾਲ ਲੈ ਕੇ ਵੜਿਆ, ਅਤੇ ਮੈਂ ਇਸ ਤੋਂ ਪਾਰ ਹੋ ਗਿਆ। ਇਸ ਕਰਕੇ, ਸੰਸਾਰ ਸਮੁੰਦਰ ਵਿੱਚ ਜੀਵ ਜਾਂਦਾ ਹੈ। ਜਦੋਂ ਤੱਕ ਇਹਨੂੰ ਨਾਮ ਨਾ ਪ੍ਰਾਪਤ ਹੋਵੇ ਤਬ ਤੱਕ ਇਹ ਸੰਸਾਰ ਵਿੱਚੋਂ ਨਿੱਕਲ ਨਹੀਂ ਸਕਦਾ। ਇਸ ਕਰਕੇ ਭਾਈ! ਜੇ ਨਾਮ ਨਾ ਪ੍ਰਾਪਤ ਹੋਇਆ, ਤੇਰਾ ਜਨਮ ਵਿਅਰਥ ਚਲਿਆ ਜਾਵੇਗਾ।

**ਬਿਨੁ ਗੁਰ ਮੂੜ ਭਏ ਹੈ ਮਨਮੁਖ**

ਜਿਹੜੇ ਆਪਣੇ ਮਨ ਦੇ ਮਗਰ ਚੱਲਣ ਵਾਲੇ ਹਨ, ਉਹ ਮੂੜ ਹਨ ਅਤੇ ਮੂਰਖ ਹਨ ਕਿਉਂਕਿ ਉਹ ਮਨਮੁੱਖ ਹਨ। ਉਨ੍ਹਾਂ ਨੇ ਗੁਰੂ ਦਾ ਰਸਤਾ ਨਹੀਂ ਫੜਿਆ, ਗੁਰੂ ਦਾ ਰਸਤਾ ਕੀ ਸੀ? 'ਨਾਮ' ਗੁਰੂ ਦਾ ਮਾਰਗ ਸੀ ।ਉਹ ਨਾਮ ਦੇ ਨਾਲ ਨਹੀਂ ਤੁਰੇ, ਆਪਣੇ ਮਨ ਦੇ ਮਗਰ ਚੱਲੇ। ਇਸ ਕਰਕੇ, ਉਹ ਮੂਰਖ ਨੇ, ਮੂੜ ਨੇ ਤੇ ਸੰਸਾਰ ਵਿੱਚੋਂ ਨਹੀਂ ਨਿਕਲਣਗੇ ਕਿਉਂਕਿ ਨਾਮ ਉਨ੍ਹਾਂ ਦੇ ਪਾਸ ਨਹੀਂ ਹੈ।

**ਤੇ ਮੋਹ ਮਾਇਆ ਨਿਤ ਫਾਥਾ॥**

ਉਹ ਮਾਇਆ ਦੇ ਮੋਹ ਵਿੱਚ ਨਿੱਤ ਫਸੇ ਹੋਏ ਹਨ। ਮਾਇਆ ਦਾ ਮੋਹ ਅਨੇਕ ਪ੍ਰਕਾਰ ਦਾ ਹੈ, ਇੱਕ ਪ੍ਰਕਾਰ ਦਾ ਤਾਂ ਨਹੀਂ। ਜਿੰਨਾਂ ਚਿਰ ਮਾਇਆ ਦੇ ਵਿੱਚ ਹੈ, ਓਨਾਂ ਚਿਰ ਪਾਰ ਨਹੀਂ ਹੋ ਸਕਦਾ, ਉਹ ਜੀਵ ਮਾਇਆ ਦੇ ਮੋਹ ਵਿੱਚ ਫੱਸ ਗਿਆ। ਇਸ ਕਰਕੇ, ਉਸਨੂੰ ਕੁੱਛ ਨਹੀਂ ਲੱਭਿਆ ਹੈ।

**ਤਿਨ ਸਾਧੂ ਚਰਣ ਨ ਸੇਵੇ ਕਬਹੂ**

ਉਹਨੇ ਸਾਧੂਆਂ, ਬ੍ਰਹਮ ਗਿਆਨੀ ਮਹਾਂਪੁਰਸ਼ਾਂ ਦੀ ਸੇਵਾ ਨਹੀਂ ਕੀਤੀ। ਜਨ, ਸਾਧੂ, ਨਾਥ ਇਹ ਸਾਰੇ ਬ੍ਰਹਮ ਗਿਆਨੀ ਦੇ ਵਾਚਕ ਹਨ। ਇਨ੍ਹਾਂ ਨੂੰ ਬ੍ਰਹਮ ਗਿਆਨੀ ਮਹਾਂਪੁਰਸ਼ ਦਾ ਸੰਗ ਪ੍ਰਾਪਤ ਨਹੀਂ ਹੋਇਆ। ਰੂਹਾਨੀਅਤ ਉਸ ਵਿੱਚ ਨਹੀਂ ਆਈ, ਰੂਹਾਨੀਅਤ ਤਾਂ ਚੇਤਨ ਦਾ ਹੀ ਨਾਮ ਹੈ, ਹੋਰ ਤਾਂ ਸਾਰਾ ਹੀ ਵਿਹਾਰ ਹੈ। ਵਿਹਾਰ ਤਾਂ ਤੈਂ ਸ਼ੁੱਧ ਕਰਨਾ ਹੈ ਅਤੇ ਰੂਹਾਨੀਅਤ ਤਾਂ ਇਹਦਾ ਆਪਾ ਹੈ, ਉਹ ਤਾਂ ਚੇਤਨ ਹੈ। ਇਸ ਕਰਕੇ, ਉਨ੍ਹਾਂ ਨੇ, ਕਿਸੇ ਮਹਾਂਪੁਰਖ ਦੀ ਸੇਵਾ ਨਹੀਂ ਕੀਤੀ, ਅਤੇ ਉਨ੍ਹਾਂ ਨੇ ਕਿਸੇ ਪੂਰਨ ਬ੍ਰਹਮ ਗਿਆਨੀ ਦਾ ਸੰਗ ਨਹੀਂ ਕੀਤਾ। ਇਸ ਕਰਕੇ, ਉਹ ਭਾਈ! ਪਾਰ ਨਹੀਂ ਹੋਣਗੇ।

**ਤਿਨ ਸਭੁ ਜਨਮੁ ਅਕਾਥਾ॥**

**'ਅਕਾਥਾ'** ਦਾ ਅਰਥ ਹੈ ਵਿਅਰਥ। ਅਕਾਥਾ ਮਹਿਨੇ ਵਿਅਰਥ। ਉਨ੍ਹਾਂ ਦਾ ਸਾਰਾ ਜਨਮ ਵਿਅਰਥ ਚੱਲਿਆ ਗਿਆ। ਜਿੰਨਾਂ ਜਨਮ ਸੀ ਉਨ੍ਹਾਂ ਮਨਮੁੱਖਾਂ ਦਾ, ਉਹ ਸਾਰਾ ਹੀ ਵਿਅਰਥ ਚਲਿਆ ਗਿਆ ਹੈ, ਉਹ ਮਨ ਦੇ ਮਗਰ ਚੱਲੇ । ਇਹ ਮਨ, ਮਾਇਆ ਦੇ ਮੋਹ ਵਿਚ ਫੱਸ ਗਿਆ। ਉਹ, ਇੱਥੋਂ ਨਿੱਕਲਿਆ ਹੀ ਨਹੀਂ, ਇਸ ਕਰਕੇ, ਇਹਦਾ ਸਾਰਾ ਜਨਮ ਵਿਅਰਥ ਚਲਿਆ ਗਿਆ ਹੈ।

**ਜਿਨ ਸਾਧੂ ਚਰਣ ਸਾਧ ਪਗੁ ਸੇਵੇ**

ਜਿਨ੍ਹਾਂ ਨੇ ਪੂਰਨ ਪੁਰਸ਼, ਸਾਧੂ ਦੀ ਸੇਵਾ ਕੀਤੀ ਹੈ, ਉਹ ਸੇਵਾ ਕਰਕੇ, ਉਨ੍ਹਾਂ ਨੂੰ ਪਰਮੇਸ਼ਰ ਪ੍ਰਾਪਤ ਹੋਇਆ। ਗੁਰੂ ਅਮਰਦਾਸ ਨੇ ਬਾਰਾਂ ਸਾਲ ਸੇਵਾ ਕੀਤੀ, ਬਾਰਾਂ ਸਾਲ ਤੋਂ ਬਾਅਦ ਈਸ਼ਰੀ ਸ਼ਕਤੀ

ਆਪਣੇ ਆਪ ਆਈ। ਜਿਸਨੂੰ ਪ੍ਰਕਿਰਤੀ ਕਹਿੰਦੇ ਹਨ ਅਤੇ ਮਾਇਆ ਕਹਿੰਦੇ ਹਨ । ਉਹ ਈਸ਼ਵਰੀ ਸ਼ਕਤੀ ਹੈ ਉਹ ਈਸ਼ਵਰ ਤੋਂ ਅਲੱਗ ਨਹੀਂ ਹੁੰਦੀ, ਈਸ਼ਵਰ ਦੇ ਹੁਕਮ ਵਿੱਚ ਹੁੰਦੀ ਹੈ । ਜੋ ਵੀ ਕੰਮ ਹੋਵੇਗਾ, ਹੁਕਮ ਵਿੱਚ ਹੀ ਹੋਵੇਗਾ। ਇਸ ਕਰਕੇ, ਉਹਨੂੰ ਈਸ਼ਵਰੀ ਸ਼ਕਤੀ ਨਹੀਂ ਪ੍ਰਾਪਤ ਹੋਈ। ਤੁਹਾਨੂੰ ਪਤਾ ਹੈ ਕਿ ਗੁਰੂ ਅਮਰਦਾਸ ਜੀ ਦੇ ਜਦ ਬਾਰਾਂ ਸਾਲ ਸੇਵਾ ਦੇ ਪੂਰੇ ਹੋ ਗਏ, ਉੱਥੇ ਇੱਕ ਜੋਗੀ ਰਹਿੰਦਾ ਸੀ। ਉਹ ਹੱਠ-ਜੋਗੀ ਸੀ, ਉਥੇ ਉਹਦੀ ਹੱਡੀ ਪਈ ਸੀ, ਉਥੇ ਗੁਰੂ ਅਮਰਦਾਸ ਜੀ ਖੜ੍ਹ ਕੇ ਦਮ ਲੈਂਦੇ ਹੁੰਦੇ ਸਨ। ਹੁਣ ਤਾਂ ਉਸ ਥਾਂਉਂ ਦਾ ਨਾਂ ਦਮਦਮਾ ਸਾਹਿਬ ਹੈ। ਹੁਣ ਤਾਂ ਉਸ ਥਾਂ ਪਰ ਬੜਾ ਭਾਰੀ ਗੁਰਦੁਆਰਾ ਬਣ ਗਿਆ ਹੈ। ਗੁਰੂ ਅਮਰਦਾਸ ਜੀ ਉਥੇ ਕਰੀਰ (ਇੱਕ ਪੇੜ) ਤੇ ਗਾਗਰ ਰੱਖ ਕੇ ਦਮ ਲੈਂਦੇ ਹੁੰਦੇ ਸਨ। ਗੁਰੂ ਜੀ ਨੂੰ ਜਦੋਂ ਸੇਵਾ ਕਰਦਿਆਂ ਬਾਰਾਂ ਸਾਲ ਬੀਤ ਗਏ, ਤਾਂ ਉਸ ਜੋਗੀ ਦੀ ਹੱਡੀ ਨੂੰ ਗੁਰੂ ਅਮਰਦਾਸ ਜੀ ਦਾ ਅਗੂੰਠਾ ਛੂਹ ਗਿਆ ਤਾਂ ਉਹ ਜੋਗੀ ਉੱਠਕੇ ਖੜ੍ਹਾ ਹੋ ਗਿਆ। ਤਾਂ ਜੋਗੀ ਗੁਰੂ ਅਮਰਦਾਸ ਜੀ ਨੂੰ ਕਹਿਣ ਲੱਗਿਆ ਕਿ ਤੁਹਾਡੇ ਚਰਨ ਛੂਹਣ ਨਾਲ ਮੇਰਾ ਉਧਾਰ ਹੋ ਗਿਆ ਹੈ। ਗੁਰੂ ਅਮਰਦਾਸ ਜੀ ਕਹਿੰਦੇ, ਅਸੀਂ ਤਾਂ ਇੱਥੇ ਬਾਰਾਂ ਸਾਲ ਤੋਂ ਖੜ੍ਹਦੇ ਹਾਂ। ਜੋਗੀ ਕਹਿਣ ਲੱਗਿਆ ਬਾਰਾਂ ਸਾਲ ਦੇ ਤਾਂ ਤੁਸੀਂ ਖੜ੍ਹਦੇ ਹੋਂ, ਪਰ ਈਸ਼ਰੀ ਸ਼ਕਤੀ ਤਾਂ ਅੱਜ ਆਈ ਹੈ। ਜੋਗੀ ਕਹਿੰਦਾ, ਆਪ ਦਾ ਕੋਰਸ ਪੂਰਾ ਹੋ ਗਿਆ ਹੈ, ਇਸ ਲਈ ਈਸ਼ਵਰੀ ਸ਼ਕਤੀ ਆਈ ਹੈ। ਜੋਗੀ, ਗੁਰੂ ਸਾਹਿਬ ਨੂੰ ਕਹਿਣ ਲੱਗਿਆ, ਆਪ ਨੂੰ ਪਤਾ ਲੱਗ ਜਾਊਗਾ ਕਿ ਆਪ ਦੇ ਵਾਸਤੇ ਅੱਜ ਗੱਦੀ ਤਿਆਰ ਹੈ, ਜਦੋਂ ਤੁਸੀਂ ਜਾਵੋਂਗੇ ਤਾਂ ਪਤਾ ਲੱਗ ਜਾਵੇਗਾ। ਜੋਗੀ, ਗੁਰੂ ਸਾਹਿਬ ਨੂੰ ਕਹਿਣ ਲੱਗਿਆ, ਪਰ ਤੁਹਾਨੂੰ ਇਸ ਗੱਲ ਦਾ ਪਤਾ ਨਹੀਂ ਕਿ ਈਸ਼ਰੀ ਸ਼ਕਤੀ ਆ ਚੁੱਕੀ ਹੈ। ਉਸਨੇ ਗੁਰੂ ਸਾਹਿਬ ਨੂੰ ਇਹ ਗੱਲ ਦੱਸੀ ਕਿ ਜਦੋਂ ਇਹਨੂੰ ਈਸ਼ਵਰੀ ਸ਼ਕਤੀ ਪ੍ਰਾਪਤ ਹੋ ਜਾਵੇ ਤਾਂ ਇਹ ਅਤੇ ਈਸ਼ਵਰ ਦੋ ਨਹੀਂ ਹੁੰਦੇ, ਇਹ ਇੱਕ ਹੁੰਦੇ ਹਨ। ਸ਼ਕਤੀ ਕਦੇ ਸਕਤਾ ਤੋਂ ਅਲੱਗ ਨਹੀਂ ਹੋਈ, ਉਸਨੂੰ ਈਸ਼ਰ ਪ੍ਰਾਪਤ ਹੋ ਜਾਂਦਾ ਹੈ। ਉਸ ਦਿਨ ਗੁਰੂ ਅਮਰਦਾਸ ਜੀ ਨੂੰ ਗੱਦੀ

ਪ੍ਰਾਪਤ ਹੋਈ। ਇਸ ਕਰਕੇ, ਇਹ ਸਾਧੂ ਦੇ ਚਰਨਾਂ ਦੀ ਸੇਵਾ ਕਰਦਾ ਰਹੇ। ਗੁਰੂ ਅਮਰਦਾਸ ਜੀ ਨੇ ਬਾਰਾਂ ਸਾਲ ਸੇਵਾ ਕੀਤੀ।

***ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥*** (ਪੰਨਾ ੪੯੦)

ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਲਿਖਦੇ ਹਨ ਕਿ ਗੁਰੂ ਨਾਲ ਮਿਲਕੇ, ਮੈਂ ਵੀ ਗੁਰੂ ਹੋ ਗਿਆ ਹਾਂ, ਦੇਖੋ ! ਪਰਮੇਸ਼ਰ ਦੀ ਰਜਾ ਕਿੰਨੀ ਸੱਚੀ ਹੈ, ਪਰਮੇਸ਼ਰ ਦਾ ਭਾਣਾ ਕਿੰਨਾ ਸੱਚਾ ਹੈ। ਜੀਵ, ਪਰਮੇਸ਼ਰ ਦਾ ਭਜਨ ਨਹੀਂ ਕਰਦਾ ਅਤੇ ਸਤਿਸੰਗ ਨਹੀਂ ਕਰਦਾ, ਇਸ ਕਰਕੇ, ਇਹ ਖਾਲੀ ਰਹਿ ਜਾਂਦਾ ਹੈ –

**ਤਿਨ ਸਫਲਿਓ ਜਨਮੁ ਸਨਾਥਾ ॥**

ਇੱਕ ਤਾਂ ਉਨ੍ਹਾਂ ਦਾ ਜਨਮ ਸਫਲਾ ਹੋ ਗਿਆ ਹੈ, ਇੱਕ ਉਹ ਨਾਥ ਦੇ ਸਹਿਤ ਹੋ ਗਏ ਹਨ। ਨਾਥ, ਪਰਮੇਸ਼ਰ ਦਾ ਨਾਮ ਹੈ, ਮਾਲਕ ਦਾ । ਇਸ ਕਰਕੇ, ਉਹ ਮਾਲਕ ਵਾਲੇ ਹੋ ਗਏ ਹਨ। ਅੱਜ ਤੱਕ ਤਾਂ ਉਹ ਇਕੱਲੇ ਸਨ, ਅੱਜ ਉਨ੍ਹਾਂ ਨੂੰ ਉਹ ਪਰਮੇਸ਼ਰ ਪ੍ਰਾਪਤ ਹੋ ਗਿਆ।

***ਰਾਖਾ ਏਕੁ ਹਮਾਰਾ ਸੁਆਮੀ ॥***

***ਸਗਲ ਘਟਾ ਕਾ ਅੰਤਰਜਾਮੀ ॥*** (ਪੰਨਾ ੧੧੩੬)

ਪਰਮੇਸ਼ਰ ਉਨ੍ਹਾਂ ਦੇ ਅੰਦਰ ਪ੍ਰਗਟ ਹੋ ਗਿਆ ਹੈ । ਉਨ੍ਹਾਂ ਨੂੰ ਪਤਾ ਲੱਗ ਗਿਆ ਹੈ, ਬਈ ! ਆਹ ਜਿਹੜਾ ਸਾਖਸ਼ੀ ਰੂਪ ਮੇਰੇ ਅੰਦਰ ਬੈਠਾ ਹੈ ਪਰਮੇਸ਼ਰ ਪਾਰਖ ਰੂਪੀ, ਇਹ ਪਰਮੇਸ਼ਰ ਹੈ। ਇਹੀ ਸਾਖਸ਼ਾਤ ਪਾਰਬ੍ਰਹਮ ਪਰਮੇਸ਼ਰ ਹੈ। ਅੱਜ ਤੱਕ ਇਹ ਉਨ੍ਹਾਂ ਨੂੰ ਪਤਾ ਨਹੀਂ ਸੀ।

**ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥**

ਮੈਨੂੰ, ਉਸ ਪਰਮੇਸ਼ਰ ਦਾ ਦਾਸ ਬਣਾ ਦੇ, ਉਨ੍ਹਾਂ ਦੇ ਦਾਸਾਂ ਦਾ ਵੀ ਦਾਸ ਬਣਾ ਦੇ। ਮੈਂ, ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ ਦਾ ਦਾਸ ਹਾਂ, ਤਿੰਨ ਵਾਰੀ ਆਖਿਆ ਹੈ ਕਿ ਦਾਸਾਂ ਦਾ ਵੀ ਦਾਸ ਹਾਂ। ਹੇ ਪਰਮੇਸ਼ਰ ! ਹੁਣ ਮੈਨੂੰ ਦਾਸ ਹੀ ਬਣਾ ਕੇ ਰੱਖੀਂ, ਮੈਨੂੰ ਜੋ ਕੁੱਛ ਪ੍ਰਾਪਤ ਹੋਇਆ ਹੈ, ਉਹ ਦਾਸਾਂ ਤੋਂ ਹੀ ਹੋਇਆ ਹੈ। ਮੈਂ ਹੁਣ ਵੀ ਪਰਮੇਸ਼ਰ ਦਾ ਦਾਸ ਹੀ ਬਣਿਆ ਰਹਾਂ।

**ਹਰਿ ਦਇਆ ਧਾਰਿ ਜਗੰਨਾਥਾ॥**

ਹੇ ਜਗਤ ਦੇ ਨਾਥ, ਪਰਮੇਸ਼ਰ, ਮਾਲਕ ! ਮੇਰੇ ਉੱਤੇ ਦਇਆ ਧਾਰ, ਕ੍ਰਿਪਾ ਕਰ। ਮੈਨੂੰ ਦਾਸ ਬਣਾ ਦੇ, ਮੇਰੇ ਅੰਦਰ ਹੰਕਾਰ ਨਾ ਆਵੇ। ਜੇ ਹੰਕਾਰ ਆ ਜਾਵੇ ਤਾਂ ਦਾਸ-ਪਣਾ ਚਲਿਆ ਜਾਂਦਾ ਹੈ। ਇਸ ਕਰਕੇ, ਮੇਰੇ ਅੰਦਰ ਨਿਰਹੰਕਾਰਤਾ ਬਣੀ ਰਹੇ ਅਤੇ ਮੇਰਾ ਮਨ ਪਰਮੇਸ਼ਰ ਨਾਲ ਜੁੜਿਆ ਰਹੇ। ਮੈਂ ਹੋਰ ਕੋਈ ਚੀਜ ਨਹੀਂ ਮੰਗਦਾ ਹਾਂ-

**ਹਮ ਅੰਧੁਲੇ ਗਿਆਨਹੀਨ ਅਗਿਆਨੀ**

ਅਸੀਂ ਅੰਨ੍ਹੇ ਹਾਂ, ਗਿਆਨ ਤੋਂ ਹੀਨ ਅਤੇ ਅਗਿਆਨੀ ਹਾਂ। ਤੁਹਾਨੂੰ ਪਤਾ ਹੈ ਕਿ ਅਗਿਆਨ ਨੂੰ ਦੂਰ ਕਰਨ ਵਾਲਾ ਕੌਣ ਹੈ? ਗਿਆਨ ਹੁੰਦਾ ਹੈ। ਅਗਿਆਨ ਤਾਂ ਜੜ੍ਹ ਹੈ ਅਤੇ ਅਗਿਆਨ ਨੂੰ ਤਾਂ ਪਤਾ ਹੀ ਨਹੀਂ ਕਿ ਹਨ੍ਹੇਰੇ ਨੂੰ ਦੂਰ ਕਰਨ ਵਾਲਾ ਚਾਨਣ ਹੁੰਦਾ ਹੈ। ਅਗਿਆਨ ਨੂੰ ਨਾਸ਼ ਕਰਨ ਵਾਲਾ, ਗਿਆਨ ਹੀ ਹੁੰਦਾ ਹੈ -

***ਗਿਆਨੈ ਕਾਰਨ ਕਰਮ ਅਭਿਆਸੁ॥***
***ਗਿਆਨੁ ਭਇਆ ਤਹ ਕਰਮਹ ਨਾਸੁ॥*** (ਪੰਨਾ ੧੧੬੭)

ਜਦੋਂ ਤੱਕ ਇਸਨੂੰ ਗਿਆਨ ਨਾ ਹੋ ਜਾਵੇ, ਉਦੋਂ ਤੱਕ ਇਸਨੇ ਸ਼ੁੱਭ-ਕਰਮ ਕਰਨੇ ਹਨ? ਨਿਸ਼ਕਾਮ ਕਰਮ ਅਤੇ ਨਿਸ਼ਕਾਮ ਸੇਵਾ ਕਰਨੀ ਹੈ ਅਤੇ ਸਿਮਰਨ ਕਰਨਾ ਹੈ? ਜਦੋਂ ਇਸਨੂੰ ਗਿਆਨ ਹੋ ਜਾਵੇ ਤਾਂ ਫੇਰ ਕਰਮਾਂ ਦਾ ਨਾਸ਼ ਹੋ ਜਾਂਦਾ ਹੈ। ਇਸਨੂੰ ਕਿਸੇ ਵੀ ਚੀਜ਼ ਦੀ ਜ਼ਰੂਰਤ ਨਹੀਂ ਰਹਿੰਦੀ, ਫੇਰ ਇਹ ਦੁਨੀਆਂ ਨੂੰ ਤਾਰਣ ਵਾਲਾ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਕੀਤੀਆਂ ਸਨ। ਉਨ੍ਹਾਂ ਨੇ ਕਿੰਨੀ ਦੁਨੀਆਂ ਨੂੰ ਤਾਰਿਆ ਹੈ। ਕਬੀਰ ਨੇ ਕਿਤਨਿਆਂ ਨੂੰ ਤਾਰਿਆ, ਦਾਦੂ ਨੇ ਕਿਤਨਿਆਂ ਨੂੰ ਤਾਰਿਆ। ਇਹ ਸਭ ਲੋਕ ਜੋ ਹੁੰਦੇ ਹਨ, ਇਹ ਤਾਂ ਪਰਮੇਸ਼ਰ ਆਪ ਅਵਤਾਰ ਧਾਰਕੇ ਦੁਨੀਆਂ ਦੇ ਵਿੱਚ ਆਉਂਦਾ ਹੈ ਅਤੇ ਦੁਨੀਆਂ ਨੂੰ ਸਿੱਧੇ ਰਸਤੇ ਤੇ ਲਾਉਂਦਾ ਹੈ।

**ਹਮ ਅੰਧੁਲੇ ਗਿਆਨਹੀਨ ਅਗਿਆਨੀ**

ਅਸੀਂ ਅੰਨ੍ਹੇ ਹਾਂ, ਗਿਆਨ ਤੋਂ ਹੀਨ, ਅਗਿਆਨੀ ਹਾਂ।

**ਕਿਉ ਚਾਲਹ ਮਾਰਗਿ ਪੰਥਾ॥**

ਇਹ ਸਿੱਧੇ ਰਸਤੇ ਕੈਸੇ ਚੱਲੇ? ਜਦ ਇਸਨੂੰ ਗਿਆਨ ਹੀ ਨਹੀਂ ਹੈ, ਸਿੱਧੇ ਰਸਤੇ ਤੇ ਕੈਸੇ ਚੱਲੇਗਾ? ਇਸ ਕਰਕੇ, ਇਸ ਨੂੰ ਨਾਮ ਨਹੀਂ ਥਿਆਇਆ (ਲੱਭਿਆ) ਅਤੇ ਇਸਨੂੰ ਰਸਤਾ (ਮਾਰਗ) ਨਹੀਂ ਥਿਆਇਆ ਹੈ, ਇਹਦਾ ਮਨ ਨਾਮ ਨਾਲ ਜੁੜਿਆ ਨਹੀਂ। ਜਦੋਂ ਮਨ, ਨਾਮ ਨਾਲ ਜੁੜ ਗਿਆ ਤਾਂ ਇਸਨੂੰ ਨਾਮੀ ਪ੍ਰਾਪਤ ਹੋ ਜਾਵੇਗਾ। ਇਹ ਤੁਸੀਂ ਆਪ ਹੀ ਆਪਣੇ ਅਨੁਭਵ ਵਿੱਚ ਦੇਖੋ, ਇਹ ਪੁੱਛਣ ਵਾਲੀ ਗੱਲ ਨਹੀਂ ਹੈ। ਤੁਸੀਂ ਸਵੇਰੇ ਉੱਠਕੇ ਬੈਠਕੇ ਦੇਖੋ, ਜੇ ਤਾਂ ਤੁਹਾਡਾ ਮਨ ਨਾਮ ਨਾਲ ਜੁੜ ਗਿਆ ਤਾਂ ਤੁਹਾਨੂੰ ਸ਼ਾਂਤੀ ਪ੍ਰਾਪਤ ਹੋ ਜਾਵੇਗੀ। ਜੇ ਦੁਨੀਆਂ ਦੀਆਂ ਕਲਪਣਾ ਵਿੱਚ ਹੀ ਫਿਰਦਾ ਰਿਹਾ ਜਾਂ ਅਗਲੀ ਜਾਂ ਪਿਛਲੀ ਕਲਪਣਾ ਵਿੱਚ ਫਿਰਦਾ ਰਿਹਾ ਕਿ ਐਂ ਕਰਾਂਗੇ, ਉਹ ਹੋਏਗਾ, ਐਸਾ ਕਰਾਂਗੇ, ਐਸਾ ਹੋਏਗਾ। ਇਨ੍ਹਾਂ ਕਲਪਣਾ ਵਿੱਚ ਫਿਰਨ ਕਰਕੇ ਮਨ, ਨਾਮ ਦੇ ਨਾਲ ਨਹੀਂ ਜੁੜਦਾ। ਇਸ ਕਰਕੇ, ਇਹ ਦੁਨੀਆਂਦਾਰ ਹੀ ਬਣਿਆ ਰਹਿੰਦਾ ਹੈ। ਇਹ ਮੋਹ ਮਾਇਆ ਵਿੱਚ ਹੀ ਫਸਿਆ ਰਹਿੰਦਾ ਹੈ। ਜਦੋਂ ਤੱਕ ਇਸਨੂੰ ਨਾਮ ਨਹੀਂ ਥਿਆਏਗਾ (ਲੱਭੇਗਾ), ਉਦੋਂ ਤੱਕ ਸਿੱਧਾ ਮਾਰਗ, ਇਹਦੇ ਹੱਥ ਨਹੀਂ ਆਏਗਾ। ਉਦੋਂ ਤੱਕ ਇਹ ਮੋਹ ਮਾਇਆ ਵਿੱਚੋਂ ਨਹੀਂ ਨਿੱਕਲ ਸਕਦਾ-

**ਹਮ ਅਧੁਲੇ ਕਉ ਗੁਰ ਅੰਚਲੁ ਦੀਜੈ**

ਗੁਰੂ ਨੇ ਮੈਨੂੰ **'ਅੰਚਲੁ'** ਦੇ ਦਿੱਤਾ ਹੈ, ਪੱਲਾ ਦੇ ਦਿੱਤਾ ਹੈ, ਪੱਲਾ ਕੀ ਹੈ? 'ਨਾਮ ਹੈ' ਗੁਰੂ ਨੇ ਨਾਮ ਮੈਨੂੰ ਫੜਾਇਆ ਅਤੇ ਮੇਰੇ ਮਨ ਨੂੰ ਨਾਮ ਦੇ ਨਾਲ ਜੋੜਿਆ ਅਤੇ ਫੇਰ ਮੈਂ ਨਾਮ ਦੇ ਪਿੱਛੇ ਚੱਲ ਪਿਆ ਹਾਂ। ਜਦੋਂ ਮੈਨੂੰ ਨਾਮ ਪ੍ਰਾਪਤ ਹੋਇਆ ਤਾਂ ਮੈਂ ਨਾਮੀ ਕੋਲ ਪਹੁੰਚ ਜਾਊਂਗਾ।

**ਜਨ ਨਾਨਕ ਚਲਹ ਮਿਲੰਥਾ॥**

ਤੇ ਹੁਣ ਤਾਂ ਇਹ ਚੱਲੇਗਾ, ਕਿਉਂਕਿ ਇਸਨੂੰ ਨਾਮ ਰੂਪੀ ਪੱਲਾ ਗੁਰੂ ਨੇ ਦੇ ਦਿੱਤਾ ਹੈ, ਉਸਦੇ ਨਾਲ ਚੱਲੇਗਾ। ਹੁਣ ਇਹਦਾ ਮੇਲ ਹੋਵੇਗਾ (ਮਿਲੰਥਾ), ਹੁਣ ਇਹ ਮਿਲੇਗਾ, ਨਾਮ ਦੁਆਰਾ ਹੀ ਨਾਮੀ

ਨਾਲ ਮਿਲੇਗਾ, ਹੋਰ ਕੋਈ ਉਪਾਅ ਨਹੀਂ ਹੈ। ਗੁਰੂ ਰਾਮਦਾਸ ਜੀ ਕਹਿੰਦੇ ਨੇ ਕਿ ਮੈਨੂੰ ਗੁਰੂ ਅਮਰਦਾਸ ਜੀ ਨੇ ਨਾਮ ਦਿੱਤਾ ਹੈ, ਉਸ ਨਾਮ ਦੇ ਨਾਲ ਮੈਂ ਚੱਲਿਆ ਅਤੇ ਮੇਰਾ ਪਰਮੇਸ਼ਰ ਨਾਲ ਮੇਲ ਹੋ ਗਿਆ ਹੈ। ਮਨ ਦਾ ਵੀ ਮੇਲ ਹੋ ਗਿਆ ਹੈ ਅਤੇ ਮੇਰਾ ਜਨਮ-ਮਰਨ ਕੱਟਿਆ ਗਿਆ ਹੈ।

**ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥**
**ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥**

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥

# ੧੪

**ਧਨਾਸਰੀ ਮਹਲਾ ੫॥**

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥**

**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥ ੧॥**

**ਠਾਕੁਰੁ ਗਾਈਐ ਆਤਮ ਰੰਗਿ॥**

**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥ ਰਹਾਉ॥**

**ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥**

**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥**

(ਪੰਨਾ ੬੭੯-੬੮੦)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!! ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦੁਆਰਾ ਰੱਬੀ ਬਾਣੀ ਦਾ ਹੁਕਮਨਾਮਾ ਆਇਆ ਹੈ। ਜੈਸੇ ਪਰਮੇਸ਼ਰ ਦੀ ਕਿਰਪਾ ਹੋਵੇਗੀ, ਤੈਸੇ ਵਖਿਆਨ ਕਰਾਂਗੇ। ਪੜ੍ਹ ਭਾਈ!

ਸਤਿਨਾਮ ਸ੍ਰੀ ਵਾਹਿਗੁਰੂ ਸਾਹਿਬ ਜੀਉ !

**ਧਨਾਸਰੀ ਮਹਲਾ ੫॥**

ਧਨਾਸਰੀ ਰਾਗ ਦੇ ਵਿੱਚ, ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ**

ਇਸ ਕਲਜੁਗ ਦੇ ਵਿੱਚ ਜਿਸਨੂੰ ਪਰਮੇਸ਼ਰ ਦਾ ਸੱਚਾ ਪ੍ਰੇਮ ਲੱਗ

ਜਾਏ, ਜਿਸਦੇ ਮਨ ਵਿੱਚ ਪ੍ਰੇਮ ਆ ਜਾਏ, ਪ੍ਰੇਮ ਤੋਂ ਪਰਮੇਸ਼ਰ ਮਿਲਦਾ ਹੈ –

***ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*** (ਅਕਾਲ ਉਸਤਤਿ)

ਪ੍ਰੇਮ, ਹੰਕਾਰ ਦੀ ਨਵਿਰਤੀ ਕਰਦਾ ਹੈ ਅਤੇ ਪ੍ਰੇਮ ਹੀ ਪਰਮੇਸ਼ਰ ਨੂੰ ਮਿਲਾਉਂਦਾ ਹੈ। ਜਿਸਦੇ ਹਿਰਦੇ ਵਿੱਚ ਪ੍ਰੇਮ ਪ੍ਰਗਟ ਹੋ ਜਾਂਦਾ ਹੈ ਤਾਂ ਉਹ ਇਸ ਜੁੱਗ ਦੇ ਵਿੱਚ–

**ਸੋ ਕਹੀਅਤ ਹੈ ਸੂਰਾ॥**

ਉਹ ਸਾਰੀ ਦੁਨੀਆਂ ਵਿੱਚੋਂ ਸੂਰਮਾ ਗਿਣਿਆ ਜਾਂਦਾ ਹੈ ਕਿਉਂਕਿ ਉਸਨੇ ਸੰਸਾਰ ਦੇ ਵੱਲ ਪਿੱਠ ਕਰ ਦਿੱਤੀ ਹੈ।

***ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ॥***
***ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ॥*** (ਪੰਨਾ ੬੦)

ਗੁਰੂ ਤੋਂ ਬਿਨਾਂ, ਇਸਨੂੰ ਪ੍ਰੇਮ ਪ੍ਰਾਪਤ ਨਹੀਂ ਹੁੰਦਾ। ਇਹ ਪ੍ਰੇਮ ਇੱਕ ਬਖਸ਼ਿਸ਼ ਹੈ ਅਤੇ ਨਾਮ ਵੀ ਬਖਸ਼ਿਸ਼ ਹੈ। ਜਿਸ ਉੱਤੇ ਵੀ ਪਰਮੇਸ਼ਰ ਦੀ ਬਖਸ਼ਿਸ਼ ਹੋਈ ਹੈ, ਉਸਨੂੰ ਪ੍ਰੇਮ ਪ੍ਰਾਪਤ ਹੋਇਆ ਹੈ। ਪ੍ਰੇਮ ਇੱਕ ਐਸਾ ਪਦਾਰਥ ਹੈ, ਜਿਹੜਾ ਪ੍ਰੇਮੀ ਨੂੰ ਪਰਮੇਸ਼ਰ ਨਾਲ ਮਿਲਾਉਣ ਵਾਲੀ ਵਸਤੂ ਹੈ। ਜਿਸਨੂੰ ਇਸ ਜੁੱਗ ਦੇ ਵਿੱਚ ਪ੍ਰੇਮ ਲੱਗ ਗਿਆ, ਤੁਸੀਂ ਆਪਣੇ ਅੰਤਹਕਰਣ ਮੇਂ ਆਪ ਹੀ ਦੇਖ ਲਉ, ਉਹ (ਹੰਕਾਰ) ਕਿੱਥੇ ਚਲਿਆ ਜਾਂਦਾ ਹੈ?

***ਬਿਨ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ॥*** (ਪੰਨਾ ੬੦)

ਹੰਕਾਰ ਦੀ ਮੈਲ, ਬਿਨਾਂ ਪ੍ਰੇਮ ਦੇ, ਨਾਸ਼ ਨਹੀਂ ਹੁੰਦੀ। ਜੇ ਨਾਮ ਅਤੇ ਪ੍ਰੇਮ ਦਾ ਸਾਬਣ ਲਾਵੋਂਗੇ ਤਾਂ ਹੰਕਾਰ ਦੀ ਮੈਲ ਦੂਰ ਹੋਏਗੀ। ਫੇਰ ਕੀ ਹੋਏਗਾ ?

***ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ॥*** (ਪੰਨਾ ੬੦)

ਇਹ ਸੋਹੰ ਜੋ ਪਰਮੇਸ਼ਰ ਵਿਆਪਕ ਹੈ, ਉਹ ਤੁਹਾਡੇ ਹਿਰਦੇ ਦੇ ਵਿੱਚ ਹੈ। ਇਹ ਨਹੀਂ ਕਿ ਵਿਆਪਕ ਤੇਰੇ ਹਿਰਦੇ ਵਿੱਚ ਨਹੀਂ ਹੈ –

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥*(ਪੰਨਾ ੧੪੨੭)

ਸਭ ਤੋਂ ਪਹਿਲਾਂ ਤੈਨੂੰ ਆਪਣੇ ਆਪ ਦਾ ਪ੍ਰਤਯਕਸ਼ ਹੋਣਾ ਹੈ, ਪਰ ਤੂੰ ਅੱਗੇ ਲੱਗ ਜਾਂਦਾ ਹੈਂ। ਆਹ ਦੇਖੋ ਅਸੀਂ, ਇਸਨੂੰ ਦੇਖਦੇ ਹਾਂ, ਕੌਣ ਦੇਖਦਾ ਹੈ? ਅੱਖਾਂ ਦੇਖਦੀਆਂ ਹਨ? ਮਨ ਦੇਖ ਰਿਹਾ ਹੈ? ਜਾਂ ਬੁੱਧੀ ਦੇਖ ਰਹੀ ਹੈ? ਇਹ ਤਾਂ ਜੜ੍ਹ ਨੇ। ਇਸ ਕਰਕੇ, ਦੇਖਣੇ ਵਾਲਾ ਬੁੱਧੀ ਦੇ ਪਿਛਲੇ ਪਾਸੇ ਅਨੁਭਵ ਬੈਠਾ ਹੈ, ਉਹ ਚੇਤਨ ਹੈ, ਉਹ ਦ੍ਰਿਸ਼ਟਾ ਹੈ।

*ਮੂਈ ਸੁਰਤਿ ਬਾਦੁ ਅਹੰਕਾਰੁ ॥*
*ਓਹੁ ਨ ਮੂਆ ਜੋ ਦੇਖਣਹਾਰੁ ॥* (ਪੰਨਾ ੧੫੨ )

ਦ੍ਰਿਸ਼ਟਾ, ਜਨਮ-ਮਰਨ ਦੇ ਵਿੱਚ ਨਹੀਂ ਹੁੰਦਾ ਹੈ। ਉਹ ਦ੍ਰਿਸ਼ਟਾ, ਤੁਹਾਡਾ ਆਪਾ ਹੈ। ਇੱਥੋਂ ਤੁਸੀਂ ਚੱਲੋ ਬਈ ਅੱਖਾਂ ਤਾਂ ਇੱਕ ਬਾਰੀਆਂ (ਖਿੜਕੀਆਂ) ਨੇ, ਮਨ ਇੱਕ ਜੜ੍ਹ ਬਿਰਤੀ ਹੈ ਅਤੇ ਬੁੱਧੀ ਵੀ ਜੜ੍ਹ ਬਿਰਤੀ ਹੈ। ਇਨ੍ਹਾਂ ਦੇ ਅੱਗੇ ਜਾਵੋਂਗੇ ਤਾਂ ਆਪਣੇ ਦ੍ਰਿਸ਼ਟਾ ਦੇ ਵਿੱਚ ਚਲੇ ਜਾਉਂਗੇ। ਜਿੱਥੇ ਤੁਸੀਂ ਬੈਠੇ ਹੋਂ, ਇਹ ਅੰਤਰ-ਮੁਖਤਾ ਹੈ। ਉੱਥੇ ਬੈਠ ਕੇ ਤੁਸੀਂ ਬੁੱਧੀ ਦੁਆਰਾ, ਮਨ ਦੁਆਰਾ ਸੰਜੋਗ ਕਰਕੇ ਅੱਖਾਂ ਦੁਆਰੇ ਇਸ ਦਾ ਪ੍ਰਤਯਕਸ਼ ਕਰ ਲਿਆ ਹੈ। ਉਹ ਦ੍ਰਿਸ਼ਟਾ, ਚੇਤਨ ਹੀ ਹੋਏਗਾ। ਜੜ੍ਹ ਕਦੇ ਦ੍ਰਿਸ਼ਟਾ ਅੱਜ ਤੱਕ ਹੋਇਆ ਹੀ ਨਹੀਂ। ਗਿਆਤਾ, ਚੇਤਨ ਹੀ ਹੁੰਦਾ ਹੈ। ਗਿਆਤਾ, ਕਦੇ ਹੋਰ ਵਸਤੂ ਹੋ ਹੀ ਨਹੀਂ ਸਕਦੀ। ਇਸ ਕਰਕੇ, ਇਹ ਆਤਮਾ ਹੈ, ਪਰਮਾਤਮਾ ਹੈ, ਚੇਤਨ ਸ੍ਵਰੂਪ ਹੈ, ਇਹੀ ਦ੍ਰਿਸ਼ਟਾ ਹੈ। ਇਹ ਆਪਣੇ ਆਪ ਨੂੰ ਪਛਾਣ ਕੇ ਉੱਥੋਂ ਚੱਲੇ, ਤਾਂ ਇਸਨੂੰ ਪਤਾ ਲੱਗ ਜਾਏਗਾ ਬਈ ਮੈਂ ਇੱਥੇ ਬੈਠਾ ਦੇਖਦਾ ਹਾਂ, ਇਹ ਸਾਰਾ ਸਾਮਾਨ ਜੜ੍ਹ ਹੈ -

*ਆਪਿ ਉਪਦੇਸੈ ਸਮਝੈ ਆਪਿ ॥* (ਪੰਨਾ ੨੭੯)

ਇਹ ਆਪ ਹੀ ਉਪਦੇਸ਼ ਕਰਦਾ ਹੈ ਤੇ ਸਮਝਦਾ ਵੀ ਕੰਨਾਂ ਦੁਆਰਾ ਆਪ ਹੀ ਹੈ।

*ਆਪੇ ਰਚਿਆ ਸਭ ਕੈ ਸਾਥਿ॥* (ਪੰਨਾ ੨੭੯)

ਇਹ ਸਾਰਿਆਂ ਦੇ ਸਾਥ, ਆਪ ਹੀ ਰਚਿਆ ਹੈ, ਇਹਨੂੰ ਆਪਣੇ ਆਪੇ ਦੀ ਪਛਾਣ ਨਹੀਂ ਹੋਈ–

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥* (ਪੰਨਾ ੬੮੪)

ਜਿੰਨਾਂ ਚਿਰ ਤੁਸੀਂ, ਆਪਣੇ ਆਪ ਨੂੰ ਨਹੀਂ ਪਛਾਣੋਂਗੇ, ਓਨਾਂ ਚਿਰ ਤੁਹਾਡੇ ਭਰਮਾਂ ਦੀ ਕਾਈ (ਪੜਦਾ) ਨਹੀਂ ਮਿਟੇਗੀ, ਭਰਮ ਦੂਰ ਨਹੀਂ ਹੋਏਗਾ। ਇਸ ਕਰਕੇ, ਪ੍ਰੇਮ ਤੁਹਾਨੂੰ ਪਰਮੇਸ਼ਰ ਦੇ ਨਜਦੀਕ ਲੈ ਜਾਵੇਗਾ। ਜਦੋਂ ਪ੍ਰੇਮ ਦੇ ਨਾਲ ਮਨ, ਨਾਮ ਨਾਲ ਮਿਲ ਗਿਆ, ਤੁਹਾਨੂੰ ਨਾਮੀ ਦੀ ਪ੍ਰਾਪਤੀ ਦੀ ਬਹੁਤੀ ਜਰੂਰਤ ਨਹੀਂ ਪਵੇਗੀ, ਆਪਣੇ ਆਪ ਹੀ ਹੋ ਜਾਏਗੀ। ਨਾਮ–ਨਾਮੀ ਦਾ ਤਾਂ ਅਭੇਦ ਹੈ। ਇਹ ਨਹੀਂ ਕਿ ਨਾਮ ਕੋਈ ਹੋਰ ਵਸਤੂ ਹੈ ਤੇ ਨਾਮੀ ਕੋਈ ਹੋਰ ਵਸਤੂ ਹੈ –

*ਨਾਮ ਕੇ ਧਾਰੇ ਖੰਡ ਬ੍ਰਹਮੰਡ॥* (ਪੰਨਾ ੨੮੪)

ਨਾਮ ਨੇ ਤਾਂ ਸਾਰੇ ਖੰਡ ਬ੍ਰਹਮੰਡ ਧਾਰਨ ਕੀਤੇ ਹੋਏ ਨੇ। ਉਹ ਨਾਮ ਤੁਹਾਡੇ ਅੰਦਰ ਨਹੀਂ ਹੈ? ਉਹ 'ਦ੍ਰਸ਼ਟਾ' ਬਣਕੇ ਤੁਹਾਡੇ ਅੰਦਰ ਬੈਠਾ ਹੈ –

*ਨਹੀਂ ਦ੍ਰਸ਼ਟੂ ਦ੍ਰਿਸ਼ਟੀ ਨ ਲਿਪਯਤੇ ।* (ਗੀਤਾ)

ਦ੍ਰਸ਼ਟਾ ਦੀ ਦ੍ਰਿਸ਼ਟੀ ਅੱਜ ਤੱਕ ਕਦੇ ਲੋਪ ਨਹੀਂ ਹੋਈ, ਉਹ ਅਬਿਨਾਸ਼ੀ ਹੈ। ਤੁਸੀਂ ਇਹ ਦੱਸੋ? ਜਿੰਨੇ ਵੀ ਤੁਹਾਡੇ ਖਿਆਲ ਹੁੰਦੇ ਨੇ, ਤੁਸੀਂ ਇੱਕ ਖਿਆਲ ਛੱਡਦੇ ਹੋਂ, ਦੂਜਾ ਫੜ ਲੈਂਦੇ ਹੋਂ, ਫਿਰ ਤੀਜਾ ਖਿਆਲ ਫੜ ਲੈਂਦੇ ਹੋਂ। ਪਰ ਜਿਹੜਾ ਤੁਹਾਡਾ ਦ੍ਰਸ਼ਟਾ ਹੈ, ਉਸਦੀ ਦ੍ਰਿਸ਼ਟੀ ਕਦੇ ਨਾਸ਼ ਨਹੀਂ ਹੁੰਦੀ। ਉਹ ਦੱਸੀ ਵੀ ਜਾਂਦਾ ਹੈ, ਸੋਚੀ ਵੀ

ਜਾਂਦਾ ਹੈ ਬਈ ਉਹ ਖਿਆਲ ਗਲਤ ਸੀ, ਆਹ ਖਿਆਲ ਸਹੀ ਹੈ। ਫੇਰ ਇਹ ਆਖੇਗਾ, ਇਹ ਖਿਆਲ ਵੀ ਸਹੀ ਨਹੀਂ, ਆਹ ਖਿਆਲ ਸਹੀ ਹੈ। ਇਸ ਕਰਕੇ, ਉਹ 'ਦ੍ਰਸ਼ਟਾ' ਵਿਆਪਕ ਹੈ, ਪਰੀਪੂਰਨ ਹੈ ਤੇ ਤੁਹਾਡਾ ਆਪਾ ਹੈ। ਸ਼ੰਕਰਾਚਾਰੀਆ ਨੇ ਉਦੋਂ ਬੜਾ ਹੀ ਆਸਾਨ ਕੰਮ ਕੀਤਾ। ਉਹ ਕਹਿੰਦਾ, ਗਿਆਨ ਤਿੰਨ ਪ੍ਰਕਾਰ ਦਾ ਹੈ। ਇੱਕ ਤਾਂ ਅਪਰੋਕਸ਼ ਗਿਆਨ (ਆਪਾ) ਤੇ ਇੱਕ ਗਿਆਨ ਪ੍ਰਤੱਕਸ਼ ਹੈ। ਇੱਕ ਹੈ ਪਰੋਕਸ਼ ਗਿਆਨ, ਜਿਹੜਾ ਅਨੁਮਾਨ ਦੁਆਰਾ ਹੁੰਦਾ ਹੈ। ਵਿਗਿਆਨ ਸਾਨੂੰ ਦਿਸਦਾ ਨਹੀਂ ਹੈ ਤੇ ਜਿਹੜਾ ਇਹ ਪ੍ਰਤਕਸ਼ ਗਿਆਨ ਹੈ, ਇੱਥੋਂ ਉੱਠ ਕੇ ਜਾਈਏ ਪਰੋਕਸ਼ ਹੋ ਜਾਏਗਾ। ਉਹਨੇ ਕਦੇ ਪਰੋਕਸ਼ ਹੋਣਾ ਹੀ ਨਹੀਂ, ਉਹ ਤਾਂ ਅਪਰੋਕਸ਼ ਹੈ। ਤੁਹਾਨੂੰ ਆਪਣੇ ਆਪ ਦਾ ਪਤਾ ਨਹੀਂ? ਉਹ ਤੁਹਾਨੂੰ ਹਰ ਵਕਤ ਪ੍ਰਾਪਤ ਹੈ। ਕੋਈ ਐਸਾ ਵਖਤ ਨਹੀਂ ਜਦ ਤੁਹਾਨੂੰ ਨਾ ਪ੍ਰਾਪਤ ਹੋਵੇ। ਤੁਸੀਂ ਸਾਰੇ ਸੰਸਾਰ ਨੂੰ ਸਾਮ੍ਹਣੇ ਤੋਲ (ਵਿਚਾਰ) ਲਵੋ, ਜਿੰਨਾਂ ਸੰਸਾਰ ਹੈ, ਮਿਥਿਆ ਹੈ, ਪਰ ਉਹ ਤਾਂ ਸਤਿ ਹੈ। ਤੁਹਾਡਾ ਆਪਾ ਵੀ ਸਤਿ ਹੈ। ਉਹ ਕਦੇ ਅਸਤਿ ਨਹੀਂ ਹੋਇਆ। ਉਹਦਾ ਤਾਂ ਕਦੇ ਜਨਮ-ਮਰਨ ਨਹੀਂ ਹੋਇਆ-

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** (ਪੰਨਾ ੧)
***ਯਤਿ ਸਾਖਿਆਤ ਅਪਰੋਕਸ਼ ਪਾਰਬ੍ਰਹਮ॥*** (ਉਪਨਿਸ਼ਦ)

ਉਪਨਿਸ਼ਦ ਵਿੱਚ ਸਾਫ ਕਹਿ ਦਿੱਤਾ ਹੈ ਕਿ ਇਹ ਗਿਆਨ ਹੈ। ਇਹੀ ਗਿਆਨ ਤੇਰਾ ਆਪਾ ਹੈ। ਉਹ ਵਿਆਪਕ ਹੈ, ਪਰੀਪੂਰਨ ਹੈ ਪਰ ਅਜੇ ਤੱਕ ਤੈਨੂੰ ਉਸਦੀ ਸੋਝੀ ਨਹੀਂ ਆਈ। ਅਗਿਆਨ ਕਰਕੇ, ਤੈਨੂੰ ਭੁੱਲ ਹੈ। ਪ੍ਰੇਮ ਨਾਲ ਜਦੋਂ ਸਿਮਰਨ ਕਰੇਂਗਾ, ਉਹ ਤੇਰੇ ਅੰਦਰ ਪ੍ਰਗਟ ਹੋ ਜਾਵੇਗਾ।

**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥**

**'ਆਤਮ'** ਇੱਥੇ ਮਨ ਦਾ ਵਾਚਕ ਹੈ। ਉਹ ਤਾਂ ਪੂਰਨ ਵਿਆਪਕ ਹੈ। ਉਹਨੂੰ ਜਿੱਤਣੇ ਵਾਲਾ ਤਾਂ ਦੁਨੀਆਂ ਵਿੱਚ ਜੰਮਿਆ ਹੀ ਨਹੀਂ। ਉਹ ਤਾਂ ਨਿੱਤ ਹੈ, ਸਤਿ ਹੈ। ਇਸ ਕਰਕੇ -

**ਆਤਮ ਜਿਣੈ ਸਗਲ ਵਸਿ ਤਾ ਕੈ**

ਜਿਹੜਾ ਆਪਣੇ ਮਨ ਨੂੰ ਜਿੱਤ ਲਵੇਗਾ, ਸਭ ਕੁੱਛ ਉਹਦੇ ਵੱਸ ਹੋਜੇਗਾ। ਜੇ ਤੂੰ ਆਪਣੇ ਆਪ ਦੀ ਪਛਾਣ ਕਰ ਲਵੇਂਗਾ, ਤੇਰਾ ਮਨ ਜਿੱਤਿਆ ਜਾਵੇਗਾ ਤਾਂ ਸਾਰਾ ਸੰਸਾਰ ਤੇਰੇ ਵੱਸ ਵਿੱਚ ਹੋ ਜਾਵੇਗਾ। ਤੇਰੀਆਂ ਇੰਦਰੀਆਂ ਤੇਰੇ ਵੱਸ ਵਿੱਚ ਹੋ ਜਾਣਗੀਆਂ। ਇਹ ਸਾਰਾ ਸੰਸਾਰ ਬਣਾਉਟੀ ਗਿਆਨ ਹੈ। ਉਹ ਤੇਰਾ ਆਪਾ ਸਤਿ ਹੈ। ਇਸ ਕਰਕੇ, ਜਦੋਂ ਤੂੰ ਆਪਣੇ ਮਨ ਨੂੰ ਜਿੱਤ ਲਵੇਂਗਾ ਤਾਂ ਸਭ ਤੇਰੇ ਵੱਸ ਵਿੱਚ ਹੋ ਜਾਏਗਾ।

**ਜਾ ਕਾ ਸਤਿਗੁਰੁ ਪੂਰਾ॥**

ਜਿਸ ਉੱਪਰ ਸਤਿਗੁਰੂ ਨਿਹਾਲ ਹੋ ਜਾਵੇਗਾ, ਉਸਨੂੰ ਇਹ ਚੀਜ ਪ੍ਰਾਪਤ ਹੋ ਜਾਏਗੀ –

***ਨਾਨਕ ਨਦਰੀ ਨਦਰਿ ਨਿਹਾਲ॥*** (ਪੰਨਾ ੮)

ਕੀ ਤੁਹਾਨੂੰ ਪਤਾ ਹੈ? ਘਾਹੀ ਨੇ ਪੰਜ ਪੈਸੇ ਚੜ੍ਹਾਏ, ਉਹਨੇ ਰੋਟੀ ਵੀ ਨਹੀਂ ਖਾਧੀ। ਫੇਰ ਉਹ ਘਾਹੀ, ਜਹਾਂਗੀਰ ਦੇ ਤੰਬੂ ਵਿੱਚ ਚਲਿਆ ਗਿਆ। ਉਨ੍ਹਾਂ ਲੋਕਾਂ (ਅਹਿਲਕਾਰਾਂ) ਨੇ ਸਲਾਹ ਕਰ ਲਈ ਕਿ ਅੱਜ ਜਦੋਂ ਕੋਈ ਆਵੇ ਅਤੇ ਸੱਚੇ ਪਾਤਸ਼ਾਹ ਦਾ ਤੰਬੂ ਪੁੱਛੇ ਤਾਂ ਉਸਨੂੰ ਜਹਾਂਗੀਰ ਦੇ ਤੰਬੂ ਵਿੱਚ ਲੈ ਜਾਣਾ ਹੈ। ਉਹ (ਘਾਹੀ) ਜਹਾਂਗੀਰ ਦੇ ਤੰਬੂ ਵਿੱਚ ਗਿਆ। ਜਹਾਂਗੀਰ ਦੀਆਂ ਚਾਰ ਪ੍ਰਕਰਮਾਂ ਕਰਕੇ, ਅੱਗੇ ਦੋ ਪੈਸੇ ਰੱਖਕੇ, ਹੱਥ ਜੋੜਕੇ ਖੜ੍ਹਾ ਹੋ ਗਿਆ। ਜਹਾਂਗੀਰ ਬਾਦਸ਼ਾਹ ਨੇ ਪੁੱਛਿਆ ਕੀ ਮੰਗਦਾ ਹੈਂ? ਘਾਹੀ ਕਹਿੰਦਾ–ਮੁਕਤੀ ਮੰਗਦਾ ਹਾਂ। ਬਾਦਸ਼ਾਹ ਕਹਿੰਦਾ–ਮੁਕਤੀ ਵਾਲੇ ਦਾ ਤੰਬੂ ਤਾਂ ਉਹ ਪਰੇ ਹੈ, ਮੈਂ ਮੁਕਤੀ ਵਾਲਾ ਪਾਤਸ਼ਾਹ ਨਹੀਂ। ਦੁਨੀਆਂ ਦੀ ਚੀਜ ਮੇਰੇ ਤੋਂ ਕੋਈ ਮੰਗ ਲੈ, ਕੋਈ ਪਿੰਡ ਲੈ ਲੈ। ਘਾਹੀ ਨੇ ਕਿਹਾ ਨਾ ਜੀ, ਮੈਂ ਤਾਂ ਮੁਕਤੀ ਲੈਣ ਆਇਆ ਹਾਂ। ਮੈਨੂੰ ਪਤਾ ਲੱਗਿਆ ਸੀ ਕਿ ਸੱਚੇ ਪਾਤਸ਼ਾਹ ਐਥੇ ਆਏ ਹਨ। ਜਹਾਂਗੀਰ ਨੇ ਸਾਫ ਕਹਿ ਦਿੱਤਾ ਕਿ ਸੱਚੇ ਪਾਤਸ਼ਾਹ ਦਾ ਤੰਬੂ ਤਾਂ ਉਹ ਸਾਮ੍ਹਣੇ ਹੈ। ਘਾਹੀ ਨੇ ਉਹ ਪੰਜ ਪੈਸੇ ਚੱਕ ਲਏ ਤੇ

ਚੱਲ ਪਿਆ। ਉਹੀ ਕ੍ਰਿਆ ਉਸਨੇ ਉਥੇ ਜਾ ਕੇ ਕੀਤੀ। ਜਹਾਂਗੀਰ ਅਤੇ ਸਾਰੇ ਅਹਿਲਕਾਰ ਪਿੱਛੇ-ਪਿੱਛੇ ਚੱਲ ਪਏ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪੁੱਛਿਆ-ਹਾਂ ਬਈ ਸਿੱਖਾ! ਕੀ ਮੰਗਦਾ ਹੈਂ? ਉਹ ਘਾਹੀ ਕਹਿੰਦਾ- ਜੀ ਮੁਕਤੀ। ਗੁਰੂ ਸਾਹਿਬ ਨੇ ਕਿਹਾ ਸਾਡੀ ਅੱਖ ਨਾਲ ਅੱਖ ਮਿਲਾ। ਜਦੋਂ ਮਿਲਾਈ, ਉਹ ਕਹਿੰਦਾ- ਨਿਹਾਲ! ਨਿਹਾਲ!! ਉਹ ਨਿਹਾਲ ਹੋ ਗਿਆ। ਜਹਾਂਗੀਰ ਕਹਿਣ ਲੱਗਿਆ, ਇੱਕ ਬਾਤ ਮੈਂ ਪੁੱਛਾਂ? ਗੁਰੂ ਸਾਹਿਬ ਨੇ ਕਿਹਾ-ਕੀ ਕਹਿੰਦਾ ਹੈਂ? ਜਹਾਂਗੀਰ ਕਹਿੰਦਾ-ਹਿੰਦੂਆਂ ਦੀ ਮੁਕਤੀ ਬੜੀ ਸਸਤੀ ਹੈ, ਜਿਹੜੀ ਦੋ ਪੈਸੇ ਨਾਲ ਮਿਲ ਜਾਂਦੀ ਹੈ। ਗੁਰੂ ਸਾਹਿਬ, ਜਹਾਂਗੀਰ ਨੂੰ ਆਖਣ ਲੱਗੇ ਕਿ ਤੂੰ ਘਾਹੀ ਨੂੰ ਕੀ ਦਿੰਦਾ ਸੀ? ਜਹਾਂਗੀਰ ਕਹਿੰਦਾ- ਮੈਂ ਤਾਂ ਬਹੁਤ ਕੁੱਛ ਦੇ ਚੁੱਕਿਆ। ਇਹ ਤਾਂ ਮੰਨਿਆ ਹੀ ਨਹੀਂ। ਘਾਹੀ ਨੇ ਕਿਹਾ-ਮੈਂ ਤਿੰਨਾਂ ਲੋਕਾਂ ਦਾ ਰਾਜ ਵੀ ਨਹੀਂ ਮੰਗਦਾ, ਮੈਨੂੰ ਤਾਂ ਮੁਕਤੀ ਚਾਹੀਦੀ ਹੈ। ਮੁਕਤੀ ਤਾਂ ਪੂਰਨ ਗੁਰੂ ਦੇ ਸਕਦੇ ਹਨ। ਪਰ ਦਿੰਦੇ ਉਸਨੂੰ ਹਨ, ਜਿਹੜਾ ਪੂਰਨ ਅਧਿਕਾਰੀ ਹੋਵੇ। ਜਿਸਨੂੰ ਹੋਰ ਕਿਸੇ ਚੀਜ ਦੀ ਲੋੜ ਨਾ ਹੋਵੇ। ਪ੍ਰੇਮ ਤੇ ਬੈਰਾਗ ਨਾਲ ਹਿਰਦਾ ਸ਼ੁੱਧ ਹੋਇਆ ਹੋਵੇ। ਉਸਨੂੰ ਮੁਕਤੀ ਮਿਲਦੀ ਹੈ -

**ਠਾਕੁਰੁ ਗਾਈਐ ਆਤਮ ਰੰਗਿ॥**

ਆਪਣੀ ਜੀਭ ਦੇ ਨਾਲ, ਮਨ ਦੇ ਨਾਲ ਤੁਸੀਂ ਠਾਕੁਰ ਨੂੰ ਗਾਵੋਗੇਂ। ਜਦੋਂ ਤੁਹਾਨੂੰ ਆਤਮਾ ਦੀ ਪ੍ਰਾਪਤੀ ਹੋ ਗਈ, ਫੇਰ ਤੁਹਾਡੀ ਬਿਰਤੀ ਕਿਸੇ ਹੋਰ ਪਾਸੇ ਜਾ ਨਹੀਂ ਸਕਦੀ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥*** (ਪੰਨਾ ੪੨੧)

ਉਹ ਇੱਕੋ ਹੀ ਵਸਤੂ ਹੈ। ਇਹ ਅਸਲੀ 'ਖੁਦਾ ਸਨਾਸ਼ੀ' ਹੈ, ਜੇ 'ਖੁਦ ਸਨਾਸ਼ੀ' ਨਾ ਹੋਈ ਤਾਂ 'ਖੁਦਾ ਸਨਾਸ਼ੀ' ਨਹੀਂ ਹੋਣੀ। ਇਹ ਸੂਫੀਆਂ ਦਾ ਮੱਤ ਹੈ ਕਿ 'ਖੁਦ ਸਨਾਸ਼ੀ' ਕਰੋ ।ਖੁਦਾ ਤਾਂ ਤੁਸੀਂ ਹੋਂ ਹੀ, ਤੁਸੀਂ ਤਾਂ ਚੇਤਨ ਹੋਂ, ਜੜ੍ਹ ਤਾਂ ਤੁਸੀਂ ਹੋਂ ਨਹੀਂ, ਤੁਸੀਂ ਤਾਂ ਗਿਆਨ ਤੇ ਆਨੰਦ ਹੋਂ, ਜੜ੍ਹ ਤਾਂ ਤੁਸੀਂ ਹੈ ਨਹੀਂ। ਇਸ ਕਰਕੇ, ਪ੍ਰੇਮ ਨਾਲ ਪਰਮੇਸ਼ਰ

ਦੇ ਗੁਣ ਗਾਉਣੇ ਹਨ –

**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥ ਰਹਾਉ ॥**

ਜੇ ਹਮੇਸ਼ਾ ਨਾਮ ਧਿਆਉਣਾ ਹੈ ਤਾਂ ਪਰਮੇਸ਼ਰ ਦੀ ਸ਼ਰਣ ਪੈ ਜਾ–

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।*** (ਗੀਤਾ)

***ਅਹੰ ਤਵਾ ਸਰਵ ਪਾਪੇਭਯੋ ਮੋਖਯ ਯਿਾਮਿ ਮਾ੍ ਚਃ ।।***

ਤੂੰ ਸਾਰੇ ਧਰਮਾਂ ਨੂੰ ਤਿਆਗ ਦੇ, ਜਿੰਨੇ ਵੀ ਅਰੰਭੇ ਹੋਏ ਹਨ ਲੋਕਾਂ ਦੇ। ਇਹ ਪਾਗਲਾਂ ਨੇ ਜਿਹੜੇ ਤੇਰੇ ਵਿੱਚ ਭਰ ਦਿੱਤੇ ਹਨ, ਇਨ੍ਹਾਂ ਨੂੰ ਪਰੇ ਸੁੱਟ ਦੇ। 'ਆਪਣੇ ਆਪ' ਵਿੱਚ ਇਸਥਿਤ ਹੋ ਜਾ। ਬਿਲਕੁਲ ਕਿਸੇ ਦੀ ਪ੍ਰਵਾਹ ਨਹੀਂ ਕਰਨੀ, ਤੂੰ ਚੇਤਨ ਹੈਂ। ਮੈਨੂੰ ਇੱਕ ਸਾਧ ਮਿਲਿਆ ਜੋ ਨਾਲ ਦੇ (ਸਾਥੀ) ਨੂੰ ਕਹਿੰਦਾ–ਤੈਨੂੰ ਗਿਆਨ ਦੇਵਾਂਗੇ। ਮੈਂ ਕਿਹਾ, ਗਿਆਨ ਸਰੂਪ, ਚੇਤਨ ਸਰੂਪ ਤਾਂ ਇਹ ਪਹਿਲਾਂ ਹੀ ਹੈ। ਤੁਸੀਂ ਕਿਹੜਾ ਗਿਆਨ ਦੇਵੋਂਗੇ? ਤੁਸੀਂ ਇਹਨੂੰ ਭੁਲਾਉਂਦੇ ਕਿਉਂ ਹੋ? ਇਹ ਤਾਂ ਆਪ ਚੇਤਨ ਹੈ। ਇਸਨੂੰ ਕਹਿ ਬਈ ਤੂੰ ਤਾਂ ਆਪ ਚੇਤਨ ਹੈਂ, ਜਿਹੜੀਆਂ ਤੁਹਾਡੀਆਂ ਬਿਰਤੀਆਂ ਅੰਦਰ ਉਠਦੀਆਂ ਹਨ, ਉਨ੍ਹਾਂ ਦੇ ਦੇਖਣੇ ਵਾਲਾ ਦ੍ਰਿਸ਼ਟਾ ਆਪ ਹੈ ਕਿ ਨਹੀਂ? ਉਹ ਤੁਹਾਡਾ ਆਪਾ ਨਹੀਂ ਹੈ? ਉਹ ਪਰਮੇਸ਼ਰ ਹੈ, ਗਿਆਨ ਹੈ, ਵਿਆਪਕ ਹੈ। ਇਹ ਆਪਣੇ ਆਪ ਨੂੰ ਭੁੱਲੇ ਨਾ ਕਦੀ –

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨਾ ਜਾਈ ।।*** (ਪੰਨਾ ੨)

ਉਹ ਗਿਆਨ ਹੈ ਭਾਈ! ਪਰਮੇਸ਼ਰ ਨੂੰ ਸਦਾ ਯਾਦ ਰੱਖਿਆ ਕਰੋ।

**ਸਹਜਿ ਸਮਾਵਨ ਸੰਗਿ ॥**

ਜੇ ਤੇਰਾ ਸੰਗ ਨਾਮ ਨਾਲ ਹੋ ਗਿਆ –

***ਨਾਮੁ ਸੰਗੀ ਸੋ ਮਨਿ ਨ ਬਸਾਇਓ ।।***
***ਛੋਡਿ ਜਾਹਿ ਵਾਹੂ ਚਿਤੁ ਲਾਇਓ ।।*** (ਪੰਨਾ ੭੧੫)

ਜੇ ਨਾਮ ਦੇ ਸੰਗੀ ਤੁਸੀਂ ਹੋ ਗਏ, ਤਾਂ ਸਹਜ ਵਿੱਚ ਚਲੇ ਜਾਵੋਂਗੇ।

***ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ।।*** (ਪੰਨਾ ੬੮)

**'ਸਹਜੁ'**, ਗਿਆਨ ਦਾ ਨਾਂ ਹੈ। **'ਚਉਥੇ ਪਦ'** ਵਿੱਚ ਤੁਹਾਨੂੰ ਪਹੁੰਚਾ ਦੇਵੇਗਾ। ਇਸ ਕਰਕੇ, ਸਹਜ (ਗਿਆਨ) ਵਿਆਪਕ ਹੈ। ਗੁਰੂ ਸਾਹਿਬ ਨੇ ਲਿਖਿਆ ਹੈ।

***ਏਕਮ ਏਕੰਕਾਰੁ ਨਿਰਾਲਾ॥***
***ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥***
***ਖੋਜਤ ਖੋਜਤ ਘਟਿ ਘਟਿ ਦੇਖਿਆ॥*** (ਪੰਨਾ ੮੩੮)

ਜਦੋਂ ਤੁਸੀਂ ਖੋਜਕੇ ਸਾਰਿਆਂ ਦੇ ਹਿਰਦੇ ਵਿੱਚ 'ਏਕਾ' ਦੇਖ ਲਿਆ ਤਾਂ ਤੁਹਾਡੀ ਕਿਸੇ ਨਾਲ ਦਵੈਸ਼ ਨਹੀਂ ਰਹੇਗੀ। ਭਾਈ ਘਨੱਈਆ ਨੇ ਸਾਰਿਆਂ ਵਿੱਚ ਏਕਾ ਦੇਖਿਆ। ਸਾਰਿਆਂ ਨੂੰ ਇੱਕੋ ਜਿਹਾ ਪਾਣੀ ਪਿਲਾਇਆ, ਅਤੇ ਸਾਰਿਆਂ ਨਾਲ ਇੱਕੋ ਜਿਹਾ ਵਰਤਾਉ ਕੀਤਾ। ਤੁਸੀਂ ਸਾਰਿਆਂ ਵਿੱਚ ਏਕਾ ਦੇਖ ਲਉ, ਤੁਹਾਡਾ ਕੰਮ ਠੀਕ ਹੋ ਜਾਏਗਾ। ਜੇ ਇੱਕ ਵਿੱਚ ਅਨੇਕ ਦੇਖੋਂਗੇ ਤਾਂ ਭੁੱਲ 'ਚ ਜਾਵੋਂਗੇ। ਜੇ ਅਨੇਕ ਵਿੱਚ ਏਕ ਦੇਖੋਂਗੇ ਤਾਂ ਸਹੀ ਹੋ ਜਾਵੋਂਗੇ। ਇਸ ਕਰਕੇ, ਉਹ ਪਰਮੇਸ਼ਰ ਵਿਆਪਕ ਹੈ, ਉਹ ਸਹਜ ਅਵਸਥਾ ਤੁਹਾਨੂੰ ਪ੍ਰਾਪਤ ਹੋ ਜਾਵੇਗੀ।

**ਜਨ ਕੇ ਚਰਨ ਵਸਹਿ ਮੇਰੈ ਹੀਅਰੈ**

ਮੇਰੇ ਹਿਰਦੇ ਵਿੱਚ ਰੱਬ ਦੇ ਪਿਆਰਿਆਂ ਦੇ **'ਚਰਨ'** ਵਸਦੇ ਨੇ। **'ਚਰਨ'** ਕਈ ਜਗ੍ਹਾ ਨਾਮ ਦਾ ਵਾਚਕ ਵੀ ਹੈ। ਉਹ ਜਿਹੜਾ ਮੈਨੂੰ ਨਾਮ ਦਿੱਤਾ ਹੈ, ਪਰਮੇਸ਼ਰ ਦੇ ਪਿਆਰਿਆਂ ਨੇ, ਉਹ ਪਰਮੇਸ਼ਰ ਘਟ ਘਟ ਵਿੱਚ ਵਸਦਾ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***(ਪੰਨਾ ੧੪੨੭)

ਉਹ ਜਿਹੜਾ ਤੁਹਾਡੇ ਹਿਰਦੇ ਵਿੱਚ ਨਾਮ ਵਸਦਾ ਹੈ 'ਚੇਤਨ' ਉਹ ਪਰਮੇਸ਼ਰ ਹੈ, ਸਾਰਿਆਂ ਦੇ ਵਿੱਚ ਉਹੀ ਵਿਆਪਕ ਹੈ। ਇਸ ਕਰਕੇ, ਮੇਰੇ ਹਿਰਦੇ ਵਿੱਚ ਉਨ੍ਹਾਂ ਪਰਮੇਸ਼ਰ ਦੇ ਪਿਆਰਿਆਂ ਦੇ ਚਰਨ ਵਸਦੇ ਹਨ, ਜਿਨ੍ਹਾਂ ਨੇ ਮੇਰੇ ਉੱਪਰ ਕਿਰਪਾ ਕੀਤੀ ਹੈ, ਗੁਰੂ ਰਾਮਦਾਸ ਮਹਾਰਾਜ ਨੇ –

**ਸੰਗਿ ਪੁਨੀਤਾ ਦੇਹੀ॥**

ਸਾਥ ਹੀ ਮੇਰੀ ਇਹ ਦੇਹੀ ਵੀ ਪਵਿੱਤਰ ਹੋ ਗਈ ਜਦੋਂ ਮੈਨੂੰ ਨਾਮ ਪ੍ਰਾਪਤ ਹੋ ਗਿਆ। ਨਾਮ-ਨਾਮੀ ਦਾ ਤਾਂ ਅਭੇਦ ਹੈ।

**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥**

ਮੈਨੂੰ ਪਰਮੇਸ਼ਰ ਦੇ ਜਨਾਂ ਦੀ ਧੂੜ ਦੇ ਦੇ, ਬੱਸ ਮੈਂ ਹੋਰ ਕੁੱਛ ਮੰਗਦਾ ਹੀ ਨਹੀਂ। ਜੇ ਧੂੜ ਮਿਲ ਜਾਏ ਤਾਂ ਸਾਰੇ ਕਾਰਜ ਸਿੱਧ ਹੋ ਜਾਂਦੇ ਹਨ। ਤੁਹਾਨੂੰ ਪਤਾ ਹੋਏਗਾ ਜਦ ਭਾਈ ਅਦਲੀ ਨੇ ਬਿਧੀ ਚੰਦ ਨੂੰ, ਗੁਰੂ ਹਰਗੋਬਿੰਦ ਸਾਹਿਬ ਕੋਲ ਭੇਜ ਦਿੱਤਾ। ਉਹਨੇ ਜਾਕੇ ਗੁਰੂ ਸਾਹਿਬ ਨੂੰ ਆਖਿਆ-ਜੀ ਮੈਨੂੰ ਕਿਸੇ ਸੇਵਾ ਤੇ ਲਾ ਲਵੋ। ਤਾਂ ਗੁਰੂ ਮਹਾਰਾਜ ਨੇ ਕਿਹਾ, ਬਹੁਤ ਅੱਛਾ! ਤੂੰ ਇੱਥੇ ਆਟਾ ਗੁੰਨ੍ਹਿਆ ਕਰ। ਬਿਧੀ ਚੰਦ ਬਹੁਤ ਤਕੜਾ ਸੀ, ਉਸਨੇ ਆਟਾ ਗੁੰਨ੍ਹਣ ਦੀ ਬਹੁਤ ਸੇਵਾ ਕੀਤੀ। ਜਦੋਂ ਗੁਰੂ ਸਾਹਿਬ ਬਾਹਰ ਜਾਂਦੇ ਤਾਂ ਸੰਗਤ ਕਹਿੰਦੀ ਬਈ ਸਾਡੇ ਭਾਂਡੇ ਇਕ ਜਗ੍ਹਾ ਨਹੀਂ ਹੁੰਦੇ, ਬਦਲੇ ਹੋਏ ਹੁੰਦੇ ਹਨ। ਗੁਰੂ ਸਾਹਿਬ ਨੇ ਬਚਨ ਕੀਤਾ, ਹਟ ਜਾਣਗੇ। ਇੱਕ ਰੇਖਾ ਹੈ, ਭਗਤ ਦੇ ਮੱਥੇ ਤੇ, ਉਹ ਮੇਟ ਦਿਆਂਗੇ। ਗੁਰੂ ਸਾਹਿਬ, ਸੈਰ ਕਰਨ ਲਈ ਬਾਹਰ ਗਏ ਤੇ ਬਿਧੀ ਚੰਦ ਆਇਆ। ਉਸਨੇ ਹੱਥ ਪਿੱਛੇ ਕਰ ਲਏ, ਆਟਾ ਗੁੰਨ ਰਿਹਾ ਸੀ, ਉਹਨੇ ਗੁਰੂ ਸਾਹਿਬ ਦੇ ਚਰਨਾਂ ਉੱਪਰ ਮੱਥਾ ਟੇਕਿਆ, ਚਰਨਾਂ ਦੀ ਧੂੜ ਲੱਗ ਗਈ। ਗੁਰੂ ਸਾਹਿਬ ਆਖਣ ਲੱਗੇ, ਨੀਵਾਂ ਹੋ। ਗੁਰੂ ਸਾਹਿਬ ਨੇ ਮੱਥੇ ਦੀ ਰੇਖਾ ਤੇ ਅੰਗੂਠਾ ਫੇਰ ਦਿੱਤਾ ਤੇ ਕਹਿੰਦੇ ਜਾਹ, ਬਖਸ਼ ਦਿੱਤਾ ਭਾਈ! ਉਹ ਧੂੜ ਇਹੋ ਜਿਹੀ ਲੱਗੀ, ਉਹਦੀ ਰੇਖਾ ਹੀ ਮਿਟ ਗਈ, ਬਿਧੀ ਚੰਦ ਪਵਿੱਤਰ ਹੋ ਗਿਆ। ਇਸ ਕਰਕੇ, ਉਸ ਦਿਨ ਤੋਂ ਜਦ ਉਸਨੂੰ ਪੂਰਨ ਪੁਰਸ਼ ਦੀ ਚਰਨ ਧੂੜ ਮਿਲ ਗਈ ਤਾਂ ਸਾਰਾ ਹਿਰਦਾ ਹੀ ਪਵਿੱਤਰ ਹੋ ਗਿਆ ਅਤੇ ਸਰੀਰ ਵੀ ਪਵਿੱਤਰ ਹੋ ਗਿਆ। ਮੈਂ ਉਨ੍ਹਾਂ ਸੰਤਾਂ ਦੀ ਕਿਰਪਾ ਮੰਗਦਾ ਹਾਂ ਜਿਹੜੇ ਉਸ ਪਰਮੇਸ਼ਰ ਨਾਲ ਇੱਕ ਹੋਏ ਹਨ। ਇੱਕ ਤਾਂ ਸਾਰੇ ਹੀ ਹਨ, ਇਸ ਵਿੱਚ ਕੋਈ ਸ਼ੱਕ ਨਹੀਂ-

***ਸਭ ਮਹਿ ਜੋਤਿ ਜੋਤਿ ਹੈ ਸੋਇ॥***

*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*
*ਗੁਰ ਸਾਖੀ ਜੋਤਿ ਪਰਗਟੁ ਹੋਇ॥* (ਪੰਨਾ ੧੩)

ਜੋਤ ਤਾਂ ਸਾਰਿਆਂ ਦੇ ਅੰਦਰ ਹੈ। ਤੁਸੀਂ ਆਪਣੀਆਂ ਬਿਰਤੀਆਂ ਵੀ ਤਾਂ ਜੋਤ ਨਾਲ ਹੀ ਦੇਖਦੇ ਹੋਂ। ਉਹ ਜਿਹੜਾ ਬ੍ਰਹਮ ਗਿਆਨੀ ਹੈ, ਉਹ ਵੀ ਉਸੇ ਜੋਤ ਨਾਲ ਦੇਖਦਾ ਹੈ ਪਰ ਤੁਹਾਨੂੰ ਇਹ ਨਹੀਂ ਪਤਾ ਕਿ ਇਹ ਜੋਤ ਉਹੀ ਹੈ। ਤੁਸੀਂ ਕੋਈ ਹੋਰ ਜੋਤ ਮੰਨਦੇ ਹੋਂ, ਬਾਕੀ, ਹੈ ਜੋਤ ਇੱਕੋ ਹੀ। ਜਦ ਤੁਸੀਂ ਘੋਰ ਨਿੰਦਰਾ ਵਿੱਚ ਜਾਂਦੇ ਹੋਂ, ਮੈਂ ਇੱਕ ਉਦਾਹਰਣ ਦਿੰਦਾ ਹਾਂ – ਉੱਥੇ ਤੁਸੀਂ ਇਹ ਕਹਿੰਦੇ ਹੋਂ–ਅਸੀਂ ਸੁੱਖ ਤੇ ਸੋਏ, ਕੁੱਛ ਨਹੀਂ ਜਾਣਦੇ ਸੀ, ਉਹ ਸਸ਼ੁਪਤੀ (ਗੂੜ੍ਹ ਨਿੰਦ੍ਰਾ) ਨੂੰ ਤੁਸੀਂ ਦੇਖਿਆ ਨਾਲੇ ਜਾਣਿਆ ਵੀ। ਫੇਰ ਆ ਕੇ ਤੁਸੀਂ ਦਸਦੇ ਹੋਂ, ਬੜੇ ਸੁੱਖ ਨਾਲ ਸੁੱਤੇ ਸੀ ਪਰ ਫੇਰ ਕੁੱਛ ਪਤਾ ਨਾ ਲੱਗਿਆ। ਉੱਥੇ ਇੱਕ ਅਗਿਆਨ ਸੀ, ਫੇਰ ਤੁਸੀਂ ਦੱਸੋ ਬਈ ਜਦੋਂ ਉਥੇ ਪੰਜ ਇੰਦਰੀਆਂ ਕੰਮ ਨਹੀਂ ਸਨ ਕਰਦੀਆਂ, ਉਹ ਲੀਨ ਹੋਈਆਂ ਹੋਈਆਂ ਸਨ ਅਤੇ ਮਨ ਬੁੱਧੀ ਵੀ ਲੀਨ ਹੋਏ ਹੋਏ ਸੀ। ਉਸ ਸਸ਼ੁਪਤੀ ਨੂੰ, ਤੁਸੀਂ ਕਾਹਦੇ ਨਾਲ ਦੇਖਿਆ, ਬਿਨਾਂ ਗਿਆਨ ਤੋਂ? ਉੱਥੇ ਤਾਂ ਇਕ ਜੋਤ ਸੀ, ਉਹ ਜੋਤ ਈਸ਼ਰੀ ਜੋਤ ਸੀ, ਉਹ ਜਿਹੜੀ ਜੋਤ ਨਾਲ ਤੁਸੀਂ ਸਸ਼ੁਪਤੀ ਨੂੰ ਦੇਖਿਆ ਸੀ, ਸੁੱਖ ਨਾਲ ਸੋਏ ਅਤੇ ਕੁੱਛ ਨਹੀਂ ਜਾਣਦੇ ਸੀ। ਉਹ ਜੋਤ ਸਰੂਪ ਚੇਤਨ ਹੈ, ਉਹ ਈਸ਼ਰੀ ਗਿਆਨ ਹੈ, ਪ੍ਰੋਕਸ਼ ਗਿਆਨ ਨਹੀਂ ਹੈ। ਕਿਉਂ? ਇੰਦਰੀਆਂ ਕਰਕੇ ਮਨੁੱਖ ਨੂੰ ਗਿਆਨ ਹੁੰਦਾ ਹੈ, ਪਰ ਇੰਦਰੀਆਂ ਤੁਹਾਡੀਆਂ ਉਥੇ ਹੈ ਹੀ ਨਹੀਂ, ਗਿਆਨ ਇੰਦਰੀਆਂ ਤਾਂ ਲੀਨ ਹਨ। ਮਨ ਉਥੇ ਤੁਹਾਡਾ ਹੈ ਹੀ ਨਹੀਂ, ਲੀਨ ਹੋਇਆ–ਹੋਇਆ ਹੈ। ਬੁੱਧੀ ਤੁਹਾਡੀ ਉਥੇ ਹੈ ਨਹੀਂ, ਲੀਨ ਹੋਈ ਹੋਈ ਹੈ। ਉਸ ਸਸ਼ੁਪਤੀ ਨੂੰ ਤੁਸੀਂ ਦੇਖਦੇ ਆਏ, ਨਾਲੇ ਦਸਦੇ ਹੋਂ, ਉਹ ਕਾਹਦੇ ਨਾਲ ਦੇਖਿਆ? ਉਸੇ ਜੋਤ ਨਾਲ ਦੇਖਿਆ, ਉਹ ਈਸ਼ਰੀ ਜੋਤ ਹੈ, ਜਾਗਦੀ ਜੋਤ ਹੈ, ਤੁਹਾਡਾ ਆਪਣਾ ਆਪ ਹੈ। ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਮੁੱਖ ਤੋਂ, ਅਸੀਂ ਸੁਣਿਆਂ ਸੀ ਛੋਟੇ ਹੁੰਦਿਆਂ ਨੇ। ਉਹ ਇਹ ਬਾਤ ਜਪਾਉਂਦੇ ਹੁੰਦੇ ਸੇ – 'ਜਪੋ ਖਾਲਸਾ ਜੀ ਸਾਰੇ, ਜਾਗਦੀ ਜੋਤ ਨੂੰ' ਤੇ ਇੱਕ ਸਵੱਯਾ ਵੀ ਪੜ੍ਹਦੇ ਹੁੰਦੇ ਸੀ।

***ਜਾਗਤ ਜੋਤਿ ਜਪੈ ਨਿਸ ਬਾਸੁਰ***
***ਏਕ ਬਿਨਾ ਮਨ ਨੈਕ ਨ ਆਨੈ॥***

ਇਹ ਸਵੱਯਾ ਪੜ੍ਹਕੇ ਧਾਰਨਾ ਲਾਉਂਦੇ ਹੁੰਦੇ ਸੇ, ਪਿੱਛੋਂ ਇੱਕ ਬਾਤ ਕਹਿੰਦੇ ਹੁੰਦੇ ਸੇ– ਖਾਲਸਾ ਜੀ! ਤੁਸੀਂ ਜਾਗਦੀ ਜੋਤ ਦੇ ਉਪਾਸ਼ਕ ਹੋਂ, ਤੇ ਫੇਰ ਤੁਸੀਂ ਅੱਗੇ ਪਿੱਛੇ ਚਲੇ ਜਾਂਦੇ ਹੋਂ। ਇਸ ਕਰਕੇ, ਜਾਗਦੀ ਜੋਤ ਤੁਹਾਡਾ ਆਪਾ ਨਹੀਂ ਹੈ? ਜੇ ਆਪਾ ਨਹੀਂ, ਤਾਂ ਤੁਹਾਡਾ ਆਪਾ ਫੇਰ ਕੀ ਹੈ? ਫੇਰ ਉੱਥੇ, ਇੰਦਰੀਆਂ ਤਾਂ ਹੈ ਹੀ ਨਹੀਂ, ਮਨ ਹੈ ਨਹੀਂ, ਬੁੱਧੀ ਹੈ ਨਹੀਂ, ਤੁਸੀਂ ਦੇਖਿਆ ਕਾਹਦੇ ਨਾਲ? ਤੇ ਜਾਣਿਆ ਕਾਹਦੇ ਨਾਲ? ਉਹੀ ਜਾਗਦੀ ਜੋਤ, **'ਜਾਗ੍ਰਤ'** ਵਿੱਚ ਕੰਮ ਕਰਦੀ ਹੈ, ਉਹੀ **'ਸੁਪਨ'** ਵਿੱਚ ਕੰਮ ਕਰਦੀ ਹੈ, ਉਹੀ **'ਸਸ਼ੁਪਤੀ'** ਵਿੱਚ ਕੰਮ ਕਰਦੀ ਹੈ, ਤਿੰਨਾਂ ਨੂੰ ਛੱਡ ਕੇ, **'ਵਿਆਪਕ ਜੋਤ'** ਤੁਹਾਡਾ **'ਆਪਾ'** ਹੈ। ਉਸ ਈਸ਼ਵਰੀ ਗਿਆਨ ਵਿੱਚ ਤੁਸੀਂ ਪੱਕਾ ਨਿਸ਼ਚਾ ਕਰ ਲਵੋ। ਈਸ਼ਰੀ ਗਿਆਨ, ਤੁਹਾਡਾ ਆਪਾ ਹੈ, ਇਸ ਵਿੱਚ ਕੋਈ ਸ਼ੱਕ ਨਹੀਂ ਹੈ। ਗ੍ਰੰਥਕਾਰਾਂ ਨੇ ਇਹੀ ਬਾਤ ਸਿੱਧ ਕੀਤੀ ਹੈ। ਇਸ ਕਰਕੇ, **'ਜਾਗਦੀ ਜੋਤ'** ਦੇ ਉਪਾਸ਼ਕ ਹੋ ਜਾਵੋ। ਉਹ ਤੁਹਾਡਾ ਆਪਾ ਹੈ, ਉਸਦਾ ਹੀ ਸਿਮਰਨ ਕਰੋ, ਉਸੇ ਦਾ ਧਿਆਨ ਕਰੋ। ਚੱਲ ਭਾਈ–

**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ**

ਹੇ ਕਿਰਪਾ ਨਿਧ ਪਰਮੇਸ਼ਰ! ਮੈਨੂੰ ਰੱਬ ਦੇ ਪਿਆਰਿਆਂ ਦੀ ਧੂੜ ਦੇ ਦੇ।

**ਨਾਨਕ ਕੈ ਸੁਖੁ ਏਹੀ॥**

ਨਾਨਕ ਦੇ ਘਰ ਵਿੱਚ ਏਹੀ ਸੁੱਖ ਹੈ ਜਿਹੜਾ ਰੱਬ ਦੇ ਪਿਆਰਿਆਂ ਦੀ ਧੂੜ ਮਿਲ ਜਾਣੀ ਹੈ, ਕਿਰਪਾ ਹੋ ਜਾਣੀ ਹੈ, ਆਪਣੇ ਸਰੂਪ ਦੀ ਪ੍ਰਾਪਤੀ ਹੋ ਜਾਣੀ ਹੈ, ਪ੍ਰੇਮ ਦੁਆਰਾ ਨਾਮ ਜਪਕੇ। ਗੁਰੂ ਨਾਨਕ ਦਾ ਏਹੀ ਘਰ ਹੈ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ। 

ੴ ਸਤਿਗੁਰ ਪ੍ਰਸਾਦਿ॥

# ੧੫

**ਸੋਰਠਿ ਮਹਲਾ ੯**
**ਮਾਈ ਮੈ ਕਿਹਿ ਬਿਧਿ ਲਖਉ ਗੁਸਾਈ॥**
**ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ॥੧॥ਰਹਾਉ॥**
**ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ॥**
**ਬਿਖਿਆਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ॥**
**ਸਾਧਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ॥**
**ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ॥** (ਪੰਨਾ ੬੩੨)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ, ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!! ਇਹ ਸ਼ਬਦ, ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੁਆਰੇ ਰੱਬੀ ਬਾਣੀ ਦਾ ਆਇਆ ਹੈਗਾ। ਤੁਸੀਂ ਜਾਣਦੇ ਹੋਵੋਂਗੇ –

***ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥***
***ਸਾਧਨਿ ਹੇਤਿ ਇਤੀ ਜਿਨੀ ਕਰੀ॥ ਸੀਸੁ ਦੀਆ ਪਰ ਸੀ ਉਚਰੀ।੧੩।***
(ਬਚਿੱਤ੍ਰ ਨਾਟਕ ੫.੧੩)

ਇਹ ਸ਼ਬਦ ਓਸ ਗੁਰੂ ਬਾਰੇ ਹੈ, ਦਸਮ ਪਾਤਸ਼ਾਹ ਲਿਖਦੇ ਨੇ। ਉਹ ਕੌਣ ਸੀਗਾ? ਕਹਿੰਦੇ – ਜੀਹਨੇ ਤਿਲਕ ਤੇ ਜੰਜੂ ਦੀ ਰਖਸ਼ਾ ਕੀਤੀ, ਆਪਣਾ ਸੀਸ ਦਿੱਤਾ। ਉੱਥੇ ਸਾਡੇ ਕੋਲ ਇੱਕ ਸੰਤ ਆਇਆ ਸੀ, ਉਹ ਗਾਲਾਂ ਜਹੀਆਂ ਕੱਢਦਾ ਹੁੰਦਾ ਸੀ। ਉਹ ਕਹਿੰਦਾ, ਓਏ! ਅਸੀਂ ਦਿੱਲੀ ਜਾਕੇ ਲਹੂ ਡੋਲ੍ਹਿਆ, ਅਖੇ ਆਹ ਲਹੂ ਪੀਣ ਆਲੇ ਜੰਮ ਪਏ ਹੁਣ। ਉਹ ਕਹਿੰਦਾ – ਅਸੀਂ ਤਾਂ ਦਿੱਲੀ ਜਾਕੇ ਲਹੂ ਡੋਲ੍ਹਿਆ ਸੀ

ਸਾਡੇ ਗੁਰੂਆਂ ਨੇ, ਹੁਣ ਜੰਮ ਪਏ ਲਹੂ ਪੀਣ ਆਲੇ, ਕਹਿੰਦਾ, ਦੱਸੋ ਕੀ ਕਰੋਂਗੇ ਇਨ੍ਹਾਂ ਦਾ ਤੁਸੀਂ? ਅਸਲ ਗੱਲ ਏਹੀ ਹੈਗੀ। ਓਸ ਗੁਰੂ ਦਾ ਸ਼ਬਦ ਹੈ ਤੇ ਇਹ ਇਸਦੀ ਉਥਾਨਕਾ ਹੈ।

ਸਭ ਸੇ ਨਜਦੀਕ ਮਨ ਹੈ। ਜਦ ਥੋਨੂੰ ਅਪਣਾ ਮਨ ਦਿਸ ਜਾਵੇ, ਫੇਰ ਥੋਡਾ ਕੰਮ ਬਣ ਜੂ। ਮਨ ਦੋ ਚੀਜਾਂ ਦਾ ਬਣਿਆ ਹੋਇਆ ਹੈ, ਇੱਕ ਤਾਂ ਓਥੇ ਹੈ '**ਚੇਤਨ**', ਇੱਕ ਹੈ '**ਜੜ੍ਹ ਬਿਰਤੀ**', ਉਹ ਬਿਰਤੀ ਤਾਂ ਜੜ੍ਹ ਹੈ, ਬਿਰਤੀ ਵਿੱਚ ਬੈਠਣ ਆਲਾ –

***ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ ॥*** (ਪੰਨਾ ੪੪੧)

ਮਨ '**ਜੋਤਿ ਸਰੂਪ ਹੈ**', ਪਰ ਉਹ ਜਿਹੜੀ ਬਿਰਤੀ ਹੈ, ਉਹਦੀ ਸੱਤਾ ਹੈ ਨਹੀਂ ਪਰ ਅਗਿਆਨ ਕਰਕੇ ਉਹਦੀ ਪੂਰੀ ਸੱਤਾ ਬਣ ਗਈ। ਏਸ ਕਰਕੇ, ਥੋਡੇ ਮਨ ਦਾ ਥੋਨੂੰ ਪਤਾ ਨਹੀਂ ਲੱਗਿਆ ਹੈਗਾ। ਇਹ ਚਿੱਤ ਤੇ ਜੜ੍ਹ ਦੀ ਇਕ ਗ੍ਰੰਥੀ (ਗੰਢ) ਪੈ ਗਈ। ਦੋਨੋਂ ਚੀਜਾਂ ਮਿਲ ਗਈਆਂ ਤੇ ਇਸ ਕਰਕੇ, ਮਨ ਦੀ ਜਦ ਗ੍ਰੰਥੀ ਖੁੱਲੇਗੀ ਤਾਂ ਥੋਡੀ ਅੱਖ ਖੁੱਲ੍ਹੇਗੀ। ਅੱਖ ਜਿਸ ਵਕਤ ਖੁੱਲ੍ਹੇਗੀ, ਜੜ੍ਹ ਪਰੇ ਹੋਜੂ ਤੇ ਤੁਸੀਂ ਤਾਂ ਚੇਤਨ ਹੋਂ –

***ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥*** (ਪੰਨਾ ੧੩੬੩)

ਜਦ ਉੱਥੇ ਇੱਕ ਸੰਤ ਸਾਨੂੰ ਮਿਲਿਆ ਤੇ ਉਹ ਜਿਹੜੀ ਬਾਤ ਕਰੇ, ਉਹ ਬਾਤ ਸਾਨੂੰ ਸਮਝ ਨਾ ਆਵੇ। ਜਦ ਮੈਂ ਗਿਆ ਬਾਤ ਹੋਈ ਤਾਂ ਉਹਨੇ ਆਖਿਆ, ਉਹ ਈਸ਼ਵਰ ਕੁਟੀ ਮੇਂ ਸੀ। ਉਹਦੀ ਬੋਲੀ ਸੀ ਮਦਰਾਸ ਦੀ, 'ਕੁਟੀ' ਦਾ ਅਰਥ ਹੈ '**ਕੋਟੀ**', ਤੇ ਉਹ ਬਾਤ ਕਰੇ ਅਖੇ ਫਲਾਣਾ ਈਸ਼ਵਰ ਕੁਟੀ ਮੇਂ ਸੀ, ਉਹ ਜੀਵ ਕੁਟੀ ਮੇਂ ਨਹੀਂ ਸੀ। ਜੀਵ ਕੁਟੀ ਦਾ ਜੀਵ ਅਲਪੱਗ ਹੁੰਦਾ ਹੈ, ਈਸ਼ਵਰ ਕੁਟੀ ਦਾ ਕੋਈ ਵੀ ਹੋਵੇ, ਉਹ ਸਰਬੱਗ ਹੁੰਦਾ ਹੈ, ਜੈਸੇ ਗੁਰੂ ਨਾਨਕ ਦੇਵ ਹੋਏ –

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥*** (ਪੰਨਾ ੧੪੦੮)

ਇਹ ਤਾਂ ਤੁਸੀਂ ਸਮਝ ਲਿਆ ਹੈਗਾ–

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

(ਪੰਨਾ ੯੬੬)

ਇਹ ਤਾਂ ਇੱਕ ਜੋਤ ਹੈ, ਉਹ ਜੋਤ ਕੀ ਹੈ? ਉਸਨੂੰ 'ਜਾਗਦੀ ਜੋਤ' ਕਹਿੰਦੇ ਨੇ।

*ਜਾਗਤਿ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨਾ ਆਨੈ॥*

(ਦਸਮ ਗ੍ਰੰਥ)

*ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*

*ਗੁਰ ਸਾਖੀ ਜੋਤਿ ਪਰਗਟੁ ਹੋਇ॥* (ਪੰਨਾ ੧੩)

ਤੇ ਇਹ ਜੋਤ ਤਾਂ ਚਾਰੇ ਖਾਣੀਆਂ ਵਿੱਚ ਹੈ, ਪਰ –

*ਗੁਰਸਾਖੀ ਜੋਤਿ ਪਰਗਟੁ ਹੋਇ॥*

ਗੁਰੂ ਮਹਾਰਾਜ, ਜਿਨ੍ਹਾਂ ਦਾ ਨਾਮ ਪਹਿਲੇ ਲਹਿਣਾ ਸੀ ਤੇ ਜਿਹੜੇ ਦੇਵੀ ਦੇ ਉਪਾਸ਼ਕ ਸਨ, ਜੇ ਉਹ ਜੀਵ ਕੋਟੀ ਦੇ ਨਾ ਹੁੰਦੇ ਤਾਂ ਦੇਵੀ ਦੇ ਉਪਾਸ਼ਕ ਨਾ ਹੁੰਦੇ। ਜੇ ਜੀਵ ਕੋਟੀ ਦੇ ਨਾ ਹੁੰਦੇ, ਗੰਗਾ ਜੀ ਦੇ ਉਪਾਸ਼ਕ ਨਾ ਹੁੰਦੇ। ਪਰ ਜਦ ਉਨ੍ਹਾਂ ਨੂੰ ਉਹ ਪਾਰਸ ਲੱਗਿਆ, ਉਹ ਜੋਤ ਆਈ, ਤਾਂ ਉਹ ਈਸ਼ਵਰ ਕੋਟੀ ਮੇਂ ਪਹੁੰਚ ਗਏ। ਏਸ ਕਰਕੇ, ਇਹ ਸ੍ਰਿਸ਼ਟੀ ਧੁਰੋਂ ਹੀ ਦੋ ਪ੍ਰਕਾਰ ਦੀ ਆਉਂਦੀ ਹੈ। ਈਸ਼ਵਰ ਕੋਟੀ ਦੀ ਸ੍ਰਿਸ਼ਟੀ ਦੇ ਆਪਣੇ ਕਰਮ ਨਹੀਂ ਹੁੰਦੇ, ਇਹ ਗ੍ਰੰਥ ਪੜ੍ਹਕੇ ਦੇਖ ਲਉ ਸਾਰੇ ਵੇਦਾਂਤ ਦੇ ਤੇ ਜੀਵਾਂ ਦੇ ਆਪਣੇ ਕਰਮ ਹੁੰਦੇ ਨੇ। ਉਨ੍ਹਾਂ ਕਰਮਾਂ ਦੇ ਅਨੁਸਾਰ ਥੋਨੂੰ ਇੱਛਾ ਹੋਣੀ ਹੈ ਤੇ ਇੱਛਾ ਦੇ ਅਨੁਸਾਰ ਤੁਸੀਂ ਤੁਰਨਾ ਹੈਗਾ ਤੇ ਫੇਰ ਉਹ ਵਾਸ਼ਨਾ ਬਣ ਜਾਣੀ ਹੈ। ਥੋਡੀਆਂ ਇੱਛਾਵਾਂ ਨੇ ਇੱਕ ਦਿਨ ਵਾਸ਼ਨਾ ਬਣ ਜਾਣਾ ਹੈ। 'ਵਾਸ਼ਨਾ' ਉਸ ਚੀਜ ਦਾ ਨਾਮ ਹੈ ਜਿਹੜੀ ਬਹੁਤਾ ਚਿਰ ਵਸਦੀ ਰਹੇ। ਹੋਰ ਕਿਸੇ ਚੀਜ ਦਾ ਨਾਉਂ ਨਹੀਂ। ਫੇਰ ਜਦ ਉਹ ਵਾਸ਼ਨਾਵਾਂ ਥੋਡੇ ਹਿਰਦੇ 'ਚ ਵਸਦੀਆਂ ਰਹਿਣਗੀਆਂ, ਤਾਂ ਉਹ ਕਬਜਾ ਕਰਨਗੀਆਂ –

*ਵਾਸਨਾ ਬਧਾ ਆਵੈ ਜਾਏ॥* (ਭਾਈ ਗੁਰਦਾਸ)

ਭਾਈ ਸਾਹਿਬ ਕਹਿੰਦੇ – ਕਿ ਇਹ ਜੀਵ, ਵਾਸ਼ਨਾ ਦਾ ਬੱਝਿਆ ਹੋਇਆ ਆਉਂਦਾ ਤੇ ਜਾਂਦਾ ਹੈ। ਏਸ ਕਰਕੇ, ਜੋ ਈਸ਼ਵਰ ਕੋਟੀ ਮੇਂ ਮਹਾਂਪੁਰਸ਼, ਆਪ ਪਰਮੇਸ਼ਰ ਹੈਗਾ, ਜੋਤੀ ਸਰੂਪ, ਉਹਦੇ ਤੇ ਕਿਸੇ ਕਰਮ ਦਾ ਬੋਝ ਨਹੀਂ ਹੁੰਦਾ ਹੈਗਾ। ਉਹ ਜੀਵਾਂ ਨੂੰ ਕਰਮ ਭੁਗਤਾਉਣ ਵਾਸਤੇ ਆਉਂਦਾ ਹੈ, ਚਾਹੇ ਗੀਤਾ ਪੜ੍ਹੋ, ਚਾਹੇ ਦਸਮ ਪਾਤਸ਼ਾਹ ਦੀ ਬਾਣੀ ਪੜ੍ਹੋ, ਚਾਹੇ ਗੁਰੂ ਗ੍ਰੰਥ ਸਾਹਿਬ –

***ਮੈ ਆਪਨਾ ਸੁਤ ਤੋਹਿ ਨਿਵਾਜਾ॥ ਪੰਥੁ ਪ੍ਰਚੁਰ ਕਰਬੇ ਕਉ ਸਾਜਾ॥***
***ਜਹਾਂ ਕਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨ ਪਕਰ ਪਛਾਰੋ॥***
(ਦਸਮ ਗ੍ਰੰਥ)

ਅਖੀਰ ਇੱਥੇ ਗੱਲ ਮੁਕਾਊ ਬਈ ਮੈਂ ਥੋਨੂੰ ਆਪਣਾ ਇੱਕ ਪੁੱਤਰ, ਅਤਿਅੰਤ ਪਿਆਰਾ ਬਣਾਕੇ ਦੁਨੀਆਂ 'ਚ ਭੇਜਦਾ ਹਾਂ –

***ਮੈ ਅਪਨਾ ਸੁਤ ਤੋਹਿ ਨਿਵਾਜਾ॥***
***ਪੰਥ ਪ੍ਰਚੁਰ ਕਰਬੇ ਕਉ ਸਾਜਾ॥*** (ਦਸਮ ਗ੍ਰੰਥ)

ਤੁਸੀਂ, ਇੱਕ ਧਰਮ ਦਾ ਪੰਥ ਪ੍ਰਗਟ ਕਰਨਾ ਹੈ।

***ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ॥***
***ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥*** (ਦਸਮ ਗ੍ਰੰਥ)

ਕੋਈ ਹੈ ਈਸ਼ਵਰ, ਉਹ ਜਿਸਦੇ ਸਾਹਮਣੇ ਖੜ੍ਹਕੇ ਉਹਨੂੰ ਕਹਿੰਦੇ ਨੇ। ਜਿਸਦਾ ਇੱਕ ਰੂਪ ਹੋ ਕੇ ਕਹਿੰਦੇ ਨੇ– ਜਦ ਤੁਸੀਂ ਸਹਾਇਤਾ ਕਰੋਂਗੇ! ਇਹ ਸੰਬੋਧਨ ਹੈ ਤਾਂ ਮੈਂ ਏਸ ਕੰਮ ਨੂੰ ਕਰ ਸਕੂੰਗਾ, ਮੇਰੀ ਤਾਂ ਸਮਰੱਥਾ ਨਹੀਂ ਹੈ –

***ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥***
***ਜਹਾਂ ਕਹਾਂ ਤੁਮ ਧਰਮ ਬਿਥਾਰੋ॥ ਦੁਸ਼ਟ ਦੋਖੀਅਨ ਪਕਰ ਪਛਾਰੋ॥***
(ਦਸਮ ਗ੍ਰੰਥ)

ਤੁਸੀਂ ਦੁਨੀਆਂ ਦੇ ਵਿੱਚ ਧਰਮ ਦਾ ਵਿਸਤਾਰ ਕਰਨਾ ਹੈ –

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*** (ਪੰਨਾ ੨੬੬)

ਇਹ ਗੁਰੂ ਸਾਹਿਬ ਨੇ ਫੈਸਲਾ ਕਰ ਲਿਆ। ਇੱਕ ਤਾਂ ਪਰਮੇਸ਼ਰ ਦਾ ਨਾਮ ਹੀ ਜਪਣਾ ਤੇ ਇੱਕ ਪਰਮੇਸ਼ਰ ਦੇ ਪਿਆਰਿਆਂ ਦੀ ਨਿਸ਼ਕਾਮ ਸੇਵਾ ਕਰਨੀ। ਇਹ ਸ਼ੁੱਭ ਕੰਮ ਕਰਨੇ ਤੇ ਨਾਮ ਨੂੰ ਕਦੇ ਛੱਡਣਾ ਨਹੀਂ–

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥*** (ਪੰਨਾ ੨)

ਜੀਵ ਨੇ, ਕਦੇ ਤਾਂ ਈਸ਼ਵਰ ਨਾਲ ਮਿਲਣਾ ਹੀ ਹੈ, ਕਿਉਂਕਿ ਦਸਮ ਪਾਤਸ਼ਾਹ ਦਾ ਦ੍ਰਿਸ਼ਟਾਂਤ ਹੈ –

***ਦ੍ਵੈ ਤੇ ਏਕ ਰੂਪਿ ਹੋਇ ਗਇਉ ॥*** (ਬਚਿੱਤਰ ਨਾਟਕ)

ਪਹਿਲਾਂ ਦੋ ਥੇ, ਤਾਂ ਇੱਕ ਰੂਪ ਹੋਇਆ, ਉਹ ਦੂਜਾ ਕੌਣ ਸੀ? ਦੂਜਾ ਮਾਇਆ ਦਾ ਆਛਾਦਨ ਕੀਤਾ ਹੋਇਆ ਜੀਵ ਸੀ –

***ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥*** (ਪੰਨਾ ੪੬੩)

ਉਸ ਮਾਇਆ ਦੇ ਵਿੱਚ, ਜੀਵ ਦਾ ਅੰਤਹਕਰਣ ਐਸਾ ਜੁੜਿਆ, ਇਹ ਵਾਸ਼ਨਾ, ਕਾਮਨਾ, ਤ੍ਰਿਸ਼ਨਾ ਆਦਿ ਦਾ ਐਸਾ ਰੋਗ ਲੱਗਿਆ–

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥*** (ਪੰਨਾ ੪੬੬)
***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥***
(ਪੰਨਾ ੯੧੯)

ਤੇ ਦੋਹਾਂ ਦੀ ਦਵਾਈ ਵੀ ਬਿਲਕੁਲ ਸਹੀ ਦੱਸੀ –

***ਸਰਬ ਰੋਗ ਕਾ ਅਉਖਦੁ ਨਾਮੁ ॥***
***ਕਲਿਆਣ ਰੂਪ ਮੰਗਲ ਗੁਣ ਗਾਮ ॥*** (ਪੰਨਾ ੨੭੪)
***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥*** (ਪੰਨਾ ੪੬੮)

ਸੱਚ ਹੀ ਪਰਮੇਸ਼ਰ ਹੈ।

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*** (ਪੰਨਾ ੧)

*ਸਤਿਅਮ ਗਿਆਨ ਅਨੰਤਮ ਬ੍ਰਹਮ॥* (ਉਪਨਿਸ਼ਦ)

ਉਪਨਿਸ਼ਦ ਨੇ ਜਦ ਸਰੂਪ ਲਕਸ਼ਣ ਕੀਤਾ, ਉਹਨੇ ਆਖਿਆ, ਪਰਮੇਸ਼ਰ ਕਿਹੋ ਜਿਹਾ ਹੈ? ਉਹਨੇ ਆਖਿਆ –

*ਸਤਿਅਮ ਗਿਆਨ ਅਨੰਤਮ ਬ੍ਰਹਮ॥* (ਉਪਨਿਸ਼ਦ)

ਉਹ ਸਤਿ ਸਰੂਪ ਹੈ, ਉਹ ਅਨੰਤ ਸਰੂਪ ਹੈ, ਉਹ ਵਿਆਪਕ ਹੈ, ਉਹ ਸੁੱਖ, ਅਨੰਦ ਸਰੂਪ ਹੈ। ਉਹ ਐਸਾ ਪਰਮੇਸ਼ਰ ਹੈ ਜਿਸਦੇ ਨਾਲ ਤੈਂ ਲਿਵ ਜੋੜਨੀ ਹੈ। ਪਰ ਉਸ ਦਾ ਇਲਾਜ ਵੀ ਨਾਲ ਦੱਸਿਆ ਹੈ–

*ਸਿਮਰਿ ਸਿਮਰਿ ਨਾਮੁ ਬਾਰੰ ਬਾਰ॥*
*ਨਾਨਕ ਜੀਅ ਕਾ ਇਹੈ ਅਧਾਰ॥* (ਪੰਨਾ ੨੯੫)
*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥* (ਪੰਨਾ ੨੮੫)

ਜਦ ਤੱਕ ਇਸਨੂੰ ਪੂਰਾ ਵਿਸ਼ਵਾਸ਼ ਨਹੀਂ ਆਏਗਾ, ਤਦ ਤੱਕ ਇਹਦਾ ਮਨ ਜੁੜੇਗਾ ਨਹੀਂ। ਜਬ ਤੱਕ ਪਰਮੇਸ਼ਰ ਮੇਂ ਪੂਰਨ ਪ੍ਰੇਮ ਨਹੀਂ ਆਏਗਾ, ਤਬ ਤੱਕ ਇਸਦੇ ਸਾਰੇ ਬੰਧਨ ਕੱਟੇ ਨਹੀਂ ਜਾਣਗੇ। ਥੋਨੂੰ ਪਤਾ ਹੈ, ਉਹ ਮੁਸਲਮਾਨ, ਜਿਹੜੇ ਬੜੇ ਮੌਲਵੀ ਹੁੰਦੇ ਨੇ। ਉਨ੍ਹਾਂ ਨਾਲ ਜਦ ਗੁਰੂ ਨਾਨਕ ਸਾਹਿਬ ਨੇ ਨਮਾਜ ਨਾ ਪੜ੍ਹੀ ਤਾਂ ਉਹ ਨਮਾਜ ਪੜ੍ਹਦਾ ਹੋਇਆ ਕਹਿੰਦਾ, ਹਿੰਦੂ ਝੂਠੇ ਹੁੰਦੇ ਨੇ। ਕਲ੍ਹ ਇਨ੍ਹਾਂ ਨੇ ਕਿਹਾ ਸੀ, ਨਮਾਜ ਪੜ੍ਹਾਂਗੇ, ਅੱਜ ਨਹੀਂ ਪੜ੍ਹੀ। ਗੁਰੂ ਸਾਹਿਬ ਨੇ ਆਖਿਆ, ਕੀਹਦੇ ਨਾਲ ਪੜ੍ਹਦੇ? ਅਖੇ ਜੀ! ਸਾਡੇ ਨਾਲ। ਗੁਰੂ ਸਾਹਿਬ ਕਹਿੰਦੇ, ਤੂੰ ਤਾਂ ਆਪਣੀ ਬਛੇਰੀ ਦੀ ਨਮਾਜ ਪੜ੍ਹਦਾ ਸੀ? ਦੌਲਤ ਖਾਂ ਪਠਾਣ ਨੇ ਆਖਿਆ ਸਾਡੇ ਨਾਲ ਪੜ੍ਹਦੇ। ਤੂੰ ਆਪਣੇ ਘੋੜਿਆਂ ਦੀ ਪੜ੍ਹਦਾ ਸੀ। ਅਖੇ ਜੀ, ਹੋਰ ਕਿਸੇ ਨੂੰ ਵੀ ਪੁੱਛੋ। ਤਾਂ ਇੱਕ ਕਹਿੰਦਾ, ਜੀ ਮੈਂ ਗਾਧੀ ਹੱਕਦਾ ਆਇਆ ਸੀ, ਮੈਨੂੰ ਫਿਕਰ ਸੀ ਬਈ ਮੇਰਾ ਪਾਣੀ ਨਾ ਟੁੱਟ ਜਾਏ। ਜਿਉਂ ਲੱਗੇ ਕਰਨ, ਗੁਰੂ ਸਾਹਿਬ ਕਹਿੰਦੇ, ਦੱਸ ਬਈ? ਤੈਂ ਸਾਡੇ ਨਾਲ ਬਾਤ ਕੀਤੀ ਸੀ ਖੁਦਾ ਦੀ ਨਮਾਜ ਪੜ੍ਹਨ ਦੀ ਤੇ ਤੇਰੀ ਇਹ ਗੈਰ ਹਾਜਰੀ ਦੀ ਨਮਾਜ ਅਸੀਂ ਕਿਉਂ ਪੜ੍ਹੀਏ? ਤੇਰੀ ਹਜੂਰੀ

ਦੀ ਨਮਾਜ ਹੁੰਦੀ, ਪਰ ਹੁੰਦੀ ਖੁਦਾ ਦੀ ਫੇਰ ਅਸੀਂ ਵੀ ਪੜ੍ਹਦੇ। ਪਰਮੇਸ਼ਰ ਤਾਂ ਇੱਕੋ ਹੀ ਹੈ, ਉਸਦੇ ਨਾਮ ਹੀ ਭਿੰਨ ਭਿੰਨ ਹਨ –

***ਏਕਮ ਏਕੰਕਾਰੁ ਨਿਰਾਲਾ॥***
***ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥***
***ਖੋਜਤ ਖੋਜਤ ਘਟਿ ਘਟਿ ਦੇਖਿਆ॥*** (ਪੰਨਾ ੮੩੮)

ਉਹ ਤਾਂ ਗੁਰੂ ਸਾਹਿਬ ਕਹਿੰਦੇ, ਸਾਰਿਆਂ ਹਿਰਦਿਆਂ ਵਿੱਚ ਇੱਕ ਹੈ। ਉਹ ਤਾਂ ਸ਼ੇਰ ਮੇਂ, ਸੱਪ ਮੇਂ ਸਾਰਿਆਂ 'ਚ ਇੱਕ ਹੈ। ਪਰ ਮੈਂ ਇੱਕ ਆਦਮੀ ਨੂੰ ਆਖਿਆ, ਸਰਪ ਦੇ ਹਿਰਦੇ ਵਿੱਚ ਹੈ? ਅਖੇ ਹਾਂ ਹੈ, ਕਾਫੀ ਸਿਆਣਾ ਆਦਮੀ ਸੀ। ਫੇਰ ਮੈਂ ਕਿਹਾ, ਫੇਰ ਡਰਦਾ ਕਿਉਂ ਹੈਂ? ਕਹਿੰਦਾ, ਨਿਰਵੈਰ ਪੜ੍ਹਦਾ ਤਾਂ ਹਾਂ, ਪਰ ਨਿਰਵੈਰਤਾ ਆਈ ਤਾਂ ਨਹੀਂ ਹੈ। ਬਾਤ ਕਿੰਨੀ ਸੱਚੀ ਕਰਤੀ। ਕਹਿੰਦਾ, ਨਿਰਭਉ, ਨਿਰਵੈਰ ਪੜ੍ਹਦਾ ਤਾਂ ਹਾਂ, ਮੇਰੇ ਵਿੱਚ ਤਾਂ ਨਹੀਂ ਆਈ ਹੈਗੀ। ਜੇ ਆਈ ਹੁੰਦੀ ਤਾਂ ਕਿਉਂ ਡਰਦਾ? ਮੈਂ ਆਖਿਆ ਬੱਸ ਹੁਣ ਤੇਰਾ ਜਵਾਬ ਬਿਲਕੁਲ ਠੀਕ ਹੈਗਾ। ਏਸ ਕਰਕੇ, ਐਂ ਜਬ ਤੱਕ ਅਸੀਂ ਗੁਰੂ ਤੇਗ ਬਹਾਦਰ ਦੇ ਪੂਰਨਿਆਂ ਨੂੰ ਗ੍ਰਹਿਣ ਨਹੀਂ ਕਰਾਂਗੇ ਤਬ ਤੱਕ ਨਿਰਵੈਰਤਾ, ਨਿਰਭੈਤਾ ਕੈਸੇ ਆਏਗੀ? ਜੇ ਤੁਸੀਂ ਆਖੋਂ ਕਿ ਗੁਰੂ ਤੇਗ ਬਹਾਦਰ ਨੂੰ ਕੋਈ ਦੁੱਖ ਹੋਇਆ ਜਾਂ ਕੋਈ ਤਕਲੀਫ ਹੋਈ, ਇਨ੍ਹਾਂ ਬਾਤਾਂ ਨੂੰ ਮੈਂ ਤਾਂ ਮੰਨਣ ਨੂੰ ਤਿਆਰ ਨਹੀਂ। ਈਸ਼ਵਰ ਕੋਟੀ 'ਚ ਕਦੇ ਦੁੱਖ-ਸੁੱਖ ਹੁੰਦਾ ਈ ਨਹੀਂ। ਜਦ ਇੱਥੇ ਤੱਕ ਹੋ ਗਿਆ –

***ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥***
***ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥***

(ਪੰਨਾ ੬੩੨)

ਜਿਹੜਾ ਥੋਡੇ ਅੰਦਰ ਵਸਦਾ ਹੈ, ਜਦ ਉਹ ਵੀ ਦੁੱਖ-ਸੁੱਖ ਤੇ ਰਹਿਤ ਹੈ, ਤਾਂ ਈਸ਼ਵਰ ਮੇਂ ਦੁੱਖ-ਸੁੱਖ ਕਿੱਥੋਂ ਆਏਗਾ? ਚੇਤਨ ਤਾਂ ਨਿਰਲੇਪ ਹੈ, ਵਿਆਪਕ ਹੈ, ਸ਼ੁੱਧ ਹੈ –

***ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥***

***ਸਗਲ ਸਮਗ੍ਰੀ ਜਾ ਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥***
***ਆਵਨ ਜਾਨੁ ਇਕੁ ਖੇਲੁ ਬਨਾਇਆ॥ ਆਗਿਆਕਾਰੀ ਕੀਨੀ ਮਾਇਆ॥***
***ਸਭ ਕੈ ਮਧਿ ਅਲਿਪਤੋ ਰਹੈ॥ ਜੋ ਕਿਛੁ ਕਹਣਾ ਸੁ ਆਪੇ ਕਹੈ॥***
(ਪੰਨਾ ੨੯੪)

ਉਹ ਤਾਂ ਨਿਰਲੇਪ ਹੈ। ਹੁਕਮ ਦੇ ਵਿੱਚ ਜੀਵ ਆਉਂਦੇ ਨੇ, ਜਾਂਦੇ ਨੇ, ਇਹ ਸਾਰਾ ਸੰਸਾਰ ਹੁਕਮ 'ਚ ਹੈ। ਪਰ ਈਸ਼ਵਰ ਕੋਟੀ ਵਾਲੇ, ਜੀਵ ਤਾਂ ਨਹੀਂ? ਉਹ ਉਸ ਅਕਾਲ ਪੁਰਖ ਦੇ ਹੁਕਮ 'ਚ ਨੇ। ਥੋਨੂੰ ਪਤਾ ਹੈ? ਜਦ ਲਹੌਰੀਏ ਆਕੇ ਮਿਲੇ ਤਾਂ ਉਨ੍ਹਾਂ ਨੇ ਕਿਹਾ, ਤਲਾਅ ਦੇ ਉਰਲੇ ਪਾਸੇ ਦਸਮ ਪਾਤਸ਼ਾਹ ਠਹਿਰ ਗਏ। ਜਦ ਉਨ੍ਹਾਂ ਨੇ ਮੱਥਾ ਟੇਕਿਆ, ਉਹ ਕਹਿੰਦੇ– ਕੀ ਬਾਤ ਹੈ? ਗੁਰੂ ਸਾਹਿਬ ਨੂੰ ਕਹਿੰਦੇ– ਜੀ! ਅਸੀਂ ਥੋਡੀ ਸੁਲ੍ਹਾ ਕਰਾਉਣ ਆਏ ਹਾਂ। ਉਹ ਕਹਿੰਦੇ– ਸਾਡੀ ਸੁਲ੍ਹਾ ਤੁਸੀਂ ਕੀ ਕਰਾਉਣੀ ਹੈ, ਪਹਿਲਾਂ ਆਪਣੀ ਤਾਂ ਕਰ ਲਉ, ਜੇ ਸਾਡੀ ਕਿਸੇ ਨਾਲ ਦੁਸ਼ਮਣੀ ਹੋਵੇ ਤਾਂ ਸੁਲ੍ਹਾ ਕਰਾਉਂ, ਅਸੀਂ ਤਾਂ ਹੁਕਮ 'ਚ ਤੁਰੇ ਜਾਨੇ ਹਾਂ। ਅਖੀਰ, ਅਖੇ ਤੁਸੀਂ ਹੁਣ ਕੀ ਕਰੋਂਗੇ? ਗੁਰੂ ਜੀ ਕਹਿੰਦੇ – ਜੋ ਪਰਮੇਸ਼ਰ ਦਾ ਹੁਕਮ ਹੋਏਗਾ, ਓਹੀ ਅਸੀਂ ਕਰਾਂਗੇ, ਪਰ ਤੁਸੀਂ ਸਾਡਾ ਹੁਕਮ ਮੰਨੋ । ਜੇ ਹੁਕਮ ਮੰਨਣਾ ਹੈ ਤਾਂ ਆ ਜਾਉ । ਜੇ ਹੁਕਮ ਨਹੀਂ ਮੰਨਣਾ ਤਾਂ ਚਲੇ ਜਾਉ । ਪਰ ਅਸੀਂ ਤਾਂ ਅਕਾਲ ਪੁਰਖ ਦੇ ਹੁਕਮ 'ਚ ਹਾਂ। ਅਸੀਂ ਥੋਡੀ ਬਾਤ ਤੇ ਕੋਈ ਮਿਲਾਪ ਨਹੀਂ ਕਰਨਾ ਹੈਗਾ। ਜਦ ਇੱਕ ਆਦਮੀ, ਦੂਸਰੇ ਆਦਮੀ ਨਾਲ ਮਿਲਾਪ ਕਰਦੈ ਤਾਂ ਉਹਦੇ ਮਨ ਵਿੱਚ ਵੀ ਓਨਾ ਹੀ ਫਰਕ ਆਜੂ ਜਿੰਨਾਂ ਉਹਦੇ ਵਿੱਚ ਹੋਏਗਾ। ਜੇ ਨਾਮ ਦੇ ਨਾਲ ਜੁੜਿਆ ਹੋਏਗਾ ਤਾਂ ਮਨ ਸ਼ੁੱਧ ਹੋਏਗਾ –

***ਸਭ ਕੈ ਮਧਿ ਅਲਿਪਤੋ ਰਹੈ॥***
***ਜੋ ਕਿਛੁ ਕਹਣਾ ਸੁ ਆਪੇ ਕਹੈ॥*** (ਪੰਨਾ ੨੯੪)

ਕਹਿੰਦਾ ਵੀ ਹੈ –

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥*** (ਪੰਨਾ ੫੨੦)

ਦੱਸੋ, ਥੋਡੇ ਕਿਹੜੇ ਖਿਆਲ ਨੂੰ ਟਾਈਪ ਨਹੀਂ ਕਰਦਾ ਉਹ ਤੇ ਕਿਹੜੇ ਖਿਆਲ ਨੂੰ ਨਹੀਂ ਦੇਖਦਾ, ਉਹ ਬੀਨਾ? ਤੇ ਕਿਹੜੇ ਖਿਆਲ

ਨੂੰ ਉਹ ਦਾਨਾ, ਨਹੀਂ ਜਾਣਦਾ? ਪਰ ਸਾਨੂੰ ਯਕੀਨ ਨਹੀਂ ਆਇਆ ਕਿ ਪਰਮੇਸ਼ਰ, ਅੰਤਰਜਾਮੀ ਹੈ, ਦ੍ਰਸ਼ਟਾ ਹੈ, ਸਾਖਸ਼ੀ ਹੈ, ਵਿਆਪਕ ਹੈ। ਜੋ ਕੁੱਛ ਅਸੀਂ ਕਰਦੇ ਹਾਂ, ਉਹ ਦੇਖਦਾ ਹੈ –

*ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥* (ਪੰਨਾ ੩੯)

ਜਦ ਉਹ ਸਭ ਕੁੱਛ ਸੁਣਦਾ ਤੇ ਦੇਖਦਾ ਹੈ ਫੇਰ ਮੁੱਕਰ ਕੈਸੇ ਜਾਵੋਂਗੇ ਤੁਸੀਂ? ਉਹ ਤਾਂ ਪ੍ਰਤੱਕਸ਼ ਹੈ। ਪਹਿਲਾਂ ਥੋਨੂੰ ਉਹ ਪ੍ਰਤੱਕਸ਼ ਹੋਏਗਾ ਨਿਰਲੇਪ, ਚੇਤਨ, ਆਪਣਾ ਆਪ । ਫੇਰ ਤੁਸੀਂ ਬੁੱਧੀ ਨੂੰ ਦੇਖੋਂਗੇ ਕਿ ਮੇਰੀ ਬੁੱਧੀ, ਇਹੋ ਜਿਹੀ ਹੈ ਐਸ ਵਕਤ, ਤੇ ਬੁੱਧੀ ਦੇ ਵਿੱਚ ਥੋਡੀਆਂ ਵਾਸ਼ਨਾਂ, ਕਾਮਨਾਂ, ਤ੍ਰਿਸ਼ਨਾਂ ਵੀ ਭਰੀਆਂ ਰਹਿਣਗੀਆਂ ਤੇ ਫੇਰ ਦੇਖੋਂਗੇ। ਪਹਿਲਾਂ ਤੁਸੀਂ ਆਪ ਖੜ੍ਹੇ ਹੋਵੋਂਗੇ, ਬੁੱਧੀ ਤਾਂ ਤੁਹਾਡਾ ਦ੍ਰਿਸ਼ ਹੈ –

*ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥* (ਪੰਨਾ ੧੦੮੩)

ਪਰ ਦ੍ਰਿਸ਼ਟਮਾਨ ਤਾਂ ਸਾਰਾ ਮਿਥਿਆ ਹੈ। ਤੁਸੀਂ ਅੱਜ ਤੱਕ ਕਦੇ ਦ੍ਰਸ਼ਟਾ ਬਾਰੇ ਵੀ 'ਮਿਥਿਆ' ਪੜ੍ਹਿਆ ਹੈ? ਕਿਸੇ ਗ੍ਰੰਥ 'ਚ ਕਿਸੇ ਨੇ ਪੜ੍ਹਿਆ ਹੈ ਅੱਜ ਤੱਕ? ਉਹ ਸੁਰਤੀ ਤੋਂ ਅਲੱਗ ਹੈ –

*ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥*
*ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥*
*ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥*

(ਪੰਨਾ ੧੫੨)

ਐਥੇ ਇੱਕ ਸਵਾਲ ਕੀਤਾ ਹੈ ਬਾਣੀ ਦੇ ਵਿੱਚ। ਜਦ ਸਾਨੂੰ ਪੜ੍ਹਾਉਂਦੇ ਹੁੰਦੇ ਥੇ ਗਿਆਨੀ ਸਰੋਵਰ ਸਿੰਘ ਜੀ, ਉਹ ਨਾਲ-ਨਾਲ ਸਵਾਲ ਵੀ ਕਰਦੇ ਹੁੰਦੇ ਤੇ ਪੰਡਿਤ ਤਾਰਾ ਸਿੰਘ ਵੀ ਸਵਾਲ ਕਰਕੇ ਅਰਥ ਕਰਦੇ ਹੁੰਦੇ ਤੇ ਏਸ ਕਰਕੇ, ਉਹ ਪੰਡਿਤ ਕਹਿੰਦਾ, ਮੇਰੇ ਲੜਕੇ ਦਾ ਮੈਨੂੰ ਸ਼ੋਕ ਹੋਇਆ, ਉਹ ਤਾਂ ਤੁਸੀਂ ਦੂਰ ਕਰ ਦਿੱਤਾ ਕਿ ਸਰੀਰ ਪੰਜਾਂ ਤੱਤਾਂ ਦਾ ਸੀ, ਉਹਦੀ ਬੁੱਧੀ ਸੀ, ਐਸਾ ਸੀ, ਪ੍ਰਕ੍ਰਿਤੀ ਮਿਥਿਆ ਹੈ, ਦ੍ਰਸ਼ਟਾ ਸੱਤ ਹੈ, ਸਹੀ ਹੈ, ਪਰ ਕੀ ਤੁਸੀਂ ਨਹੀਂ ਮਰੋਂਗੇ? ਤਾਂ ਗੁਰੂ ਸਾਹਿਬ ਕਹਿੰਦੇ

–

***ਹਉ ਨ ਮੂਆ ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥ ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨ ਆਇਆ ॥*** (ਪੰਨਾ ੧੫੨)

ਚਾਰੇ ਖਾਣੀਆਂ ਦੇ ਹਿਰਦਿਆਂ ਦੀ ਗੁਫਾ ਦੇ ਵਿੱਚ ਜੋ ਬੈਠਾ ਹੈਗਾ, ਉਸਨੂੰ ਕੈਸੇ ਤੁਸੀਂ ਛੁਪਾ ਸਕਦੇ ਹੋਂ? ਗੁਰੂ ਤੇਗ ਬਹਾਦਰ, ਉਹ ਜੋਤੀ ਸਰੂਪ ਸੀ। ਇਹ ਸਾਰੇ ਜੋਤ ਸਰੂਪ ਹੁੰਦੇ ਨੇ। ਗੁਰੂ ਤੇਗ ਬਹਾਦਰ, ਦਸੇ ਪਾਤਸ਼ਾਹੀਆਂ, ਕਬੀਰ, ਦਾਦੂ ਤੇ ਈਸਾ। ਇਹ ਕੋਈ ਜੀਵ ਕੋਟੀ ਦੇ ਪੁਰਸ਼ ਨਹੀਂ ਹੁੰਦੇ, ਇਹ ਈਸ਼ਵਰ ਕੋਟੀ ਦੇ ਨੇ। ਉਹ ਦੁਨੀਆਂ ਦਾ ਸੁਧਾਰ ਕਰਨ ਵਾਸਤੇ ਆਉਂਦੇ ਨੇ ਤੇ ਅਸੀਂ ਆਪਣੇ ਕਰਮਾਂ ਦੇ ਬੰਨ੍ਹੇ ਬੈਠੇ ਹਾਂ। ਉਨ੍ਹਾਂ ਦਾ ਤੇ ਸਾਡਾ ਇਹੀ ਫਰਕ ਹੈ। ਸਾਡੇ ਵਿੱਚ ਵੀ ਕੁੱਛ ਆਦਮੀ ਐਸੇ ਹੋਣਗੇ, ਜਿਨ੍ਹਾਂ ਨੂੰ ਯੋਗ-ਭ੍ਰਸ਼ਟ ਕਿਹਾ ਹੈਗਾ। ਬਾਲਮੀਕ, ਬਿਧੀ ਚੰਦ ਜੈਸੇ ਕਿਤਨੇ ਲੋਕ ਗਲਤ ਕੰਮ ਕਰਨ ਵਾਲੇ, ਤੇ ਇਕ ਦਮ ਉਹ ਪਰਮੇਸ਼ਰ ਮੇਂ ਜੁੜ ਗਏ, ਜਿਸ ਦਿਨ ਤੋਂ ਉਨ੍ਹਾਂ ਨੇ ਨਾਮ ਲਿਆ। ਜਬ ਤੱਕ ਉਨ੍ਹਾਂ ਦਾ ਮਿਲਾਪ ਨਹੀਂ ਹੋਇਆ ਤਬ ਤੱਕ ਉਨ੍ਹਾਂ ਨੇ ਸਰੀਰ ਉਤੇ ਸਿਉਂਕ (ਦੀਮਕ) ਲੱਗੀ ਹੋਈ ਵੀ ਨਹੀਂ ਦੇਖੀ। ਉਹ ਵੀ ਈਸ਼ਵਰ ਕੋਟੀ ਮੇਂ ਜਾ ਪਹੁੰਚੇ । ਏਸ ਕਰਕੇ, ਉਹ ਪਰਮੇਸ਼ਰ ਥੇ। ਉਹ ਈਸ਼ਵਰ ਕੋਟੀ ਕੇ ਥੇ, ਉਹ ਗੁਰੂ ਤੇਗ ਬਹਾਦਰ, ਮਹਾਂਪੁਰਸ਼ ਪਰਉਪਕਾਰੀ ਥੇ।

ਚੱਲ ਬਈ ਪੜ੍ਹ –

**ਸੋਰਠਿ ਮਹਲਾ ੯**

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਕਥਨ ਕਰਦੇ ਨੇ, ਸੁਣ ਲਓ। ਇਹ ਪੜ੍ਹਨ ਵਾਲਾ, ਮੈਂ ਸੁਣਾਉਣ ਵਾਲਾ ਤੇ ਕਥਨ ਅਕਾਲ ਪੁਰਖ ਦਾ ਹੈ –

**ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥**

ਇਹ ਪ੍ਰਸ਼ਨ ਹੈ। ਹੇ ਭਾਈ ! ਹੇ ਬਾਬਾ ! ਹੇ ਪਿਆਰੇ ! ਮੈਂ ਉਸ ਮਾਲਕ

ਨੂੰ ਕੈਸੇ ਲਖਾਂ ? ਗੋਸਾਈਂ ਉਹ ਹੈ, ਜਿਹੜਾ '**ਗੋ**' ਦਾ ਸਾਈਂ (ਮਾਲਕ) ਹੋਵੇ, '**ਗੋ**' ਨਾਮ ਹੈ ਸ੍ਰਿਸ਼ਟੀ ਦਾ, ਗਊਆਂ ਦਾ ਤੇ ਹੋਰ ਬਹੁਤ ਸਾਰੀਆਂ ਚੀਜਾਂ ਦਾ । ਜਿਹੜਾ ਸਭ ਦਾ ਮਾਲਕ ਹੋਵੇ, ਉਸਨੂੰ ਗੋਸਾਈਂ ਕਹਿੰਦੇ ਨੇ। ਮੈਂ, ਉਸ ਮਾਲਕ ਨੂੰ ਕਿਹੜੀ ਵਿਧੀ ਨਾਲ ਲਖਾਂ ? ਮੈਨੂੰ ਉਹ ਵਿਧੀ ਦੱਸੋ, ਜਿਸ ਕਰਕੇ ਮੈਂ ਪਰਮੇਸ਼ਰ ਨੂੰ ਲਖ ਲਵਾਂ? ਪਰਮੇਸ਼ਰ ਦੇਖਿਆ ਨਹੀਂ ਜਾਂਦਾ, ਉਹ ਦ੍ਰਿਸ਼ ਨਹੀਂ ਹੈ, ਉਹ ਲਖਿਆ ਜਾਂਦਾ ਹੈ, ਬੁੱਧੀ ਵਿੱਚ ਸਮਝਿਆ ਜਾਂਦਾ ਹੈਗਾ, ਬਈ ਆ ਜਿਹੜਾ ਮੇਰੀ ਬੁੱਧੀ ਨੂੰ ਸੱਤਾ-ਸਫੁਰਤੀ ਦੇਣ ਵਾਲਾ, ਮੇਰੀ ਬੁੱਧੀ ਵਿੱਚ ਬੈਠਾ, ਮੇਰੀ ਬੁੱਧੀ ਨੂੰ ਦੇਖਦਾ ਹੈ, ਇਹੀ ਪ੍ਰਮੇਸ਼ਰ ਹੈ। ਜਦ ਤੁਸੀਂ ਕੋਈ ਮਾੜਾ ਸੰਕਲਪ ਚਿਤਵਦੇ ਹੋਂ ਤਾਂ ਖਿਝ ਨਹੀਂ ਆਉਂਦੀ ਹੈਗੀ? ਜਦੋਂ ਕੋਈ ਅੱਛਾ ਕੰਮ ਕਰਦੇ ਹੋਂ, ਖੁਸ਼ੀ ਨਹੀਂ ਆਉਂਦੀ ਹੈ? ਉਹ ਕੌਣ ਹੈ ਜਿਹੜਾ ਥੋਡੀ ਬੁੱਧੀ ਵਿੱਚ ਬੈਠਾ ਹੈ? "**ਦਾਨਾ ਬੀਨਾ ਸਾਂਈ**" ਉਹੀ ਹੈ, ਕੋਈ ਹੋਰ ਤਾਂ ਨਹੀਂ, ਉਹ ਸਾਰਿਆਂ ਦੇ ਅੰਦਰ ਹੈ, ਚਾਰ ਖਾਣੀਆਂ ਦੇ ਅੰਦਰ ਹੈ। ਸਾਡੀ ਜਿਹੜੀ ਇਹ ਅਰਦਾਸ ਹੈ, "**ਤੇਰੇ ਭਾਣੇ ਸਰਬੱਤ ਦਾ ਭਲਾ**", ਇਹ ਬਹੁਤ ਅੱਛੀ ਹੈ ਪਰ ਇਹ ਵਾੜੇ ਦੇ ਅੰਦਰ ਹੀ ਰਹਿ ਜਾਂਦੀ ਹੈ। ਜਦ ਇੱਥੋਂ ਜਾਂਦੇ ਹੋਂ ਤਾਂ ਫਾਟਕ ਵੀ ਨਹੀਂ ਟਪਦੀ ਹੈਗੀ । ਜੇ ਨਾਲ ਲੈ ਜਾਉਂ ਤਾਂ ਬਹੁਤ ਅੱਛਾ ਹੈ। ਕਹੋਂਗੇ ਜਰੂਰ "**ਤੇਰੇ ਭਾਣੇ ਸਰਬੱਤ ਦਾ ਭਲਾ**" ਪਰ ਜੇ ਹਮੇਸ਼ਾਂ ਵਾਸਤੇ ਸਾਥ ਰੱਖੋਂ ਤਾਂ ਫੇਰ ਦੋਸ਼ ਹੀ ਕੋਈ ਨਾ ਆਵੇ । ਜਦ ਅਸੀਂ ਸਾਰਿਆਂ ਦਾ ਭਲਾ ਹੀ ਕਰਨਾ ਹੈਗਾ, ਫੇਰ ਸਾਡਾ ਦੁਸ਼ਮਣ ਕੌਣ ਹੈ?

***ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥***

(ਪੰਨਾ ੧੨੯੯)

ਫੇਰ ਤਾਂ ਇਹ ਬਾਤ ਹੈ ਬਈ ਉਹ ਮੈਨੂੰ ਗੱਲ ਦੱਸੋ ? ਮੈਂ ਉਸ ਮਾਲਕ ਨੂੰ ਕਿਸ ਵਿਧੀ ਨਾਲ ਦੇਖ ਲਵਾਂ, ਜਾਣ ਲਵਾਂ?

**ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥ ਰਹਾਉ ॥**

ਆਹ ਜਿਹੜਾ ਮੋਹ ਹੈਗਾ, ਇਹ ਅਤਿਅੰਤ ਬੜਾ '**ਤਿਮਰਿ**' ਹੈ, ਜੰਗਲ ਹੈ ਸੰਘਣਾ, ਇਹਦੇ ਵਿੱਚ ਮੇਰਾ ਮਨ ਉਲਝ ਚੁੱਕਿਐ, ਫਸ

ਚੁੱਕਿਆ ਹੈਗਾ । ਇਹ ਤੁਸੀਂ ਹੁਣ ਆਪੇ ਹੀ ਆਪਣੇ ਮਨ ਦੇ ਜੱਜ ਬਣਕੇ ਦੇਖਿਉ ਕਿ ਜਿੱਥੇ-ਜਿੱਥੇ ਥੋੜਾ ਮਨ ਲੱਗਿਆ ਹੋਊਗਾ ਦੁਨੀਆਂ ਵਿੱਚ। ਕਈਆਂ ਦੀਆਂ ਬਾਤਾਂ ਤਾਂ ਉਈਂ ਹੁੰਦੀਆਂ ਨੇ ਬਈ ਮੈਨੂੰ ਪੁੱਤਰ ਬੜਾ ਪਿਆਰਾ ਹੈ, ਬਈ ਮੈਨੂੰ ਇਸਤਰੀ ਪਿਆਰੀ ਹੈ, ਬਈ ਮੈਨੂੰ ਫਲਾਣਾ ਪਿਆਰਾ ਹੈ, ਮੇਰਾ ਬੜਾ ਪ੍ਰੇਮ ਹੈ, ਇਹ ਗੱਲ ਗਲਤ ਹੈ। ਪ੍ਰੇਮ, ਪਰਮੇਸ਼ਰ ਨਾਲ ਹੁੰਦਾ ਹੈ ਜਾਂ ਗੁਰੂ ਨਾਲ ਹੁੰਦਾ ਹੈ। ਇਹ ਮੋਹ ਹੈ, ਇਸ ਮੋਹ ਨੂੰ ਲੋਕ ਪ੍ਰੇਮ ਕਹਿਣ ਲੱਗ ਪਏ । ਇਉਂ ਸਾਰੇ ਭੁੱਲ ਗਏ, ਇਹ ਤਾਂ ਮੋਹ ਹੈਗਾ, ਉਹ ਵੀ ਸੁਆਰਥ ਵਾਲਾ ਮੋਹ ਹੈਗਾ। ਜੇ ਪਰਮਾਰਥ ਵਾਲਾ ਮੋਹ ਹੋਵੇ ਤਾਂ ਵੀ ਕੁੱਛ ਚੰਗਾ ਰਹੇ। ਇਹ ਸੁਆਰਥ ਵਾਲਾ ਤਾਂ ਮੋਹ ਹੈ, ਇਹ ਤਾਂ ਬੜਾ ਗਲਤ ਹੈ। ਇਸੇ ਮੋਹ ਵਿੱਚ, ਅਗਿਆਨ ਵਿੱਚ, ਮੇਰਾ ਮਨ ਫਸ ਚੁੱਕਿਐ। ਫੇਰ ਗੁਰੂ ਸਾਹਿਬ ਸਾਨੂੰ ਕਹਿੰਦੇ ਨੇ ਸਾਰਿਆਂ ਨੂੰ -

**ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ॥**

ਮੇਰਾ ਮਨ, ਇਸ ਮੋਹ ਦੇ ਵਿੱਚ ਉਲਝ ਗਿਆ ਹੈ। ਸਾਰਿਆਂ ਪ੍ਰਤੀ ਉਪਦੇਸ਼ ਕਰਦੇ ਨੇ । ਅਪਣੇ ਮਨ ਦੇ ਪ੍ਰਤੀ ਉਪਦੇਸ਼ ਕਰਕੇ ਕਹਿੰਦੇ ਨੇ। ਇਹ ਪਹਿਲੀ ਪ੍ਰਕਾਰ ਦਾ ਉਪਦੇਸ਼ ਹੈ। ਤਿੰਨ ਪ੍ਰਕਾਰ ਦਾ ਉਪਦੇਸ਼ ਹੁੰਦਾ ਹੈ। ਜਿਹੜਾ ਮਨ ਦੇ ਪ੍ਰਤੀ ਕਰਕੇ ਕਹੇ, ਉਹ ਉਪਦੇਸ਼, ਉੱਤਮ ਪੁਰਖ ਦੁਆਰਾ ਹੁੰਦਾ ਹੈ। ਮੇਰਾ ਮਨ, ਐਥੇ ਉਲਝ ਗਿਆ। ਭਾਈ ਤੁਸੀਂ ਦੇਖਿਉ ! ਆਪ ਹੀ ਖਿਆਲ ਕਰਨਾ, ਮੇਰਾ ਮਨ ਤਾਂ ਗੁਰੂ ਸਾਹਿਬ ਕਹਿੰਦੇ ਨੇ ਐਥੇ ਉਲਝਿਐ, ਕਹਿੰਦੇ ਸਾਨੂੰ ਨੇ, ਪਰ ਅਪਣੇ ਮਨ ਪ੍ਰਤੀ ਕਹਿ ਕੇ, ਕਹਿੰਦੇ ਨੇ।

**ਰਹਾਉ॥**

'**ਰਹਾਉ**' ਹੁੰਦਾ ਹੈ ਰਾਗੀਆਂ ਵਾਸਤੇ, ਬਈ ਇਹ ਪੰਕਤੀ ਦੋ ਵਾਰ ਪੜ੍ਹੋ।

**ਸਗਲ ਜਨਮ ਭਰਮ ਹੀ ਭਰਮ ਖੋਇਓ**

ਸਾਰਾ ਜਨਮ ਤਾਂ ਮੈਂ ਭਰਮ ਦੀ ਦੁਨੀਆਂ ਦੇ ਵਿੱਚ ਖੋ ਦਿੱਤਾ ।

ਜਦ ਤੁਸੀਂ ਵੇਦਾਂਤ ਜਾਂ ਹੋਰ ਕੋਈ ਗ੍ਰੰਥ ਪੜ੍ਹੋਂਗੇ, ਤੀਜਾ ਕੋਈ ਨਹੀਂ ਆਏਗਾ। ਇੱਕ ਯਥਾਰਥ ਗਿਆਨ, ਇੱਕ ਭਰਮ ਗਿਆਨ, ਤੀਸਰਾ ਤਾਂ ਗਿਆਨ ਹੀ ਨਹੀਂ ਕੋਈ। ਭਰਮ ਗਿਆਨ ਕੀ ਹੈ? ਥੋਨੂੰ ਸ਼ਾਮ ਨੂੰ, ਰਾਤ ਨੂੰ ਰੱਸੀ 'ਚ ਸਰਪ ਦਿਸ ਪਿਆ। ਭਰਮ ਗਿਆਨ ਤੇ ਤੁਸੀਂ ਭੱਜ ਪਵੋਂਗੇ, ਕਹੋਂਗੇ, ਲਿਆ ਉਏ ਸੋਟੀ ! ਫਲਾਣਾ, ਧਿਮਕਾ, ਭੱਜੇ ਫਿਰੋਂਗੇ। ਜੇ ਬਹੁਤਾ ਡਰ ਜਾਉਂਗੇ ਤਾਂ ਡਿੱਗ ਪਵੋਂਗੇ। ਇਹ ਭਰਮ ਗਿਆਨ ਹੈ। ਜੇ ਤੁਸੀਂ ਲਾਲਟੈਣ ਜਾਂ ਦੀਵਾ ਲੈ ਆਂਦਾ, ਰੱਸੀ ਨੂੰ ਠੀਕ ਰੱਸੀ ਦੇਖ ਲਿਆ, ਇਹ ਯਥਾਰਥ ਗਿਆਨ ਹੈ, ਕੋਈ ਇਹਦੇ 'ਚ ਹਰਜਾ ਤਾਂ ਨਹੀਂ ਹੈ। ਸੂਤਰਾਂ ਦੇ ਵਿੱਚ ਬਹੁਤ ਅਰਥ ਲਿਖਿਆ ਹੁੰਦਾ ਹੈ। ਹੁਣ ਤੁਸੀਂ ਐਂ ਦੱਸੋ, ਥੋਨੂੰ ਆਪਣੇ ਆਤਮਾ ਦੇ ਵਿੱਚ ਭਰਮ ਤਾਂ ਨਹੀਂ ਦਿੱਸ ਰਿਹਾ? ਰੱਸੀ ਦੇ ਵਿੱਚ ਸਰਪ ਦਾ ਭਰਮ ਨਹੀਂ ਰਹਿੰਦਾ ਜਦ ਤੁਸੀਂ ਦੇਖ ਲੈਂਦੇ ਹੋਂ। ਜੇ ਕੋਈ ਹੋਰ ਵੀ ਆਖੇ ਸਰਪ ਸੀ, ਤੁਸੀਂ ਕਹਿੰਦੇ ਹੋਂ ਨਹੀਂ, ਕੋਈ ਨਾ, ਆਜੋ, ਆਜੋ । ਮੈਂ ਵਿਚਾਰ ਸਾਗਰ ਪੜ੍ਹਾਉਂਦਾ ਹੁੰਦਾ ਸੀ, ਬਹੁਤ ਛੇਤੀ ਦਸਦਾ ਹਾਂ, ਜਦ ਮੈਂ ਉਦਾਹਰਣ ਦਿੱਤੇ, ਉਨ੍ਹਾਂ ਨੇ ਗੱਲ ਨਾ ਮੰਨੀ। ਇਸ ਲਈ, ਮੈਂ ਕਿਹਾ, ਚਲੋ ਚੰਗਾ। ਇੱਕ ਨਹਿਰ ਚਲਦੀ ਸੀ। ਮੈਂ ਇੱਕ ਇਹੀ ਜਿਹੀ ਲੱਕੜੀ ਲੈ ਲੀ ਜਿਸਦਾ ਸਿਰ ਬੜਾ ਸੀ, ਉਹ ਪੁਲ ਦੇ ਵਿਚਾਲੇ ਰੱਖ 'ਤੀ। ਉਹੀ ਤਿੰਨ ਜਣੇ ਗੱਲਾਂ ਕਰਦੇ ਆਉਂਦੇ ਸੀ, ਜਿਹੜੇ ਮੰਨਦੇ ਨਹੀਂ ਸੀ। ਜਦ ਕੋਲ ਆਏ ਤਾਂ ਭੱਜੇ ਸਾਰੇ, ਅਖੇ, ਜੀ ਸਰਪ ਬੈਠਾ ਹੈ ਪੁਲ ਦੇ ਵਿਚਾਲੇ। ਮੈਂ ਕਿਹਾ ਆਜੋ ਮੈਂ ਦੇਖਦਾ ਹਾਂ । ਮੈਂ ਉਸ ਲਕੜੀ ਤੇ ਪੈਰ ਰੱਖ ਲਿਆ, ਫੇਰ ਸਾਰੇ ਹੱਸ ਪਏ। ਮੈਂ ਕਿਹਾ, ਕਿਉਂ? ਕਹਿੰਦੇ, ਹਾਂ ਜੀ ਠੀਕ ਹੈ। ਭਰਮ ਗਿਆਨ ਦੇ ਵਿੱਚ ਜੀਵ ਐਸਾ ਫਸਿਐ ਕਿ ਇਸਨੂੰ ਆਪਣੇ ਆਤਮਾ ਦਾ ਯਥਾਰਥ ਗਿਆਨ ਹੋਇਆ ਹੀ ਨਹੀਂ। ਪਰ ਨਾਲੇ ਇਹ ਸਿਧਾਂਤ ਹੈ –

*ਰਿਦੈ ਗਿਆਨਨ ਨ ਮੁਕਤੀ*
*ਗਿਆਨਸਤੂ ਕੇਵਲੁੰ*
*ਨਾ ਅਨਿਐ ਪੰਥਾ ਜਗਤੇਨ*

ਹੋਰ ਕੋਈ ਪੰਥ ਨਹੀਂ ਹੈ ਮੋਖਸ਼ ਦਾ, ਬਿਨਾਂ ਗਿਆਨ ਤੇ। ਪਹਿਲੇ

ਸਾਧਨ ਨੇ, ਪਹਿਲੇ ਯੱਗ ਆਦਿ ਨਿਸ਼ਕਾਮ ਸਾਧਨ ਨੇ, ਫਿਰ ਬੈਰਾਗ ਆਦਿ ਸਾਧਨ ਨੇ, ਫੇਰ ਸ੍ਵਣ, ਮੰਨਣ, ਨਿਧਿਆਸਣ ਆਦਿ ਨੇ –

*ਸੁਣਿਆ ਮੰਨਿਆ ਮਨਿ ਕੀਤਾ ਭਾਉ ॥*
*ਅੰਤਰਗਤਿ ਤੀਰਥਿ ਮਲਿ ਨਾਉ ॥* (ਪੰਨਾ ੪)

ਉਸ ਤੀਰਥ ਦੇ ਵਿੱਚ ਥੋਡੇ ਮਨ ਦਾ ਇਸ਼ਨਾਨ ਉਦੋਂ ਹੋਵੇਗਾ, ਜਦੋਂ ਥੋਡੀ ਲਿਵ ਲੱਗ ਜਾਊਗੀ, ਜਦ ਥੋਡੀ ਬਿਰਤੀ ਬ੍ਹਮਾਕਾਰ ਹੋਊਗੀ। ਨਾਰਦ ਨੇ ਤਾਂ ਆਉਣਾ ਸੀ, ਸ਼ਾਸਤਰ ਕੰਠ ਕੀਤੇ ਬੜੇ, ਸਭ ਕੁੱਛ ਕੀਤਾ ਪਰ ਸ਼ੋਕ ਨਾ ਗਿਆ। ਜਦ ਸ੍ਰੀ ਸਨਕ, ਸਨੰਦਨ ਦੇ ਪਾਸ ਗਿਆ ਤਾਂ ਉਸਨੇ ਆਖਿਆ ਕੈਸੇ ਹੋ? ਤੂੰ ਤਾਂ ਦੇਵ ਰਿਸ਼ੀ ਹੈਂ। ਕਹਿੰਦਾ, ਜੀ! ਮੈਨੂੰ ਸ਼ੋਕ ਵਿਆਪਦਾ ਹੈ, ਉਹ ਨਹੀਂ ਗਿਆ। ਜੋ ਪੜ੍ਹਿਆ ਸੀ, ਉਸਨੇ ਸਾਰਾ ਸੁਣਾ ਦਿੱਤਾ, ਚੌਦਾਂ ਵਿੱਦਿਆਂ ਵੀ ਮੂੰਹ ਜੁਬਾਨੀ। ਉਸਨੇ ਆਖਿਆ ਵਿੱਦਿਆ ਪੜ੍ਹਨ ਨਾਲ, ਤੇਰੀ ਬਿਰਤੀ ਤਾਂ ਪਰਮੇਸ਼ਰ ਨਾਲ ਨਹੀਂ ਜੁੜੀ ? ਜਿਸਨੂੰ ਅਸੀਂ ਲਿਵ ਕਹਿੰਦੇ ਹਾਂ। ਉਸ ਲਿਵ ਤੋਂ ਅਬਿਨਾਸ਼ੀ ਪਦ ਦੀ ਪ੍ਰਾਪਤੀ ਹੁੰਦੀ ਹੈ। ਉਸਨੇ ਪੁੱਛਿਆ, ਤੇਰਾ ਮਨ ਪਰਮੇਸ਼ਰ ਨਾਲ ਜੁੜਿਐ? ਤਾਂ ਨਾਰਦ ਕਹਿੰਦਾ, ਨਾ ਜੀ! ਫੇਰ ਅਖੇ ਸ਼ੋਕ ਕੈਸੇ ਜਾਏਗਾ? ਹੁਣ ਤੂੰ ਇੱਕ ਕੰਮ ਕਰ, ਅਖੇ ਜੀ! ਹੁਣ ਤੁਸੀਂ ਮੈਨੂੰ ਉਪਦੇਸ਼ ਦਿਉ? ਫਿਰ ਉਨ੍ਹਾਂ ਨੇ ਭੂਮਾ ਵਿੱਦਿਆ ਦਾ ਉਪਦੇਸ਼ ਦਿੱਤਾ। 'ਭੂਮਾ' ਵਿਆਪਕ ਨੂੰ ਕਹਿੰਦੇ ਨੇ! ਜਿਹੜਾ ਵਿਆਪਕ ਹੈ, ਉਸਦੇ ਬਿਨਾਂ ਤੂੰ ਆਪਣੀ ਬਿਰਤੀ ਦੇ ਵਿੱਚ ਕੋਈ ਸੰਸਕਾਰ ਨਾ ਪਾਈਂ, ਤੇ ਉਸ ਵਿਆਪਕ ਦੇ ਉਤੇ ਠੀਕ ਨਿਸ਼ਚਾ ਰੱਖੀਂ –

*ਸਾਚਿ ਨਾਮਿ ਮੇਰਾ ਮਨੁ ਲਾਗਾ ॥*
*ਲੋਗਨ ਸਿਉ ਮੇਰਾ ਠਾਠਾ ਬਾਗਾ ॥* (ਪੰਨਾ ੩੮੪)

ਤੂੰ ਨਾਮ ਨਾਲ ਜੋੜ ਮਨ ਨੂੰ, ਤੇ ਦੁਨੀਆਂ ਨਾਲ ਕਰੀਂ '**ਠਾਠਾ ਬਾਗਾ**' ਜਦ ਤੇਰੀ ਲਿਵ ਪਰਮੇਸ਼ਰ ਨਾਲ ਜੁੜੇਗੀ ਤਾਂ ਕਦੇ ਨਹੀਂ ਛੁੱਟੇਗੀ, ਤਾਂ ਤੇਰੇ ਹਰਖ, ਸੋਗ ਸਾਰੇ ਦੂਰ ਹੋ ਜਾਣਗੇ। ਜਦ ਉਸਦਾ ਅਭਿਆਸ ਕੀਤਾ ਤੇ ਮਨ ਜੁੜਿਆ ਤਾਂ ਸੋਗ ਦੂਰ ਹੋ ਗਿਆ । ਫਿਰ

ਉਸੇ ਨਾਰਦ ਨੇ ਆਕੇ, ਪ੍ਰਹਿਲਾਦ ਨੂੰ ਉਪਦੇਸ਼ ਦਿੱਤਾ ਤੇ ਬਿਆਸ ਨੂੰ ਵੀ ਉਸੇ ਨੇ ਉਪਦੇਸ਼ ਦਿੱਤਾ। ਇਸ ਕਰਕੇ ਜਦ ਤੱਕ ਇਹ ਜੀਵ, ਯਥਾਰਥ ਨਹੀਂ ਜਾਣ ਲਏਗਾ ਕਿ ਯਥਾਰਥ ਦੁਨੀਆਂ ਵਿੱਚ ਇੱਕੋ ਚੀਜ ਹੈ, ਹੋਰ ਤਾਂ ਯਥਾਰਥ ਕੱਖ ਵੀ ਨਹੀਂ। ਏਕਾ ਤਾਂ ਸੰਕੇਤ ਹੈ, ਇਹ ਏਕਾ ਜੋ ਹੈਗਾ –

***ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥*** (ਪੰਨਾ ੩੫੦)

ਬੱਸ ਇਹ ਨਿਸਚਾ ਪੱਕਾ ਹੋ ਜਾਏ, ਭਾਈ! ਮੇਰਾ ਪਰਮੇਸ਼ਰ ਇੱਕ ਹੈ, ਉਹ ਵਿਆਪਕ ਹੈ –

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥*** (ਪੰਨਾ ੧੪੨੭)

ਉਹ ਮੈਨੂੰ ਵਿਧੀ ਦੱਸੋ? ਹੁਣ ਉਹ ਵਿਧੀ ਦਸਦੇ ਨੇ –

**ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ॥**

ਸਾਰਾ ਜਨਮ ਭਰਮ ਦੇ ਵਿੱਚ ਖੋ ਗਿਆ, ਮੈਨੂੰ ਉਹ ਯਥਾਰਥ ਗਿਆਨ, ਆਤਮਾ ਦਾ, ਜਾਗਦੀ-ਜੋਤ ਦਾ ਨਾਂ ਹੋਇਆ। ਸਾਥ ਇਹ ਵੀ ਹੈ ਕਿ ਅਸੀਂ ਸੰਤ ਮਸਤੂਆਣੇ ਵਾਲਿਆਂ ਦੇ ਮੁੱਖ ਤੋਂ ਸੁਣਿਆਂ। ਜਦ ਉਨ੍ਹਾਂ ਨੇ ਧਾਰਨਾ ਲਾਈ "ਜਪੋ ਖਾਲਸਾ ਜੀ, ਸਾਰੇ ਜਾਗਦੀ ਜੋਤ ਨੂੰ।" ਫੇਰ ਸਾਰਿਆਂ ਨੇ ਕਿਹਾ। ਜਾਗਦੀ ਜੋਤ ਜਿਹੜੀ ਤੁਸੀਂ ਜਪਣੀ ਹੈ, ਜੇ ਉਹ ਜਾਗਦੀ ਨਾ ਹੋਵੇ ਤਾਂ ਬੁੱਧੀ ਨੂੰ ਕਾਹਦੇ ਨਾਲ ਵੇਖੋਂਗੇ? ਬੁੱਧੀ ਦੇ ਖਿਆਲਾਂ ਨੂੰ ਕਾਹਦੇ ਨਾਲ ਦੇਖੋਂਗੇ ? ਉਹ ਜਾਗਦੀ ਜੋਤ ਹੀ ਯਥਾਰਥ ਹੈ –

***ਜਨਮ ਮਰਨ ਤੇ ਰਹਤ ਨਾਰਾਇਣ॥***

ਉਹ ਜਨਮ-ਮਰਨ ਤੋਂ ਰਹਿਤ ਨਰਾਇਣ ਹੈਗਾ। ਉਹ ਵਿਆਪਕ ਹੈ, ਮੈਨੂੰ ਤੁਸੀਂ ਉਹ ਵਿਧੀ ਦੱਸੋ ?

**ਨਹ ਅਸਥਿਰੁ ਮਤਿ ਪਾਈ॥**

“**ਅਸਥਿਰੁ ਮਤਿ**” ਕਦੋਂ ਹੁੰਦੀ ਹੈ? ਜਦ ਇਹ ਇੱਕ ਦੇ ਸਨਮੁੱਖ ਹੋ ਜਾਏ। ‘੧ਓਂ’ ਇੱਕ ਦੇ ਆਕਾਰ ਬਿਰਤੀ ਹੋ ਜਾਏ। ਮਨ, ਇੱਕ ਦੇ ਨਾਲ ਜੁੜਿਆ ਹੋਵੇ। ਮੈਨੂੰ ਉਹ ਮਤਿ ਪ੍ਰਾਪਤ ਨਾਂ ਹੋਈ ਜਿਹੜੀ ਪਰਮੇਸ਼ਰ ਦੇ ਨਾਲ ਮਿਲਕੇ ਲੀਨ ਹੋ ਜਾਂਦੀ ਹੈ ਅਤੇ ਬਾਕੀ ਆਪਣਾ ਆਪ ਰਹਿ ਜਾਂਦਾ ਹੈ। ਮੈਂ ‘**ਅਸਥਿਰੁ ਮਤਿ**’ ਨਹੀਂ ਪਾਈ। ਨੌਵੇਂ ਪਾਤਸ਼ਾਹ ਕਹਿੰਦੇ ਹਨ, ਭਾਈ! ਜਦ ਤੱਕ ਸਾਡੀ ਮਤਿ ਇਸਥਿਤ ਨਹੀਂ ਹੋਵੇਗੀ, ਤਦ ਤੱਕ ਸਾਨੂੰ ਪਰਮੇਸ਼ਰ ਪ੍ਰਾਪਤ ਨਹੀਂ ਹੋਵੇਗਾ ਅਤੇ ਤੁਸੀਂ ਆਪਣੇ ਅੰਦਰ ਦੇਖੋ, ਤੁਹਾਡੇ ਅੰਦਰ ਕਿੰਨੇ ਖਿਆਲ ਚਲਦੇ ਨੇ। ਜਦ ਤੱਕ ਥੋਡੀ ਬੁੱਧੀ ਇਸਥਿਤ ਨਹੀਂ ਹੁੰਦੀ ਤਾਂ ਉਸ ਵਿੱਚ ਪ੍ਰਤੀਬਿੰਬ ਕਾਹਦਾ ਪਵੇਗਾ? ਚਲਦੇ ਜਲ ਤੇ ਪ੍ਰਤੀਬਿੰਬ ਨਹੀਂ ਪਏਗਾ? ਇਸ ਕਰਕੇ, ਸਾਨੂੰ ਉਹ ਸਥਿਰ ਬੁੱਧੀ ਨਾ ਪ੍ਰਾਪਤ ਹੋਈ। ਜੇ ਤੇਰੀ ਬੁੱਧੀ ਪਰਮੇਸ਼ਰ ਨਾਲ ਮਿਲਕੇ ਇਸਥਿਤ ਹੋ ਜਾਂਦੀ, ਫੇਰ ਕਦੇ ਚੰਚਲ ਨਾਂ ਹੁੰਦੀ।

**ਬਿਖਿਆਸਕਤ ਰਹਿਓ ਨਿਸੁ ਬਾਸੁਰ ਨਹ ਛੂਟੀ ਅਧਮਾਈ॥**

ਮਨ ਸਾਰੀ ਉਮਰ ਵਿਸ਼ਿਆਂ ਦੇ ਵਿੱਚ ਆਸ਼ਕਤ ਹੋਇਆ ਰਿਹਾ, ਵਿਸ਼ਿਆਂ ਵਿੱਚ ਲੱਗਿਆ ਰਿਹਾ, ਸਾਰੇ ਕੰਮ ਕਰਦਾ ਰਿਹਾ। ਉਸਨੇ ਭੀਸ਼ਮ ਨੂੰ ਜਦ ਪ੍ਰਸ਼ਨ ਕਰਕੇ ਪੁੱਛਿਆ ਕਿ ਕਿਉਂ ਜੀ ! ਇਹ ਪਦਾਰਥ ਅੱਛੇ ਨੇ ? ਇਹ ਸੰਸਾਰ ਅੱਛਾ ਹੈ? ਇਹ ਸਾਰੇ ਪ੍ਰਸ਼ਨ ਕਰਕੇ, ਫੇਰ ਇਹ ਮਾਇਆ ਅੱਛੀ ਹੈ ਜੋ ਲੋਕ ਕੱਠੀ ਕਰਦੇ ਨੇ? ਉਹ ਕਹਿੰਦੇ ਭਾਈ! ਇੱਕੋ ਹੀ ਬਾਤ ਹੈ, ਜੇ ਤੁਸੀਂ ਮਾਇਆ ਨਾਲ ਜੁੜੋਂਗੇ, ਪਦਾਰਥਾਂ ਦੇ ਨਾਲ ਜੁੜੋਂਗੇ ਜਾਂ ਮੋਹ ਨਾਲ ਜੁੜੋਂਗੇ, ਤਾਂ ਰੋਣਾ ਥੋਨੂੰ ਪਏਗਾ । ਜੇ ਧਨ ਥੋਡੇ ਹੁੰਦੇ ਚਲਿਆ ਗਿਆ ਤਾਂ ਤੁਸੀਂ ਰੋਣਾ ਹੈ, ਜੇ ਤੁਸੀਂ ਛੱਡਕੇ ਚਲੇ ਗਏ ਤਾਂ ਫੇਰ ਵੀ ਤੁਸੀਂ ਰੋਂਦੇ ਜਾਣਾ ਹੈ, ਰੋਣਾ ਥੋਡੇ ਜਿੰਮੇ ਪੈਣਾ ਹੈ, ਥੋਡੇ ਪੱਲੇ ਇੱਕ ਚੀਜ ਰਹਿਣੀ ਹੈ। ਪਦਾਰਥਾਂ ਨੂੰ ਮੋਹ ਕਰੋਂਗੇ, ਉਹ ਚਲੇ ਜਾਣਗੇ ਤਾਂ ਰੋਵੋਂਗੇ । ਜੇ ਮੋਹ ਬਣਿਆ ਰਹੇਗਾ, ਤੁਸੀਂ ਜਾਵੋਂਗੇ ਤਾਂ ਰੋਂਦੇ ਜਾਓਂਗੇ ਤੇ ਜਿਸਦਾ ਮਨ ਨਾਮ ਨਾਲ ਜੁੜ ਗਿਆ, ਉਹ ਤਾਂ ਫਿਰ –

***ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥***

*ਨਾਨਕ ਜੀਅ ਕਾ ਇਹੈ ਅਧਾਰ॥* (ਪੰਨਾ ੨੯੫)

ਮਨ, ਆਪਣੀ ਨੀਚਤਾ ਨਹੀਂ ਛੱਡਦਾ। ਉਸ ਉੱਪਰ ਕਿਸੇ ਦਾ ਵੀ ਯਤਨ ਸਫਲ ਨਹੀਂ ਹੁੰਦਾ, ਨਾ ਰਵਿਦਾਸ ਦਾ, ਨਾ ਨਾਮਦੇਵ ਦਾ, ਨਾ ਧੰਨੇ ਦਾ ਅਤੇ ਨਾ ਜੈ ਦੇਵ ਦਾ। ਪਰ ਜਿਨ੍ਹਾਂ ਪੁਰਸ਼ਾਂ ਨੇ ਵੀ ਈਸ਼ਵਰ ਅੱਗੇ ਪ੍ਰਾਰਥਨਾ ਕਰਕੇ ਯਤਨ ਕੀਤਾ, ਸਭ ਪਾ ਗਏ। ਇੱਕ ਸਾਡੇ ਮਹੰਤ ਹੁੰਦੇ ਸੀ। ਉਹ ਕਹਿੰਦੇ, ਮੈਂ ਐਨਾ ਕੀਤਾ, ਐਨਾ ਆਹ ਕੀਤਾ, ਐਨਾ ਔਹ ਕੀਤਾ। ਜਦ ਸਾਰਾ ਕਹਿ ਚੁੱਕਿਆ ਤਾਂ ਉਸਨੂੰ ਕਿਹਾ ਗਿਆ ਕਿ ਤੈਂ ਆਪਣੇ ਤੋਂ ਕੀ ਕੀਤਾ? ਤਦ ਉਹ ਕਹਿੰਦਾ, ਜੀ! ਮੈਨੂੰ ਇਸ ਗੱਲ ਦਾ ਤਾਂ ਪਤਾ ਨਹੀਂ। ਅਖੇ ਤੈਂ ਆਪਣੇ ਸਰੂਪ ਨੂੰ ਜਾਣ ਲਿਆ? ਅਖੇ ਜੀ ! ਉਹ ਤਾਂ ਨਹੀਂ ਜਾਣਿਆ। ਫੇਰ ਕੀ ਕੀਤਾ ਤੂੰ ? ਕੀਤਾ ਸੁਆਹ। ਤੈਂ ਤਾਂ –

*ਪਹਿਲੇ ਮਨੁ ਪ੍ਰਬੋਧਹਿ ਆਪਣਾ ਪਾਛੈ ਅਵਰ ਰੀਝਾਵੈ॥*

ਪਹਿਲੇ, ਆਪਣੇ ਮਨ ਨੂੰ ਪਰਬੋਧਣਾ ਹੈ ਫਿਰ ਜਨਕ ਬਣਨਾ ਹੈ। ਜਨਕ ਜੈਸੇ ਨਿਰਲੇਪ ਰਿਹਾ ਰਾਜ ਵਿੱਚ ਜਿੱਥੇ ਬੈਠੇ ਉੱਥੇ ਨਿਰਲੇਪ ਰਹਿਣਾ ਹੈਗਾ। ਪਹਿਲਾਂ ਆਪਣੇ ਮਨ ਨੂੰ ਪਰਬੋਧਣਾ ਚਾਹੀਦਾ ਹੈ। ਤੈਨੂੰ, ਆਪਣੀ ਆਤਮਾ ਦਾ ਸਾਖਸ਼ਾਤ ਹੋ ਜਾਣਾ ਚਾਹੀਦਾ ਹੈ। 'ਆਤਮਾ' ਨਾਮ ਆਪਣੇ ਆਪ ਦਾ ਹੈ –

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥* (ਪੰਨਾ ੪੨੧)

ਪਹਿਲਾਂ ਇਹ ਆਪਣੀ ਆਤਮਾ ਨੂੰ ਜਾਣੇ, ਨਾ ਮਨ ਇਸਦਾ ਆਪਾ ਹੈ, ਨਾ ਬੁੱਧੀ ਆਪਾ ਹੈ, ਇੰਦਰੀਆਂ ਤੇ ਸਰੀਰ ਵੀ ਇਸਦਾ ਆਪਾ ਨਹੀਂ, ਕੋਈ ਇਸ ਦਾ ਆਪਾ ਨਹੀਂ। ਇੱਕ ਪ੍ਰਤੱਖ ਪ੍ਰਮਾਣ ਇਹਦਾ ਆਪਾ ਹੈ। ਇਸਨੂੰ ਜਦ ਇਹਨੇ ਬੁੱਝ ਲਿਆ, ਫੇਰ ਮਨ ਇਸਨੂੰ ਕੁੱਛ ਨਹੀਂ ਕਹੇਗਾ, ਫੇਰ ਮਨ ਇਹਦਾ ਦਾਸ ਹੋ ਜਾਏਗਾ, ਅਤੇ ਬੁੱਧੀ ਇਸਦੀ ਆਗਿਆ ਵਿੱਚ ਹੋ ਜਾਏਗੀ, ਸਾਰੇ ਕੰਮ ਆਪਣੇ ਆਪ ਹੋ ਜਾਣਗੇ। ਪਰ ਜਿਹੜਾ ਕੰਮ ਇਸਨੇ ਕਰਨਾ ਹੈ –

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤਿ ਰੰਗਿ ਮਾਇਆ ਕੈ॥* (ਪੰਨਾ ੧੨)

ਗੁਰੂ ਸਾਹਿਬ ਨੇ ਆਪ ਇਹ ਫੈਸਲਾ ਕੀਤਾ ਕਿ ਇਹ ਮਾਇਆ ਦੇ ਮੋਹ ਦੇ ਰੰਗ ਨੇ ਖਿੱਚਿਆ ਹੋਇਆ ਹੈ। ਮਨ ਨੇ ਇਸਨੂੰ ਖਿੱਚ ਲਿਆ ਤੇ ਪਰਮੇਸ਼ਰ ਦੇ ਨਾਲ ਇਸਨੇ ਬਿਰਤੀ ਨਾ ਜੋੜੀ। ਉਸ ਨਾਲ ਪ੍ਰੇਮ ਨਾ ਜੋੜਿਆ –

*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭਿ ਪਾਇਓ॥* (ਅਕਾਲ ਉਸਤਤਿ)
**ਸਾਧਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ॥**

ਸੰਤਾਂ ਦੀ ਸੰਗਤ ਤਾਂ ਕੀਤੀ ਨਹੀਂ ਹੈਗੀ। ਸੰਤ ਤਾਂ ਇੱਕ ਇਹੋ ਜਿਹੀ ਚੀਜ ਹੈ ਦੁਨੀਆਂ ਵਿੱਚ, ਉਸ ਜੈਸੀ ਉੱਚੀ ਚੀਜ ਨਹੀਂ । ਕਿਉਂ ?

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥* (ਪੰਨਾ ੨੯੩)

ਗੁਰੂ ਅਰਜਨ ਦੇਵ ਜੀ ਕਹਿੰਦੇ ਕਿ ਜਦ ਪਰਮੇਸ਼ਰ ਨੇ ਸਾਡੇ ਤੇ ਕ੍ਰਿਪਾ ਕੀਤੀ ਤਾਂ ਸਾਨੂੰ ਸੰਤ ਗੁਰੂ ਰਾਮਦਾਸ ਮਿਲਿਆ –

*ਹਰਿ ਜੀਉ ਨਾਮੁ ਪਰਿਓ ਰਾਮਦਾਸੁ॥* (ਪੰਨਾ ੬੧੨)

ਹਰੀ, ਜਿਸਦਾ ਨਾਮ ਹੁਣ ਰਾਮਦਾਸ ਪੈ ਗਿਆ। ਫਿਰ ਕੀ ਹੋਇਆ?

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥*
*ਨਾਮੁ ਪ੍ਰਭੂ ਕਾ ਲਾਗਾ ਮੀਠਾ॥* (ਪੰਨਾ ੨੯੩)

ਮੈਂ, ਉਸ ਸੰਤ ਦੇ ਨਾਲ ਆਪਣੇ ਅੰਦਰ ਪਰਮੇਸ਼ਰ ਦੇਖਿਆ। ਦੱਸੋ,

ਇਸ ਤੋਂ ਵੱਡੀ ਕਿਹੜੀ ਚੀਜ ਹੈ? ਅਸੀਂ ਮਾਲਕ ਨੂੰ ਵੱਡਾ ਮੰਨਾਂਗੇ ਪਰ ਉਹ ਸੰਤ, ਜਿਹੜਾ ਨਾਮ ਦਿੰਦਾ ਹੈ, ਸ਼ਰਤ ਲਾ ਲਉ ਮੇਰੇ ਨਾਲ ਕਿ ਉਸ ਸੰਤ ਤੋਂ ਬਿਨਾਂ ਸਾਡਾ ਕੰਮ ਨਹੀਂ ਬਣਨਾ। ਸੰਤ ਤੋਂ ਬਿਨਾਂ ਮਿਲਾਉਣ ਵਾਲਾ ਵੀ ਕੋਈ ਨਹੀਂ ਹੈ। ਤੁਸੀਂ ਇਹ ਬਾਤ ਕਹਿ ਸਕਦੇ ਹੋਂ –

***ਕੋਟਿ ਮਧੇ ਕੋਈ ਸੰਤੁ ਦਿਖਾਇਆ॥***
***ਨਾਨਕੁ ਤਿਨ ਕੈ ਸੰਗਿ ਤਰਾਇਆ॥*** (ਪੰਨਾ ੧੩੪੮)

ਅਸੀਂ ਤਿੰਨ ਜਣਿਆਂ ਨੇ ਬਾਂਗਰ ਦੇ ਇਲਾਕੇ 'ਚ ਬਾਹਰ ਇੱਕ ਚੁਬਾਰੇ 'ਚ ਤਿੰਨ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕੀਤੇ । ਇੱਕ ਪੰਡਿਤ ਬਚਿੱਤਰ ਸਿੰਘ ਸੀ, ਇੱਕ ਮੈਂ ਸੀ ਅਤੇ ਇੱਕ ਹੋਰ ਸੀ, ਬਈ ਆਪਸ ਮੇਂ ਦੇਖੇਂ, ਨਾਲੇ ਸ਼ੁੱਧ ਜਾਣ ਲਵਾਂਗੇ। ਤਿੰਨ ਜੋ ਹੁੰਦੇ ਨੇ, ਤਿੰਨਾਂ ਦਾ ਫਰਕ ਨਹੀਂ ਪੈਂਦਾ। ਜਦ ਇਹ ਸ਼ਬਦ ਆਇਆ ਕਿ ਅਪਦਾ ਦਾ ਮਾਰਿਆ ਸਾਧ ਹੋ ਗਿਆ ਤਾਂ ਪੰਡਿਤ ਨੇ ਮੇਰੇ ਵੱਲ ਐਂ (ਟੇਢੀ ਅੱਖ ਨਾਲ) ਦੇਖਿਆ। ਦੱਸ ਬਈ? ਮੈਂ ਚੁੱਪ ਕਰ ਰਿਹਾ। ਪਰ ਜਦ ਆਹ ਪੰਕਤੀ ਆਈ, ਉਹ ਕਹਿੰਦੇ, ਜੀ ਹੁਣ ਕੋਈ ਹਰਜ ਨਹੀਂ, ਰਹਿ ਗਈ ।

***ਕੋਟਿ ਮਧੇ ਕੋਈ ਸੰਤੁ ਦਿਖਾਇਆ॥***
***ਨਾਨਕੁ ਤਿਨ ਕੈ ਸੰਗਿ ਤਰਾਇਆ॥*** (ਪੰਨਾ ੧੩੪੮)

ਪੰਡਿਤ ਜੀ ਕਹਿੰਦੇ, ਰਹਿ ਗਈ ਬਾਤ, ਹੁਣ ਕੋਈ ਫਿਕਰ ਨਹੀਂ ਹੈ, ਰਹਿ ਤਾਂ ਗਈ। ਕੋਈ ਹੈ ਤਾਂ ਸਈ, ਸਾਨੂੰ ਤਾਂ ਏਨਾ ਹੀ ਚਾਹੀਦਾ ਹੈ, ਬਈ ਸੰਤ ਹੈ। ਜਿੰਨਾਂ ਚਿਰ ਸੰਸਾਰ ਹੈ ਸਭ ਸਮਾਨ ਰਹੇਗਾ, ਅਵਤਾਰ ਵੀ ਰਹਿਣਗੇ, ਕਾਰਕ ਵੀ ਰਹੇਂਗੇ, ਜੀਵ ਵੀ ਰਹੇਂਗੇ। ਐਂ ਨਹੀਂ ਕਿ ਰੱਬ ਸੰਸਾਰ ਬਣਾ ਕੇ ਕਿਤੇ ਚਲਿਆ ਗਿਆ, ਉਹ ਤਾਂ –

***ਘਟ ਘਟ ਮੈ ਹਰਿ ਜੂ ਬਸੈ*** (ਪੰਨਾ ੧੪੨੭)

ਪ੍ਰਭੂ ਸੰਸਾਰ ਬਣਾ ਕੇ, ਹਿਰਦੇ ਵਿੱਚ ਡੇਰਾ ਲਾਕੇ ਬੈਠਾ ਹੈਗਾ, ਪਰ ਉਹ ਬੁਰਾ ਕੰਮ ਕਰਨ ਵਾਲੇ ਨੂੰ ਨਹੀਂ ਦਿੱਸਦਾ। ਪਰ ਫੇਰ ਵੀ ਕਹਿੰਦਾ

ਹੈ, ਬਈ ਬੁਰਾ ਹੋ ਗਿਆ ਜਾਂ ਪਿਛਲੇ ਜਨਮ 'ਚ ਹੋ ਗਿਆ, ਇਹ ਕਿਵੇਂ ਕਹਿੰਦਾ ਹੈ? ਕਿਉਂਕਿ ਪਰਮੇਸ਼ਰ, ਚੇਤਨ ਉਸਦੇ ਅੰਦਰ ਮੌਜੂਦ ਹੈ। ਉਹ ਸਾਰਿਆਂ ਨੂੰ ਸਮਝਾਉਣ ਵਾਲਾ ਹੈਗਾ, ਜੇ ਸਾਧ ਸੰਗ ਕਰਦਾ ਤਾਂ ਕੀ ਹੋ ਜਾਂਦਾ?

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥*
*ਨਾਮੁ ਪ੍ਰਭੂ ਕਾ ਲਾਗਾ ਮੀਠਾ॥* (ਪੰਨਾ ੨੯੩)

ਫੇਰ ਤਾਂ ਇਹ ਰੱਬ ਨੂੰ ਦੇਖ ਲੈਂਦਾ, ਪਰ ਇਸਨੇ ਸੰਤ ਦਾ ਤਾਂ ਸੰਗ ਹੀ ਨਹੀਂ ਕੀਤਾ। ਇਸਨੂੰ ਸੰਤ ਕੋਈ ਪਸੰਦ ਹੀ ਨਹੀਂ ਆਇਆ। ਇਹ ਤਾਂ ਜਿੱਦਾਂ ਮੇਲੇ ਵਿੱਚ ਦੇਖਦੈ ਡੰਗਰ, ਐਂ ਦੇਖਦੈ ਸੰਤ ਨੂੰ। ਦੱਸੋ ਭਲਾ, ਤੂੰ ਸੰਤ ਨੂੰ ਕੀ ਦੇਖੇਂਗਾ?

*ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥*(ਪੰਨਾ ੨੭੩)

ਸੰਤ ਦੀ ਮਹਿਮਾ, ਸੰਤ ਜਾਣਦਾ ਹੈਗਾ। ਸੰਤ ਤੇਰੇ ਪਸੰਦ ਕੀਤੇ ਤੇ, ਤੇਰੇ ਭਾਲਣੇ ਤੇ ਨਹੀਂ ਮਿਲੇਗਾ, ਗੁਰੂ ਕਦੇ ਕਿਸੇ ਦੇ ਭਾਲਣ ਨਾਲ ਨਹੀਂ ਮਿਲਿਆ। ਗੁਰੂ-ਪਰਮੇਸ਼ਰ ਭਾਲਿਆਂ ਤੇ ਨਹੀਂ ਮਿਲਦਾ ਹੈ। ਝੰਡਾਬਾਢੀ ਬਹੁਤ ਅਫਸੋਸ ਵਿੱਚ ਸੀ ਕਿ ਸਾਰੀ ਜਿੰਦਗੀ ਚਲੀ ਗਈ ਪਰ ਪ੍ਰਭੂ ਪ੍ਰਾਪਤੀ ਨਹੀਂ ਹੋਈ। ਗੁਰੂ ਸਾਹਿਬ ਨੇ ਮਰਦਾਨੇ ਨੂੰ ਭੇਜ ਦਿੱਤਾ ਕਿ ਜਾਹ, ਰੋਟੀ ਖਾ ਆ। ਉਸਦੇ ਬਹਾਨੇ ਝੰਡਾਬਾਢੀ ਆ ਗਿਆ। ਜਦ ਉਹ ਬਹਿ ਗਿਆ ਤਾਂ ਗੁਰੂ ਜੀ ਕਹਿੰਦੇ - ਪ੍ਰਸ਼ਾਦ ਛਕ ਲੈ ਤਾਂ ਉਸਨੇ ਕਿਹਾ, ਛਕਾ ਕੇ ਛਕਾਂਗਾ। ਅਖੀਰੀ ਗੁਰੂ ਜੀ ਨੇ ਕਿਹਾ, ਕਿਉਂ ਅਫਸੋਸ 'ਚ ਪਿਆ ਹੈਂ? ਕੀਹਦਾ ਫਿਕਰ ਕਰਦਾ ਹੈਂ? ਉਹ ਤਾਂ ਫਿਕਰ ਦੇ ਯੋਗ ਹੀ ਨਹੀਂ। ਝੰਡੇ ਨੇ ਕਿਹਾ - ਬਾਤ ਤਾਂ ਠੀਕ ਹੈ ਪਰ ਕੁੱਝ ਵਿਖਸ਼ੇਪ ਆ ਗਿਆ ਸੀ। ਗੁਰੂ ਜੀ ਕਹਿੰਦੇ, ਕਿ ਤੇਰੇ ਅੰਦਰ ਵਿਖਸ਼ੇਪ ਨੂੰ ਦੇਖਣ ਵਾਲੀ ਕੋਈ ਵਸਤੂ ਹੈ? ਜਿਹੜੀ ਦਸਦੀ ਹੈ। ਕਹਿੰਦਾ, ਹੈ ਤਾਂ ਸਹੀ। ਉਹ ਕੌਣ ਹੈ? ਕਹਿੰਦੇ, ਉਹ ਦਾਨਾ-ਬੀਨਾ ਸਾਈਂ ਹੈ। ਤੇਰੇ ਅੰਦਰ ਜਾਨਣ ਵਾਲਾ ਆਤਮਾ ਹੈ ਪਰ ਤੂੰ ਉਸ ਨੂੰ ਚੀਨਿਆ ਨਹੀਂ? ਫੇਰ ਪੁੱਛਿਆ ਕਿ ਉਹ ਪ੍ਰਭੂ ਨਹੀਂ? ਅਖੇ ਜੀ ਹੈ।

ਤਾਂ ਬੁੱਧੀ ਨੂੰ ਉਸ ਸਤਿ ਦੇ ਵਿੱਚ ਇਕਾਗਰ ਕਰ, ਉਹ ਕਹਿੰਦਾ ਨਿਹਾਰ, ਉਹ ਪ੍ਰਭੂ ਸਾਰਿਆਂ ਦੇ ਅੰਦਰ ਹੈ ਪਰ –

*ਸਸਾ ਸਤਿ ਸਤਿ ਸਤਿ ਸੋਊ ॥*
*ਸਤਿ ਪੁਰਖ ਤੇ ਭਿੰਨ ਨ ਕੋਊ ॥* (ਪੰਨਾ ੨੫੦)

ਉਹ ਜਿਹੜਾ ਸਤਿ-ਪੁਰਖ ਤੋਂ ਭਿੰਨ ਹੈ, ਉਸਨੂੰ ਚਿੱਤ ਵਿੱਚ ਨਹੀਂ ਜਮਾ ਲੈਣਾ, ਜੇ ਤੁਸੀਂ ਜਮਾ ਲਿਆ ਤਾਂ ਕੱਢਣਾ ਮੁਸ਼ਕਲ ਹੋ ਜਾਊਗਾ-

*ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥*
(ਪੰਨਾ ੩੮੪)

ਤ੍ਰਿਸ਼ਨਾ ਰੂਪੀ ਅਗਨੀ ਨੇ ਸਾਰਿਆਂ ਦੇ ਹਿਰਦੇ ਸਾੜ ਦਿੱਤੇ, ਕੋਈ-ਕੋਈ ਹਰਿਆ ਬੂਟਾ ਕਬੀਰ, ਜੈਦੇਵ, ਨਾਮਾ, ਧੰਨਾ, ਇਹ ਤ੍ਰਿਸ਼ਨਾ ਅਗਨੀ ਤੋਂ ਬਚੇ ਹਨ। ਜਦ ਨਾਮਦੇਵ ਨੂੰ ਤ੍ਰਿਲੋਚਨ ਨੇ ਆ ਕੇ ਕਿਹਾ ਕਿ ਤੂੰ ਹੁਣ ਲੋਭੀ ਹੋ ਗਿਆ ਹੈਂ, ਪੈਸਿਆਂ ਦੇ ਲੋਭ ਵਿੱਚ ਪੈ ਗਿਆ ਹੈਂ ਅਤੇ ਨਾਮ ਨੂੰ ਛੱਡਕੇ, ਸਾਰਾ ਦਿਨ ਕੰਮ ਵਿਚ ਲੱਗਿਆ ਰਹਿੰਦਾ ਹੈ, ਤਾਂ ਨਾਮਦੇਵ ਜੀ ਨੇ ਕਿਹਾ –

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥*(ਪੰਨਾ ੧੩੭੬)

ਕੰਮ ਮੈਂ ਹੱਥਾਂ ਪੈਰਾਂ ਨਾਲ ਕਰਦਾ ਹਾਂ ਪਰ ਚਿੱਤ ਮੇਰਾ ਨਿਰੰਜਨ ਨਾਲ ਲੱਗਿਆ ਹੋਇਆ ਹੈ। ਇਸ ਲਈ ਭਾਈ! ਗੁਰੂ ਜੀ ਕਹਿੰਦੇ ਹਨ ਕਿ ਆਪੇ ਦੀ ਲੱਖਤਾ, ਸੰਤ ਦੇ ਸੰਗ ਤੋਂ ਬਿਨਾਂ ਨਹੀਂ ਹੁੰਦੀ। 'ਸੰਤ' ਰੱਬ ਦੇ ਬਖਸ਼ੇ ਹੋਏ ਦਾ ਨਾਉਂ ਹੈ, 'ਸੰਤ' ਕਿਸੇ ਜਾਨਵਰ ਦਾ ਨਾਉਂ ਨਹੀਂ, ਕਿਸੇ ਪੰਛੀ ਦਾ ਨਾਉਂ ਨਹੀਂ ਬਲਕਿ ਬਖਸ਼ੇ ਹੋਏ ਦਾ ਨਾਉਂ ਹੈ –

*ਜਾ ਕਉ ਅਪੁਨੀ ਕਰੈ ਬਖਸੀਸ ॥*
*ਤਾ ਕਾ ਲੇਖਾ ਨ ਗਨੈ ਜਗਦੀਸ ॥* (ਪੰਨਾ ੨੭੭)

ਸੰਤ ਤਾਂ ਬਖਸ਼ੇ ਹੋਏ ਦਾ ਨਾਮ ਹੈਗਾ। ਜਦ ਗੁਰੂ ਅੰਗਦ ਦੇਵ ਬਖਸ਼ੇ ਗਏ ਤਾਂ ਪੂਰਨ ਸੰਤ ਹੋ ਗਏ। ਗੁਰੂ ਅਮਰ ਦੇਵ ਜੀ ਪੂਰਨ ਸੰਤ ਹੋ ਗਏ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਪੂਰਨ ਸੰਤ ਹੋ ਗਏ। ਬੱਸ

ਬਖਸ਼ੇ ਗਏ, ਉਨ੍ਹਾਂ ਨੇ ਵੀ ਜਿਹੜੇ ਅੱਗੇ ਬਖਸ਼ੇ, ਸੰਤ ਹੋ ਗਏ। ਬਖਸ਼ਿਸ਼ ਨਾਲ ਕਿੰਨੇ ਦੀਵੇ ਜਲੇ, ਹੋਰ ਵੀ ਕਿੰਨਿਆਂ ਨੂੰ ਬਖਸ਼ਿਆ। ਬੱਸ ਫੇਰ ਭਾਈ! ਪਰਮੇਸ਼ਰ, ਬਿਨਾਂ ਸਾਧੂ ਦੀ ਸੰਗਤ ਤੋਂ ਪ੍ਰਾਪਤ ਨਹੀਂ ਹੁੰਦਾ। ਸੰਤ ਦੇ ਸੰਗ ਤੇ ਪ੍ਰਾਪਤ ਹੋਊਗਾ। 'ਕੋਟਿ ਮਧੇ' ਵਿੱਚ ਕੋਈ ਹੀ ਸੰਤ ਹੈ ਜੋ ਰੱਬ ਦਾ ਬਖਸ਼ਿਆ ਹੋਇਆ ਹੈ। ਥੋਡਾ ਜਦ ਪੁੰਨ ਦਾ ਸਮਾਂ ਆਊਗਾ, ਪੁੰਨ ਪੁੰਜ ਜਦ ਪੂਰਨ ਹੋਜੇਗਾ, ਉਹ ਸੰਤ ਨੂੰ ਮਿਲਾ ਦੇਵੇਗਾ –

**ਨਹ ਕੀਰਤਿ ਪ੍ਰਭ ਗਾਈ॥**

ਫਿਰ ਇੱਕ ਪਰਮੇਸ਼ਰ ਦੀ ਕੀਰਤੀ ਗਾਉਣੀ ਹੈ।

***ਉਸਤਤਿ ਮਨ ਮਹਿ ਕਰਿ ਨਿਰੰਕਾਰ॥***
***ਕਰਿ ਮਨ ਮੇਰੇ ਸਤਿ ਬਿਉਹਾਰ॥*** (ਪੰਨਾ ੨੮੧)

ਮੈਂ ਪਰਮੇਸ਼ਰ ਦੀ ਕੀਰਤੀ ਗਾਉਣੀ ਸੀ, ਪਰ ਮੈਂ ਦੁਨੀਆਂ ਦੀ ਕੀਰਤੀ ਗਾਉਣ ਲੱਗ ਪਿਆ। ਮੈਂ ਓਸ ਇੱਕ ਦੀ ਸੇਵਾ ਕਰਨੀ ਸੀ, ਇੱਕ ਦਾ ਹੀ ਸਿਮਰਨ ਕਰਨਾ ਸੀ, ਇੱਕ ਦਾ ਹੀ ਧਿਆਨ ਕਰਨਾ ਸੀ –

***ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ ॥***
***ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥***
***ਏਕੋ ਏਕੁ ਏਕੁ ਹਰਿ ਆਪਿ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥***
***ਅਨਿਕ ਬਿਸਥਾਰ ਏਕ ਤੇ ਭਏ॥ ਏਕੁ ਅਰਾਧਿ ਪਰਾਛਤ ਗਏ।***
***ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ॥*** (ਪੰਨਾ ੨੮੯)

ਏਥੇ ਮੁਕਾਈ ਗੱਲ, ਚੱਲੀਏ –

**ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ॥**

ਗੁਰੂ ਸਾਹਿਬ ਦਾ ਇਸ ਵਿੱਚ ਬਹੁਤ ਡੂੰਘਾ ਭਾਵ ਇਹ ਹੈ ਕਿ ਇਨ੍ਹਾਂ ਨੇ ਬੜਾ ਸਮਝਾਇਆ ਹੈਗਾ। ਬਈ ਇਹ ਕਹਿ ਦੇਣ ਕਿ ਮੇਰੇ ਵਿੱਚ ਕੋਈ ਗੁਣ ਨਹੀਂ। ਗੁਣ ਥੋਡੇ 'ਚ ਕੋਈ ਹੁੰਦਾ ਈ ਨਹੀਂ। ਚੇਤਨ ਵਿੱਚ ਕੋਈ ਗੁਣ ਨਹੀਂ ਹੁੰਦਾ, ਉਹ ਤਾਂ ਨਿਰਗੁਣ ਹੈਗਾ। ਗੁਣ–

ਔਗੁਣ ਤਾਂ ਥੋਡੇ ਅੰਤਹਕਰਣ ਵਿੱਚ ਨੇ, ਆਪਣੇ ਮਨ ਵਿੱਚ ਕੋਈ ਚੀਜ ਨਾ ਰੱਖੋ –

*ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥*

(ਪੰਨਾ ੨੬੬)

*ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥*

(ਪੰਨਾ ੩੮੬)

ਗੁਰੂ ਜੀ ਕਹਿੰਦੇ ਨੇ ਕਿ ਤੁਸੀਂ ਕਦੇ ਇਹ ਨਾ ਕਹੋ ਕਿ ਮੇਰੇ ਵਿੱਚ ਇਹ ਗੁਣ ਹਨ। ਮੇਰੀ ਜਾਤੀ, ਮੇਰਾ ਮਜ੍ਹਬ, ਫਲਾਣਾ, ਧਿਮਕਾ। ਜਦ ਪਰਮਾਰਥ ਦੇ ਰਸਤੇ ਤੇ ਪਵੋ ਤਾਂ ਨਾਮ ਨੂੰ ਛੱਡਕੇ ਹੋਰ ਕੁੱਝ ਨਾ ਫੜੋ –

*ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥*
*ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥*
*ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥*

(ਪੰਨਾ ੫)

ਉਹ ਜਿਹੜਾ ਉੱਚਾ ਹੈ, ਬੜਾ ਹੈ, ਉਹ ਆਪਣੇ–ਆਪ ਨੂੰ ਆਪ ਹੀ ਜਾਣਦਾ ਹੈ। ਉਹ ਨਾਮ, ਤੁਹਾਨੂੰ ਨਾਮੀ ਨਾਲ ਮਿਲਾ ਦੇਵੇਗਾ। ਪਰ ਇਹ ਨਹੀਂ ਕਿ ਸਮੁੰਦਰ ਵਿੱਚ ਗੰਗਾ ਮਿਲੇਗੀ ਤਾਂ ਸਾਰਾ ਸਮੁੰਦਰ ਗੰਗਾ ਹੋ ਜਾਏਗਾ। ਪਰ ਉਹ ਤਾਂ ਉਹਦੇ ਵਿੱਚ ਲੀਨ ਹੋ ਗਈ, ਉਹ ਨਾਮ ਤੁਹਾਡੇ ਮਨ ਨੂੰ ਨਾਮੀ ਦੇ ਵਿੱਚ ਮਿਲਾ ਦੇਵੇਗਾ। ਹੋਰ ਇਸਤੋਂ ਵੱਧ ਕੋਈ ਬਾਤ ਨਹੀਂ ਹੈ, ਪਰ ਇਸ ਬਾਤ ਦਾ ਬੋਧ ਸਾਧੂ ਦੀ ਸੰਗਤ ਦੁਆਰਾ ਹੋਵੇਗਾ –

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥*

(ਪੰਨਾ ੫੪੪)

ਸਰਣ ਆਇਆਂ ਦੀ ਰਖਦਾ ਹੈ ਬੱਸ –

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।*** (ਗੀਤਾ)

ਸਾਰੀ ਗੀਤਾ ਦਾ ਨਿਬੇੜਾ, ਇੱਥੇ ਕਰ’ਤਾ (ਕਰ ਦਿੱਤਾ) ਕ੍ਰਿਸ਼ਨ

ਨੇ। ਸ਼ਰਣ ਤੋਂ ਬਿਨਾਂ ਹੋਰ ਕੋਈ ਰਸਤਾ ਨਹੀਂ ਹੈ। ਸ਼ਰਣ ਸਾਰੇ ਪਾਪ ਕੱਟ ਦਿੰਦੀ ਹੈ। ਜਦ ਅਸੀਂ ਸ਼ਰਣ ਚਲੇ ਜਾਵਾਂਗੇ ਤਾਂ ਸਾਰੇ ਕਰਮ ਨਾਸ਼ ਹੋ ਜਾਣਗੇ। ਜਦ ਸੱਜਣ ਠੱਗ ਸ਼ਰਣ ਵਿੱਚ ਗਿਆ ਤਾਂ ਭਾਈ ਵੀਰ ਸਿੰਘ ਜੀ ਲਿਖਦੇ ਹਨ, ਕਿ ਉਸਨੇ ਅੱਖਾਂ ਦੇ ਜਲ ਨਾਲ ਮਹਾਰਾਜ ਜੀ ਦੇ ਚਰਣ ਧੋ ਦਿੱਤੇ। ਸ਼ਰਣ ਵਿੱਚ ਆ ਗਿਆ ਅਤੇ ਸੱਚਾ ਸੱਜਣ ਬਣ ਗਿਆ। ਇਸ ਕਰਕੇ ਭਾਈ ! ਸ਼ਰਣ ਸਭ ਤੋਂ ਵੱਡਾ ਸਾਧਨ ਹੈ। ਪਰਮੇਸ਼ਰ ਦੇ ਜਨ ਤੋਂ ਬਖਸ਼ਿਸ਼ ਹੁੰਦੀ ਹੈ।

***ਜਾ ਕਉ ਅਪੁਨੀ ਕਰੈ ਬਖਸੀਸ ॥***
***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ॥

## ੧੬

**ਸੋਰਠਿ ਮਹਲਾ ੯ ॥**

**ਮਾਈ ਮਨੁ ਮੇਰੋ ਬਸਿ ਨਾਹਿ॥**

**ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥ ੧ ॥ ਰਹਾਉ ॥**

**ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ॥**

**ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ॥ ੧ ॥**

**ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ॥**

**ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ॥ ੨ ॥**

**ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ॥**

**ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ॥ ੩ ॥ ੧ ॥**

(ਪੰਨਾ ੬੩੨-੬੩੩)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

**ਮਾਈ ਮਨੁ ਮੇਰੋ ਬਸਿ ਨਾਹਿ॥**

ਹੇ ਮਾਈ! ਮਨ ਮੇਰਾ, ਮੇਰੇ ਵੱਸ ਵਿੱਚ ਨਹੀਂ ਹੈ -

**ਨਿਸ ਬਾਸੁਰ ਬਿਖਿਅਨ ਕਉ ਧਾਵਤ**

ਦਿਨੇ ਰਾਤ ਵਿਸ਼ਿਆਂ ਵੱਲ ਨੂੰ ਭੱਜਿਆ ਜਾ ਰਿਹੈ। ਰਾਤ ਦਿਨ ਵਿਸ਼ਿਆਂ ਦਾ ਹੀ ਚਿੰਤਨ ਕਰਦਾ ਹੈ। ਇਹ ਬਾਤ ਕੋਈ ਦੱਸਣੇ ਵਾਲੀ ਨਹੀਂ ਹੈ। ਤੁਸੀਂ ਆਪਣੇ ਮਨ ਨੂੰ ਆਪ ਨਹੀਂ ਦੇਖਦੇ ਕਿ ਇਹ ਕੀ ਕਰਦਾ ਹੈ? ਵਿਸ਼ਿਆਂ ਵੱਲ ਭੱਜਿਆ ਫਿਰਦਾ ਹੈ। ਵਿਸ਼ਿਆਂ ਨੂੰ ਅਤੇ

ਵਿਸ਼ਿਆਂ ਵਾਲੀਆਂ ਚੀਜਾਂ ਨੂੰ ਜਮ੍ਹਾਂ ਕਰਦਾ ਰਹਿੰਦਾ ਹੈ।

**ਕਿਹਿ ਬਿਧਿ ਰੋਕਉ ਤਾਹਿ ॥ ੧ ॥**

ਦੱਸੋ ! ਕਿਹੜੀ ਵਿਧੀ ਨਾਲ ਇਸ ਮਨ ਨੂੰ ਰੋਕਾਂ? ਗੁਰੂ ਸਾਹਿਬ ਕਹਿੰਦੇ –ਕਿਹੜੀ ਵਿਧੀ ਨਾਲ ਰੋਕਾਂ ਮਨ ਨੂੰ? ਇਸ ਗੱਲ ਨੂੰ ਤੁਸੀਂ ਵਿਚਾਰ ਲਉ।

**ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥**

ਬੇਦਾਂ, ਪੁਰਾਣਾਂ ਅਤੇ ਸਿਮ੍ਰਿਤੀਆਂ ਦੇ ਮਤ ਸੁਣ ਲਏ ਪਰ ਇੱਕ ਛਿਨ ਮਾਤਰ ਵੀ ਹਿਰਦੇ 'ਚ ਨਹੀਂ ਵਸਾਏ। ਇਉਂ ਨ ਸਮਝਿਓ ਬਈ ਕੁੱਛ ਪਤਾ ਹੀ ਨਹੀਂ, ਐਨੇ ਅਣਜਾਣ ਨਹੀਂ ਹਾਂ। ਸਭ ਕੁੱਛ ਸੁਣ ਬੈਠੇ ਹਾਂ, ਪਰ ਕਦੇ ਛਿਨ ਮਾਤਰ ਵੀ ਇਕਾਗਰ ਨਹੀਂ ਹੋਏ। ਜੇ ਮਨ ਛਿਨ ਮਾਤਰ ਵੀ ਇਕਾਗਰ ਹੋ ਜਾਂਦਾ ਤਾਂ, ਬਚ ਜਾਂਦੇ –

***ਏਕ ਚਿੱਤ ਜਿਹ ਇਕ ਛਿਨ ਧਿਆਇਓ ॥***
***ਕਾਲ ਫਾਸ ਕੇ ਬੀਚ ਨ ਆਇਓ ॥*** (ਅਕਾਲ ਉਸਤਤਿ)

ਤੁਸੀਂ ਆਪ ਦੇਖੋ ! ਇਕਾਗਰ ਹੁੰਦਾ ਹੈ ਕਦੇ? ਸੁਬਾਹ ਨਹਾਕੇ ਬੈਠੋ ਤੇ ਕਰਕੇ ਦੇਖ ਲਓ। ਜੇ ਤਾਂ ਮਨ ਨਾਮ ਨਾਲ ਜੁੜ ਗਿਆ, ਤਾਂ ਤੁਹਾਡੀ ਫਤਹਿ ਹੈ। ਜੇ ਦੁਨੀਆਂ ਦੀਆਂ ਬਾਤਾਂ ਵਿੱਚ ਹੀ ਜਾਈ ਗਿਆ, ਫਿਰ ਕਾਹਦੀ ਫਤਹਿ ਹੈ? ਭਾਈ ! ਇਸ ਕਰਕੇ, ਮਨ ਵਿਸ਼ਿਆਂ ਵਿੱਚੋਂ ਰੁਕਦਾ ਨਹੀਂ –

**ਪਰ ਧਨ ਪਰ ਦਾਰਾ ਸਿਉ ਰਚਿਓ**

ਕਹਿੰਦੇ, ਉਹ ਕਿਹੜੀ ਚੀਜ ਹੈ ਜਿਸ ਨਾਲ ਲਖੀ ਦਾ ਹੈ, ਗੁਰੂ? ਜੜ੍ਹ ਮਾਇਆ ਅਤੇ ਚੇਤਨ ਮਾਇਆ ਦੋ ਹਨ। ਚੇਤਨ ਮਾਇਆ ਇੱਕੋ ਹੀ ਹੈ, ਹੋਰ ਸਾਰੀ ਜੜ੍ਹ ਮਾਇਆ ਹੈ। ਉਨ੍ਹਾਂ ਵਿੱਚ ਰਚਿਆ ਹੋਇਆ ਹੈ। ਜਾਂ ਤਾਂ ਜੜ੍ਹ ਜਾਂ ਚੇਤਨ ਮਾਇਆ ਨੂੰ ਚਾਹੁੰਦਾ ਹੈ। ਦੱਸੋ ! ਹੁਣ ਇਹਦਾ ਕੀ ਇਲਾਜ ਕਰਿਆ ਜਾਵੇ? ਪਰਾਇਆ ਧਨ ਅਤੇ ਪਰਾਈਆਂ ਇਸਤਰੀਆਂ ਤੇ ਲੁਭਾਇਮਾਨ ਹੋਇਆ ਰਹਿੰਦਾ ਹੈ–

**ਬਿਰਥਾ ਜਨਮੁ ਸਿਰਾਵੈ ॥**

ਫਿਰ ਇਸ ਜਨਮ ਵਿੱਚ ਆਕੇ, ਕੀ ਪਾਇਆ? ਇਹ ਮਨ ਵਿਸ਼ਿਆਂ ਨਾਲ ਹੀ ਮਿਲਿਆ ਹੋਇਆ ਹੈ, ਜਿਹੜਾ ਪਹਿਲੇ ਜਨਮ ਦਾ ਹੀ ਨਿਬੇੜਾ ਹੈ। ਇਸ ਜਨਮ ਵਿੱਚ ਤੁਸੀਂ ਕੀ ਲਾਭ ਪ੍ਰਾਪਤ ਕੀਤਾ? ਬੀਮਾਰੀ ਤਾਂ ਜਿਹੋ ਜਿਹੀ ਪਹਿਲੇ ਸੀ, ਉਹੀ ਜਿਹੀ ਹੀ ਰਹਿ ਗਈ। ਫਿਰ ਉਹੀ ਚੁਰਾਸੀ ਦਾ ਗੇੜ ਬੱਝ ਗਿਆ –

**ਮਦਿ ਮਾਇਆ ਕੈ ਭਇਓ ਬਾਵਰੋ**

ਇੱਕ ਬੀਮਾਰੀ ਹੋਰ ਲੱਗ ਗਈ ਮਨ ਨੂੰ, ਮਾਇਆ ਦੇ ਮਦ ਵਿੱਚ ਪਾਗਲ ਹੋ ਗਿਆ। ਮਾਇਆ ਮਿਲ ਜਾਏ ਤਾਂ –

***ਮਾਇਆਧਾਰੀ ਅਤਿ ਅੰਨਾ ਬੋਲਾ॥***
***ਸਬਦੁ ਨ ਸੁਣਈ ਬਹੁ ਰੋਲ ਘਚੋਲਾ॥*** (ਪੰਨਾ ੩੧੩)

ਮਾਇਆਧਾਰੀ ਨੂੰ ਜੇ ਕੋਈ ਅਕਲ ਦੀ ਗੱਲ ਦੱਸੋਂਗੇ, ਜਾਂ ਨਾਮ ਦੀ, ਤਾਂ ਉਹ ਕਹੇਗਾ, ਤੇਰੇ ਵਰਗੇ ਮੰਗਤੇ ਬਥੇਰੇ ਫਿਰਦੇ ਨੇ।ਮਾਇਆ ਦੇ ਮਦ ਵਿੱਚ ਪਾਗਲ ਹੋ ਗਿਆ, ਦੀਵਾਨਾ ਹੋ ਗਿਆ।

**ਸੂਝਤ ਨਹ ਕਛੁ ਗਿਆਨਾ॥**

ਗਿਆਨ ਦੀ ਤਾਂ ਇਸਨੂੰ ਸੂਝ ਹੀ ਨਹੀਂ ਆਈ। ਉਹ ਜਿਹੜਾ ਦਾਨਾ-ਬੀਨਾ ਅੰਦਰ ਬੈਠਾ ਹੈ, ਜਿਹੜਾ ਸਾਖਸ਼ੀ ਰੂਪ ਹੋ ਕੇ, ਸਾਰਿਆਂ ਅੰਦਰ ਬਿਰਾਜਮਾਨ ਹੈ, ਉਹ ਕਦੇ ਦੇਖਿਆ ਹੈ ਕਿਸੇ ਨੇ? ਜਿਹੜਾ ਸਭ ਦਾ ਮਾਲਕ ਹੈ, ਉਹ ਸਾਖਸ਼ੀ ਹੈ, ਉਹੀ ਦ੍ਰਸ਼ਟਾ ਹੈ। ਕਦੇ ਉਸ ਨਾਲ ਮਿਲੇ ਹੋਂ? ਇਸ ਕਰਕੇ, ਇਸਨੂੰ ਗਿਆਨ ਨਹੀਂ ਹੈ –

**ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ॥**

ਕਹਿੰਦੇ, ਇਹ ਜਿਹੜਾ ਨਿਰਾਕਾਰ ਹੈ, ਇਹ ਥੋਡੇ ਹਿਰਦੇ ਦੇ ਵਿੱਚ ਵਸਦਾ ਹੈ, ਕਿਤੇ ਬਾਹਰ ਭਾਲਣ ਨਾ ਜਾਇਓ –

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥ ਰਹਾਉ॥***
***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***

*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥*

(ਪੰਨਾ ੬੮੪)

ਨੌਵੇਂ ਪਾਤਸ਼ਾਹ ਕਹਿੰਦੇ, ਤੁਹਾਡੇ ਹਿਰਦੇ ਵਿੱਚ ਵਸਦਾ ਹੈ ਨਿਰੰਜਨ, ਪਰ ਤੁਸੀਂ ਖੋਜਿਆ ਨਹੀਂ। ਆਪਣੀ ਬੁੱਧੀ ਦਾ ਮੁੱਖ, ਉੱਧਰ ਵੱਲ ਨਹੀਂ ਕੀਤਾ। ਬੁੱਧੀ ਪਿੱਛੇ ਰੱਖੀ ਹੈ ਪਰ ਉਸ ਵਾਹਿਗੁਰੂ ਦਾ ਧਿਆਨ ਸਾਰਿਆਂ ਦੀ ਬੁੱਧੀ ਵੱਲ ਹੈ। ਸਾਡੀਆਂ ਬੁੱਧੀਆਂ ਦੀ ਪਿੱਠ ਪਰਮੇਸ਼ਰ ਵੱਲ ਹੈ, ਇਹ ਕਿੰਨੀ ਉਲਟੀ ਬਾਤ ਹੈ? ਮਨ ਦੀ ਵੀ ਪਿੱਠ ਹੈ, ਜਿਸ ਦਿਨ ਮਨ ਦਾ ਮੁੱਖ ਉਸ ਵੱਲ ਹੋ ਗਿਆ, ਉਸੇ ਦਿਨ ਨਿਬੇੜਾ ਹੋ ਜਾਏਗਾ –

**ਤਾ ਕੋ ਮਰਮੁ ਨ ਜਾਨਾ॥**

ਉਸਦਾ ਮਰਮ ਨਾ ਜਾਣਿਆਂ। ਉਹ ਅਸਲੀ ਤੱਤ ਤਾਂ ਹਿਰਦੇ ਵਿੱਚ ਵਸਦਾ ਹੈ ਪਰ ਉਸ ਹਿਰਦੇ ਵਿੱਚ ਇਹ ਤੱਤ ਨਾ ਜਾਣਿਆਂ ਬਈ ਜਨਮ ਮਰਨ ਤੋਂ ਰਹਿਤ ਨਾਰਾਇਣ ਹੈ। ਇਹ ਕਦੇ ਜਨਮ ਮਰਨ ਵਿੱਚ ਨਹੀਂ ਆਇਆ ਹੈ। ਇਹ ਵਿਆਪਕ ਹੈ, ਪਰੀਪੂਰਣ ਹੈ–

*ਘਟ ਘਟ ਮੈ ਹਰਿ ਜੂ ਬਸੈ* (ਪੰਨਾ ੧੪੨)

ਇਹ ਜਿਹੜਾ ਆਤਮਾ ਹੈ ਅਮਰ ਹੈ, ਇਸ ਲਈ ਭਾਈ! ਇਹ ਤੱਤ ਨਾ ਜਾਣਿਆ ਬਈ ਇਹ ਮੇਰਾ ਆਪਾ, ਅਸੰਗ ਹੈ ਅਤੇ ਜਨਮ ਮਰਨ ਤੋਂ ਰਹਿਤ ਹੈ। ਜੇ ਛਿਨ ਮਾਤਰ ਵੀ ਇਕਾਗਰ ਹੋ ਜਾਏ ਤਾਂ ਕੰਮ ਚੱਲ ਜਾਏ –

**ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ॥**

ਜਦ ਸਾਧ ਦਾ ਸੰਗ ਹੋਇਆ ਤਾਂ ਖੋਟੀ ਬੁੱਧੀ ਸਾਰੀ ਨਾਸ਼ ਹੋ ਗਈ। ਭਲਾ! ਦਲੀਲਾਂ ਨਾਲ ਖੋਟੀ ਬੁੱਧੀ ਨਾਸ਼ ਹੋ ਜੂ? ਖਿਆਲਾਂ ਨਾਲ ਹੋ ਜੂ? ਕਬੀਰ ਨੇ ਤਾਂ ਸਾਫ ਦੱਸਿਆ ਹੈ –

*ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨਾ ਲੀਆ॥*

(ਪੰਨਾ ੧੧੫੯)

***ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥***

(ਪੰਨਾ ੧੧੫੮-੫੯)

ਕਹਿੰਦਾ, ਇਹਨਾਂ ਚੀਜਾਂ ਵਿੱਚੋਂ, ਤੁਹਾਡੇ ਕਰਮ ਕਾਂਡਾਂ ਵਿੱਚੋਂ, ਤੁਹਾਡੀ ਸ਼ਰ੍ਹਾ 'ਚੋਂ, ਮੈਂ ਕੋਈ ਚੀਜ ਨਹੀਂ ਲੈਕੇ ਜਾਂਦਾ। ਇਹਨੂੰ ਸਾਂਭ ਕੇ ਰੱਖਿਓ ਆਪਣੇ ਕੋਲ ਅਤੇ ਮੇਰਾ ਕੋਈ ਕਿਸੇ ਤਰ੍ਹਾਂ ਦਾ ਝਗੜਾ ਨਹੀਂ ਹੈ। ਇਸ ਕਰਕੇ, ਗੁਰੂ ਸਾਹਿਬ ਕਹਿੰਦੇ, ਉਏ! ਤੂੰ ਆਪਣੇ ਆਪ ਵਿੱਚ ਪਹੁੰਚਿਆ ਨਹੀਂ। ਉਹ ਤਾਂ ਤੇਰੇ ਹਿਰਦੇ ਵਿੱਚ ਬੈਠਾ ਹੈ, ਤੂੰ ਤਾਂ ਉਸਦਾ ਮਰਮ ਨਾ ਜਾਣਿਆ, ਅਸਲੀ ਤੱਤ ਨ ਜਾਣਿਆ। ਉਹ ਵਿਆਪਕ ਹੈ, ਗਿਆਨ ਹੈ ਅਤੇ ਗਿਆਨ ਸਰੂਪ ਤੇਰਾ ਆਪਾ ਹੈ।

**ਤਬ ਨਾਨਕ ਚੇਤਿਓ ਚਿੰਤਾਮਨਿ**

ਫਿਰ ਮੈਂ ਸਾਰੇ ਪਾਸਿਓਂ ਹਾਰ ਕੇ, ਪਰਮੇਸ਼ਰ ਦਾ ਚਿੰਤਨ ਕਰਨ ਲੱਗਿਆ। ਜੈਸੇ ਬਾਲਮੀਕ ਦਾ ਮਨ ਲੱਗਿਆ। ਜਦੋਂ ਤੱਕ ਸ਼ਰੀਰ ਉਤੇ ਬਰਮੀ (ਦੀਮਕ ਦਾ ਘਰ) ਜੰਮ ਨਹੀਂ ਗਈ, ਜਦ ਤੱਕ ਉਸਨੇ ਰਾਮ ਨੂੰ ਬੁਲਾ ਨਹੀਂ ਲਿਆ, ਉਸ ਸਮੇਂ ਤੱਕ ਉਹ ਰਾਮ ਨਾਮ ਦੇ ਸਿਮਰਨ ਵਿੱਚ ਲੱਗਿਆ ਰਿਹਾ। ਨਾਮ ਨਾਲ ਮਨ ਨੂੰ ਜੋੜਾਂਗੇ, ਤਾਂ ਨਾਮੀ ਦੀ ਪ੍ਰਾਪਤੀ ਹੋ ਜਾਵੇਗੀ। ਇਹ ਮਰਮ ਹੈ ਕਿ ਨਾਮ ਨਾਲ ਮਨ ਨੂੰ ਜੋੜ ਲਉ, ਨਾਮੀ ਉਸੇ ਵੇਲੇ ਹੀ ਥੋੜੇ ਸਾਹਮਣੇ ਹੈ। ਜੇ ਮਨ ਕਿਤੇ ਹੋਰ ਹੋਵੇ ਤਾਂ ਗੈਰ ਹਾਜਰੀ ਦੀ ਨਮਾਜ ਵੀ ਮਨਜ਼ੂਰ ਨਹੀਂ ਹੁੰਦੀ। ਤਾਂ ਭਜਨ ਕੈਸੇ ਹੋ ਜਾਏਗਾ ਭਾਈ? ਇਹ ਸਾਰੀਆਂ ਗੈਰ ਹਾਜਰੀ ਦੀਆਂ ਬਾਤਾਂ ਹਨ –

**ਕਾਟੀ ਜਮ ਕੀ ਫਾਸੀ॥**

ਫੇਰ ਮੇਰੇ ਜਮਾਂ ਦੀ ਫਾਸੀ ਕੱਟ ਗਈ। ਜਦ ਸੰਤ ਨੇ ਕਿਰਪਾ ਕੀਤੀ ਤਾਂ ਮਰਮ ਮੇਰੀ ਸਮਝ ਵਿੱਚ ਆ ਗਿਆ, ਜਨਮ ਮਰਨ ਕੱਟਿਆ ਗਿਆ। ਜਨਮ ਮਰਨ ਚੇਤਨ ਦਾ ਹੈ ਹੀ ਨਹੀਂ, ਇਹ ਤਾਂ ਪ੍ਰਕਿਰਤੀ ਹੈ। ਬਸ ਦੋ ਹੀ ਚੀਜਾਂ ਹਨ, ਇੱਕ ਪ੍ਰਕਿਰਤੀ ਤੇ ਇੱਕ ਚੇਤਨ। ਇਹ

ਪ੍ਰਕਿਰਤੀ ਜੋ ਹੈ, ਉਸ ਵਿੱਚ ਚੇਤਨ ਤਾਂ ਵਿਆਪਕ ਹੈ। ਇਹ ਸਭ ਪ੍ਰਕਿਰਤੀ ਮਿਥਿਆ ਹੈ।

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧੦੮੩)

ਇਹ ਸਭ ਝੂਠ ਹੈ। ਇਹ ਕੋਈ ਪਹਿਲਾ ਹੀ ਜਨਮ, ਸਾਨੂੰ ਮਿਲਿਆ ਹੈ? ਅੱਗੇ ਥੋਨੂੰ ਪਤਾ ਨਹੀਂ, ਕਿੰਨੇ ਕੁ ਜਨਮ ਮਿਲੇ ਹਨ? ਇਸ ਕਰਕੇ–

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥*** (ਪੰਨਾ ੧੭੬)

ਕੋਈ ਇਹ ਨਵੀਂ ਗੱਲ ਨਹੀਂ ਹੈ। ਪਰ ਜਦ ਸਾਡਾ ਮਨ ਚੇਤਨ ਨਾਲ ਜੁੜ ਜਾਏਗਾ, ਪਰਾ ਵਿਦਿਆ ਪ੍ਰਾਪਤ ਹੋ ਜਾਏਗੀ ਤਾਂ ਜਨਮ ਮਰਨ ਕੱਟਿਆ ਜਾਵੇਗਾ।

ਬੋਲੋ –

ਸਤਿਨਾਮ ਸ੍ਰੀ ਵਾਹਿਗੁਰੂ। ਸਤਿਨਾਮ ਸ੍ਰੀ ਵਾਹਿਗੁਰੂ।



੧ੴ ਸਤਿਗੁਰ ਪ੍ਰਸਾਦਿ॥

# ੧੭

ਸੋਰਠਿ ਮਹਲਾ ੯ ॥
ਮਨ ਰੇ ਕਉਨੁ ਕੁਮਤਿ ਤੈ ਲੀਨੀ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥ਰਹਾਉ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥ ੧॥
ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹਿ ਉਪਜਿਓ ਕਛੁ ਗਿਆਨਾ॥
ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥ ੨॥
ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥ ੩॥
(ਪੰਨਾ ੬੩੧-੩੨)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!! ਸਤਿਨਾਮ ਸ੍ਰੀ ਵਾਹਿਗੁਰੂ!!!

*ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥*
*ਸਾਧਨ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰ ਸੀ ਨਾ ਉਚਰੀ॥* (ਬਚਿੱਤ੍ਰ ਨਾਟਕ)

ਇਹ ਪੰਗਤੀਆਂ ਦਸਮ ਪਾਤਸ਼ਾਹ ਨੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਬਤ ਉਚਾਰੀਆਂ ਹਨ। ਕਹਿੰਦੇ, ਉਹ ਕੌਣ ਸੀਗਾ ਜਿਸਨੇ ਤਿਲਕ ਜੰਞੂ ਦੀ ਰਖਸ਼ਾ ਕੀਤੀ ਆਪਣਾ ਸੀਸ ਦਿੱਤਾ? ਉੱਥੇ ਸਾਡੇ ਕੋਲ ਇੱਕ ਸੰਤ ਆਇਆ, ਉਹ ਗਾਲਾਂ ਬੜੀਆਂ ਕੱਢਦਾ ਹੁੰਦਾ ਸੀ। ਉਹ ਕਹਿੰਦਾ, ਦਿੱਲੀ ਲਹੂ ਡੋਲ੍ਹਿਆ ਓਏ ! ਅਸੀਂ ਜਾਕੇ,

ਅਖੇ !ਹੁਣ ਲਹੂ ਪੀਣ ਆਲੇ ਜੰਮ ਪਏ ਨੇ। ਦੱਸੋ ਕੀ ਕਰੋਂਗੇ ਇਨ੍ਹਾਂ ਦਾ ਤੁਸੀਂ? ਇਸ ਸ਼ਬਦ ਵਿੱਚ ਨੌਂਵੇਂ ਪਾਤਸ਼ਾਹ, ਮਨ ਦੇ ਪ੍ਰਤੀ ਕਹਿੰਦੇ ਹਨ। ਕਿਉਂਕਿ ਸਭ ਤੋਂ ਨਜਦੀਕ ਮਨ ਹੈ। ਮਨ ਦੋ ਚੀਜਾਂ ਦਾ ਬਣਿਆ ਹੋਇਆ ਹੈ। ਇੱਕ ਹੈ ਇਸ ਵਿੱਚ ਚੇਤਨ ਤੇ ਇੱਕ ਹੈ ਜੜ੍ਹ ਬਿਰਤੀ। ਬਿਰਤੀ ਜੜ੍ਹ ਹੈ ਪਰ ਇਸ ਵਿੱਚ ਬੈਠਣ ਵਾਲਾ ਚੇਤਨ ਹੈ। ਜਦ ਇਹ ਮਨ, ਬਿਰਤੀ ਥੋਨੂੰ ਦਿਸ ਜਾਵੇ ਤਾਂ ਤੁਹਾਡਾ ਕੰਮ ਬਣ ਜੂ–

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥*** (ਪੰਨਾ ੪੪੧)

ਮਨ ਜੋਤ ਸਰੂਪ ਹੈ ਤੇ ਬਿਰਤੀ ਦੀ ਸੱਤਾ ਨਹੀਂ ਹੈ ਪਰ ਅਗਿਆਨ ਕਰਕੇ ਉਸਦੀ ਪੂਰੀ ਸੱਤਾ ਭਾਸਦੀ ਹੈ। ਇਸ ਕਰਕੇ, ਤੁਹਾਨੂੰ ਮਨ ਦਾ ਪਤਾ ਹੀ ਨਹੀਂ ਲੱਗਿਆ ਅਜੇ। ਇਹ ਚਿੱਤ ਤੇ ਜੜ੍ਹ ਦੀ ਗਰੰਥੀ (ਗੰਢ) ਪੈ ਗਈ। ਇਸ ਕਰਕੇ, ਉਹ ਮਨ ਦੀ ਗਰੰਥੀ ਜਦ ਖੁਲ੍ਹੇਗੀ ਤਾਂ ਤੁਹਾਡੀ ਅੱਖ ਖੁਲ੍ਹ ਜਾਏਗੀ। ਜੜ੍ਹ ਪਰੇ ਹੋ ਜਾਏਗਾ ਔਰ ਤੁਸੀਂ ਤਾਂ ਚੇਤਨ ਹੋਂ ਹੀ –

***ਹੈ ਕਉ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥*** (ਪੰਨਾ ੧੩੬੩)

ਕੋਈ ਇਹੋ ਜਿਹਾ ਹੈ ਸੱਚਾ ਮਿੱਤਰ! ਜੋ ਚਿੱਤ–ਜੜ੍ਹ ਦੀ ਗਰੰਥੀ ਖੋਲ੍ਹ ਦੇਵੇ?

***ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ ॥*** (ਪੰਨਾ ੧੩੬੨)

ਗੁਰੂ ਸਾਹਿਬ ਕਹਿੰਦੇ– ਇੱਕ ਪਰਮੇਸ਼ਰ ਹੀ ਹੈ ਜੋ ਕਿਰਪਾ ਕਰ ਦੇਵੇ ਤਾਂ ਇਸਨੂੰ ਦਿਸ ਪਵੇ ਬਈ –

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

ਜੋ ਵੀ ਦੇਖਣ ਵਿੱਚ ਆਉਂਦਾ ਹੈ, ਉਹ ਝੂਠ ਹੈ, ਮਿਥਿਆ ਹੈ, ਪਰ ਦ੍ਰਸ਼ਟਾ ਤਾਂ ਮਿਥਿਆ ਨਹੀਂ –

***ਮੂਈ ਸੁਰਤਿ ਬਾਦੁ ਅਹੰਕਾਰੁ ॥***
***ਓਹੁ ਨ ਮੂਆ ਜੋ ਦੇਖਣਹਾਰੁ ॥*** (ਪੰਨਾ ੧੫੨)

ਉਹ ਦੇਖਣ ਵਾਲਾ, ਜੰਮਣ–ਮਰਨ ਵਾਲਾ ਨਹੀਂ ਹੈ, ਉਹ ਤੇਰਾ ਆਪਣਾ ਆਪਾ ਹੈ। ਬਿਰਤੀ ਤੇਰੀ ਦ੍ਰਿਸ਼ ਹੈ ਤੇ ਤੂੰ ਇਸਦਾ ਦ੍ਰਸ਼ਟਾ ਹੈਂ।

ਜਦ ਇਸਨੂੰ ਆਪਣੇ ਆਪੇ ਦੀ ਸੁਰਤ ਆ ਗਈ ਤਾਂ ਫੇਰ ਇਹ ਕਿਸੇ ਦੀ ਨਹੀਂ ਸੁਣੇਗਾ। ਮਨ ਦੀ ਗੱਠ ਖੁਲ੍ਹ ਗਈ। ਜੜ੍ਹ, ਜੜ੍ਹ ਹੀ ਰਹੇਗਾ ਅਤੇ ਚੇਤਨ, ਚੇਤਨ ਹੀ ਰਹੇਗਾ। ਦ੍ਰਿਸ਼, ਸਦਾ ਗੇਅ ਰਹੇਗਾ ਤੇ ਦੇਖਣ ਵਾਲਾ ਗਿਆਤਾ ਹੀ ਰਹੇਗਾ। ਦੇਖਣ ਵਾਲਾ 'ਸਤਿ' ਅਤੇ ਦਿਸਣ ਵਾਲਾ 'ਝੂਠ'। ਇਸ ਲਈ ਭਾਈ! ਗੁਰੂ ਜੀ ਮਨ ਨੂੰ ਉਪਦੇਸ਼ ਕਰਦੇ ਹਨ –

**ਮਨ ਰੇ ਕਉਨੁ ਕੁਮਤਿ ਤੈ ਲੀਨੀ॥**

ਹੇ ਮੇਰੇ ਮਨ! ਤੂੰ ਕਿਹੜੀ ਖੋਟੀ ਬੁੱਧੀ ਫੜ ਲਈ ਹੈ? ਉਹ ਕਹਿੰਦੇ ਨੇ ਕਿ ਮੈਨੂੰ ਪਤਾ ਨਹੀਂ, ਇਹ ਕਿਹੜੀ ਖੋਟੀ ਬੁੱਧੀ ਹੈ ?

**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥**

ਤੂੰ ਐਥੇ ਤੱਕ ਹੀ ਪਹੁੰਚਿਆ ਹੈਂ, ਪਰਾਈਆਂ ਇਸਤਰੀਆਂ ਨੂੰ ਦੇਖਣਾ, ਪਰਾਏ ਧਨ ਨੂੰ ਲੁੱਟਣਾ, ਇਹ ਸਾਰੇ ਬੁਰੇ ਕੰਮ ਕਰਨੇ। ਤੂੰ ਇੱਥੇ ਹੀ ਖੜ੍ਹ ਗਿਆ। ਅੱਗੇ ਕੌਣ ਸੀ? ਅੱਗੇ ਸੀ ਭਗਤੀ ਅਤੇ ਪ੍ਰੇਮ।

***ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*** (ਪੰਨਾ ੧੩੯੮)

ਪਰਮੇਸ਼ਰ ਸੰਤ ਬਣਾ ਦਿੰਦਾ ਹੈ, ਪਰ ਕਾਹਦੇ ਨਾਲ? ਉਹ ਕਿਹੜਾ ਮਸਾਲਾ ਹੈ? ਉਹ ਮਸਾਲਾ ਹੈ 'ਪ੍ਰੇਮਾ-ਭਗਤੀ'। ਜਿੰਨਾ ਚਿਰ ਥੋਡੇ ਅੰਦਰ ਪ੍ਰੇਮਾ-ਭਗਤੀ ਨਹੀਂ ਆਵੇਗੀ, ਓਨਾ ਚਿਰ ਤੁਸੀਂ ਸੰਤ ਨਹੀਂ ਬਣ ਸਕਦੇ। ਸੰਤ ਬਣਾਉਣਾ ਹੈ ਪਰਮੇਸ਼ਰ ਨੇ, ਆਪਣੇ ਆਪ ਤੁਸੀਂ ਸੰਤ ਨਹੀਂ ਬਣ ਸਕਦੇ।

***ਬ੍ਰਹਮ ਗਿਆਨੀ ਸੇ ਜਨ ਭਏ॥***

***ਨਾਨਕ ਜਿਨ ਪ੍ਰਭੁ ਆਪਿ ਕਰੇਇ॥*** (ਪੰਨਾ ੨੭੨)

ਬ੍ਰਹਮ ਗਿਆਨੀ ਉਹ ਬਣੇਗਾ, ਜਿਸਨੂੰ ਪ੍ਰਭੂ ਆਪ ਕਰੇਗਾ। ਜਦ ਤੱਕ ਅਸੀਂ ਪ੍ਰੇਮਾ-ਭਗਤੀ ਐਨੀ ਨਹੀਂ ਕਰਦੇ ਜਾਂ ਤੁਹਾਡੀ ਬਿਰਤੀ ਉਸ ਨਾਮ ਨਾਲ ਨਹੀਂ ਜੁੜਦੀ, ਥੋਡਾ ਕੁੱਝ ਨਹੀਂ ਬਣੇਗਾ। ਆਹ ਹੈ ਧਰਮ ਦੀ ਪਹਿਲੀ ਪਉੜੀ, ਕਿ ਆਪਣੇ ਮਨ ਨੂੰ, ਨਾਮ ਨਾਲ ਜੋੜ

ਦਿਉ। ਫੇਰ ਕੀ ਹੋਇਆ –

*ਨਾਮ ਸੰਗਿ ਜਿਸ ਕਾ ਮਨੁ ਮਾਨਿਆ॥*
*ਨਾਨਕ ਤਿਨਹਿ ਨਿਰੰਜਨੁ ਜਾਨਿਆ॥* (ਪੰਨਾ ੨੮੧)

ਜਿੰਨਾ ਚਿਰ ਤੁਹਾਡਾ ਮਨ, ਨਾਮ ਨਾਲ ਨਹੀਂ ਜੁੜਿਆ, ਤੁਸੀਂ ਮਨ ਵਿੱਚ ਇਹ ਨਾ ਸੋਚਿਓ ਬਈ ਸਾਡੀ ਮੋਖਸ਼ ਹੋਜੂਗੀ, ਐਵੇਂ ਕਮਲ਼ ਨਾ ਕੁੱਟੋ।

*ਨਾਮੁ ਸੰਗੀ ਸੋ ਮਨਿ ਨ ਬਸਾਇਓ॥*
*ਛੋਡਿ ਜਾਹਿ ਵਾਹੂ ਚਿਤੁ ਲਾਇਓ॥*
*ਸੋ ਸੰਚਿਓ ਜਿਤੁ ਭੂਖ ਤਿਸਾਇਓ॥*
*ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ॥* (ਪੰਨਾ ੭੧੫)

ਮਨ ਨੂੰ ਨਾਮ ਨੇ ਹੀ ਨਾਮੀ ਨਾਲ ਜੋੜਨਾ ਹੈ ਅਤੇ ਤੁਹਾਨੂੰ ਨਾਮੀ ਦੀ ਪ੍ਰਾਪਤੀ ਹੋ ਜਾਵੇਗੀ। ਗੱਲ ਤਾਂ ਐਨੀ ਹੈ ਕੁੱਲ, ਇਸਤੋਂ ਵੱਧ ਤਾਂ ਕੋਈ ਨਹੀਂ, ਜੇ ਹੈ ਤਾਂ ਦੱਸ ਦਿਉ? ਪਰ ਤੁਸੀਂ ਦੱਸੋ, ਥੋੜਾ ਮਨ ਨਾਮ ਨਾਲ ਜੁੜ ਗਿਆ? ਜੇ ਨਹੀਂ ਤਾਂ ਵਾਧੂ ਗੱਲ ਹੈ, ਫੇਰ ਤੁਸੀਂ ਲੱਗੇ ਕਿਥੇ

*ਸੋ ਸੰਚਿਓ ਜਿਤੁ ਭੂਖ ਤਿਸਾਇਓ॥* (ਪੰਨਾ ੭੧੫)

ਜਿਹੜੀ ਮਾਇਆ ਭੁੱਖ ਅਤੇ ਤੇਹ ਨੂੰ ਵਧਾਵੇ, ਉਹ ਮਾਇਆ ਤੁਸੀਂ ਤ੍ਰਿਸ਼ਨਾ ਦੁਆਰੇ ਸੰਚੀ (ਇੱਕਠੀ ਕੀਤੀ) ਤੇ ਮਾਇਆ ਦੇ ਮਗਰ ਭੱਜੇ ਫਿਰਦੇ ਹੋਂ –

*ਸਹਸ ਖਟੇ ਲਖ ਕਉ ਉਠਿ ਧਾਵੈ॥*
*ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥* (ਪੰਨਾ ੨੭੮-੭੯)

ਬੈਂਕ ਵਿੱਚ ਐਨੇ ਪੈਸੇ ਰੱਖ ਦਿੱਤੇ, ਐਨੀ ਸਾਲੀਂ ਐਨੇ ਹੋ ਜਾਣਗੇ। ਇਹਨੂੰ ਪੁੱਛੋ ਸਹੁਰਿਆ! ਕੱਲ੍ਹ ਨੂੰ ਜੇ ਤੂੰ ਮਰ ਜਾਵੇਂ ਤਾਂ ਉਹਨੂੰ ਕੀ ਕਰੇਂਗਾ? ਸਾਰੇ ਬੇਵਕੂਫ ਕੱਠੇ ਹੋਏ-ਹੋਏ ਨੇ। ਇਸ ਕਰਕੇ, ਗੁਰੂ ਸਾਹਿਬ ਨੇ ਸਾਫ ਦੱਸਿਆ ਹੈ –

*ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥* (ਪੰਨਾ ੩੮੪)

ਇਸ ਮਾਇਆ ਨੇ ਸਾਰਿਆਂ ਦੇ ਅੰਤਹਕਰਣ ਝੁਲਸ ਕੇ ਰੱਖ ਦਿੱਤੇ। ਤੁਸੀਂ ਗੀਟੀਆਂ ਮਾਇਆ ਦੀਆਂ ਨਹੀਂ ਗਿਣਦੇ ਹਰ ਵਕਤ? ਦੱਸੋ ਤਾਂ? ਤੇ ਕਦੇ ਕਬੀਰ ਨੇ ਵੀ ਮਾਇਆ ਦੀਆਂ ਗੀਟੀਆਂ ਗਿਣੀਆਂ? ਉਸਨੇ ਸਾਫ ਕਹਿ ਦਿੱਤਾ–

*ਸਰਪਨੀ ਤੇ ਊਪਰਿ ਨਹੀ ਬਲੀਆ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥* (ਪੰਨਾ ੪੮੦)

ਕਬੀਰ ਜੀ ਕਹਿੰਦੇ, ਮਾਇਆ ਰੂਪੀ ਸਰਪਣੀ ਤੋਂ ਉੱਪਰ ਕੋਈ ਬਲਵਾਨ ਨਹੀਂ। ਇਸਨੇ ਬ੍ਰਹਮਾ, ਵਿਸ਼ਨੂੰ ਅਤੇ ਮਹਾਂਦੇਉ ਨੂੰ ਵੀ ਛਲਿਆ। ਪੁਰਾਣ ਪੜ੍ਹਕੇ ਦੇਖ ਲਓ ਕਿ ਸ਼ਿਵ ਦਾ ਕੀ ਹਾਲ ਹੋਇਆ ਤੇ ਬ੍ਰਹਮਾ ਦਾ ਕੀ ਹੋਇਆ? ਵਿਸ਼ਨੂੰ ਕਿੱਧਰ ਭੱਜਿਆ ਫਿਰਦਾ ਸੀ? ਤੁਸੀਂ ਤਾਂ ਕੀਹਦੇ ਵਿਚਾਰੇ ਹੋਂ? ਫੇਰ ਕਬੀਰ ਜੀ ਨੂੰ ਕਿਹਾ ਗਿਆ ਕਿ ਤੁਸੀਂ ਹੁਣ ਕੀ ਕਰੋਂਗੇ, ਤਾਂ ਕਹਿੰਦਾ–

*ਸੂਪਨੀ ਸੂਪਨੀ ਕਿਆ ਕਹਹੁ ਭਾਈ॥*
*ਜਿਨਿ ਸਾਚੁ ਪਛਾਨਿਆ ਤਿਨਿ ਸੂਪਨੀ ਖਾਈ॥* (ਪੰਨਾ ੪੮੦)

ਉਹ ਕਹਿੰਦਾ, ਅਸੀਂ ਤਾਂ ਇਹਦਾ ਅਭਾਵ ਹੀ ਕਰ ਦਿੱਤਾ ਮਾਇਆ ਦਾ, ਤੇ ਇਹਨੂੰ ਸਮਝ ਗਏ ਹਾਂ। ਸੱਚ ਨੂੰ ਪਛਾਣ ਲਿਆ। ਉਹ ਸੱਚ ਕੀ ਹੈ ?

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*
(ਪੰਨਾ ੧)

ਉਹ ਤਾਂ ਤਿੰਨਾਂ ਕਾਲਾਂ ਵਿੱਚ ਇੱਕ ਰਸ ਰਹਿਣ ਵਾਲਾ ਸੱਚ ਹੈ, ਉਹ ਸੱਚ ਕੀ ਹੈ? ਇਹਦਾ ਲਖਸ਼ਣ ਇਹੀ ਸੀਗਾ ਕਿ ਜਿਹੜਾ ਤਿੰਨਾਂ ਕਾਲਾਂ ਵਿੱਚ ਇੱਕ ਰਸ ਰਹੇ। ਤੁਸੀਂ ਆਪਣੇ ਅੰਦਰ ਦੇਖੋ, ਥੋੜਾ ਆਤਮਾ ਕਦੇ ਨਹੀਂ ਬਦਲਿਆ। ਤੁਹਾਡੀਆਂ ਬਿਰਤੀਆਂ ਬਦਲਦੀਆਂ ਰਹਿੰਦੀਆਂ ਨੇ। ਹੁਣ ਆਹ ਸੰਕਲਪ ਹੋਊ, ਫਿਰ ਦੂਜਾ ਹੋਊ, ਫਿਰ

ਤੀਜਾ ਆ ਜੂ। ਤੁਸੀਂ ਦੱਸ ਵੀ ਦਿਉਂਗੇ ਕਿ ਅੱਜ ਮੇਰਾ ਕੀ ਸੰਕਲਪ ਹੈ, ਕਲ੍ਹ ਕੀ ਸੀ, ਪਰ ਉਹ ਦੇਖਣੇ ਵਾਲਾ ਤਾਂ ਨਹੀਂ ਬਦਲਿਆ। ਤੁਹਾਡਾ ਆਪਾ ਤਾਂ ਅਬਦਲ ਹੈ ਪਰ ਬਿਰਤੀਆਂ ਨਹੀਂ। ਉਹ ਤਾਂ ਬਿਰਤੀਆਂ ਨੂੰ ਭੀ ਦੇਖਣੇ ਵਾਲਾ ਹੈ। ਥੋੜੇ ਖਿਆਲਾਂ ਨੂੰ, ਥੋੜੀ ਕਾਮਨਾਂ ਨੂੰ ਭੀ ਦੇਖਣੇ ਵਾਲਾ ਹੈ। ਜਿਹੜੀ ਵਾਸ਼ਨਾਂ ਭਰੀ ਹੋਈ ਹੈ, ਉਸਨੂੰ ਭੀ ਦੇਖਦਾ ਹੈ –

***ਵਾਸਨਾ ਬਧਾ ਆਵੈ ਜਾਇ॥*** (ਭਾਈ ਗੁਰਦਾਸ)

ਵਾਸ਼ਨਾਂ ਤਾਂ ਇੱਕ ਹੱਥਕੜੀ ਹੈ, ਜੇ ਇਹਦੇ ਵਿੱਚ ਫੱਸ ਗਿਆ ਤਾਂ ਜੰਮੇਗਾ ਤੇ ਮਰੇਗਾ। ਉਹ ਕਹਿੰਦਾ ਕਿ ਐਨੇ ਰੁਪਏ ਅੱਠੀਂ ਸਾਲੀਂ ਦੂਣੇ ਹੋ ਜਾਂਦੇ ਹਨ ਤੇ ਮੈਂ ਉਸਨੂੰ ਪੁੱਛਿਆ ਕਿ ਜੇ ਤੂੰ ਕਲ੍ਹ ਨੂੰ ਮਰ ਗਿਆ ਤਾਂ ਫੇਰ ਕੀ ਕਰੇਂਗਾ? ਉਹ ਕਹਿੰਦਾ, ਐਂ ਤਾਂ ਕੁੱਛ ਵੀ ਪਤਾ ਨਹੀਂ। ਮੈਂ ਕਿਹਾ, ਤੂੰ ਲੋਕਾਂ ਦੀ ਰੀਸ ਵਿੱਚ ਲੱਗਿਆ ਹੋਵੇਂਗਾ। ਆਹ ਜਿਹੜੇ ਪੜ੍ਹੇ ਲਿਖੇ ਨੇ ਲੋਭੀ ਜਿਹੇ, ਇਹ ਲੋਕਾਂ ਨੂੰ ਸਿਖਾਲ ਦਿੰਦੇ ਹਨ। ਉਹ ਆਪ ਤਾਂ ਵਿਗੜੇ ਹੋਏ ਨੇ ਤੇ ਦੂਜਿਆਂ ਨੂੰ ਭੀ ਵਿਗਾੜ ਦਿੰਦੇ ਨੇ। ਇਸ ਲਈ ਭਾਈ! ਭਲਾ ਕੰਮ ਕਰਿਆ ਕਰੋ –

**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥**

ਤੂੰ ਲੋਕਾਂ ਦੀ ਨਿੰਦਿਆਂ ਵਿੱਚ ਰਚਿਆ, ਪਰਾਈਆਂ ਇਸਤਰੀਆਂ ਅਤੇ ਪਰਾਏ ਧਨ ਦੇ ਵਿੱਚ ਤੇਰਾ ਮਨ ਰਚ ਗਿਆ। ਨੌਵੇਂ ਪਾਤਸ਼ਾਹ ਕਹਿੰਦੇ ਬਈ ਉਹ ਪ੍ਰੇਮਾ-ਭਗਤੀ ਤੈਨੂੰ ਪ੍ਰਾਪਤ ਨਹੀਂ ਹੋਈ। ਸਭ ਤੋਂ ਪਹਿਲਾਂ ਪ੍ਰੇਮਾ-ਭਗਤੀ ਨੂੰ ਭਾਲ (ਲੱਭ) –

**ਮੁਕਤਿ ਪੰਥੁ ਜਾਨਿਓ ਤੈ ਨਾਹਨਿ**

ਮੁਕਤੀ ਦਾ ਰਸਤਾ ਤਾਂ ਤੈਂ ਜਾਣਿਆ ਹੀ ਨਹੀਂ ਭਾਈ! ਤੂੰ ਤਾਂ ਮਾਇਆ ਵਿੱਚ ਭੱਜਿਆ ਫਿਰਦਾ ਹੈਂ। ਮਾਇਆ ਦੀਆਂ ਗੀਟੀਆਂ ਗਿਣਦਾ ਹੈਂ। ਤੇਰਾ ਮਨ ਕਦੇ ਨਾਮ ਨਾਲ ਜੁੜਿਆ ਨਹੀਂ, ਤੂੰ ਐਵੇਂ ਫੋਕੀਆਂ ਗੱਲਾਂ ਕਰਦਾ ਹੈਂ। ਮਾਇਆ 'ਚ ਹੀ ਮਸਤ ਹੋ ਗਿਆ –

**ਧਨ ਜੋਰਨ ਕਉ ਧਾਇਆ॥**

ਰਾਤ ਦਿਨ ਧਨ ਕੱਠਾ ਕਰਨ ਨੂੰ ਭੱਜਿਆ ਫਿਰਦਾ ਹੈਂ ਕਿ ਫਲਾਣੇ ਨੇ ਕੋਠੀ ਪਾ ਲਈ ਤੇ ਆਪਾਂ ਵੀ ਪਾ ਲਈਏ ਭਾਵੇਂ ਠੱਗੀ ਮਾਰੋ। ਇੱਕ ਸਾਧ ਦਾ, ਇੱਕ ਚੇਲਾ ਸੀ, ਜਿਸ ਬਾਰੇ ਅਸੀਂ ਤੁਹਾਨੂੰ ਦਸਦੇ ਹਾਂ। ਚੇਲੇ ਨੇ ਕੋਠੀ ਪਾ ਲਈ ਅਤੇ ਸੰਤਾਂ ਨੂੰ ਦਿਖਾਉਣ ਲਈ ਲੈ ਗਿਆ। ਫਿਰ ਉਹ ਸਾਧ ਮੈਨੂੰ ਆਕੇ ਆਖੇ ਕਿ ਕਲ੍ਹ ਤੱਕ ਤਾਂ ਇਹ ਕਹਿੰਦਾ ਫਿਰਦਾ ਸੀ, ਦੋ ਆਨੇ ਦੇ ਦੋ ਕੇਲੇ, ਦੋ ਆਨੇ ਦੇ ਦੋ ਕੇਲੇ, ਤੇ ਅੱਜ ਕੋਠੀ ਪਾ ਲਈ। ਫੇਰ ਓਸ ਸਾਧ ਨੇ ਉਸਨੂੰ ਪੁੱਛਿਆ ਕਿ ਤੇਰੇ ਘਰ ਦੁੱਧ, ਘਿਓ ਹੈ? ਕਹਿੰਦਾ, ਜੀ ਨਹੀਂ। ਸਾਧ ਨੇ ਕਿਹਾ ਕਿ ਇੱਕ ਇੱਟ ਪੱਟ ਕੇ ਖਾ ਲਿਆ ਕਰ ਰੋਜ। ਉਹ ਸਾਧ ਐਸ ਤਰ੍ਹਾਂ ਦਾ ਹੀ ਸੀ। ਭਾਈ! ਇਸ ਕਰਕੇ, ਤੁਸੀਂ ਐਂ ਦੱਸੋ ਕਿ ਤੁਸੀਂ ਤਾਂ ਪਬਲਿਕ ਦੀ ਸੇਵਾ ਕਰਨੀ ਸੀ? ਪਰ ਕੈਸੇ ਕਰਨੀ ਸੀ, ਜਨ ਜਨਾਰਦਨ ਹੈ। ਆਹ, ਜਿੰਨੇ ਵੀ ਸੰਤ ਆਉਣਗੇ ਨਾ, ਉਹ ਪਹਿਲਾਂ ਇੱਕ ਲਫ਼ਜ ਬੋਲਣਗੇ, ਕਿ ਜਨ ਜਨਾਰਦਨ ਹੈ। ਕਹਿੰਦੇ, ਆਹ ਜਿਹੜੇ ਜਨ ਨੇ, ਇਹ ਰੱਬ ਹੈ। ਇਨ੍ਹਾਂ ਨੂੰ ਪਰਮੇਸ਼ਰ ਸਮਝ ਕੇ ਸੇਵਾ ਕਰੋ। ਸੇਵਾ ਦਾ ਫਲ ਨਹੀਂ ਤੁਸੀਂ ਦੇਖਦੇ? ਤੁਹਾਡਾ ਤਲਾਅ ਬਣਾ ਗਏ ਨੇ, ਜਿਲ੍ਹੇ ਕਰਨਾਲ ਦੇ ਤੇ ਤੁਸੀਂ ਕਦੇ ਗਏ ਹੋਂ ਉੱਥੇ? ਆਹ ਥੋਨੂੰ ਬਣਾਕੇ ਦੇ ਗਏ ਹਨ, ਤੁਸੀਂ ਤਾਂ ਨਹੀਂ ਜਾਂਦੇ ਹੁੰਦੇ? ਉਹ ਮੈਨੂੰ ਕਹਿਣ ਲੱਗੇ ਕਿ ਇੱਕ ਥੂਹੀ ਪਿੰਡ ਵਾਲੇ ਸੀ, ਹੋਰ ਤਾਂ ਕੋਈ ਨਹੀਂ ਆਇਆ। ਮੈਂ ਆਖਿਆ, ਉਹ ਇਸ ਗੱਲ ਨੂੰ ਜਾਣਦੇ ਹੀ ਨਹੀਂ, ਬੜੇ ਖਚਰੇ ਆਦਮੀ ਨੇ, ਉਨ੍ਹਾਂ ਦਾ ਵਿਸਾਹ ਨਾ ਕਰਿਓ ਕਦੇ। ਭਾਈ! ਤੁਸੀਂ ਐ ਦੱਸੋ, ਥੋਡਾ ਸੇਵਾ ਦਾ ਹੱਕ ਨਹੀਂ ਬਣਦਾ? ਤੁਸੀਂ ਢੱਠਿਆਂ ਵਰਗੇ ਆਦਮੀ ਬੈਠੇ ਹੋਂ ਘਰੀਂ, ਥੋਡਾ ਸੇਵਾ ਦਾ ਵੀ ਹੱਕ ਹੈ, ਭਾਈ! ਮਨ, ਤਨ ਅਤੇ ਧਨ ਦੁਆਰਾ ਸੇਵਾ ਕਰੋ, ਤੀਜੇ ਦਿਨ ਨੂੰ ਕੰਮ ਬਣ ਜੂ, ਕੋਈ ਹੋਰ ਕਰ ਜਾਣਗੇ ਤਾਂ ਥੋਡਾ ਕੀ ਬਣੂੰਗਾ। ਜੇ ਕਰਨਾਲ ਜਿਲ੍ਹੇ ਦੇ ਸੇਵਾ ਕਰਨਗੇ ਤਾਂ ਥੋਡਾ ਕੀ ਬਣੂੰਗਾ। ਇਸ ਕਰਕੇ, ਕੁੱਛ ਸੋਚਿਆ ਵੀ ਕਰੋ –

**ਧਨ ਜੋਰਨ ਕਉ ਧਾਇਆ॥**

ਇਹ ਬੜੇ ਸਿਆਣੇ ਨੇ, ਇਨ੍ਹਾਂ ਨਾਲ ਗੱਲ ਕਰੋਂਗੇ ਤਾਂ ਇਨ੍ਹਾਂ ਨੂੰ

ਪਤਾ ਹੈ ਕਿ ਅਸੀਂ ਤਾਂ ਬੜੇ ਰੁਪੱਈਏ ਕਮਾ ਲਏ ਨੇ। ਇਹ ਸਾਧ ਤਾਂ ਐਵੇਂ ਫਿਰਦਾ ਹੈ। ਇਹ ਗਲਤ ਹਨ। ਤੁਸੀਂ ਸਹੁਰਿਓ ਮਨ ਤਨ ਕਰਕੇ ਸੇਵਾ ਕਰੋ ਜੇ ਕਰਨੀ ਹੈ। ਬੱਸ ਰਾਤ ਦਿਨ ਧਨ ਜੋੜਨ ਨੂੰ ਭੱਜਿਆ ਫਿਰਦਾ ਹੈ, ਕੋਠੀ ਬਣਾ ਲਏਗਾ, ਹੋਰ ਕਰ ਲਵੇਗਾ। ਆਹ ਪਬਲਿਕ ਦਾ ਤੂੰ ਭਲਾ ਕਰ, ਗਰੀਬਾਂ ਨੂੰ ਤਾਂਹਾਂ ਚੱਕ। ਇੱਥੇ ਪਰਸੋਂ ਚੌਥੇ ਮੇਰੇ ਨਾਲ ਗੱਲਾਂ ਕਰਨ ਲੱਗ ਪਏ। ਮੈਂ ਆਖਿਆ, ਉਏ ! ਜਿਹੜਾ ਪੰਜ ਚਾਰ ਕਿੱਲੇ ਜਮੀਨ ਤੋਂ ਨੀਵਾਂ ਜਿਮੀਂਦਾਰ ਹੈ, ਇੱਥੇ ਬੈਠੇ ਵੀ ਹੋਣਗੇ, ਉਹਦਾ ਕੋਈ ਹਾਲ ਹੈ? ਉਹਦਾ ਕੋਈ ਗੁਜਾਰਾ ਹੈ ਵਿਚਾਰੇ ਦਾ? ਉਹਦੇ ਨਿਆਣੇ ਨੰਗੇ ਫਿਰਦੇ ਨੇ, ਤੁਸੀਂ ਕਦੇ ਕੱਪੜੇ ਸਿਲਾ ਕੇ ਦਿੱਤੇ ਨੇ? ਸਾਰੇ ਹੀ ਚੁੱਪ ਕਰ ਗਏ। ਮੈਂ ਕਿਹਾ ਕਿ ਤੁਸੀਂ ਆਪਣੇ ਪਿੰਡ ਦੇ ਗਰੀਬਾਂ ਨੂੰ ਹੀ ਉੱਤੇ ਚੱਕ ਦਿੰਦੇ। ਜੇ ਕਿਸੇ ਜੱਟ ਕੋਲ ਜਮੀਨ ਥੋੜ੍ਹੀ ਹੈ ਤਾਂ ਉਸ ਨੂੰ ਬਟਾਈ ਤੇ ਦੇ ਦਿੰਦੇ ਜਾਂ ਕੁੱਛ ਹੋਰ ਕਰਦੇ। ਕੁੱਛ ਤਾਂ ਕਰੋ, ਤੁਸੀਂ ਤਾਂ ਹੋਰ ਹੀ ਕੰਮਾਂ ਵਿੱਚ ਪਏ ਹੋਂ, ਤੁਸੀਂ ਤਾਂ ਭਾਈ ! ਗਲਤ ਚੱਲ ਪਏ ਹੋਂ, ਥੋਡਾ ਤਾਂ ਰਸਤਾ ਹੀ ਖਰਾਬ ਹੈ –

**ਅੰਤਿ ਸੰਗ ਕਾਹੂ ਨਹੀ ਦੀਨਾ**

ਅੰਤ ਨੂੰ ਉਸ ਧਨ ਨੇ, ਥੋਡਾ ਸਾਥ ਨਹੀਂ ਦੇਣਾ। ਮੈਨੂੰ, ਇੱਕ ਆਦਮੀ ਦਸਦਾ ਹੈ ਕਿ ਸ਼ਾਮਗੜ੍ਹ (ਕਰਨਾਲ) ਵਾਲਾ ਸਰਦਾਰ ਜਦੋਂ ਮਰਨ ਲੱਗਿਆ ਤਾਂ ਉਸਦੇ ਤਿੰਨੇ ਲੜਕੇ ਕਹਿਣ ਲੱਗੇ, ਜੀ ਦਸਖ਼ਤ ਕਰੋ, ਦਸਖ਼ਤ ਕਰੋ, ਐਥੇ ਕਰੋ। ਸਰਦਾਰ ਕਹਿਣ ਲੱਗਿਆ ਸਾਲ਼ਿਓ ! ਵਿਹਲਾ ਹੋਕੇ ਮਰ ਤਾਂ ਲੈਣ ਦਿਉ। ਉਸਨੇ ਇਵੇਂ ਹੀ ਕਿਹਾ ਕਿ ਵਿਹਲਾ ਹੋਕੇ ਮਰ ਤਾਂ ਲੈਣ ਦਿਉ। ਸੋ ਆਹ ਹਾਲ ਹੈ ਧਨ ਦਾ, ਇਹ ਮਰਨ ਵੀ ਨਹੀਂ ਦਿੰਦਾ। ਜਦ ਤੁਸੀਂ ਮਰੋਂਗੇ, ਆਪਣੇ ਦਿੱਲ ਵਿੱਚ ਸੱਚ ਗੱਲ ਦੇਖ ਲਿਉ, ਥੋਨੂੰ ਐਂ ਹੋਊ ਕਿ ਓਸ ਕੰਧ ਵਿੱਚ ਹੈ ਯਾ ਫਲਾਣੇ ਥਾਂ ਹੈ। ਚਲ ! ਐਨੇ ਨੂੰ ਪ੍ਰਾਣ ਨਿਕਲ ਜਾਣਗੇ, ਰੱਬ ਵੱਲ ਥੋਡੀ ਰੂਹ ਹੀ ਨਹੀਂ ਜਾਣੀ। ਇਸ ਕਰਕੇ –

**ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥**

ਧਨ ਨੇ, ਅੰਤ ਨੂੰ ਤੁਹਾਡਾ ਸਾਥ ਨਹੀਂ ਦੇਣਾ, ਬਿਰਥਾ ਹੀ ਤੂੰ ਲੋਭ

ਵਿੱਚ ਬੱਝ ਗਿਆ ਹੈਂ –

*ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥* (ਪੰਨਾ ੧੪੧੭)

ਲੋਭੀ ਦਾ ਤਾਂ ਕਦੇ ਵਿਸਾਹ ਹੀ ਨਾ ਕਰੋ, ਜਦ ਤੱਕ ਥੋਡਾ ਕੰਮ ਨਾ ਚੱਲ ਜਾਏ। ਖਬਰੈ, ਥੋਨੂੰ ਕਿੱਥੇ ਮਾਰੇ, ਕਿਹੜੇ ਖੂਹ ਵਿੱਚ ਸਿੱਟੇ ਜਾ ਕੇ? ਇਸ ਕਰਕੇ –

**ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥**

ਤੂੰ ਸਾਰੀ ਉਮਰ ਵਿਅਰਥ ਵਾਸ਼ਨਾ ਦੇ ਸੰਗਲ ਪਾ ਲਏ। ਭਾਈ ਗੁਰਦਾਸ ਜੀ ਕਹਿੰਦੇ–

*ਵਾਸਨਾ ਬਧਾ ਆਵੈ ਜਾਇ॥* (ਭਾਈ ਗੁਰਦਾਸ)

ਵਾਸ਼ਨਾ ਦੇ ਨਾਲ ਜੰਮੇਂਗਾ ਤੇ ਮਰੇਂਗਾ, ਪਰ ਥੋਨੂੰ ਏਸ ਗੱਲ ਦਾ ਪਤਾ ਹੀ ਨਹੀਂ, ਰੋਜ ਪੜ੍ਹਦੇ ਵੀ ਹੋਂ –

*ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥*
(ਪੰਨਾ ੬੩੪)

ਬਿਨਾਂ ਪਰਮੇਸ਼ਰ ਦੇ ਅੰਤ ਨੂੰ ਥੋਡੀ ਰਖਸ਼ਾ ਕਰਨ ਵਾਲਾ ਹੋਰ ਕੋਈ ਹੈ ਹੀ ਨਹੀਂ, ਸਿੱਧੀ ਬਾਤ ਹੈ –

**ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥**

ਨਾ ਤਾਂ ਥੋਨੂੰ ਹਰੀ ਦਾ ਭਜਨ ਮਿਲਿਆ। ਤੁਸੀਂ ਸੱਚ ਦੱਸੋ, ਥੋਡਾ ਮਨ ਜੁੜਿਆ ਹੈ, ਹਰੀ ਦੇ ਨਾਮ ਨਾਲ ਕਦੇ? ਤੇ ਫੇਰ, ਨਾ ਤੁਸੀਂ ਹਰੀ ਭਜਿਆ ਤੇ ਨਾ ਗੁਰੂ ਜਨ ਸੇਵਿਆ, ਨਾ ਹੀ ਕਿਸੇ ਮਹਾਂਪੁਰਸ਼ ਬ੍ਰਹਮ ਗਿਆਨੀ ਦੀ ਸੇਵਾ ਕੀਤੀ। ਤੇਰੇ ਹਿਰਦੇ ਵਿੱਚ ਗਿਆਨ ਹੀ ਨਹੀਂ ਆਇਆ ਆਤਮਾ ਦਾ, ਤੈਨੂੰ ਪ੍ਰਭੂ ਦਾ ਗਿਆਨ ਹੀ ਨਹੀਂ –

*ਰਿਦੈ ਗਿਆਨਨ ਨ ਮੁਕਤੀ*
*ਗਿਆਨਸਤੁ ਕੇਵਲੰ ਨਾ ਅਨਿਐ ਪੰਥਾ ਜਗਤੇਨ ।* (ਵੇਦ)

ਇਹ ਤਾਂ ਵੇਦ ਦਾ ਢੰਢੋਰਾ ਹੈ, ਭਾਈ! ਗਿਆਨ ਤੋਂ ਬਿਨਾਂ ਕਿਸੇ

ਦੀ ਮੁਕਤੀ ਨਹੀਂ ਹੈ, ਗਿਆਨ ਤੇ ਹੀ ਮੁਕਤੀ ਹੈ –

*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥* (ਪੰਨਾ ੫੯)

ਗੁਰੂ ਸਾਹਿਬ ਕਹਿੰਦੇ, ਜਾਹ ਉਏ! ਆਪਣੇ ਵੱਡਿਆਂ ਤੋਂ ਪੁੱਛ ਲੈ। ਬ੍ਰਹਮਾ ਨੂੰ ਜਿਹੜਾ ਥੋਡਾ ਬੜਾ ਹੈ ਤੇ ਬੇਦ ਬਿਆਸ ਨੂੰ ਭੀ ਪੁੱਛ ਲਉ। ਕਿਸੇ ਨੂੰ ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋਇਆ। ਗੁਰੂ, ਕਿਸਨੂੰ ਕਹਿੰਦੇ ਨੇ? ਗੁਰੂ, ਉਸਨੂੰ ਕਹਿੰਦੇ ਨੇ, ਜਿਸਨੂੰ ਪੂਰਨ ਗਿਆਨ ਹੋਵੇ, ਬ੍ਰਹਮ ਗਿਆਨੀ ਨੂੰ ਗੁਰੂ ਕਹਿੰਦੇ ਨੇ –

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*
*ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥*
*ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥*
*ਬ੍ਰਹਮ ਗਿਆਨੀ ਕਾ ਸਗਲ ਅਕਾਰ॥*
*ਬ੍ਰਹਮ ਗਿਆਨੀ ਆਪਿ ਨਿਰੰਕਾਰੁ॥* (ਪੰਨਾ ੨੭੩)

ਉਹ ਗੁਰੂ ਤਾਂ ਸਦਾ ਵਾਸਤੇ ਜੀਅ ਪਿਆ ਤੇ ਉਸ ਗੁਰੂ ਨੂੰ ਤੁਸੀਂ ਮਿਲਣਾ ਸੀ। ਉਹ ਵੀ ਥੋਨੂੰ ਪ੍ਰਾਪਤ ਨਹੀਂ ਹੋਇਆ, ਤਿੰਨੇ ਜਗ੍ਹਾ ਤੁਸੀਂ ਫੇਲ੍ਹ ਹੋ ਗਏ? ਨਾ ਹੀ ਨਾਮ ਪ੍ਰਾਪਤ ਹੋਇਆ, ਨਾ ਕਿਸੇ ਮਹਾਂਪੁਰਸ਼ ਦੀ ਸੇਵਾ ਕੀਤੀ, ਚਲ, ਖੜ੍ਹੀ ਵਾਰੀ ਲੰਘ ਗਈ –

**ਘਟਿ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥**

ਉਹ ਤੇਰੇ ਹਿਰਦੇ ਵਿੱਚ ਨਿਰਾਕਾਰ ਪਰਮੇਸ਼ਰ ਬੈਠਾ ਹੈ, ਜਿਹੜਾ ਮਨ ਦੀਆਂ ਬਿਰਤੀਆਂ ਨੂੰ ਦੇਖਦਾ ਹੈ। ਤੁਸੀਂ ਆਪਣੀਆਂ ਬਿਰਤੀਆਂ ਨੂੰ ਦੇਖਦੇ ਨਹੀਂ ਹੋਂ? ਕਿ ਅੱਜ ਮੇਰਾ ਆਹ ਖਿਆਲ ਹੈ, ਕਲ੍ਹ ਆਹ ਸੀਗਾ, ਅੱਜ ਮੇਰਾ ਮਨ ਠੀਕ ਨਹੀਂ ਹੈਗਾ। ਇਹ ਕੌਣ ਦਸਦਾ ਹੈ? **'ਦਾਨਾ ਬੀਨਾ'** ਦਸਦਾ ਹੈ, ਉਹ ਦ੍ਰਿਸ਼ਟਾ ਹੈ –

*ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥*

(ਪੰਨਾ ੧੪੪)

ਜਿਹੜਾ ਤੁਹਾਡੇ ਚੰਗੇ ਤੇ ਮਾੜੇ ਕਰਮਾਂ ਨੂੰ ਟਾਈਪ ਕਰਦਾ ਹੈ, ਉਹ ਕੌਣ ਹੈ? ਉਹ **'ਪਾਰਖੁ'** ਆਪ ਹੈ, ਥੋਡੇ ਹਿਰਦੇ ਵਿੱਚ ਪ੍ਰਭੂ ਆਪ ਹੀ ਬੈਠਾ ਹੈ। ਗੁਰੂ ਸਾਹਿਬ ਦਸਦੇ ਹਨ –

**ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥**

ਉਹ ਤੇਰੇ ਹਿਰਦੇ ਵਿੱਚ ਬੈਠਾ ਹੈ ਤੇ ਤੂੰ ਜੰਗਲ ਵਿੱਚ ਲੱਭਦਾ ਫਿਰਦਾ ਹੈਂ। ਤੇ ਉਹ ਜੰਗਲ ਕੀ ਹੈ? ਵਿਸ਼ੇ–ਸ਼ਬਦ, ਸਪਰਸ਼, ਰੂਪ, ਰਸ ਅਤੇ ਗੰਧ। ਮੈਨੂੰ ਇੱਕ ਗੱਲ ਸੁਣਾਈ ਕਿਸੇ ਨੇ ਕਿ, ਜਿਸ ਦਿਨ ਰਾਮ ਤੀਰਥ ਆਉਣ ਲੱਗਿਆ ਵਲੈਤ ਤੋਂ ਤਾਂ ਉਹ ਕਹਿੰਦਾ, ਕਲ੍ਹ ਨੂੰ ਮੈਂ ਦੋ ਮਿੰਟ ਵਖਿਆਨ ਕਰੂੰਗਾ, ਫੇਰ ਮੈਂ ਹਿੰਦੁਸਤਾਨ ਨੂੰ ਜਾਣਾ ਹੈ। ਬੜੀ ਦੁਨੀਆਂ ਕੱਠੀ ਹੋਈ ਬਈ ਦੋ ਮਿੰਟ ਵਿੱਚ ਕਿਹੜਾ ਵਖਿਆਨ ਕਰਦੂ। ਜਦੋਂ ਸਾਰੇ ਕੱਠੇ ਹੋ ਗਏ ਤਾਂ ਰਾਮ ਤੀਰਥ ਕਹਿੰਦਾ ਕਿ ਆ ਗਏ ਸਾਰੇ? ਹੁਣ ਸੁਣੋ "ਜਿਸ ਪੁਰਸ਼ ਨੂੰ ਸੰਸਾਰ ਦੇ ਵਿਸ਼ੇ ਨਹੀਂ ਹਿਲਾ ਸਕਦੇ, ਉਹ ਸਾਰੇ ਸੰਸਾਰ ਨੂੰ ਹਿਲਾ ਦੂਗਾ। ਜਾਉ ਵੀਚਾਰੋ"। ਕਿੰਨੀ ਉੱਚੀ ਬਾਤ ਹੈ ਕਿ ਜਿਸਦੇ ਮਨ ਨੂੰ ਵਿਸ਼ੇ ਨਹੀਂ ਹਿਲਾ ਸਕਦੇ, ਉਹ ਸਾਰਿਆਂ ਨੂੰ ਹਿਲਾ ਦੇਵੇਗਾ। ਉਹ ਕੌਣ ਹੈ? ਉਹ ਪੂਰਨ ਪੁਰਸ਼ ਹੈ, ਉਸਨੂੰ ਸੰਤ ਕਹਿੰਦੇ ਹਨ, ਮਹਾਂਪੁਰਸ਼ ਕਹਿੰਦੇ ਹਨ, ਮੁਨੀ ਕਹਿੰਦੇ ਹਨ। ਤੁਸੀਂ ਦੇਖਦੇ ਨਹੀਂ ਆਪਣੇ ਮਨ ਦੇ ਅੰਦਰ? ਵਿਸ਼ੇ ਥੋਡੇ ਮਨ ਨੂੰ ਟੱਕਰ ਨਹੀਂ ਮਾਰਦੇ? ਪਰ ਤੁਸੀਂ ਖੁਸ਼ ਹੁੰਦੇ ਹੋਂ, ਜਿੱਧਰ ਨੂੰ ਵਿਸ਼ਾ ਪ੍ਰੇਰਦਾ ਹੈ ਓਧਰ ਨੂੰ ਭੱਜ ਲੈਂਦੇ ਹੋਂ। ਅੱਜ ਉੱਥੇ ਜਾਕੇ ਦੇਖਣਾ ਹੈ ਸਿਨਮਾ। ਬਈ! ਉਥੇ ਜਾਕੇ ਸੁਆਹ ਦੇਖਣਾ ਹੈ? ਵਿੱਚੇ ਈ ਸਿੱਖ ਬੈਠੇ ਹੁੰਦੇ ਨੇ, ਵਿੱਚੇ ਹੀ ਬੀੜੀਆਂ ਵੀ ਪੀਈ ਜਾਂਦੇ ਨੇ। ਇੱਕ ਹੋਰ ਲੈ ਆਂਦੇ ਨੇ ਇਨ੍ਹਾਂ ਪਾਗਲਾਂ ਜਿਹਾਂ ਨੇ, ਕੀ ਕਹਿੰਦੇ ਨੇ ਉਹਨੂੰ? 'ਟੈਲੀਵਿਜਨ'। ਇਹ ਘਰੇ ਹੀ ਲੈ ਆਉਂਦੇ ਨੇ ਕਿ ਸਾਰਾ ਟੱਬਰ ਦੇਖੀ ਜਾਊ। ਮੈਂ ਗਿਆ ਦਿੱਲੀ, ਮੇਰੀ ਕੁਰਸੀ ਡਾਹ ਦਿੱਤੀ ਅਮਰੀਕ ਨੇ ਤੇ ਉਹ ਸ਼ੁਰੂ ਕਰ ਦਿੱਤਾ। ਮੈਂ ਦੇਖਿਆ – ਇੱਕ ਚੋਰ ਜਾਕੇ ਐਂ ਭੱਜ ਜਾਏ ਤੇ ਦੂਜਾ ਐਂ ਕਰੇ। ਮੈਂ ਕਿਹਾ ਉਏ! ਇਹ ਕੀ ਕੀਤਾ ਤੁਸੀਂ? ਅਮਰੀਕ ਕਹਿੰਦਾ,

ਜੀ ਇਸਦੀ ਖਾਤਰ ਤਾਂ ਦੁਨੀਆਂ ਭੱਜੀ ਫਿਰਦੀ ਹੈ। ਮੈਂ ਆਖਿਆ ਜਵਾਕ ਵਿਗਾੜ ਲਉਂਗੇ। ਨਾ ਇਹ ਪੜ੍ਹਨ ਤੇ ਨਾ ਕੋਈ ਚੰਗਾ ਕੰਮ ਕਰਨ, ਰੋਜ ਦੇਖਣਗੇ ਤੇ ਉਹੀ ਸੰਸਕਾਰ ਪੈ ਜਾਣਗੇ, ਉਲਟੇ ਰਸਤੇ ਪੈ ਜਾਣਗੇ। ਮੈਂ ਤਾਂ ਉੱਠ ਕੇ ਚਲਿਆ ਗਿਆ, ਪਰ ਨਿਆਣੇ ਕਿੱਥੇ ਪਿੱਛਾ ਛੱਡਦੇ ਨੇ। ਪਿੰਡਾਂ ਵਿੱਚ ਤਾਂ ਇੱਕ ਦੇ ਘਰ ਹੋਵੇ ਤਾਂ ਅੱਧਾ ਪਿੰਡ ਉੱਥੇ ਹੀ ਆ ਜਾਂਦਾ ਹੈ। ਇਹ ਵੀ ਕੋਈ ਦੇਖਣ ਵਾਲੀ ਚੀਜ ਹੈ? ਤੁਸੀਂ ਤਾਂ ਇਹ ਦੇਖਣਾ ਹੈ ਕਿ ਸਾਡਾ ਮਨ, ਨਾਮ ਨਾਲ ਜੁੜ ਗਿਆ ਹੈ ਕਿ ਨਹੀਂ? ਦੇਖਣਾ ਤਾਂ ਇਹ ਸੀ, ਤੇ ਤੁਸੀਂ ਕੀ ਦੇਖਦੇ ਫਿਰਦੇ ਹੋਂ। ਜਿਹੜੀ ਵਸਤੂ ਨਾਮ ਨੂੰ ਭੁਲਾਉਣ ਵਾਲੀ ਹੈ, ਉਹਦੇ ਤੁਸੀਂ ਆਸ਼ਕ ਹੋ ਗਏ ਹੋਂ –

**ਬਹੁਤੁ ਜਨਮ ਭਰਮਤ ਤੈ ਹਾਰਿਓ**

ਵਿਸ਼ਿਆਂ ਵਿੱਚ ਲੱਗਕੇ ਤੁਸੀਂ ਬਹੁਤ ਜਨਮ ਭਰਮ ਕੇ ਹਾਰ ਗਏ –

**ਅਸਥਿਰ ਮਤਿ ਨਹੀ ਪਾਈ॥**

ਤੁਸੀਂ ਉਹ ਬੁੱਧੀ ਨਾ ਪਾਈ ਜਿਹੜੀ ਪਰਮੇਸ਼ਰ ਨਾਲ ਮਿਲ ਕੇ ਅਸਥਿਰ ਹੋ ਜਾਣੀ ਸੀ। ਉਹ ਮਤਿ ਥੋਨੂੰ ਪ੍ਰਾਪਤ ਨਹੀਂ ਹੋਈ –

**ਮਾਨਸ ਦੇਹ ਪਾਇ ਪਦ ਹਰਿ ਭਜੁ**

ਮਨੁੱਖ ਦੀ ਜੂੰਨੀ ਮਿਲ ਗਈ, ਇਹ ਕਿੰਨਾ ਅੱਛਾ ਹੋਇਆ। ਗੁਰੂ ਜੀ ਕਹਿੰਦੇ, ਹੁਣ ਤੈਨੂੰ ਹਰੀ ਦਾ ਭਜਨ ਕਰਨਾ ਚਾਹੀਦਾ ਹੈ –

**ਨਾਨਕ ਬਾਤ ਬਤਾਈ॥**

ਮੈਂ ਇਹ ਸ਼ਬਦ ਜੰਗਲ ਵਿੱਚ ਉੱਚੀ–ਉੱਚੀ ਪੜ੍ਹ ਰਿਹਾ ਸੀ। ਸੰਤ ਮੇਹਰ ਸਿੰਘ ਕਿਤੇ ਸੁਣ ਰਿਹਾ ਸੀ, ਜਦ ਮੈਂ ਆਖਿਆ –

**ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥**

ਉਹ, ਸੰਤ ਮੇਹਰ ਸਿੰਘ ਕਹਿੰਦਾ ਕਿ "ਬਹੁਤ ਵਧੀਆ ਬਤਾਈ"। ਫੇਰ ਨਾਨਕ ਦੀ ਬਾਤ ਤਾਂ ਗਲਤ ਹੋ ਹੀ ਨਹੀਂ ਸਕਦੀ। ਮੈਂ ਉਸਨੂੰ

ਪਿੱਛੇ ਖੜ੍ਹੇ ਨੂੰ ਨਹੀਂ ਸੀ ਦੇਖਿਆ। ਇਸ ਲਈ ਭਾਈ! ਇਹ ਜਨਮ ਮਿਲ ਗਿਆ ਹੈ ਤਾਂ ਭਜਨ ਕਰੋ। ਇਹ ਬਾਤ ਗੁਰੂ ਨਾਨਕ ਦੇਵ ਨੇ ਬਤਾਈ ਹੈ। ਹੁਣ ਤੁਸੀਂ ਇਸ ਬਾਤ ਨੂੰ ਧਾਰਨ ਕਰ ਲਵੋਂਗੇ? ਕਿਉਂ ਭਾਈ? (ਜੀ! ਕੋਸ਼ਿਸ਼ ਕਰਾਂਗੇ) ਕੋਸ਼ਿਸ਼ ਦਾ ਕੀ ਕੰਮ ਹੈ ਸਹੁਰਿਉ! ਲੱਕ ਬੰਨ੍ਹ ਕੇ ਲੱਗ ਜਾਉ, ਤੀਏ ਦਿਨ ਨੂੰ ਕੰਮ ਬਣਜੂ –

***ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥***

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ।।

# ੧੮

**ਧਨਾਸਰੀ ਮਹਲਾ ੫ ॥**
**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ**
**ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ ਰਹਾਉ ॥**
**ਮਹਾ ਕਲੋਲ ਬੁਝਹਿ ਮਾਇਆ ਕੇ**
**ਕਰਿ ਕਿਰਪਾ ਮੇਰੇ ਦੀਨ ਦਇਆਲ ॥**
**ਅਪਣਾ ਨਾਮੁ ਦੇਹਿ ਜਪਿ ਜੀਵਾ**
**ਪੂਰਨ ਹੋਇ ਦਾਸ ਕੀ ਘਾਲ ॥ ੧ ॥**
**ਸਰਬ ਮਨੋਰਥ ਰਾਜ ਸੂਖ ਰਸ**
**ਸਦ ਖੁਸੀਆ ਕੀਰਤਨੁ ਜਪਿ ਨਾਮ ॥**
**ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ**
**ਨਾਨਕ ਜਨ ਕੇ ਪੂਰਨ ਕਾਮ ॥ ੨ ॥** (ਪੰਨਾ ੬੮੨-੮੩)

---

ਸਾਰੀ ਸੰਗਤ ਕਿਰਪਾ, ਦਇਆ ਅਤੇ ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ! ਸਤਿਨਾਮ ਸ੍ਰੀ ਵਾਹਿਗੁਰੂ !! ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੁਆਰਾ ਜੋ ਰੱਬੀ ਹੁਕਮਨਾਮਾ ਆਇਆ ਹੈ, ਉਹਦਾ ਵਿਚਾਰ ਕਰਦੇ ਹਾਂ, ਜਿਵੇਂ ਗੁਰੂ ਕਰਾਏਗਾ। ਚੱਲ ਭਾਈ ਪੜ੍ਹ-

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
***ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥***
(ਪੰਨਾ ੩੮੪)

ਇਹ ਤ੍ਰਿਸ਼ਨਾ ਰੂਪੀ ਜੋ ਦਾਵਾ (ਜੰਗਲ ਦੀ) ਅਗਨੀ ਹੈ, ਉਸਨੇ ਜੀਵਾਂ ਦੇ ਅੰਤਹਕਰਣ ਝੁਲਸ ਕੇ ਰੱਖ ਦਿੱਤੇ ਹਨ ਪਰ ਕਈ ਹਰੇ ਬੂਟੇ ਵੀ ਨੇ, ਜਿਨ੍ਹਾਂ ਨੂੰ ਤ੍ਰਿਸ਼ਨਾ ਅਗਨੀ ਛੂਹ ਨਹੀਂ ਸਕਦੀ। ਉਹ ਨੇ ਕਬੀਰ, ਨਾਮਦੇਵ, ਧੰਨਾ, ਹੋਰ ਜਿੰਨੇ ਵੀ ਭਗਤ ਮਹਾਂਪੁਰਸ਼ ਹੁੰਦੇ ਨੇ, ਕਿਉਂਕਿ ਉਨ੍ਹਾਂ ਪਾਸ '**ਨਾਮਿ**' ਹੁੰਦਾ ਹੈ। ਨਾਮ ਨਾਲ ਸਾਰੇ ਰੋਗ, ਆਪਣੇ ਆਪ ਨਵਿਰਤ ਹੋ ਜਾਂਦੇ ਹਨ। ਪਰ ਨਾਮ ਪੂਰਨ ਗੁਰੂ ਦੀ ਕਿਰਪਾ ਤੇ ਪ੍ਰਾਪਤ ਹੁੰਦਾ ਹੈ –

***ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥***

***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*** (ਪੰਨਾ ੪੬੩)

ਅੱਜ ਉਨ੍ਹਾਂ ਰਾਗੀਆਂ ਨੇ ਪੜ੍ਹਿਆ ਕਿ **ਗੁਹਜ ਨਾਮ ਪਰਗਾਸਿਆ॥**

ਜਦ ਪੂਰੇ ਗੁਰੂ ਦੀ ਕਿਰਪਾ ਹੋ ਜਾਏ ਤਾਂ ਜਿਹੜਾ ਗੁੱਝਾ ਨਾਮ ਹੈ, ਉਸਦਾ ਪ੍ਰਕਾਸ਼ ਹੋ ਜਾਂਦਾ ਹੈ। ਨਿਰਗੁਣ ਪਰਮੇਸ਼ਰ ਨੇ ਆਪ ਸਰਗੁਣ ਹੋ ਕੇ, ਨਾਮ ਵੀ ਉਸਨੇ ਆਪਣਾ, ਆਪ ਹੀ ਰਚਿਆ ਹੈ –

***ਨਾਮ ਕੇ ਧਾਰੇ ਖੰਡ ਬ੍ਰਹਮੰਡ॥*** (ਪੰਨਾ ੨੮੪)

ਨਾਮ ਕੀ ਚੀਜ ਹੈ, ਜਿਸਨੇ ਖੰਡ ਬ੍ਰਹਮੰਡ ਧਾਰਨ ਕੀਤੇ ਹੋਏ ਨੇ? ਜਿਹੜਾ ਸਭ ਦੀ ਪਾਲਣਾ ਕਰਦਾ ਹੈ ਅਤੇ ਸਾਰਿਆਂ ਦੇ ਹਿਰਦੇ ਵਿੱਚ ਬੈਠਾ ਹੈ –

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***

(ਪੰਨਾ ੧੪੨੭)

ਨਾਮ ਔਰ ਨਾਮੀ ਇੱਕ ਨੇ, ਦੂਸਰੀ ਸ੍ਰਿਸ਼ਟੀ ਹੈ। ਉਹਦੇ ਵਿੱਚ ਵੀ ਨਾਮੀ ਆਪ ਸਾਰਿਆਂ ਦੇ ਹਿਰਦੇ ਵਿੱਚ ਆਸਣ ਲਾ ਕੇ, ਸਾਖਸ਼ੀ ਰੂਪ ਹੋ ਕੇ, ਬੈਠਾ ਹੈ। ਗੁਰੂ ਘਰ ਮੇਂ ਇੱਕੋ ਹੀ ਬਾਤ ਦੱਸੀ ਹੈ –

***ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥*** (ਪੰਨਾ ੩੫੦)

ਮੇਰਾ ਮਾਲਕ ਇੱਕ ਹੈ, ਇੱਕ ਹੈ –

*ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥*
*ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥* (ਪੰਨਾ ੮੩੮)

ਉਹ ਸਾਰਿਆਂ ਦੇ ਹਿਰਦੇ ਵਿੱਚ ਬੈਠਾ ਹੈ, ਨਿਰਲੇਪ ਹੈ। ਉਹਦਾ ਕੋਈ ਨਾਮ ਰੂਪ ਨਹੀਂ। ਉਸ ਦਾ ਨਾਮ 'ਓਮ' ਹੈ, ਉਪਨਿਸ਼ਦ ਵਿੱਚ ਆਉਂਦਾ ਹੈ। ਪਰ ਬਾਤ ਇਹ ਹੈ ਕਿ ਉਸ 'ਓਮ' ਦਾ ਪ੍ਰਕਾਸ਼ ਕਿਵੇਂ ਹੋਵੇ? ਕਹਿੰਦੇ, ਉਹ ਸਤਿ ਹੈ **ੴ ਸਤਿਨਾਮ**। ਇਸ ਲਈ ਉਸਦਾ ਪ੍ਰਕਾਸ਼, ਪੂਰਨ ਗੁਰੂ ਅਤੇ ਪ੍ਰਭੂ ਦੀ ਕਿਰਪਾ ਹੀ ਕਰਦੀ ਹੈ। ਉਹ ਸਾਰਿਆਂ ਦਾ ਅਧਿਸ਼ਠਾਨ ਅਤੇ ਅਧਾਰ ਹੈ, ਸਾਰਿਆਂ ਦਾ ਰਖਸ਼ਕ ਹੈ, ਮਾਲਕ ਹੈ, ਤੇ ਪਾਰਖ ਹੈ। ਨਾਮ-ਨਾਮੀ ਦਾ ਅਭੇਦ ਹੈ। ਗੁਰੂ ਸਾਹਿਬ ਕਹਿੰਦੇ -

**ਤ੍ਰਿਸਨਾ ਬੁਝੈ ਹਰਿ ਕੈ ਨਾਮਿ॥**

ਇਹ ਤ੍ਰਿਸ਼ਨਾ ਰੂਪੀ ਬਿਮਾਰੀ, ਹੰਕਾਰ ਤੋਂ ਪੈਦਾ ਹੁੰਦੀ ਹੈ। **'ਤ੍ਰਿਸਨਾ'**, ਹੰਕਾਰ ਦੀ ਧੀ ਹੈ। ਇਸ ਲਈ ਹੰਕਾਰ ਦੇ ਨਾਲ ਹੀ ਤ੍ਰਿਸ਼ਨਾ ਵੀ ਹੋ ਜਾਂਦੀ ਹੈ, ਅਤੇ ਹੰਕਾਰ ਦੀ ਨਵਿਰਤੀ ਤੋਂ ਬਿਨਾਂ ਤ੍ਰਿਸ਼ਨਾ ਦੀ ਨਵਿਰਤੀ ਨਹੀਂ ਹੋ ਸਕਦੀ -

*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥* (ਪੰਨਾ ੪੬੬)

ਇਸ ਦੀ ਇੱਕੋ ਹੀ ਦਵਾਈ ਹੈ -

*ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥*
(ਪੰਨਾ ੨੯੫)

ਪ੍ਰਭੂ ਦਾ ਸਿਮਰਨ ਜਦ ਥੋੜੇ ਅੰਦਰ ਆਏਗਾ, ਤਾਂ ਸੱਚ ਤੁਹਾਡੇ ਅੰਦਰ ਆਪਣੇ ਆਪ ਆ ਜਾਏਗਾ। ਸੱਚ ਦੇ ਪਿੱਛੇ ਸਿਮਰਨ ਨੇ ਚੱਲਣਾ ਹੈ, ਇਹ ਸਾਰੇ ਗਰੰਥਾਂ ਦਾ ਇੱਕ ਨਿਯਮ ਹੈ -

*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥*
*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥* (ਪੰਨਾ ੪੬੮)

ਜਦ ਇਸਦੇ ਪੱਲੇ ਸੱਚ ਹੋਵੇਗਾ ਤਾਂ ਹਿਰਦੇ ਵਿੱਚ ਸਿਮਰਨ ਚੱਲ ਪਏਗਾ–

***ਸਰਬ ਰੋਗ ਕਾ ਅਉਖਦੁ ਨਾਮੁ ॥***
***ਕਲਿਆਣ ਰੂਪ ਮੰਗਲ ਗੁਣ ਗਾਮ ॥*** (ਪੰਨਾ ੨੭੪)

ਹੋਰ ਸਾਰੀਆਂ ਬਿਮਾਰੀਆਂ ਦੀ ਵੀ ਇੱਕੋ ਹੀ ਦਵਾਈ ਹੈ, '**ਨਾਮੁ**'। ਇਹ ਨਾਮ ਹੀ ਅਹੰਕਾਰ ਨੂੰ ਨਵਿਰਤ ਕਰੇਗਾ, ਤੇ ਫੇਰ ਉਸ ਪ੍ਰਭੂ ਦੇ ਨਾਮ ਨਾਲ ਤ੍ਰਿਸ਼ਨਾ ਨਵਿਰਤ ਹੋ ਜਾਊਗੀ –

**ਮਹਾ ਸੰਤੋਖੁ ਹੋਵੈ ਗੁਰ ਬਚਨੀ**

ਜਦ ਪੂਰੇ ਗੁਰੂ ਦੇ ਬਚਨ, ਪ੍ਰਭੂ ਦੇ ਬਾਬਤ ਇਸਨੇ ਸੁਣੇ ਤਾਂ ਇਸਨੂੰ ਸ਼ਾਂਤੀ ਹੋ ਜਾਏਗੀ। ਜਿੰਨਾਂ ਚਿਰ ਗੁਰੂ ਦਾ ਬਚਨ ਪਰਾਪਤ ਨਹੀਂ ਹੋਇਆ ਤਦ ਤੱਕ '**ਸੰਤੋਖੁ**' ਦੀ ਪ੍ਰਾਪਤੀ ਨਹੀਂ –

***ਕਈ ਕੋਟਿ ਪ੍ਰਭ ਕਉ ਖੋਜੰਤੇ ॥ ਆਤਮ ਮਹਿ ਪਾਰਬ੍ਰਹਮੁ ਲਹੰਤੇ ॥***
(ਪੰਨਾ ੨੭੬)

ਕਈ ਕਰੋੜ ਲੋਕ ਪ੍ਰਭੂ ਨੂੰ ਖੋਜਣ ਚੱਲੇ, ਪਰ ਆਤਮਾ ਤੋਂ ਬਿਨਾਂ ਕਿਸੇ ਨੂੰ ਵੀ ਪਰਮਾਤਮਾ ਨਾ ਮਿਲਿਆ ਕਿਉਂਕਿ ਆਤਮਾ ਹੀ ਪ੍ਰਮਾਤਮਾ ਹੈ। ਮਹਾਂਵੀਰ ਤੇ ਬੁੱਧ ਥੋੜ੍ਹੇ ਨੇੜੇ ਹੋਏ, ਜੈਸੇ ਕਬੀਰ ਤੇ ਗੁਰੂ ਨਾਨਕ ਵੀ ਥੋੜ੍ਹੇ ਨਜ਼ਦੀਕ ਹੋਏ ਤੇ ਇਨ੍ਹਾਂ ਦਾ ਮੇਲ ਹੋਇਆ। ਬੁੱਧ ਨੂੰ ਕਿਸੇ ਨੇ ਪੁੱਛਿਆ ਕਿ ਤੂੰ ਆਤਮਾ ਨੂੰ ਪਰਮਾਤਮਾ ਕਿਉਂ ਨਹੀਂ ਕਹਿੰਦਾ? ਉਹ ਕਹਿੰਦਾ, 'ਆਤਮਾ–ਪਰਮਾਤਮਾ ਹੈ ਹੀ ਇੱਕ। ਮੈਂ ਇਸਨੂੰ ਦੂਈ ਵਾਰ ਕੀ ਕਹਾਂ ਕਿ ਆਤਮਾ ਹੀ ਪਰਮਾਤਮਾ ਹੈ ਅਤੇ ਮੈਂ ਆਤਮਾ ਤੇ ਜਾ ਕੇ ਠਹਿਰ ਗਿਆ।' ਕਬੀਰ, ਪਾਰਖ ਤੇ ਜਾਕੇ ਠਹਿਰ ਗਿਆ, ਬਿਆਸ ਨੇ ਵਿਆਪਕ ਕਹਿ ਦਿੱਤਾ। ਇਸ ਲਈ ਭਾਈ! ਪੂਰੇ ਗੁਰੂ ਦੇ ਉਪਦੇਸ਼ ਤੋਂ ਥੋਨੂੰ ਸ਼ਾਂਤੀ ਆ ਜਾਏਗੀ ਅਤੇ ਤ੍ਰਿਸ਼ਨਾ ਰੂਪੀ ਅਗਨੀ ਬੁਝ ਜਾਏਗੀ। ਹੰਕਾਰ ਦੀ ਨਵਿਰਤੀ ਹੋ ਜਾਏਗੀ ਤੇ ਸਾਰੇ ਰੋਗ ਚਲੇ ਜਾਣਗੇ। ਪੂਰਨ ਪ੍ਰਭੂ ਦੀ ਪ੍ਰਾਪਤੀ ਹੋ ਜਾਏਗੀ –

**ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥**

ਪਰਮਾਤਮਾ ਦੇ ਨਾਲ ਥੋਡਾ ਧਿਆਨ ਪੂਰਨ ਹੋ ਜਾਏ, ਰੱਤੀ ਮਾਤਰ ਵੀ ਫਰਕ ਨਾ ਹੋਵੇ। ਪਤੰਜਲ ਨੇ ਧਿਆਨ ਦੀ ਜੋ ਵਿਧੀ ਦੱਸੀ, ਬਿਆਸ ਨੇ ਉਹਦਾ ਖੰਡਨ ਕਰ ਦਿੱਤਾ। ਕਬੀਰ ਨੇ ਅੱਗੇ ਉਸਦਾ ਭੀ ਖੰਡਨ ਕਰ ਦਿੱਤਾ। ਉਹ ਕਹਿੰਦਾ ਕਿ ਜਿਸ ਅੰਗੁਸ਼ਟ ਮਾਤਰ ਦਾ ਧਿਆਨ ਤੂੰ ਦਸਵੇਂ ਦੁਆਰ ਵਿੱਚ ਕਰਦਾ ਹੈਂ, ਉਹ ਚੇਤਨ ਦਾ ਪ੍ਰਤੀਬਿੰਬ ਹੈ, ਉਸਨੂੰ ਦੇਖਣੇ ਜਾਨਣੇ ਵਾਲਾ ਤਾਂ ਪਰਮੇਸ਼ਰ ਆਪ ਹੀ ਹੈ, ਤੇ ਤੂੰ ਅਲੱਗ ਖੜ੍ਹ ਗਿਆ। ਜਿਹੜਾ ਦੇਖਣੇ ਆਲਾ ਦ੍ਰਸ਼ਟਾ ਸੀ, ਉਸ ਵਿੱਚ ਲੀਨ ਹੋਣਾ ਸੀ –

*ਕਾਹੇ ਰੇ ਬਨ ਖੋਜਨ ਜਾਈ ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ਰਹਾਉ ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥*
*ਤੈਸੇ ਹੀ ਹਰਿ ਬਸੇ ਨਿਰੰਤਰ ਘਟ ਹੀ ਖੋਜਹੁ ਭਾਈ ॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥*

(ਪੰਨਾ ੬੮੪)

ਤੇਰਾ ਭਰਮ ਨਹੀਂ ਦੂਰ ਹੋਇਆ, ਤੂੰ ਪ੍ਰਤੀਬਿੰਬ ਤੇ ਹੀ ਖੜ੍ਹ ਗਿਆ। ਕਬੀਰ ਨੇ ਵੀ ਇਹਦਾ ਖੰਡਨ ਕੀਤਾ, ਬੀਜਕ ਮੇਂ। ਕਹਿੰਦਾ, 'ਜੋਗੀ ! ਤੂੰ ਬੜਾ ਉੱਚਾ ਗਿਆ ਪਰ ਪ੍ਰਤੀਬਿੰਬ ਤੇ ਹੀ ਖੜ੍ਹ ਗਿਆ। ਤੂੰ ਪ੍ਰਤੀਬਿੰਬ ਨੂੰ ਹੀ ਪਰਮੇਸ਼ਰ ਮੰਨ ਲਿਆ, ਦੇਖਣ ਆਲੇ ਨੂੰ ਤੈਂ ਜਾਣਿਆ ਹੀ ਨਹੀਂ।' ਇਸ ਲਈ ਜਿੰਨਾਂ ਚਿਰ ਇਹ ਉਸ ਵਿੱਚ ਪੂਰਨ ਧਿਆਨ ਨਹੀਂ ਲਾਉਂਦਾ, ਇਹਨੂੰ ਸ਼ਾਂਤੀ ਨਹੀਂ ਆਏਗੀ। ਉਹ ਤਾਂ ਦੇਖਣੇ ਵਾਲਾ, ਦ੍ਰਸ਼ਟਾ ਹੈ। ਪੂਰੇ ਗੁਰੂ ਨੂੰ ਮਿਲਕੇ ਹੀ ਉਸਦਾ ਪੂਰਨ ਧਿਆਨ ਪ੍ਰਾਪਤ ਹੋ ਸਕਦਾ ਹੈ, ਹੋਰ ਕਿਤੇ ਨਹੀਂ। ਧਿਆਨ ਦੇਖਣਾ ਨਹੀਂ, ਜਾਨਣਾ ਹੈ। ਪਰਮੇਸ਼ਰ ਪਰੀਪੂਰਨ ਹੈ, ਮੇਰੇ ਹਿਰਦੇ ਵਿੱਚ ਵੀ ਉਹੀ ਹੈ, ਗਿਆਤਾ –

**ਮਹਾ ਕਲੋਲ ਬੁਝਹਿ ਮਾਇਆ ਕੇ**

**ਕਰਿ ਕਿਰਪਾ ਮੇਰੇ ਦੀਨ ਦਇਆਲ॥**

ਹੇ ਦੀਨਾਂ ਉੱਤੇ ਦਇਆਲ! ਹੇ ਮੇਰੇ ਪਰਮੇਸ਼ਰ! ਉਹ ਜਿਹੜੇ ਮਹਾਂ ਕਲੋਲ ਦਿਨ ਤੇ ਰਾਤ, ਮਨ ਵਿੱਚ ਤੇ ਬਾਹਰ ਭੀ ਕਰਦਾ ਹਾਂ, ਉਹ ਕਦ ਬੁਝਣਗੇ?

**ਕਰਿ ਕਿਰਪਾ ਮੇਰੇ ਦੀਨ ਦਇਆਲ॥**

ਜਦ ਉਸ ਪ੍ਰਭੂ ਦੀ ਕਿਰਪਾ ਹੋਵੇਗੀ ਤਾਂ ਆਤਮ-ਪ੍ਰਾਪਤੀ ਹੋਵੇਗੀ ਤਾਂ ਇਸਦੀ ਕਲਪਣਾ ਹਟੇਗੀ। ਜਿਹੜਾ ਥੋਡਾ ਮਨ, ਮਹਾਂ ਕਲੋਲ ਕਰਦਾ ਹੈ, ਕਦੇ ਆਹ ਸੋਚਦਾ ਹੈ ਕਦੇ ਉਹ, ਉਹ ਪਰਮੇਸ਼ਰ ਦੀ ਕਿਰਪਾ ਬਿਨਾਂ ਨਹੀਂ ਹਟਣਗੇ। ਇਸ ਲਈ ਨੌਵੇਂ ਪਾਤਸ਼ਾਹ ਨੇ ਲਿਖਿਆ ਹੈ ਕਿ ਜਦ ਕਿਰਪਾ ਹੋ ਜਾਏਗੀ ਤਾਂ-

***ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ॥***

(ਪੰਨਾ ੨੧੯)

ਜਦ ਪ੍ਰਭੂ ਇਸ ਤੇ ਦਿਆਲੂ ਹੋ ਜਾਏਗਾ ਤਾਂ ਇਸਨੂੰ ਸਾਰੀਆਂ ਵਿਧੀਆਂ ਆਪੇ ਹੀ ਬਣ ਜਾਣਗੀਆਂ, ਇਹ ਗਿਆਤਾ ਹੋ ਜਾਏਗਾ। ਜਿੰਨਾ ਚਿਰ ਗੁਰੂ ਦੀ ਕਿਰਪਾ ਨਹੀਂ ਹੋਵੇਗੀ, ਤਦ ਤੱਕ ਮਾਇਆ ਦੇ ਕਲੋਲ ਨਹੀਂ ਬੁਝਣਗੇ। ਕਲਪਣਾ ਨਹੀਂ ਹਟੇਗੀ, ਮਨ ਕਲਪਣਾ ਵਿੱਚ ਹੀ ਰਹੇਗਾ। ਤੁਸੀਂ ਆਪ ਮਨ ਨੂੰ ਦੇਖਿਓ, ਕਿਸੇ ਤੋਂ ਪੁਛਿਓ ਮਤ। ਦੇਖਿਉ ਬਈ ਥੋਡਾ ਮਨ ਕੀ ਕੀ ਕਰਦਾ ਹੈ? ਉਹ ਤੁਸੀਂ ਇਕੱਲੇ ਬਹਿਕੇ ਦੇਖਿਓ। ਜਦ ਤੱਕ ਧੁਰੋਂ ਕਿਰਪਾ ਨਹੀਂ ਹੋਏਗੀ, ਉਹ ਗੁਹਜ ਨਾਮ, ਜਿਹੜਾ ਥੋਡੇ ਅੰਦਰ ਏਕਾ ਬੈਠਾ ਹੈ, ਉਸਦਾ ਪ੍ਰਕਾਸ਼ ਨਹੀਂ ਹੋਵੇਗਾ -

**ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ॥**

ਤੇਰੀ ਬਾਬਤ ਅਸੀਂ ਕੀ ਕਹੀਏ? ਬੱਸ, ਤੂੰ ਬਖਸ਼ਿਸ਼ ਕਰ ਪ੍ਰਭੂ! ਆਪਣਾ ਨਾਮ ਮੈਨੂੰ ਬਖਸ਼ ਦੇਹ, ਫੇਰ ਮੇਰਾ ਜੀਵਨ ਸ਼ੁੱਧ ਹੋ ਜਾਏਗਾ, ਅਤੇ ਮੈਂ ਵੀ ਜਿਉਂਦਿਆਂ ਵਿੱਚ ਹੋ ਜਾਊਂਗਾ -

***ਮਨ ਰੇ ਕਉਨੁ ਕੁਮਤਿ ਤੈ ਲੀਨੀ॥***

***ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥***

(ਪੰਨਾ ੬੩੧)

ਤੈਂ ਤਾਂ ਹੁਣ ਤੱਕ ਰਾਮ ਦੀ ਭਗਤੀ ਕੀਤੀ ਹੀ ਨਹੀਂ, ਤੂੰ ਤਾਂ ਇਨ੍ਹਾਂ ਰਸਾਂ ਵਿੱਚ ਭੱਜਿਆ ਫਿਰਦਾ ਹੈਂ, ਤੇਰੀ ਤਾਂ ਮਤਿ ਸੂਤ ਨਹੀਂ ਆਈ, '**ਕੁਮਤਿ**' ਹੈ।

***ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥***

(ਪੰਨਾ ੬੩੧)

ਤੂੰ, ਨਾਮ ਜੋ ਮੁਕਤੀ ਦਾ ਰਸਤਾ ਹੈ, ਉਸਨੂੰ ਨਹੀਂ ਜਾਣਿਆ। ਉਹ ਤੈਨੂੰ ਪ੍ਰਾਪਤ ਨਹੀਂ ਹੋਇਆ, ਉਸ ਨਾਮ ਨਾਲ ਤੇਰਾ ਮਨ ਨਹੀਂ ਮਿਲਿਆ -

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

***ਨਾਮੁ ਸੰਗੀ ਸੋ ਮਨਿ ਨ ਬਸਾਇਓ॥ ਛੋਡਿ ਜਾਹਿ ਵਾਹੂ ਚਿਤੁ ਲਾਇਓ॥*** (ਪੰਨਾ ੭੧੫)

ਜਿਸਦਾ ਨਾਮ ਨਾਲ ਮਨ ਮਿਲ ਜਾਏਗਾ, ਉਹ ਪਰਮੇਸ਼ਰ ਨੂੰ ਜਾਣ ਲਏਗਾ। ਇਸ ਕਰਕੇ -

***ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥***
***ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥*** (ਪੰਨਾ ੬੩੧-੩੨)

ਸਾਰੀ ਉਮਰ ਤੂੰ ਧਨ ਜੋੜਦਾ ਰਿਹਾ ਪਰ ਇਸਨੇ ਅੰਤ ਨੂੰ ਤੇਰਾ ਸਾਥ ਨਹੀਂ ਦੇਣਾ। ਜਿਹੜਾ ਧਨ ਤੂੰ ਇਕੱਠਾ ਕਰਦਾ ਰਿਹਾ ਹੈਂ, ਉਹ ਤੈਨੂੰ ਧੋਖਾ ਦੇ ਦੇਜੂਗਾ-

***ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥***

(ਪੰਨਾ ੬੩੪)

***ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥***

(ਪੰਨਾ ੬੩੨)

ਨਾ ਹੀ ਤੈਂ ਹਰੀ ਦਾ ਭਜਨ ਕੀਤਾ ਕਿਉਂਕਿ ਮਨ ਤੇਰਾ ਨਾਮ ਨਾਲ ਜੁੜਿਆ ਹੀ ਨਹੀਂ ਸੀ। ਇੱਕ ਸੰਤ ਸੀਗਾ। ਉਹ ਮੁਸਲਮਾਨਾਂ ਨੂੰ ਕਹਿੰਦਾ ਹੁੰਦਾ ਸੀ ਕਿ ਤੁਸੀਂ ਬਿਸਮਿੱਲਾ ਕਹਿੰਦੇ ਹੋਂ? ਉਹਦਾ ਅਰਥ ਤਾਂ ਹੈ ਕਿ ਸਾਰੇ ਵਿਸ਼ਵ ਵਿੱਚ ਅੱਲਾ ਹੈ। ਉਨ੍ਹਾਂ ਨੇ ਕਿਹਾ ਕਿ ਹਾਂ, ਅਰਥ ਤਾਂ ਇਹੀ ਹੈ। ਸੰਤ ਕਹਿੰਦਾ ਕਿ ਫਿਰ ਜੀਵਾਂ ਦੇ ਗਲੇ ਤੇ ਛੁਰੀ ਕਿਉਂ ਧਰਦੇ ਹੋਂ? ਰੋਜ ਸਵੇਰੇ ਨਾਲੇ ਤਾਂ ਬਿਸਮਿੱਲਾ, ਬਿਸਮਿੱਲਾ ਕਰਦੇ ਹੋਂ, ਫੇਰ ਉਸਦਾ ਹੀ ਬੁਰਾ ਕਰਦੇ ਹੋਂ। ਉਹ ਫੱਕੜ ਜਿਹਾ ਸਾਧ ਸੀ। ਮੈਂ ਆਖਿਆ, ਬਈ ਸਾਧ ਕਹਿੰਦਾ ਬੜਾ ਸੋਹਣਾ ਹੈ। ਇਨ੍ਹਾਂ ਗੱਲਾਂ ਨਾਲ ਕੁੱਛ ਨਹੀਂ ਬਣਨਾ, ਜਿਹੜੀਆਂ ਤੁਸੀਂ ਕਰਦੇ ਹੋਂ। ਜੇ ਤੁਸੀਂ ਕਹੋਂ ਕਿ ਇਨ੍ਹਾਂ ਗੱਲਾਂ ਨਾਲ ਤੁਹਾਡਾ ਰਸਤਾ ਸਾਫ ਹੋ ਜਾਏਗਾ ਤਾਂ ਕਦੇ ਨਹੀਂ ਹੋਏਗਾ –

***ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥***
***ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥*** (ਪੰਨਾ ੬੩੨)

ਤੇਰੇ ਹਿਰਦੇ ਵਿੱਚ ਨਿਰਾਕਾਰ ਪਰਮੇਸ਼ਰ ਬੈਠਾ ਹੈ ਤੇ ਤੂੰ ਸੰਸਾਰ ਰੂਪੀ, ਵਿਸ਼ਿਆਂ ਰੂਪੀ ਜੰਗਲ ਵਿੱਚ ਵੜਿਆ ਫਿਰਦਾ ਹੈਂ। ਤੂੰ ਤਾਂ ਵਿਸ਼ਿਆਂ ਵਿੱਚ ਭੱਜਿਆ ਫਿਰਦਾ ਹੈਂ –

***ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥***
(ਪੰਨਾ ੬੩੨)

ਤੂੰ ਬੜੇ ਜਨਮਾਂ ਵਿੱਚ ਫਿਰ-ਫਿਰ ਕੇ ਆਇਆ ਹੈਂ ਤੇ ਗਾਹਾਂ ਨੂੰ ਫਿਰਨ ਦੀ ਤਿਆਰੀ ਕਰਦਾ ਹੈਂ। ਪਰ ਤੈਂ ਉਹ ਸ਼੍ਰੇਸ਼ਟ ਬੁੱਧੀ ਨਹੀਂ ਪਾਈ, ਜਿਹੜੀ ਬੁੱਧੀ ਨੇ ਪਰਮੇਸ਼ਰ ਨਾਲ ਮਿਲਾਉਣਾ ਸੀ। ਬ੍ਰਹਮਾਕਾਰ ਬਿਰਤੀ, ਅਖੰਡਾਕਾਰ, ਉਹ ਤੈਨੂੰ ਹੁਣ ਤੱਕ ਨਹੀਂ ਮਿਲੀ –

***ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥***
***ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥***(ਪੰਨਾ ੬੩੨)

ਨੌਵੇਂ ਪਾਤਸ਼ਾਹ ਕਹਿੰਦੇ – ਸਾਨੂੰ ਇਹ ਬਾਤ ਗੁਰੂ ਨਾਨਕ ਨੇ

ਬਤਾਈ ਹੈ, ਬਈ ਜੇ ਮਨੁੱਖਾ ਸਰੀਰ ਨੂੰ ਧਾਰਨ ਕਰ ਲਿਆ ਤਾਂ ਪਰਮੇਸ਼ਰ ਦੇ ਚਰਨਾਂ ਦਾ ਧਿਆਨ ਤੇ ਪ੍ਰਭੂ ਦੇ ਨਾਮ ਦਾ ਸਿਮਰਨ ਕਰ, ਤਾਂ ਤੇਰਾ ਉਧਾਰ ਹੋਏਗਾ। ਹੋਰ ਕੋਈ ਉਪਾਅ ਨਹੀਂ ਹੈ –

**ਆਪਣਾ ਨਾਮੁ ਦੇਹਿ ਜਪਿ ਜੀਵਾ**

ਹੇ ਪ੍ਰਭੂ ! ਜੇ ਤੂੰ ਆਪਣਾ '**ਨਾਮੁ**' ਮੈਨੂੰ ਦੇ ਦੇਵੇਂ ਤਾਂ ਮੈਂ ਵੀ ਜਿਉਂਦਿਆਂ ਵਿੱਚ ਹੋ ਜਾਵਾਂ। ਇਹ ਬਖਸ਼ਿਸ਼ ਦੀਆਂ ਚੀਜਾਂ ਹਨ। ਮੈਂ ਮਰਿਆ ਹੋਇਆ ਵੀ, ਨਾਮ ਨੂੰ ਜਪਕੇ ਮੁੜ ਕੇ ਜੀ ਪਵਾਂ–

**ਪੂਰਨ ਹੋਇ ਦਾਸ ਕੀ ਘਾਲ॥**

ਮੈਂ ਆਪ ਦਾ ਦਾਸ ਹਾਂ, ਮੇਰੀ ਜਿਹੜੀ ਘਾਲ ਹੈ, ਕਮਾਈ ਹੈ, ਉਹ ਆਪ ਦੀ ਕਿਰਪਾ ਨਾਲ ਪੂਰੀ ਹੋ ਜਾਏ ਤੇ ਆਪ ਮੈਨੂੰ ਨਾਮ ਬਖਸ਼ ਦਿਉ –

**ਸਰਬ ਮਨੋਰਥ ਰਾਜ ਸੂਖ ਰਸ**

ਜਿੰਨੇ ਵੀ ਤੇਰੇ ਮਨ ਦੇ ਮਨੋਰਥ ਹਨ ਉਹ ਪੂਰੇ ਹੋ ਜਾਣਗੇ, ਤੈਨੂੰ ਰਾਜ ਮਿਲ ਜਾਏਗਾ। ਸਾਰੇ ਸੁੱਖ ਤੇ ਰਸ ਜੋ ਚਾਹੁੰਦਾ ਹੈਂ ਮਿਲ ਜਾਣਗੇ ਤੇ ਫੇਰ ਤੈਨੂੰ ਕੀ ਕਰਨਾ ਪਊ?

**ਸਦ ਖੁਸੀਆ ਕੀਰਤਨੁ ਜਪਿ ਨਾਮ॥**

ਤਾਂ ਤੂੰ ਪਰਮੇਸ਼ਰ ਦਾ ਇੱਕ ਰਸ '**ਕੀਰਤਨੁ**' ਕਰ, ਉਸਦਾ ਹੀ ਨਾਮ ਜਪ। ਜਿਨ੍ਹਾਂ ਪਿੱਛੇ ਅੱਜ ਤੂੰ ਭੱਜਦਾ ਹੈਂ ਫੇਰ ਇਹ ਸਾਰੇ ਤੇਰੇ ਪਿੱਛੇ ਭੱਜੇ ਫਿਰਨਗੇ। ਪਰ ਤੂੰ ਤਾਂ ਏਧਰ ਚਲਦਾ ਹੀ ਨਹੀਂ, ਸ਼ੈਤਾਨੀਆਂ ਕਰਦਾ ਹੈਂ। ਅੱਜ ਕੱਲ੍ਹ ਤਾਂ ਦੁਨੀਆਂ ਹੀ ਸ਼ੈਤਾਨ ਹੋ ਗਈ ਹੈ। ਫੇਰ, ਕੋਈ ਫਾਇਦਾ ਤਾਂ ਨਹੀਂ ਹੋਇਆ। ਏਸ ਕਰਕੇ, ਤੂੰ ਨਾਮ ਜਪਿਆ ਕਰ ਅਤੇ ਕੀਰਤਨ ਕਰਿਆ ਕਰ, ਕੀਰਤਨ ਸੁਣਿਆ ਕਰ।

**ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ**
**ਨਾਨਕ ਜਨ ਕੇ ਪੂਰਨ ਕਾਮ॥**

ਜਿਸਦੇ ਕਰਮ ਪਰਮੇਸ਼ਰ ਲਿਖ ਦੇਵੇ, ਬਖਸ਼ਿਸ਼ ਕਰ ਦੇਵੇ, ਉਸਦੇ

ਪੂਰਨ ਭਾਗ ਹੁੰਦੇ ਹਨ। ਤੁਲਸੀ ਦਾਸ ਜੀ ਨੇ ਇੱਕ ਥਾਂ ਲਿਖਿਆ ਹੈ।

*ਪੁੰਨ ਪੁੰਜ ਬਿਨ ਮਿਲੇ ਨਾ ਸੰਤਾ ।*
*ਸਤਸੰਗਤ ਸੰਸਕ੍ਰਿਤੀ ਕਾ ਹੰਤਾ ।* (ਰਾਮਾਇਣ)

ਜਦ ਸੰਤ ਦਾ ਪ੍ਰਸੰਗ ਆਇਆ ਤਾਂ ਤੁਲਸੀ ਦਾਸ ਨੂੰ ਪੁੱਛਿਆ ਕਿ ਉਹ ਪ੍ਰਭੂ ਕੈਸੇ ਪ੍ਰਾਪਤ ਹੋਵੇ? ਉਨ੍ਹਾਂ ਕਿਹਾ ਸੰਤਾਂ ਦੁਆਰੇ। ਫੇਰ ਪੁੱਛਿਆ ਕਿ ਸੰਤ ਕੈਸੇ ਪ੍ਰਾਪਤ ਹੋਵੇ, ਤਾਂ ਕਹਿੰਦੇ –

*ਪੁਨੰਯ ਪੁੰਜ ਬਿਨੁ ਮਿਲਹਿ ਨ ਸੰਤਾ।* (ਰਾਮਾਇਣ)

ਜਦ ਥੋਡੇ ਸਾਰੇ ਸ਼ੁੱਭ ਕਰਮਾਂ ਦਾ ਪੁੰਨ ਇਕੱਠਾ ਹੋ ਜਾਏਗਾ, ਨਿਸ਼ਕਾਮ ਕਰਮਾਂ ਦਾ ਪੁੰਨ, ਤਾਂ ਥੋਨੂੰ ਸੰਤ ਮਿਲ ਜਾਏਗਾ। ਉਹ ਸੰਤ ਕੀ ਕਰੇਗਾ? ਥੋਡੇ ਸੰਸਾਰ ਦਾ ਅੰਤ ਕਰ ਦੇਵੇਗਾ, ਤੁਹਾਡਾ ਸੰਸਾਰ ਮੁੱਕ ਜਾਊਗਾ। ਫਿਰ ਸੰਤ ਐਵੇਂ ਨਹੀਂ ਮਿਲਦਾ, ਕਿਰਪਾ ਤੇ ਮਿਲਦਾ ਹੈ। ਗੁਰੂ ਜੀ ਫੁਰਮਾਉਂਦੇ ਹਨ –

*ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*

(ਪੰਨਾ ੧੩੯੮)

ਕਿ ਪ੍ਰਭੂ ਦੀ ਕਿਰਪਾ ਨਾਲ ਫੇਰ ਤੁਸੀਂ ਵੀ ਸੰਤ ਬਣ ਜਾਉਂਗੇ –

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥*

(ਪੰਨਾ ੨੯੩)

ਸੰਤ ਗੁਰੂ ਰਾਮਦਾਸ ਦੀ ਕਿਰਪਾ ਤੇ ਮੈਂ ਆਪਣੇ ਅੰਦਰ ਪਰਮੇਸ਼ਰ ਦੇਖ ਲਿਆ। ਹੁਣ ਮੈਨੂੰ ਪ੍ਰਭੂ, ਗੁਰੂ ਦੀ ਕਿਰਪਾ ਨਾਲ ਕਦੇ ਨਹੀਂ ਭੁਲਦਾ, ਹਮੇਸ਼ਾ ਯਾਦ ਰੱਖਦਾ ਹਾਂ, ਸਿਮਰਨ ਕਰਦਾ ਹਾਂ, ਮੇਰਾ ਹੁਣ ਉਧਾਰ ਹੋ ਗਿਆ, ਕਹਿੰਦੇ ਹਨ, ਗੁਰੂ ਅਰਜਨ ਦੇਵ ਜੀ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ। 

ੴ ਸਤਿਗੁਰ ਪ੍ਰਸਾਦਿ॥

# ੧੯

**ਧਨਾਸਰੀ ਮਹਲਾ ੫ ॥**

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ**
**ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ**
**ਜਾ ਕਾ ਸਤਿਗੁਰੁ ਪੂਰਾ॥ ੧॥**
**ਠਾਕੁਰੁ ਗਾਈਐ ਆਤਮ ਰੰਗਿ॥**
**ਸਰਣੀ ਪਾਵਨ ਨਾਮ ਧਿਆਵਨ**
**ਸਹਜਿ ਸਮਾਵਨ ਸੰਗਿ॥ ੧॥ ਰਹਾਉ॥**
**ਜਨ ਕੇ ਚਰਨ ਵਸਹਿ ਮੇਰੈ ਹੀਅਰੈ**
**ਸੰਗਿ ਪੁਨੀਤਾ ਦੇਹੀ॥**
**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ**
**ਨਾਨਕ ਕੈ ਸੁਖੁ ਏਹੀ॥ ੨॥** (ਪੰਨਾ ੬੭੯)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ, ਸਤਿਨਾਮ ਸ੍ਰੀ ਵਾਹਿਗੁਰੂ।

ਅੱਜ, ਆਪ ਨੂੰ ਪਤਾ ਹੈ, ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਉਹ ਦਿਹਾੜਾ ਹੈ, ਜਿਸ ਦਿਨ ਗੁਰੂ ਘਰ ਮੇਂ ਹੀਦੀ੍ ਰੂ ਹੋਈ। ਇਹ ਹੀਦਾਂ ਦੇ ਵੀ ਮਹਾਂ ਹੀਦ ਸਨ, ਗਿਮਣੀ ਥੇ। ਬਾਤ ਇਹ ਹੈ ਬਈ ਤੁਸੀਂ ਜਾਣਦੇ ਹੋਂ ਇਹ ਬਾਤ, ਉਦੋਂ ਹਕੂਮਤ ਵੀ ਜੋਬਨ ਤੇ ਸੀ ਮੁਗਲਾਂ ਦੀ, ਤੇ ਗੁਰੂ ਘਰ ਦੇ ਵਿੱਚ ਵੀ ਬਹੁਤ ਉੱਚਾ ਕੰਮ ਹੋ ਗਿਆ

ਸੀ। ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝ ਗਈ, ਅੰਮ੍ਰਿਤਸਰ, ਤਰਨਤਾਰਨ ਤੀਰਥ ਸੰਪੂਰਣ ਹੋ ਗਏ, ਕਰਤਾਰਪੁਰ ਬੱਝ ਗਿਆ। ਜੋ ਵੀ ਗੁਰੂ ਰਾਮਦਾਸ ਜੀ ਕਹਿ ਕੇ ਗਏ ਸੇ, ਉਹ ਸਭ ਗੁਰੂ ਸਾਹਿਬ ਨੇ ਪੂਰਾ ਕਰ ਦਿੱਤਾ। ਇਸ ਕਰਕੇ ਜਹਾਂਗੀਰ ਉਦੋਂ ਬਾਦਾਹ ਸੀ ਤੇ ਉਹਦਾ ਲੜਕਾ ਸੀ ਖੁਸਰੋ । ਸੁਣਿਐ ਉਹ ਸੂਫੀ ਫਕੀਰਾਂ ਦਾ ਸੰਗ ਕਰਦਾ ਸੀ, ਆਜਾਦ ਸੀ। ਉਹ ਬਾਗੀ ਹੋ ਗਿਆ। ਬਾਗੀ ਹੋ ਕੇ ਉਹ ਕੁਰਕੇਤਰ ਪੀਰ ਦੇ ਪਾਸ ਵੀ ਗਿਆ, ਹੋਰ ਵੀ ਐਸੇ ਸਾਕੇ ਹੋਏ, ਜਿਨ੍ਹਾਂ ਦੇ ਪਾਸ ਉਹ ਗਿਆ। ਇਹ ਗੁਰੂ ਅਰਜਨ ਦੇਵ ਜੀ ਦੀ ਰਣ ਵੀ ਗਿਆ। ਉੱਥੇ ਜਾ ਕੇ ਉਹਨੇ ਬਾਤਚੀਤ ਜੋ ਪੁੱਛੀ, ਗੁਰੂ ਸਾਹਿਬ ਨੇ ਉਹਨੂੰ ਸਮਝਾਇਆ। ਉਹਨਾਂ ਦਾ ਫਰ ਸੀ, ਜੋ ਵੀ ਜਗਿਆਸੂ ਭੁੱਲਿਆ ਹੋਇਆ ਆਵੇ ਉਹਨੂੰ ਸਮਝਾ ਦੇਣਾ, ਇਹ ਗੁਰੂ ਦਾ ਫਰ ਹੁੰਦਾ ਹੈ। ਇਸ ਕਰਕੇ, ਤੇ ਦੂਜਾ ਉਦੋਂ ਟਿੱਕੇ ਦਾ ਰਿਵਾਜ ਹੁੰਦਾ ਸੀ, ਸੰਗਤ ਦਾ ਟਿੱਕਾ ਵੀ ਉਹਦੇ ਲੱਗ ਗਿਆ। ਉਹ ਡਾਇਰੀ ਵਾਲੇ ਨੇ ਸਾਰੀ ਡਾਇਰੀ, ਜਹਾਂਗੀਰ ਦੇ ਕੋਲ ਪਹੁੰਚਾ ਦਿੱਤੀ। ਉਹਨਾਂ ਨੂੰ ਇਹ ੱਕ ਹੋ ਗਿਆ ਬਈ ਇਹ ਗੁਰੂ-ਕਿਆਂ ਦੇ ਪਾਸ ਗਿਆ ਤੇ ਮੇਰਾ ਲੜਕਾ ਬਾਗੀ ਸੀ। ਇਸ ੱਕ ਤੇ ਉਹਨਾਂ ਨੇ ਆਪਣਾ ਜਿਹੜਾ ਰੋਨਾਮਾ ਜੀਹਦੇ ਵਿੱਚ ਉਹ ਲਿਖਦਾ ਸੀ, ਉਸ ਵਿੱਚ ਲਿਖ ਦਿੱਤਾ "ਬਈ ਇਹ ਦੁਕਾਨ ਬਹੁਤ ਵਧ ਗਈ ਹੈ, ਦਿਨੋ ਦਿਨ ਉੱਨਤ ਹੁੰਦੀ ਜਾਂਦੀ ਹੈ, ਇਸ ਕਰਕੇ ਇਸ ਨੂੰ ਖਤਮ ਕਰਨਾ ਹੈ। ਤੇ ਉਹ ਇਹ ਸਾਰੀ ਗੱਲ ਕਹਿਕੇ ਕਮੀਰ ਨੂੰ ਚਲਾ ਗਿਆ। ਉਸਦੇ ਵਿੱਚ ਜੀਹੜਾ ਚੰਦੂ ਦਾ ਅਪਰਾਧ ਕਹਿੰਦੇ ਨੇ, ਉਹਦੀ ਬਾਬਤ ਇੱਕੋ ਹੀ ਬਾਤ ਆਉਂਦੀ ਹੈ ਬਈ ਉਸਦਾ ਨਾਈ, ਗੁਰੂ ਹਰਿ ਗੋਬਿੰਦ ਸਾਹਿਬ ਨੂੰ ਨਾਤਾ ਕਰ ਆਇਆ। ਉਸ ਨੇ ਜਦ ਆਕੇ ਦੱਸਿਆ ਚੰਦੂ ਦੇ ਮੁੱਖੋਂ ਇਹ ਨਿਕਲ ਗਿਆ, ਇਤਿਹਾਸ ਵਿੱਚ ਇਹ ਲਿਖਿਆ ਹੈ, ਬਈ ਤੂੰ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਇਆ ਹੈਂ। ਮੈਂ ਵੀਰ ਸੀ ਹਕੂਮਤ ਵਿੱਚ, ਤੇ ਉਹ ਸਾਧ ਨੇ। ਉਹਨੇ ਆਖਿਆ, ਨਾ ਜੀ। ਉਹਨਾਂ ਦਾ ਬੜਾ ਪ੍ਰਭਾਵ ਹੈ, ਬਾਦਾਹ ਨੇ ਜੋ ਕੁੱਝ ਵੀ ਕਿਹਾ, ਇਸ ਤੇ ਚੰਦੂ ਤੇ ਵੀ ਬਲੇਮ

(ਦੋ) ਲੱਗ ਗਿਆ। ਪਰ ਚੰਦੂ ਤਾਂ ਹੁਕਮੀ ਬੰਦਾ ਸੀ, ਉਹਨੇ ਤਾਂ ਬਾਦਾਹ ਦਾ ਹੁਕਮ ਮੰਨਣਾ ਸੀ। ਇਸ ਕਰਕੇ ਉਹ ਕਹਿ ਕੇ ਬਾਤ ਚਲਾ ਗਿਆ। ਉਸ ਨੀਅਤ ਦੇ ਨਾਲ ਇਹ ਬਾਦਾਹ ਉਹਨਾਂ ਦਾ ਵਿਰੋਧੀ ਹੋ ਗਿਆ। ਜੋ ਬਾਦਾਹ ਦਾ ਹੁਕਮ ਸੀ, ਉਹ ਲੋਕਾਂ ਨੇ ਪੁਗਾਇਆ ਤੇ ਆਪ ਬਾਦਾਹ ਕਮੀਰ ਨੂੰ ਚਲਾ ਗਿਆ ਸੀ। ਉਸ ਦੇ ਰੋਨਾਮੇ ਵਿੱਚ ਇਹ ਬਾਤ ਲਿਖੀ ਦੱਸਦੇ ਨੇ, ਸੁਣਾਈ ਵੀ ਹੈ। ਇਸ ਕਰਕੇ ਇਹ ਅਪਰਾਧ ਉਹਨਾਂ ਨੇ ਆਪਣਾ ਖੜਾ ਕੀਤਾ । ਤੇ ਜਦ ਵੀ ਕੋਈ ਮਹਾਂਪੁਰ ਧਰਮ ਦਾ ਕੰਮ ਕਰਦੈ, ਉਹਦੇ ਵਿੱਚ ਹਕੂਮਤ ਵੀ ਕੁੱਝ ਵਿਰੋਧੀ ਹੋ ਜਾਂਦੀ ਹੈ । ਕੁੱਛ ਜਿਹੜੇ ਧਰਮ ਦੇ ਆਗੂ ਹੁੰਦੇ ਨੇ ਆਪੋ ਆਪਣੇ ਮਜ਼ਬਾਂ ਦੇ, ਉਹ ਵੀ ਵਿਰੋਧੀ ਹੋ ਜਾਂਦੇ ਨੇ। ਇਸ ਕਰਕੇ ਸੱਚਾ ਮਾਰਗ ਸੀ, ਸੱਚਾ ਰਸਤਾ ਸੀ ਤੇ ਇਹਦੀ ਬਾਬਤ ਅਸੀਂ ਿਆਦਾ ਕੁੱਛ ਕਹਿ ਨਹੀਂ ਸਕਦੇ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***

(ਪੰਨਾ ੧੪੦੮)

ਉਹ ਜਿਹੜੇ ਜੋਤੀ ਸਰੂਪ ਆਪ ਆਏ ਸੇ ਪਰਮੇਰ –

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***

ਇਸ ਕਰਕੇ ਉਹ ਜੋਤੀ ਸਰੂਪ ਪਰਮੇਰ, ਆਪ ਦੁਨੀਆਂ ਦੇ ਵਿੱਚ ਆਇਆ ਈਰ, ਉਹਨੇ **ਗੁਰੂ ਨਾਨਕ** ਕਹਾਇਆ। ਗੁਰੂ ਰੂਪ ਧਾਰਕੇ ਆਏ ਗੁਰੂ ਨਾਨਕ ਦੇਵ ਜੀ, ਉਹ ਪੰਜਵੀਂ ਜੋਤ ਸੇ।

***ਗੁਰ ਜੋਤਿ ਅਰਜੁਨ ਮਾਹਿ ਧਰੀ॥*** (ਪੰਨਾ ੧੪੦੯)

ਉਹ ਜੋਤ, ਗੁਰੂ ਰਾਮਦਾਸ ਜੀ ਜਾਂਦੇ ਹੋਏ ਗੁਰੂ ਅਰਜਨ ਵਿੱਚ ਧਰ ਗਏ। ਹੋਰ ਕਿਸੇ ਵਿੱਚ ਨਹੀਂ ਧਰੀ, ਨਾ ਪ੍ਰਿਥੀਏ ਮੇਂ, ਨਾ ਹੀ ਮਹਾਂਦੇਵ ਮੇਂ, ਹੋਰ ਕਿਸੇ ਵਿੱਚ ਨਹੀਂ ਧਰੀ । ਇਸ ਕਰਕੇ ਉਹ ਜੋਤੀ ਸਰੂਪ ਸੇ ਤੇ ਮਥੁਰਾ ਭੱਟ ਨੇ ਲਿਖਿਐ –

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ।।***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ ਹਰਿ।।***

(ਪੰਨਾ ੧੪੦੯)

ਇਹ ਸਨਮੁੱਖ ਹੋਕੇ ਉਸ ਨੇ ਬੇਨਤੀ ਕੀਤੀ ਹੈ ਕਿ "ਹੇ ਭੱਟੋ ! ਆਪਾਂ ਨੂੰ ਬਖਸ਼ਿਐ, ਗਿਆਨ ਦਾਨ ਕੀਤੈ, ਸਰਾਪ ਮੋਚਨ ਕੀਤੈ। ਇਹ ਗੁਰੂ ਅਰਜੁਨ ਦੇਵ ਾਖਿਆਤ ਹਰੀ ਨੇ।" ਇਸ ਕਰਕੇ ਉਹ ਈਰ ਰੂਪ ਸੇ, ਈਰ ਦੀ ਬਾਬਤ ਤਾਂ ਕੋਈ ਕਹਿ ਨਹੀਂ ਸਕਦਾ ਬਈ ਕੀ ਹੋਵੇ, ਕੀ ਨਾ ਹੋਵੇ। ਈਰ ਦਾ ਤਾਂ ਆਪਣਾ ਹੀ ਕੋਈ ਚਰਿੱਤਰ ਹੁੰਦਾ ਹੈ, ਜੋ ਹੋਵੇ। ਇਹ ਪ੍ਰਕਰਣ ਤਾਂ ਆਿਦਾ ਹੈ ਉੱਥੇ, ਪਰ ਇੰਨਾਂ ਕੁ ਪ੍ਰਕਰਣ ਮੈ ਸੁਣਾਉਂਦਾ ਹਾਂ। ਹੁਣ ਬਦ ਦਾ ਅਰਥ ਕਰਦੇ ਹਾਂ। ਚੱਲੀਏ–

**ਧਨਾਸਰੀ ਮਹਲਾ ੫।।**

ਧਨਾਸਰੀ ਰਾਗ ਦੇ ਵਿੱਚ ਪੰਚਮ ਪਾਤਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੂੰ ਜੋ ਹੁਕਮਨਾਮਾ ਧੁਰੋਂ ਆਇਆ ਰੱਬੀ ਬਾਣੀ ਦਾ, ਉਹ ਕਥਨ ਕਰਦੇ ਨੇ–

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ**

ਜਿਸ ਨੂੰ ਹਰੀ ਦਾ ਰੰਗ ਭਾਵ ਪ੍ਰੇਮ –

***ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਯੋ।।***

(ਅਕਾਲ ਉਸਤਤਿ)

ਪ੍ਰੇਮ, ਇਕ ਗੁਰੂ ਘਰ ਮੇਂ ਮਾਰਗ ਹੈ, ਨਾਮ ਦੇ ਨਾਲ ਪ੍ਰੇਮ । ਪ੍ਰੇਮਾ ਭਗਤੀ ਗੁਰੂ ਘਰ ਦਾ ਸਿਧਾਂਤ ਹੈ। ਇਸ ਕਰਕੇ ਕਲਯੁੱਗ ਦੇ ਵਿੱਚ ਜੀਹਨੂੰ ਪੂਰਣ ਪ੍ਰੇਮ ਲੱਗ ਗਿਆ ਤੇ ਨਾਮ ਪ੍ਰਾਪਤ ਹੋ ਗਿਆ। ਨਾਮ ਦੇ ਸਿਮਰਨ ਤੇ ਹੀ ਪ੍ਰੇਮ ਪੈਦਾ ਹੁੰਦਾ ਹੈ। ਪਹਿਲੇ ਨਾਮ ਦਾ ਸਿਮਰਨ ਹੁੰਦਾ ਹੈ ਤੇ ਨਾਲ ਹੀ ਪ੍ਰੇਮ ਪੈਦਾ ਹੋ ਜਾਂਦਾ ਹੈ, ਜੀਹਨੂੰ ਇਹ ਪ੍ਰੇਮਾ ਭਗਤੀ ਪ੍ਰਾਪਤ ਹੋ ਗਈ–

**ਸੋ ਕਹੀਅਤ ਹੈ ਸੂਰਾ॥**

ਉਸ ਨੂੰ ਸੂਰਮਾ ਕਹੋ। ਦੁਨੀਆਂ ਨੂੰ ਛੱਡ ਬੈਠਾ, ਉਹ ਪਰਮੇਰ ਦੇ ਮਾਰਗ ਦੇ ਵਿੱਚ ਠੀਕ ਚੱਲ ਪਿਆ, ਪਰ ਪ੍ਰੇਮ ਸੱਚਾ ਤੇ ਸੁੱਚਾ ਚਾਹੀਏ।

**ਆਤਮ ਜਿਣੈ ਸਗਲ ਵਸਿ ਤਾ ਕੈ**

ਆਤਮ ਨਾਉਂ ਇੱਥੇ ਮਨ ਦਾ ਹੈ, ਆਤਮਾ ਦੇ ਜਿੱਤਣ ਦਾ ਤਾਂ ਕੋਈ ਸਵਾਲ ਹੀ ਨਹੀਂ। ਕਈ ਵਾਰੀ ਆਤਮ ਪਦ ਮਨ ਦਾ ਵਾਚਕ ਆਏਗਾ, ਕਈ ਵਾਰੀ ਮਨ ਆਤਮ ਵਾਚਕ ਆਏਗਾ। ਇਸ ਕਰਕੇ ਜਿਸਨੇ ਮਨ ਨੂੰ ਜਿੱਤ ਲਿਆ ਹੈ, ਆਤਮ ਜਿਣੈ , ਭਾਵ ਜਿਸ ਪੁਰ ਨੇ ਆਪਣੇ ਮਨ ਨੂੰ ਜਿੱਤ ਲਿਆ ਹੈ, ਇਹ ਮਨ ਜਿੱਤਿਆ ਹੀ ਲਿਵ ਮੇਂ ਜਾਂਦੈ, ਲਿਵ ਦੇ ਪਿੱਛੋਂ ਭਾਣਾ ਆਉਂਦੈ। ਪਹਿਲਾਂ ਨਾਮ ਹੁੰਦੈ, ਨਾਮ ਦਾ ਅਭਿਆਸ, ਸਿਮਰਣ, ਧੁਨਿ ਤੇ ਪਿੱਛੋਂ ਲਿਵ। ਲਿਵ ਦੇ ਪਿੱਛੋਂ ਭਾਣਾ ਆਪੇ ਹੀ ਆ ਜਾਂਦੈ। ਇਸ ਕਰਕੇ ਜਿਨ੍ਹਾਂ ਨੇ ਆਪਣਾ ਮਨ ਜਿੱਤ ਲਿਆ ਉਹਨਾਂ ਨੂੰ ਸੂਰਮੇ ਕਹੋ। ਉਹਨਾਂ ਨੇ ਸੰਸਾਰ ਛੱਡ ਦਿੱਤਾ, ਉਹ ਸਿੱਧੇ ਮਾਰਗ ਪਰਮੇਰ ਵੱਲ ਚਲੇ ਗਏ ਲਿਵ ਮੇਂ।

**ਜਾ ਕਾ ਸਤਿਗੁਰੁ ਪੂਰਾ॥**

ਪਰ ਜੀਹਨੂੰ ਪੂਰਣ ਗੁਰੂ ਮਿਲੇ। ਸਤਿਗੁਰੂ ਗੁਰੂ ਰਾਮਦਾਸ ਜੀ ਪੂਰਣ ਗੁਰੂ ਮਿਲੇ। ਗੁਰੂ ਅਰਜਨ ਦੇਵ ਦਾ ਮਤਲਬ, ਸਿਧਾਂਤ ਇਹ ਹੈ ਕਿ ਪੂਰੇ ਗੁਰੂ ਨੇ ਮੈਨੂੰ ਇੱਥੇ ਪਹੁੰਚਾ ਦਿੱਤਾ। ਪਰ ਮਨ ਨੂੰ ਉਹੀ ਜਿੱਤ ਸਕਦੈ ਜੀਹਦੇ ਉੱਤੇ ਪੂਰਣ ਗੁਰੂ ਦੀ ਕਿਰਪਾ ਹੋਵੇ, ਨਾਮ ਤੇ ਪ੍ਰੇਮ ਪ੍ਰਾਪਤ ਹੋ ਜਾਵੇ ਫਿਰ ਉਹਦੀ ਲਿਵ ਲੱਗ ਜਾਂਦੀ ਹੈ। ਲਿਵ ਤੇ ਮਨ ਜਿੱਤਿਆ ਜਾਂਦਾ ਹੈ, ਅੱਗੇ ਮਨ ਨਹੀਂ ਰਹਿੰਦਾ। ਫਿਰ ਤਾਂ ਆਪਣਾ ਆਤਮਾ ਸਾਖੀ ਰਹਿੰਦਾ ਹੈ, ਚੇਤਨ। ਹੋਰ ਕੁੱਝ ਨਹੀਂ ਰਹਿੰਦਾ। ਉਹਨੂੰ ਦਾਨਾ ਬੀਨਾ ਕਹੋ, ਉਹਨੂੰ ਦ੍ਰਟਾ ਕਹੋ।

***ਮੂਈ ਸੁਰਤਿ ਬਾਦੁ ਅਹੰਕਾਰੁ॥***

***ਓਹੁ ਨ ਮੂਆ ਜੋ ਦੇਖਣਹਾਰੁ॥*** (ਪੰਨਾ ੧੫੨)

ਉਸ ਨੂੰ ਤੁਸੀਂ ਚਾਹੇ ਸਾਖੀ ਕਹਿ ਲਉ। ਇਹ ਤੁਸੀਂ ਆਪਣੇ ਅੰਦਰ ਹੀ ਦੇਖ ਲਉ, ਜਦ ਤੁਸੀਂ ਸੁਨਣਾ ਹੋਏਗਾ, ਉਹ ਸੁਨਣੇ ਨਾਲ ਤੁਹਾਡਾ ਮਨ ਜੁੜੇਗਾ ਬੜਾ ਮੁਕਿਲ । ਹੋਰ ਹੀ ਤੁਹਾਡੇ ਅੰਦਰ ਸੰਕਲਪ ਚੱਲੀ ਜਾਏਗਾ, ਖਿਆਲ ਚੱਲੀ ਜਾਏਂਗੇ। ਜਦ ਸਰਗੁਣ ਦੇ ਨਾਲ ਬਿਰਤੀ ਜੁੜ ਜਾਏ, ਇਕ ਹੋ ਜਾਏ ਤਾਂ ਖਿਆਲ ਬੰਦ ਹੋ ਜਾਏਂਗੇ । ਜਦ ਨਾਮ ਦੇ ਨਾਲ ਇਹਦਾ ਮਨ ਜੁੜ ਜੇ।

***ਨਾਮੁ ਸੰਗੀ ਸੋ ਮਨਿ ਨ ਬਸਾਇਓ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ॥*** (ਪੰਨਾ ੭੧੫)

ਇਹਦਾ ਸੰਗੀ ਇਕ ਨਾਮ ਹੈ, ਨਾਮੀ ਦੇ ਪਾਸ ਪਹੁੰਚਾਉਣ ਵਾਲਾ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨ ਜਾਨਿਆ॥*** (ਪੰਨਾ ੨੮੧)

ਹਾਂ! ਉਹ ਸੂਰਮਾ ਹੈ, ਨਾਮ ਦੇ ਨਾਲ ਜਿਸ ਨੇ ਮਨ ਨੂੰ ਜਿੱਤ ਲਿਆ। ਹੁਣ ਅਗਲੀ ਪੰਗਤੀ ਪੜ੍ਹ ਭਾਈ –

***ਠਾਕੁਰੁ ਗਾਈਐ ਆਤਮ ਰੰਗਿ॥***

ਪ੍ਰੇਮ ਦੇ ਨਾਲ ਠਾਕੁਰ ਦਾ ਨਾਮ ਜਪੀਏ, ਨਿਧਿਆਸਨ ਕਰੀਏ, ਸਿਮਰਨ ਕਰੀਏ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੫)

ਜਦ ਸਿਮਰਨ ਪੱਕਾ ਚੱਲ ਜਾਏ, ਸਿਮਰਨ ਦੇ ਮਗਰੋਂ ਅਨਾਹਤ ਆਉਂਦਾ ਹੈ, ਉੱਥੇ ਹੰਕਾਰ ਡਿੱਗ ਪੈਂਦਾ ਹੈ, ਫਿਰ ਧੁਨਿ ਤੇ ਲਿਵ ਹੋ ਜਾਂਦੀ ਹੈ। ਲਿਵ ਤੇ, ਇਸ ਨੂੰ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹ ਚੌਥੀ ਲਾਂਵ ਵਿਚ ਲਿਖਿਆ ਹੋਇਆ ਹੈ–

**ਸਰਣੀ ਪਾਵਨ ਨਾਮ ਧਿਆਵਨ**

ਜਦ ਵੀ ਨਾਮ ਧਿਆਉਣਾ ਹੈ, ਪਰਮੇਰ ਦਾ ਧਿਆਨ ਕਰਨਾ,

ਨਾਮ ਦਾ ਸਿਮਰਨ ਕਰਨਾ। ਪਹਿਲੇ ਆਪਣਾ ਆਪ ਅਰਪਣ ਕਰ ਦਿਉ। ਇਕ ਹੁੰਦੈ ਵਿਚਾਰ, ਵਿਚਾਰ ਤੇ ਗਿਆਨ ਬੜਾ ਮੁਕਿਲ ਹੁੰਦਾ ਹੈ। ਕਿਸੇ ਦੇ ਪਿਛਲੇ ਹੀ ਪੁੰਨ ਹੋਣ, ਸਾਧਨ ਕੀਤੇ। ਜਦ ਆਪਣਾ ਆਪ ਅਰਪਣ ਕਰ ਦਿਉ, ਗਿਆਨ ਮੇਂ ਛਿੰਨ ਮਾਤਰ ਹੀ ਲਗਦੈ । ਅਟਾਵਕਰ ਦਾ ਪ੍ਰਸੰਗ ਹੈ। ਪਰ ਜਨਕ ਜਦ ਉਹਦੇ ਪਾਸ ਆਇਆ ਉਸ ਨੇ ਪੁੱਛਿਆ, ਇਹ ਲਿਖਿਆ-ਪੜ੍ਹਿਐ, ਫਿਰ ਗਿਆਨ ਕਰੋ। ਉਹਦਾ ਲਿਖਿਆ ਸੀ ਕਿ ਮੈਂ ਘੋੜੇ ਦੀ ਰਕਾਬ ਵਿੱਚ ਪੈਰ ਪਾਵਾਂ, ਮੈਨੂੰ ਗਿਆਨ ਕਰਾ ਦੇਵੇ, ਉਹ ਇਸ ਗੱਦੀ ਤੇ ਬੈਠੇ। ਤੇ ਨਹੀਂ ਕੋਈ ਬੈਠਾ ਉੱਥੇ। ਲਿਖਿਆ ਹੈ ਕਿ ਉੱਥੇ ਬਾਰਾਂ ਹਾਰ ਪੰਡਿਤ, ਬ੍ਰਾਹਮਣ ਤੇ ਹੋਰ ਵੀ ਬਹੁਤ ਦੁਨੀਆਂ ਸੀ, ਪਰ ਕੋਈ ਨਹੀਂ ਗੱਦੀ ਤੇ ਬੈਠਾ। ਅਟਾਵਕਰ ਆਕੇ ਗੱਦੀ ਤੇ ਬਹਿ ਗਿਆ। ਉਹ ਜੋਗੀ ਸੀ, ਅੰਤਰਯਾਮੀ ਸੀ। ਉਸਨੇ ਆਖਿਆ ਹਾਂ ਕਰੂੰਗਾ, ਮੈਂ ਪੜ੍ਹਿਐ। ਉਹਨੇ ਜੋ ਰਿਵਾਜ ਸੀ, ਉਹਨਾਂ ਦੀ ਪੂਜਾ ਕੀਤੀ। ਉਸਨੇ ਤਿੰਨ ਚੂਲੀਆਂ ਉਸ ਤੋਂ ਭਰਾਈਆਂ। ਇਤਿਹਾਸ ਮੇਂ ਪਰੰਪਰਾ ਦੱਸਦੇ ਨੇ। ਮਨ, ਧਨ ਤੇ ਤਨ। ਬਈ ਇਹ ਅਰਪਣ ਕਰ। ਉਸ ਨੇ ਸਾਰੇ ਅਰਪਣ ਕਰ ਦਿੱਤੇ । ਉਸ ਨੇ ਖਿਆਲ ਕੀਤਾ ਕਿ ਮੈਂ ਹੁਣ ਘੋੜੇ ਦੀ ਰਕਾਬ ਵਿੱਚ ਪੈਰ ਪਾਵਾਂ। ਉਸ ਨੇ ਆਖਿਆ ਤੂੰ ਬਾਦਾਹ ਵੀ ਹੈਂ ਤੇ ਬੇਈਮਾਨ ਵੀ ਹੈਂ। ਉਹਨੇ ਆਖਿਆ ਕਿਉਂ? ਅਖੇ ਮਨ ਤੂੰ ਮੈਨੂੰ ਦਿੱਤਾ ਹੈ ਕਿ ਤੇਰਾ ਤੇ ਰੇ ਕੋਲ ਹੈ? ਕਹਿੰਦਾ ਨਾ ਜੀ, ਮੈ ਆਪ ਨੂੰ ਅਰਪਣ ਕਰ ਦਿੱਤਾ ਤੇ ਕਹਿੰਦਾ ਤੈਂ ਸੰਕਲਪ ਕਿਉਂ ਕੀਤਾ? ਉਹ ਬਾਦਾਹ ਨੂੰ ਇਸ ਗੱਲ ਦਾ ਪਤਾ ਲੱਗਿਆ, ਉਸ ਨੇ ਸੰਕਲਪ ਛੱਡ ਦਿੱਤਾ। ਸੰਕਲਪ-ਵਿਕਲਪ ਨੂੰ ਹੀ ਮਨ ਕਹਿੰਦੇ ਨੇ। ਜਦ ਉਹਦਾ ਸੰਕਲਪ, ਵਿਕਲਪ ਦੂਰ ਹੋ ਗਿਆ ਤਾਂ ਦ੍ਰਟਾ ਤਾਂ ਆਤਮਾ ਹੀ ਸੀ, ਉਹੀ ਸਾਖੀ ਸੀ, ਜਿਹੜਾ ਸਭ ਨੂੰ ਦੇਖਦਾ ਹੈ। ਤੁਸੀਂ ਆਪਣੇ ਅੰਦਰ ਵੀ ਦੇਖਦੇ ਹੋ, ਜਦ ਤੁਸੀਂ ਦੇਖਦੇ ਹੋ ਕਿਸੇ ਚੀ ਨੂੰ, ਤਾਂ ਪ੍ਰਤਿਬੰਧਕ ਵੀ ਨਾਲ ਚਲਦੇ ਨੇ ਖਿਆਲਾਂ ਦੇ। ਜੇ ਪੂਰਣ ਚਿੱਤ ਇਕਾਗਰ ਹੋਏਗਾ ਤਾਂ ਉਹ ਸਹੀ ਹੋਏ ਗਾ। ਇਸ ਕਰਕੇ ਉਸਨੂੰ ਪਤਾ ਲੱਗ ਗਿਆ ਤੇ ਉਸਨੂੰ ਆਤਮਾ ਦਾ

ਾਖਾਤਕਾਰ ਹੋ ਗਿਆ। ਉਹ ਚਰਨਾਂ ਤੇ ਪੈ ਗਿਆ, ਬੜੀ ਕਿਰਪਾ ਕੀਤੀ, ਮੈਂ ਨਿਹਾਲ ਹੋ ਗਿਆ। ਇਸ ਕਰਕੇ ਭਾਈ! ਗੁਰੂ ਸਾਹਿਬ ਕਹਿੰਦੇ ਨੇ ਆਪਣਾ ਆਪ ਅਰਪਣ ਕਰ ਦਿਉ, ਰਣ ਪੈ ਜਾਉ ਤੇ ਨਾਮ ਦਾ ਜਾਪ ਕਰੋ ਤੇ ਪਰਮੇਰ ਦਾ, ਪਰੀਪੂਰਣ ਦਾ ਧਿਆਨ ਕਰੋ।

**ਸਹਜਿ ਸਮਾਵਨ ਸੰਗਿ॥ ੧॥ ਰਹਾਉ॥**

ਸਹਜ, ਸੁਭਾਅ ਹੈ। ਸਹਜ, ਸੁਭਾਵ ਦਾ ਅਰਥ ਵੀ ਹੈ ਤੇ ਸਹਜ, ਗਿਆਨ ਦਾ ਨਾਮ ਵੀ ਹੈ। ਉਹ ਸਹਜ ਸੀ ਨਾ ਜਿਹੜਾ ਆਪਣਾ ਸਰੂਪ, ਗਿਆਨ ਸਰੂਪ ਉਹਦੇ ਸੰਗ ਇੱਕ ਹੋ ਗਿਆ, ਆਤਮਾ ਦੀ ਪ੍ਰਾਪਤੀ ਹੋ ਗਈ। ਆਪਾ ਤਾਂ ਹਮੇਾ ਹੀ ਪ੍ਰਾਪਤ ਹੈ ਪਰ ਨਾ ਹੋਏ ਦੀ ਤਰ੍ਹਾਂ ਹੈ। ਕਿਉਂ ? ਇਹਦਾ ਮਨ ਦੁਨੀਆਂ ਵਿੱਚ ਲੱਗਿਆ ਹੈ।

***ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥***

***ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥*** (ਪੰਨਾ ੮੩੮)

ਉਹ ਏਕਾ ਤਾਂ ਸਾਰਿਆਂ ਦੇ ਹਿਰਦਿਆਂ ਵਿੱਚ ਬੈਠਾ ਹੈ। ਉਹ ਅਖਰ (ਅ+ਖਰ) ਹੈ, ਅੱਖਰ ਤਾਂ ਉਹ ਹੈ ਨਹੀਂ। ਅੱਖਰਾਂ ਦੁਆਰੇ ਹੀ ਅਖਰ (ਅ+ਖਰ) ਨੂੰ ਦੇਖਣਾ ਹੈ, ਅਖਰ (ਅ+ਖਰ) ਨੂੰ ਪ੍ਰਾਪਤ ਕਰਨਾ ਹੈ, ਉਹ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਹੈ -

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***

(ਪੰਨਾ ੧੪੨੨)

ਜੇ ਤੂੰ ਉਸ ਪਰਮੇਰ ਦਾ ਸੱਚੇ ਦਿਲੋਂ ਐਨਾਂ ਕ ਰੇਂ ਤੂੰ ਸੰਸਾਰ ਤੋਂ ਪਾਰ ਹੋ ਜਾਏਂ। ਜੇ ਸਾਰਿਆਂ ਦੇ ਹਿਰਦਿਆਂ ਵਿੱਚ ਤੂੰ ਪਰਮੇਰ ਦੇਖ ਲਵੇ ਂ ਤੇਰੀ ਮੁਕਤੀ ਹੋ ਜਾਏ। ਭਾਈ ਘਨੱਈਏ ਨੇ ਪਾਣੀ ਪਿਆਇਆ- ਸਾਰੇ ਹਿੰਦੂ, ਸਿੱਖਾਂ, ਮੁਸਲਮਾਨਾਂ ਨੂੰ। ਸਾਰਿਆਂ ਵਿੱਚ ਗੁਰੂ ਨੂੰ ਦੇਖਕੇ , ਰੱਬ ਦੇਖਕੇ ਤੇ ਉਹਦੀ ਉਦੋਂ ਹੀ ਮੋਕ ਹੋ ਗਈ। ਬਖ਼ਾ ਹੋ ਗਈ

ਉਹਤੇ, ਦਸਵੇਂ ਪਾਤਿਾਹ ਦੀ। ਉਹ ਮੁਕਤ ਹੋ ਗਿਆ, ਜਨਮ ਮਰਨ ਤੋਂ ਛੁੱਟ ਗਿਆ।

**ਜਨ ਕੇ ਚਰਨ ਵਸਹਿ ਮੇਰੈ ਹੀਅਰੈ**

ਉਹ ਜਨ ਜੋ ਹੈ, ਸ੍ਰੀ ਗੁਰੂ ਰਾਮਦਾਸ ਤੇ ਇਹਨਾਂ ਦਾ ਲਕ ਹੈ, ਜਨ ਤਾਂ ਸਾਰੇ ਹੀ ਨੇ, ਦਾਦੂ ਵੀ ਜਨ ਹੈ, ਕਬੀਰ ਵੀ ਜਨ ਹੈ, ਜਿੰਨੇ ਰੱਬ ਦੇ ਚੇਲੇ ਨੇ, ਜਿਹੜੇ ਰੱਬ ਨੂੰ ਪ੍ਰਾਪਤ ਕਰ ਚੁੱਕੇ ਨੇ, ਉਹ ਸਾਰੇ ਹੀ ਜਨ ਨੇ। ਪਰ ਉਹਨਾਂ ਦੇ ਗੁਰੂ ਰਾਮਦਾਸ ਦੇ ਚਰਨ ਮੇਰੇ ਹਿਰਦੇ ਵਿੱਚ ਵੱਸਦੇ ਨੇ। ਉਹਨਾਂ ਨੇ ਜੋ ਨਾਮ ਦਿੱਤਾ ਉਹ ਵੀ ਮੇਰੇ ਹਿਰਦੇ ਵਿੱਚ ਵੱਸਦਾ ਹੈ। ਨਾਮ ਨੂੰ ਵੀ ਕਿਤੇ ਚਰਨ ਕਹਿ ਦਿੰਦੇ ਨੇ।

**ਸੰਗਿ ਪੁਨੀਤਾ ਦੇਹੀ॥**

ਸਾਥ ਮੇਰੀ ਦੇਹ ਵੀ ਪਵਿੱਤਰ ਹੋ ਗਈ, ਮੇਰਾ ਮਨ ਤਨ ਸਭ ਪਵਿੱਤਰ ਹੋ ਗਿਆ, ਮੇਰੀ ਦੇਹ ਵੀ ਪਵਿੱਤਰ ਹੋ ਗਈ।

**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ**

ਸ੍ਰੀ ਗੁਰੂ ਸਾਹਿਬ ਕਹਿੰਦੇ–ਉਹਨਾਂ ਜਨਾਂ ਦੀ ਮੈਨੂੰ ਧੂੜ ਦੇ ਦਿਉ। ਉਸ ਗੁਰੂ ਰਾਮਦਾਸ ਦੇ ਚਰਣਾਂ ਦੀ ਧੂੜ ਨੇ ਮੇਰਾ ਉਧਾਰ ਕਰ ਦਿੱਤਾ।

**ਨਾਨਕ ਕੈ ਸੁਖੁ ਏਹੀ॥**

ਗੁਰੂ ਅਰਜਨ ਦੇਵ ਜੀ ਕਹਿੰਦੇ–ਸਾਡੇ ਤਾਂ ਇਹੀ ਸੁੱਖ ਨੇ। ਆਤਮ ਸੁੱਖ ਸਾਨੂੰ ਇੱਥੋਂ ਪ੍ਰਾਪਤ ਹੋਇਆ। ਆਤਮ ਸੁੱਖ ਹੀ ਸਾਨੂੰ ਚਾਹੀਦਾ ਸੀ, ਉਹ ਸਾਨੂੰ ਪ੍ਰਾਪਤ ਹੋ ਗਿਆ। ਉਹ ਪਰਮੇਰ ਦੀ, ਗੁਰੂ ਦੀ ਕਿਰਪਾ ਤੇ ਪ੍ਰਾਪਤ ਹੋ ਗਿਆ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।



ੴ ਸਤਿਗੁਰ ਪ੍ਰਸਾਦਿ।।

# ੨੦

**ਜੈਤਸਰੀ ਮਹਲਾ ੫।।**

**ਕੋਈ ਜਨੁ ਹਰਿ ਸਿਉ ਦੇਵੈ ਜੋਰਿ।।**
**ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ।। ੧ ।। ਰਹਾਉ।।**
**ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ।।**
**ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ।।੧।।**
**ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮਰੀ ਓਰਿ।।**
**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ।। ੨।।** (ਪੰਨਾ ੭੧)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ, ਸਤਿਨਾਮ ਸ੍ਰੀ ਵਾਹਿਗੁਰੂ।

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ।।***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ ਹਰਿ।।***

(ਪੰਨਾ ੧੪੦੯)

ਭੱਟ ਸਰਾਪੇ ਹੋਏ ਸੇ, ਭਗਵਾਨ ਵਿਨੂੰ ਦੇ ਪਾਸ ਗਏ, ਪਰ ਹਟਿਆ ਨਹੀਂ, ਸਰਾਪ ਹੋ ਗਿਆ। ਉਨਾਂ ਨੇ ਬੇਨਤੀ ਕੀਤੀ ਭਗਵਾਨ ਦੇ ਪਾਸ ਬਈ ਇਹੋ ਜਿਹੀ ਕਿਰਪਾ ਸਾਡੇ ਤੇ ਕਰੋ, ਅਸੀਂ ਭੁੱਲ ਗਏ, ਉਧਾਰ ਦਾ ਸਾਨੂੰ ਕੋਈ ਉਪਾਅ ਦੱਸੋ, ਸਾਡਾ ਉਧਾਰ ਕੈਸੇ ਹੋਵੇ ? ਉਹਨੇ ਕਿਹਾ ਕਲਯੁੱਗ ਦੇ ਵਿੱਚ ਗੁਰੂ ਨਾਨਕ ਜਦ ਪੰਜਵੀਂ ਗੱਦੀ ਤੇ ਆਏਂਗੇ,

ਉਦੋਂ ਤੁਹਾਡਾ ਉਧਾਰ ਹੋਏਗਾ। ਸਾਲ ਭਰ ਉਹ ਫਿਰੇ, ਪਰ ਕਿਸੇ ਤੋਂ ਉਨਾਂ ਦਾ ਉਧਾਰ ਨਹੀਂ ਹੋਇਆ। ਜਦ ਗੁਰੂ ਅਰਜਨ ਦੇਵ ਜੀ ਦੇ ਦਰਵਾਜੇ ਤੇ ਆਏ, ਉਨਾਂ ਨੇ ਇਨਾਂ ਦਾ ਉਧਾਰ ਕਰ ਦਿੱਤਾ। ਉਧਾਰ ਵੀ ਕੀ ਕੀਤਾ? ਉਹਨਾਂ ਦੇ ਅੰਦਰ ਬਾਣੀ ਪ੍ਰਗਟ ਕਰ ਦਿੱਤੀ। ਇਹ ਭੱਟਾਂ ਦੇ ਸਵੱਈਏ ਉਨਾਂ ਨੇ ਹੀ ਕਹੇ ਨੇ। ਫਿਰ ਉਨਾਂ ਨੇ ਬਾਣੀ ਉਚਾਰਣ ਕੀਤੀ। ਉਹ ਗੁਰੂ ਗ੍ਰੰਥ ਸਾਹਿਬ ਦੇ ਵਿੱਚ ਅੰਕਿਤ ਹੈ। ਉਹ ਮਥਰਾ ਭੱਟ ਉਨਾਂ ਵਿੱਚ ਵੱਡਾ ਸੀ, ਉਸ ਨੇ ਆਖਿਆ –

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ।।***

ਉਹ ਜੋਤੀ ਸਰੂਪ ਸਾਰੇ ਵਿਆਪਕ ਪਰੀਪੂਰਣ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ।।***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ।।***

(ਪੰਨਾ ੧੪੨੭)

ਸਾਰੇ ਚਾਰ ਖਾਣੀਆਂ ਦੇ ਜੀਵਾਂ ਦੇ ਵਿੱਚ, ਪਰਮੇਰ ਸਭ ਦੇ ਹਿਰਦਿਆਂ ਵਿੱਚ ਆਪ ਬੈਠਾ ਹੈ।

***ਈਵਰਃ ਸਰਵ ਭੂਤਾਨਾਂ ਹਿਰਦੇ ਦੇ ਅਰਜੁਨ ਤਿਠਤਿ।***

(ਗੀਤਾ ੧੮/੬੧)

ਸਾਰਿਆਂ ਦੇ ਹਿਰਦਿਆਂ ਦੇ ਵਿੱਚ, ਭਗਵਾਨ ਕ੍ਰਿਨ ਚੰਦਰ ਜੀ ਦੁਆਪਰ ਦੇ ਅਵਤਾਰ, ਇਹ ਕਥਨ ਕਰਦੇ ਨੇ, ਸਭ ਦੇ ਹਿਰਦੇ ਦੇ ਵਿੱਚ ਪਰਮੇਰ ਹੈ। ਕੋਈ ਇਹੋ ਜਿਹਾ ਹਿਰਦਾ ਨਹੀਂ ਚਾਰ ਖਾਣੀਆਂ ਦੇ ਵਿੱਚ, ਜਿਸ ਦੇ ਅੰਦਰ ਪਰਮੇਰ ਨਾ ਹੋਵੇ। ਉਹ ਇਕ ਜੋ ਪਰਮੇਰ ਹੈ, ਉਹ ਸਭ ਦੇ ਅੰਦਰ ਬੈਠਾ ਹੈ।

***ਏਕਮ ਏਕੰਕਾਰੁ ਨਿਰਾਲਾ।।***
***ਅਮਰੁ ਅਜੋਨੀ ਜਾਤਿ ਨ ਜਾਲਾ।।***
***ਅਗਮ ਅਗੋਚਰੁ ਰੂਪੁ ਨ ਰੇਖਿਆ।।***
***ਖੋਜਤ ਖੋਜਤ ਘਟਿ ਘਟਿ ਦੇਖਿਆ।।*** (ਪੰਨਾ ੮੩੮)

ਪਹਿਲੀ ਪਾਤਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਸਾਰਿਆਂ

ਦੇ ਹਿਰਦਿਆਂ ਦੇ ਵਿੱਚ, ਉਹ ਏਕਾ ਅਸੀਂ ਦੇਖਿਆ। ਦੂਸਰੀ ਹੈ ਦਵੈਤ, ਮਾਇਆ। ਮਾਇਆ ਝੂਠੀ ਹੈ, ਉਹ ਸਤਿ ਹੈ।

*ਮੂਈ ਸੁਰਤਿ ਬਾਦੁ ਅਹੰਕਾਰੁ॥*
*ਓਹੁ ਨ ਮੂਆ ਜੋ ਦੇਖਣਹਾਰੁ॥੨॥*
*ਜੈ ਕਾਰਣਿ ਤਟਿ ਤੀਰਥ ਜਾਹੀ॥*
*ਰਤਨ ਪਦਾਰਥ ਘਟ ਹੀ ਮਾਹੀ॥*
*ਪੜਿ ਪੜਿ ਪੰਡਿਤੁ ਬਾਦੁ ਵਖਾਣੈ॥*
*ਭੀਤਰਿ ਹੋਦੀ ਵਸਤੁ ਨ ਜਾਣੈ॥੩ ॥*
*ਹਉ ਨ ਮੂਆ ਮੇਰੀ ਮੁਈ ਬਲਾਇ॥*
*ਓਹੁ ਨ ਮੂਆ ਜੋ ਰਹਿਆ ਸਮਾਇ॥*
*ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥*
*ਮਰਤਾ ਜਾਤਾ ਨਦਰਿ ਨ ਆਇਆ॥੪॥* (ਪੰਨਾ ੧੫੨)

ਜਦ ਇਸ ਨੂੰ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਉਹ ਈਰ ਪਰਤੱਖ ਹੋ ਜਾਏਗਾ। ਕਦ ਹੋਏਗਾ? ਅਗਰ ਇੱਕ ਨੂੰ ਆਪਣੇ ਹਿਰਦੇ ਵਿੱਚ ਦੇਖ ਲਏਗਾ ਤਾਂ ਹੋਏਗਾ। ਇਹਦੇ ਹਿਰਦੇ ਦੇ ਵਿੱਚ ਵੀ –

*ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥*
(ਪੰਨਾ ੫੨੦)

ਉਹ ਜੋ ਸਾਰਿਆਂ ਦਾ ਮਾਲਕ ਹੈ ਪਰਮੇਰ, ਉਹ ਸਭ ਦੇ ਹਿਰਦੇ ਦੇ ਵਿੱਚ ਦਾਨਾ ਬੀਨਾ ਹੋਕੇ ਬੈਠਾ ਹੈ ਵਰਤਮਾਨ ਮੇਂ। ਉਹ ਵਿਆਪਕ ਉਦੋਂ ਹੋਵੇਗਾ ਜਦ ਤੁਹਾਡਾ ਮਨ ਲੀਨ ਹੋਏਗਾ।

*ਸੁਣਿਆ ਮੰਨਿਆ ਮਨਿ ਕੀਤਾ ਭਾਉ॥*
*ਅੰਤਰਗਤਿ ਤੀਰਥਿ ਮਲਿ ਨਾਉ॥* (ਪੰਨਾ ੪)

ਉਹ ਜਿਹੜਾ ਅੰਦਰ ਤੁਹਾਡੇ ਪਵਿੱਤਰ ਤੀਰਥ ਪਰਮੇਰ ਹੈ, ਉਹ ਇੱਕੋ ਪਰਮੇਰ ਹੈ।

*ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥*
(ਪੰਨਾ ੩੫੦)

ਮੇਰਾ ਮਾਲਕ ਇੱਕ ਰੱਬ ਹੈ, ਉਹ ਸਾਰਿਆਂ ਦੇ ਵਿੱਚ ਇੱਕ ਹੈ, ਪਰ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਹੈ। ਤੁਹਾਡੇ ਸਾਡੇ ਵਿੱਚ ਨਹੀਂ ਹੈ ? ਉਹ ਜਿਹੜਾ ਤੁਹਾਡੇ ਮਨ ਬੁੱਧੀ ਦਾ ਦ੍ਰਿਟਾ ਹੈ, ਉਹੀ ਪਰਮੇਰ ਹੈ। ਦਾਨਾ ਜਾਣਨੇ ਵਾਲਾ, ਬੀਨਾ ਦੇਖਣੇ ਵਾਲਾ ਉਹ ਸਾਈਂ ਮਾਲਿਕ ਹੈ। ਉਹ ਸਭ ਦੇ ਹਿਰਦੇ ਦੇ ਵਿੱਚ ਸਾਖੀ ਰੂਪੇ ਬਿਰਾਜਮਾਨ ਹੋਇਆ ਹੈ, ਦ੍ਰਿਟਾ ਰੂਪੇ ਹੈ, ਪਾਰਖ ਰੂਪੇ ਹੈ।

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ।।***

(ਪੰਨਾ ੧੪੪)

ਪਾਰਖ ਤਾਂ ਆਪ ਪਰਮੇਰ ਹੀ ਹੈ, ਹੋਰ ਤਾਂ ਕੋਈ ਹੈ ਨਹੀਂ, ਇਕ ਈਰ ਹੈ। ਗੁਰੂ ਸਾਹਿਬ ਨੇ ਵੀ ਲਿਖਿਆ ਹੈ ਤੇ ਕਬੀਰ ਸਾਹਿਬ ਨੇ ਵੀ ਲਿਖਿਆ ਹੈ–

***ਸੋ ਬਉਰਾ ਜੋ ਆਪੁ ਨ ਪਛਾਨੈ।।*** (ਪੰਨਾ ੮੫੫)

ਉਹ ਪਾਗਲ ਹੈ ਜਿਹਨੇ ਆਪਣਾ ਆਪ ਨਹੀਂ ਪਛਾਣਿਆ।

***ਸੋ ਬਉਰਾ ਜੋ ਆਪੁ ਨ ਪਛਾਨੈ ।।***
***ਆਪੁ ਪਛਾਨੈ ਤ ਏਕੈ ਜਾਨੈ।।***

ਜੇ ਉਹਨੂੰ ਆਪਣੇ ਆਪ ਦੀ ਪਛਾਣ ਆ ਜਾਏ, ਉਹ ਸਾਰਿਆਂ ਦੇ ਵਿੱਚ ਇਕ ਪਰਮੇਰ ਨੂੰ ਦੇਖ ਲਵੇ। ਉਹਦੀ ਰਾਗ ਦਵੈ ਨਹੀਂ ਕਿਸੇ ਨਾਲ ਰਹਿ ਸਕਦੀ। ਉਹਦੀ ਜਿਹੜੀ ਈਰਖਾ ਹੈ, ਉਹ ਨਾ ਹੋ ਜਾਂਦੀ ਹੈ।

***ਬਿਸਰਿ ਗਈ ਸਭ ਤਾਤਿ ਪਰਾਈ।।***
***ਜਬ ਤੇ ਸਾਧਸੰਗਤਿ ਮੋਹਿ ਪਾਈ ।। ਰਹਾਉ।। ੧।।***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ।। ੧।।***
***ਜੋ ਪ੍ਰਭ ਕੀਨੋ ਸੋ ਭਲ ਮਾਨਿਓ***
***ਏਹ ਸੁਮਤਿ ਸਾਧੂ ਤੇ ਪਾਈ।। ੨।।***

***ਸਭ ਮਹਿ ਰਵਿ ਰਹਿਆ ਪ੍ਰਭੁ ਏਕੈ***
***ਪੇਖਿ ਪੇਖਿ ਨਾਨਕ ਬਿਗਸਾਈ।।। ੩।।*** (ਪੰਨਾ ੧੨੯੯)

ਗੁਰੂ ਅਰਜਨ ਦੇਵ ਮਹਾਰਾਜ ਜੀ ਕਹਿੰਦੇ ਇਹ ਸੁਮਤਿ ਅਸੀਂ ਉਸ ਸਾਧੂ ਦੇ ਸੰਗ ਤੇ ਪਾਈ ਹੈ। ਉਹ ਗੁਰੂ ਰਾਮਦਾਸ ਸੰਤ ਨੇ ਸਾਡੇ ਤੇ ਕਿਰਪਾ ਕੀਤੀ-

***ਸੰਤ ਸੰਗਿ ਅੰਤਰਿ ਪ੍ਰਭੁ ਡੀਠਾ।।***
***ਨਾਮੁ ਪ੍ਰਭੂ ਕਾ ਲਾਗਾ ਮੀਠਾ।।*** (ਪੰਨਾ ੨੯੩)

ਜਦ ਅਸੀਂ ਉਸ ਸੰਤ ਦੇ ਚਰਨਾਂ ਤੇ ਪਏ ਗੁਰੂ ਰਾਮਦਾਸ ਜੀ ਦੇ। ਉਹਨਾਂ ਦੀ ਕਿਰਪਾ ਦੇ ਨਾਲ ਅਸੀਂ ਆਪਣੇ ਅੰਦਰ ਰੱਬ ਦੇਖਿਆ। ਉਸ ਸਾਧੂ ਤੇ ਅਸੀਂ ਸੁਮਤਿ ਲਈ, ਉਹਨੇ ਸਾਡੀ ਸਮ-ਦ੍ਰਿਟੀ ਕਰ ਦਿੱਤੀ। ਗੀਤਾ ਵਿੱਚ ਜਦੋਂ ਉਹ ਲਿਖਦਾ ਆਇਆ, ਉਸਨੇ ਆਖਿਆ ਬਈ ਕੋਈ ਹੋਰ ਵੀ ਯੋਗ ਹੈ ਪਾਪਾਂ ਨੂੰ ਕੱਟਣ ਲਈ ? ਕਹਿੰਦਾ **"ਸਮੱਤਮ ਯੋਗ ਉਚਯਤੇ"**। ਕਹਿੰਦਾ ਸਾਰਿਆਂ ਨਾਲੋ ਸਮ-ਯੋਗ ਬੜਾ ਹੈ । ਜਿਹੜਾ ਸਾਰਿਆਂ ਦੇ ਵਿੱਚ ਪਰਮੇਰ ਨੂੰ ਦੇਖ ਲਵੇ, ਉਹਦੀ ਮੋਕ ਹੋ ਜਾਂਦੀ ਹੈ। ਰਾਗ ਦਵੈ ਵਾਲੇ ਦੀ ਮੋਕ ਨਹੀਂ ਹੁੰਦੀ। ਇਸ ਕਰਕੇ ਭਾਈ ਜਦ ਤੱਕ ਇਹਨੂੰ ਸਮਤ ਯੋਗ ਪ੍ਰਾਪਤ ਨਹੀਂ ਹੁੰਦਾ, ਭਗਵਾਨ ਕ੍ਰਿਨ ਕਹਿੰਦੇ ਤਬ ਤੱਕ ਇਹਦੇ ਪਾਪ ਨਹੀਂ ਕੱਟੇ ਜਾਂਦੇ। ਜਦ ਇਹਦੀ ਸਮਦ੍ਰਿਟੀ ਹੋ ਗਈ, ਪਾਪਾਂ ਨੂੰ ਜਗ੍ਹਾ ਹੀ ਕੋਈ ਨਹੀਂ ਹੈ। ਉਹ ਸਾਰਿਆਂ ਦੇ ਵਿੱਚ ਪਰਮੇਰ ਹੈ, ਉਹ ਇਹਨੂੰ ਪਰਤੱਖ ਹੋ ਗਿਆ। ਇਸ ਕਰਕੇ ਉਸ ਪਰਮੇਰ ਦਾ ਭਾਈ ਨਾਮ ਜਪਣਾ ਚਾਹੀਏ, ਸਿਮਰਨ ਕਰਨਾ ਚਾਹੀਏ। ਉਹਦੇ ਨਾਲ ਜੁੜਨਾ ਚਾਹੀਏ । ਹੁਣ ਪੜ੍ਹ ਭਾਈ -

**ਜੈਤਸਰੀ ਮਹਲਾ ੫ ।।**
**ਕੋਈ ਜਨੁ ਹਰਿ ਸਿਉ ਦੇਵੈ ਜੋਰਿ।।**

ਬਹੁਤਾ ਉੱਚੀ ਨਹੀਂ ਬੋਲਣਾ ਚਾਹੀਏ, ਉਹ ਜਿੰਨੀ ਕੁ ਉਹਦੀ ਹੁੰਦੀ ਹੈ ਲੈਅ, ਉਤਨਾ ਹੀ ਬੋਲਣਾ ਚਾਹੀਏ। ਕਰ੍ਹ ਰੂ -

**ਕੋਈ ਜਨੁ ਹਰਿ ਸਿਉ ਦੇਵੈ ਜੋਰਿ॥**

ਕੋਈ ਜਨ ਇਹੋ ਜਿਹਾ ਹੈ ? ਗੁਰੂ ਅਰਜਨ ਦੇਵ ਜੀ ਕਹਿੰਦੇ ਜਿਹੜਾ ਹਰੀ ਦੇ ਨਾਲ ਮੇਰੇ ਮਨ ਨੂੰ ਜੋੜ ਦੇਵੇ। ਮੈਂ ਐਸੇ ਜਨਾਂ ਦੀ ਰਣ ਪਿਆ, ਮੈਂ ਉਸ ਗੁਰੂ ਰਾਮਦਾਸ ਮਹਾਰਾਜ ਜੀ ਦੀ ਰਣ ਪਿਆ, ਉਹਨੇ ਮੈਨੂੰ ਹਰੀ ਦੇ ਨਾਲ ਜੋੜ ਦਿੱਤਾ। ਭਾਈ ਇਹੋ ਜਿਹਾ ਕੋਈ ਦੁਨੀਆਂ ਦੇ ਵਿੱਚ ਮਹਾਂ ਪੁਰ ਹੋਵੇ ਜਿਹੜਾ ਇਹਦੇ ਮਨ ਨੂੰ ਪਰਮੇਰ ਨਾਲ ਜੋੜ ਦੇਵੇ।

**ਚਰਨ ਗਹਉ ਬਕਉ ਸੁਭ ਰਸਨਾ**

ਮੈਂ ਚਰਣ ਵੀ ਉਹਦੇ ਪਕੜਾਂ ਤੇ ਰਸਨਾ ਦੁਆਰੇ ਵੀ ਉਹਦਾ ਨਾਮ ਜਪਾਂ **ਸੁਭ** ਹੈ ਨਾਮ।

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*** (ਪੰਨਾ ੨੬੬)

ਉਹ ੍ਧ ਕਰਮ ਕਰ, ਨਿਕਾਮ ਕਰਮ ਕਰ। ਤੂੰ ਪਬਲਿਕ ਦੀ ਪਰਮੇਰ ਸਮਝ ਕੇ ਸੇਵਾ ਕਰ, ਐਵੇਂ ਨਾ ਕਰ। ਉਹ ਜੋ ਵੀ ਪਬਲਿਕ ਦੀ ਸੇਵਾ ਕਰਦੈਂ ਉਹ ਪਰਮੇਰ ਦੀ ਸਮਝ ਕੇ ਕਰ ਤੇ ਫਿਰ ਦੂਸਰਾ ਨਿਕਾਮ ਸੇਵਾ ਕਰ।

***ਸੇਵਾ ਕਰਤ ਹੋਇ ਨਿਹਕਾਮੀ॥***
**ਤਿਸ ਕਉ ਹੋਤ ਪਰਾਪਤਿ ਸੁਆਮੀ॥** (ਪੰਨਾ ੨੮੬)

ਜੋ ਪਰਮੇਰ ਦੀ ਸੇਵਾ ਕਰੇਗਾ ਉਸਨੂੰ ਪਰਮੇਰ ਪ੍ਰਾਪਤ ਹੋਏਗਾ। ਤੇ ਨਾਮ ਦਾ ਸਿਮਰਨ ਰੂਰ ਕਰ । ਉਹ ਨਾਮ ਦੇ ਸਿਮਰਨ ਦੁਆਰਾ ਤੂੰ ਪਰਮੇਰ ਨੂੰ ਮਿਲ ਜਾਏਂਗਾ। ਨਾਮ ਔਰ ਹੰਕਾਰ ਦੋਨੋਂ ਇਕੱਠੇ ਨਹੀਂ ਰਹਿੰਦੇ ਹੁੰਦੇ, ਇਹ ਨਿਯਮ ਹੈ ਸਾਰੇ ਾਸਤਰਾਂ ਦਾ । ਅਤੇ ਗੁਰੂ ਸਾਹਿਬ ਨੇ ਵੀ ਆਖਿਆ ਨਾਮ ਤੇ ਦੂਸਰਾ ਹੰਕਾਰ, ਇਹ ਇੱਕਠੇ ਇਕ ਅੰਤਹਕਰਣ ਵਿੱਚ ਨਹੀਂ ਰਹਿੰਦੇ। ਇਕ ਰਹੇਗਾ ਚਾਹੇ ਤਾਂ ਰਹੇ ਹੰਕਾਰ ਪ੍ਰਛਿੰਨ, ਇਹ ਤਾਂ ਭੁੱਲ ਵਿੱਚ ਖੜਾ ਹੈ ਤੇ ਚਾਹੇ ਪਰਮੇਰ। ਇਸ ਕਰਕੇ

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥***

(ਪੰਨਾ ੫੬੦)

ਨਾਮ ਤੇ ਹੰਕਾਰ ਇਹ ਅੱਜ ਤੱਕ ਕਿਸੇ ਦੇ ਅੰਤਹਕਰਣ ਵਿੱਚ ਨਹੀਂ ਇੱਕਠੇ ਹੋਏ। ਕਬੀਰ ਦੇ ਹੰਕਾਰ ਨਹੀਂ ਰਿਹਾ, ਨਾਮ ਰਿਹਾ। ਜਿੰਨੇ ਭਗਤ ਨੇ, ਇਹਨਾਂ ਦੇ ਹਿਰਦੇ ਦੇ ਵਿੱਚ ਹੰਕਾਰ ਨਹੀਂ ਰਿਹਾ, ਨਾਮ ਰਿਹਾ। ਜਿਹੜੇ ਸੰਸਾਰੀ ਜੀਵ ਭੁੱਲੇ ਹੋਏ ਨੇ, ਉਹਨਾਂ ਵਿੱਚ ਹੰਕਾਰ ਹੁੰਦੈ, ਭੁਲਾਉਣ ਵਾਲਾ ਵੀ ਇਕ ਹੰਕਾਰ ਹੀ ਹੈ।

***ਹਉ ਹਉ ਭੀਤਿ ਭਇਓ ਹੈ ਬੀਚੋ*** (ਪੰਨਾ ੬੨੪)

ਇਕ ਹੰਕਾਰ ਦੀ ਕੰਧ ਹੈ ਜਿਸ ਕਰਕੇ ਇਸ ਨੂੰ ਦਿੱਸਦਾ ਕੁੱਛ ਨਹੀਂ ਹੈ। ਇਹ ਹੰਕਾਰ ਦੇ ਨਾਲ ਹੀ ਚਲਦਾ ਹੈ। ਉਹ ਹੰਕਾਰ ਇਕ ਐਸੀ ਸੂਖਮ ਬੀਮਾਰੀ ਹੈ, ਹਉਮੈ ਬੜੀ ਬੀਮਾਰੀ ਹੈ–

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥***

(ਪੰਨਾ ੪੬੬)

ਹੰਕਾਰ ਤਾਂ ਇਕ ਬੜਾ ਭਾਰੀ ਰੋਗ ਹੈ।

***ਕਈ ਜਨਮ ਭਏ ਕੀਟ ਪਤੰਗਾ॥***

***ਕਈ ਜਨਮ ਗਜ ਮੀਨ ਕੁਰੰਗਾ॥*** (ਪੰਨਾ ੧੭੬)

ਹੰਕਾਰ ਕਰਕੇ ਹੀ ਇਹ ਜੰਮਦੇ ਮਰਦੇ ਨੇ। ਹੰਕਾਰ ਗਿਆ ਤਾਂ ਜਨਮ ਮਰਨ ਮੁੱਕ ਗਿਆ। ਇਸ ਕਰਕੇ ਭਾਈ ਹੰਕਾਰ ਨੂੰ ਤਿਆਗ ਕੇ ਨਾਮ ਜਪੋ ਤੇ ਨਾਮ ਹੀ ਇਕ ਦਵਾਈ ਹੈ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***

***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੫)

ਜੀਵ ਦਾ ਆਧਾਰ ਕਰਨ ਵਾਲਾ ਨਾਮ ਹੀ ਹੈ, ਹੋਰ ਦੁਨੀਆਂ ਦੇ ਵਿੱਚ ਕੋਈ ਚੀ ਨਹੀਂ। ਨਾਮ ਹੀ ਨਾਮੀ ਨੂੰ ਮਿਲਾਉਂਦਾ ਹੈ। ਨਾਮ ਦਾ ਸਿਮਰਨ, ਤੇ ਹਰੀ ਦਾ ਸੰਗ ਛੱਡੋ ਨਾ। ਕੋਈ ਇਹੋ ਜਿਹਾ ਮਹਾਂਪੁਰ

***ਜੇਕਰ ਨੇਕੀਆਂ ਨਹੀਂ ਕਮਾਉਣ ਜੋਗਾ ।***

ਇਹ ਬੜਾ ਸੁਹਣਾ ਕੰਮ ਇਕ ਥੋੜੇ ਜਿਹੇ ਵਿਚ ਕਹਿ ਦਿੱਤਾ। ਜੇ ਕਰ ਤੂੰ ਨੇਕੀਆਂ ਨਹੀਂ ਕਰ ਸਕਦਾ ਤਾਂ ਆਪਣੀਆਂ ਬਦੀਆਂ ਨੂੰ ਤਾਂ ਰੱਖ ਸਾਂਭ ਕੇ ਆਪਣੇ ਬੰਦੀਖਾਨੇ ਵਿਚ। ਏਸ ਕਰਕੇ ਤੂੰ ਮਰਿਆਂ ਹੋਇਆਂ ਨੂੰ ਜਿਉਂਦੇ ਨਹੀਂ ਕਰ ਸਕਦਾ ਤਾਂ ਜਿਉਂਦਿਆਂ ਨੂੰ ਕਿਉਂ ਮਾਰਦਾ ਹੈਂ। ਅਧਿਕਾਰ ਤਾਂ ਤੇਰੇ ਕੋਲ ਹੈ ਨਹੀਂ । ਕਈ ਕਹਿੰਦੇ ਨੇ ਜੀ ਦਸਮ ਪਾਤਾਹ ਮਾਰਦੇ ਸਨ ਜੀਵ। ਮੈਂ ਆਖਿਆ ਬਈ ਦਸਮ ਪਾਤਾਹ ਤਾਂ ਜਿਉਂਦੇ ਵੀ ਕਰਦੇ ਸੇ, ਕਲਿਆਣ ਕਰਦੇ ਸਨ ।

ਇੱਕ ਬਾਣੀਆ ਉਜੈਨ ਦਾ, ਨੌਵੇਂ ਪਾਤਾਹ ਦਾ ਸਿੱਖ ਸੀ । ਜਦ ਦਸਵੇਂ ਪਾਤਾਹ ਗੱਦੀ ਤੇ ਆ ਗਏ, ਉਜੈਨ ਦਾ ਨੌਵੇਂ ਪਾਤਾਹ ਦਾ ਸਿੱਖ ਹੋਰ ਬਾਣੀਆਂ ਨੂੰ ਕਹਿੰਦਾ–ਮੈਂ ਆਪਣੇ ਗੁਰੂ ਦੇ ਦਰਨਾਂ ਨੂੰ ਜਾਣਾ ਹੈ, ਹੁਣ ਮੇਰਾ ਦੂਆ ਗੁਰੂ ਗੱਦੀ ਤੇ ਆਇਆ ਹੈ, ਪਹਿਲੇ ਗੁਰੂ ਮੇਰੇ ਬੈਕੁੰਠ ਨੂੰ ਚਲੇ ਗਏ । ਉਹ ਕਹਿੰਦੇ ਬਈ ਚੱਲ ਸਾਨੂੰ ਵੀ ਲੈ ਚੱਲ। ਉਹ ਬਾਣੀਆਂ ਕਹਿੰਦਾ, ਚਲੋ । ਉਹ ਜਦ ਆਏ ਕੁਦਰਤ ਰੱਬ ਦੀ, ਗੁਰੂ ਸਾਹਿਬ ਜੀਵ - ਜਾਨਵਰ ਮਾਰਕੇ ਮੋਢੇ ਤੇ ਸੁੱਟ ਕੇ ਤੁਰੇ ਆਉਂਦੇਸੇ । ਉਹਨਾਂ ਆਖਿਆ ਤੇਰਾ ਗੁਰੂ ਇਹੀ ਤਾਂ ਨਹੀਂ ਹੈ ? ਅਖੇ ਹੈ ਤਾਂ ਇਹੀ । ਕਹਿੰਦੇ ਸਾਨੂੰ ਕਿਉਂ ਵਾਟ ਪਵਾਈ? ਸਾਨੂੰ ਕਿਉਂ ਐਨੀ ਦੂਰ ਲਿਆਇਆ ? ਕਿਉਂ ਭਾੜਾ ਗੁਆਇਆ ? ਜੇ ਤੇਰਾ ਗੁਰੂ ਇਹੋ ਜਿਹਾ ਸੀ । ਉਹ ਬਾਣੀਆਂ ਬੜਾ ਉਦਾਸ ਹੋਇਆ। ਗੁਰੂ ਸਾਹਿਬ ਅੰਤਰਜਾਮੀ ਤਾਂ ਸੀਗੇ, ਉਹ ਕਹਿੰਦੇ ਭਾਈ ! ਤੂੰ ਐਨਾ ਉਦਾਸ ਕਿਉਂ ਹੈਂ ? ਤੇਰੇ ਨਾਲ ਇਹ ਨੇ, ਗੱਲ ਕੀ ਹੈ ? ਸੱਚ ਬੋਲ। ਜਦ ਦੋ ਤਿੰਨ ਵਾਰੀ ਕਿਹਾ, ਫਿਰ ਉਹ ਬੋਲਿਆ ਜੀ ਆਹ ਗੱਲ ਹੈ । ਅਖੇ ਫਿਰ ਇਹਨਾਂ ਨੂੰ ਪੁੱਛ, ਛੱਡ ਦੇਈਏ ਇਹਨਾਂ ਜਾਨਵਰਾਂ ਨੂੰ । ਉਹ ਕਹਿੰਦੇ ਹਾਂ ਜੀ, ਬਾਣੀਏਂ ਸੀ ਨਾ, ਛੱਡ ਦਿਓ ਮਹਾਰਾਜ ! ਛੱਡ ਦਿਓ ਮਹਾਰਾਜ ! ਉਹਨਾਂ ਆਖਿਆ–ਜਾਉ ਉੱਡ ਜਾਉ ! ਉਹ ਉੱਤਰੇ ਤੇ ਉਹਨਾਂ ਬਾਣੀਆਂ ਦੇ ਦੁਆਲੇ ਹੋ ਗਏ। ਉਹ ਕਹਿੰਦੇ ਸਾਡੇ ਤਾਂ ਸਹੁਰਿਓ ਜਨਮ ਕੱਟੇ ਗਏ ਸੀ, ਤੁਸੀਂ ਫਿਰ ਮੁੜਕੇ ਜਨਮਾਂ ਚ ਪਾ ਦਿੱਤਾ। ਫਿਰ ਉਹਨਾਂ

ਨੂੰ ਪਤਾ ਲੱਗਿਆ, ਇਹ ਤਾਂ ਗੁਰੂ ਹੈ ਧੁਰੋਂ ਆਇਆ ਹੋਇਐ, ਇਹ ਤਾਂ ਦੁਨੀਆਂ ਦੀ ਮੁਕਤੀ ਕਰਨ ਆਇਆ ਹੈ ਕਿਸੇ ਢੰਗ ਨਾਲ । ਤੇ ਏਸ ਕਰਕੇ ਤੁਹਾਨੂੰ ਪਤਾ ਨਹੀਂ, ਦਸਵੇਂ ਪਾਤਾਹ ਲਿਖਦੇ ਨੇ, ਖਵਾਜਾ ਮਨਜੂਰ ਨੂੰ ਅਸੀਂ ਇਕ ਤੀਰ ਬਖ ਦੇਣਾ ਸੀ, ਉਹ ਸੌਹਰਾ ਦਿੱਲੀਉਂ ਕਹਿਕੇ ਆਇਆ ਸੀ, ਮੈਂ ਫੜਕੇ ਲਿਆਊਂ ਪਰ ਭੀਤ ਦੇ ਉਹਲੇ ਹੋ ਗਿਆ। ਨਾਹਰ ਨੂੰ ਬਖ ਦਿੱਤਾ ਸੀ ਤੀਰ ਮਲੇਰ ਕੋਟਲੇ ਵਾਲੇ ਨੂੰ । ਇਹ ਗੱਲ ਉਹਨਾਂ ਦੀ ਹੈ, ਉਹ ਜਿਹੜੇ ਤੀਰ ਉਹਨਾਂ ਨੇ ਬਖਣੇ ਸੀ, ਜਿੱਥੇ ਉਹਨਾਂ ਦਾ ਤੀਰ ਵੱਜਦਾ ਸੀ ਉਹ ਵੀ ਤਾਂ ਬਖਿਆ ਜਾਂਦਾ ਸੀ ਜਨਮ ਮਰਨ ਤੋਂ। ਏਸ ਕਰਕੇ ਲੋਕ ਐਵੇਂ ਉਹਨਾਂ ਦੀਆਂ ਰੀਸਾਂ ਕਰਦੇ ਨੇ । ਏਸ ਕਰਕੇ ਗੌਰੇ ਯਾ ਸਾਫ ਲਿਖਦਾ ਹੈ, ***ਜਿਉਂਦਿਆਂ ਨੂੰ ਕਿਉਂ ਮਾਰਦਾ ਹੈਂ, ਜੇ ਮੋਇਆਂ ਨੂੰ ਨਹੀਂ ਜੀਵਾਉਣ ਜੋਗਾ*** । ਜੇ ਤੂੰ ਮਰਿਆਂ ਨੂੰ ਜਿਉਂਦਾ ਨਹੀਂ ਕਰ ਸਕਦਾ ਤੇ ਫਿਰ ਜਿਉਂਦਿਆਂ ਨੂੰ ਕਿਉਂ ਮਾਰਦਾ ਹੈਂ ?

***ਘਰ ਆਏ ਫਕੀਰ ਨੂੰ ਝਿੜਕਦਾ ਕਿਉਂ, ਜੇ ਪੱਲਿਉਂ ਖੈਰ ਨਹੀਂ ਪਾਉਣ ਜੋਗਾ***। ਜੇ ਤੇਰੇ ਕੋਲ ਖੈਰ ਪਾਉਣ ਨੂੰ ਨਹੀਂ ਤਾਂ ਝਿੜਕਦਾ ਕਿਉਂ ਹੈਂ ?

***ਮਿਲੇ ਦਿਲਾਂ ਤੇ ਭਾਨੀਆਂ ਮਾਰਦਾ ਕਿਉਂ, ਜੇ ਵਿੱਛੁੜੇ ਨਹੀਂ ਮਿਲਾਉਣ ਜੋਗਾ***।ਜੇ ਤੂੰ ਵਿਛੜੇ ਦਿਲਾਂ ਨੂੰ ਮਿਲਾ ਨਹੀਂ ਸਕਦਾ ਤਾਂ ਭਾਨੀਆਂ ਮਾਰ ਕੇ ਅਡੋ ਅੱਡੀ ਕਿਉਂ ਕਰਦੈਂ ?

**ਗੌਰੇ ਯਾ ਬਦੀਆਂ ਰੱਖ ਬੰਦੀਖਾਨੇ, ਜੇਕਰ ਨੇਕੀਆਂ ਨਹੀਂ ਕਮਾਉਣ ਜੋਗਾ।** ਤੂੰ ਆਪਣੀਆਂ ਬਦੀਆਂ ਨੂੰ ਬੰਦੀਖਾਨੇ ਵਿਚ ਰੱਖ ਮਨ ! ਜੇਕਰ ਨੇਕੀਆਂ ਨਹੀਂ ਕਮਾਉਣ ਜੋਗਾ। ਨੇਕੀਆਂ ਤਾਂ ਤੂੰ ਕਰ ਨਹੀਂ ਸਕਦਾ, ਬਦੀਆਂ ਨੂੰ ਤਾਂ ਸਾਂਭ ਕੇ ਰੱਖ ।

ਏਸ ਕਰਕੇ ਉਹ ਆਪ ਪਰਮੇਰ ਬਖੀਂਦ ਹੈ, ਬਖ ਦਿੰਦਾ ਹੈ, ਪਰ ਤੁਸੀਂ ਉਹਦੇ ਸਨਮੁੱਖ ਹੋ ਜਾਉ। ਉਹ ਸਾਰੇ ਪਾਪਾਂ ਦਾ ਨਾਸ ਕਰ ਦਿੰਦਾ ਹੈ । ਹੁਣ ਦੱਸੋ ਕਿੱਧਰ ਗਏ ਕੌਡੇ ਦੇ ਪਾਪ ? ਉਹ ਕਸਾਈ ਦੇ ਪਾਪ ਕਿੱਧਰ ਗਏ ? ਅਜਾਮਲ ਦੇ ਕਿੱਧਰ ਗਏ ?

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥***

(ਪੰਨਾ ੬੩੨)

ਐਨਾ ਪਾਪੀ ਸੀ, ਇੱਕ ਨਿਮਖ ਦੇ ਵਿੱਚ ਉਹਦਾ ਨਿਸਤਾਰਾ ਹੋ ਗਿਆ। ਭਗਵਾਨ ਨੇ ਕਰ ਦਿੱਤਾ ਜਦ ਉਹਨੇ ਯਾਦ ਕੀਤਾ । ਏਸ ਕਰਕੇ ਉਹ ਦਿਆਲੂ ਹੈ, ਕਿਰਪਾਲੂ ਹੈ । ਉਹ ਹਰੀ ਆਪ ਹੀ ਬਖ ਦਿੰਦਾ ਹੈ ।

**ਸਭੁ ਸੰਸਾਰੁ ਉਬਾਰਿਆ ॥**

ਉਹ ਸਾਰਾ ਸੰਸਾਰ ਨਹੀਂ ਬਚਾ ਲਿਆ ? ਹੁਣ ਤੁਹਾਡੇ ਸਾਹਮਣੇ ਤੁਸੀਂ ਦੇਖਦੇ ਨਹੀਂ? ਉਥੋਂ ਹੀ ਲੋਕ ਗਏ ਨੇ ਥੋਨੂੰ ਪਤਾ ਹੈ ਤੇ ਉਹ ਥਿਆਏ ਨਹੀਂ, ਉਹਨਾਂ ਦੇ ਪੂ ਨਹੀਂ ਲੱਭੇ। ਉਥੇ ਬੈਠੇ ਓਵੇਂ ਜਿਵੇ ਂ ਰਹਿ ਗਏ । ਜੀਹਨੂੰ ਉਹਨੇ ਬਚਉਣਾ ਹੈ ਉਹਨੂੰ ਬਚਾ ਲਿਆ।

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ॥*** (ਪੰਨਾ ੧੧੩੬)

ਰਾਖਾ ਸਾਡਾ ਇੱਕੋ ਹੀ ਪਰਮੇਰ ਹੈ, ਉਹ ਸਾਰੇ ਹਿਰਦਿਆਂ ਦਾ ਅੰਤਰਜਾਮੀ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***

(ਪੰਨਾ ੧੪੨੭)

ਜਿਹੜਾ ਸਾਰਿਆਂ ਦੇ ਹਿਰਦਿਆਂ ਵਿਚ ਰੱਬ ਬੈਠੈ, ਤੇਰੇ ਵਿੱਚ ਵੀ ਬੈਠੈ, ਜੇ ਤੂੰ ਉਹਨਾਂ ਸਾਰਿਆਂ ਤੇ ਰਹਿਮ ਕਰੇਂ। ਤੇਰੇ ਤੇ ਰੱਬ ਰਹਿਮ ਕਰ ਦੇਊ। ਇਕ ਸਾਧ, ਇਕ ਸੰਤ ਨੂੰ ਕਹਿੰਦਾ ਓਏ ਰੱਬ ਰਹਿਮ ਕਦ ਕਰੂਗਾ ? ਕਹਿੰਦਾ ਜਦ ਤੂੰ ਕਰੇਂਗਾ ਉਦੋਂ ਕਰੇਗਾ । ਜੇ ਤੂੰ ਰਹਿਮ ਚਾਹੁੰਨੈ ਤਾਂ ਰਹਿਮ ਕਰਨ ਲੱਗ ਜਾ। ਤੂੰ ਲੋਕਾਂ ਤੇ ਰਹਿਮ ਕਰਦੇ, ਉਹ ਰਹਿਮ ਫਿਰ ਤੇਰੇ ਕੋਲ ਆ ਜਾਏਗਾ। ਜੇ ਤੂੰ ਆਖੇਂ ਮੈਂ ਨਾ ਰਹਿਮ ਕਰਾਂ, ਤੇਰੇ ਤੇ ਰਹਿਮ ਕੈਸੇ ਹੋ ਜਾਊ ਓਏ ? ਇਹ ਤਾਂ–

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥*** (ਪੰਨਾ ੧੩੪)

ਇਹ ਤਾਂ ਕਰਮਾਂ ਦਾ ਖੇਤ ਹੈ ਭਾਈ ।

**ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ**

ਉਹ ਪਾਰਬ੍ਰਹਮ ਨੇ, ਪਰਮੇਰ ਨੇ ਬੜੀ ਕਿਰਪਾ ਧਾਰੀ, ਬੜੀ ਕਿਰਪਾ ਕੀਤੀ।

**ਅਪਣਾ ਬਿਰਦੁ ਸਮਾਰਿਆ ॥**

ਉਹਨੇ ਆਪਣਾ ਬਿਰਦ, ਪ੍ਰਣ ਨਹੀਂ ਛੱਡਣਾ । ਤੁਸੀਂ ਜੇ ਕਿਸੇ ਨੂੰ ਕਹੋਂਗੇ ਕਿ ਇਹਨੂੰ ਤਾਂ ਰੋਟੀ ਨਹੀਂ ਦੇਣੀ ਚਾਹੀਦੀ। ਪਰ ਉਹ ਤਿਨ ਵਕਤ ਦੇਊ, ਉਹ ਥੋੜੇ ਕਹੇ ਤੇ ਕਿਹੜਾ ਹਟ ਜਾਏਗਾ। ਸਮਝ ਗਏ? ਉਹ ਆਪਣਾ ਬਿਰਦ ਨਹੀਂ ਛੱਡੇਗਾ । ਪਰਮੇਰ ਆਪਣਾ ਪ੍ਰਣ ਨਹੀਂ ਛੱਡੇ ਗਾ । ਉਹਦੀ ਜ਼ਿੰਮੇਵਾਰੀ ਹੈ । ਸ੍ਰਿਟੀ ਦੀ ਉਤਪਤੀ ਕਰਨੀ, ਪਾਲਣਾ ਕਰਨੀ, ਲੈਅ ਕਰਨੀ । ਉਹਨੇ ਜਰੂਰ ਕਰਨੈ । ਜੇ ਤੁਸੀਂ ਉਲਟੇ ਪਾਸੇ ਨੂੰ ਜਾਉਂਗੇ ਤੁਹਾਡੀ ਰਖਾ ਫਿਰ ਵੀ ਉਹਨੇ ਕਰਨੀ ਹੈ। ਏਸ ਕਰਕੇ ਤੁਹਾਨੂੰ ਉਹਦੇ ਮਾਰਗ ਵਿਚ ਚੱਲਣਾ ਚਾਹੀਏ। ਪਰਮੇਰ ਦੀ ਦਇਆ ਦੇ ਹੇਠ, ਛਾਇਆ ਵਿਚ ਰਹਿਣਾ ਚਾਹੀਏ, ਉਹ ਪਰਮੇਰ ਬੜਾ ਦਿਆਲੂ ਹੈ ।

**ਹੋਈ ਰਾਜੇ ਰਾਮ ਕੀ ਰਖਵਾਲੀ ॥**

ਉਹ ਤਾਂ ਰਾਜਾ ਜੋ ਹੈ ਨਾ, **ਰਾਮ** ਵਿਆਪਕ । ਰਾਜਾ ਤੇ ਰਾਮ ਦੋ ਨੀਂ । ਜਿਹੜਾ ਵਿਆਪਕ ਰਾਜਾ ਪ੍ਰਕਾ ਰੂਪ ਚੇਤਨ ਸਾਰੇ ਵਿਆਪਕ ਰਾਮ, ਉਹਦੀ ਰਖਵਾਲੀ ਹੋ ਗਈ, ਹੁਣ ਤਾਂ ਅਸੀਂ ਉਹਦੀ ਰਾਖੀ ਹੇਠਾਂ ਹੋ ਗਏ । ਪਰ ਤੁਹਾਨੂੰ ਇਉਂ ਨਹੀਂ ਪਤਾ ਰਾਖੀ ਹੇਠਾਂ ਜੀਵ ਕਦੋਂ ਹੁੰਦਾ ਹੈ ? ਇਹ ਤੁਹਾਨੂੰ ਪਤੈ ? ਦੱਸ ਦਿਉ ਤਾਂ, ਜੇ ਤੁਹਾਨੂੰ ਪਤਾ ਹੈ । ਹਾਂ ਜੇ ਇਹਦਾ ਨਾਮ ਲੈਕੇ ਨਹੀਂ ਛੱਡੋਂਗੇ ਕਦੇ ਤਾਂ ਰਖਵਾਲੀ ਵਿੱਚ ਹੋ ਜਾਉਂਗੇ। ਆਹ ਨਿਾਨੀ ਹੈ, ਉਹਦਾ ਨਾਮ ਨਾ ਕਦੇ ਭੁੱਲਣਾ । ਉਹਦੇ ਅੱਗੇ ਅਰਦਾਸ ਕਰੋ, ਬੇਨਤੀ ਕਰੋ, ਨਾਮ ਜਪੋ, ਫਿਰ ਉਹ ਤੁਹਾਡੀ ਰਖਾ ਜਰੂਰ ਕਰੇਗਾ। ਉਹਨੇ ਸਾਰਿਆਂ ਭਗਤਾਂ ਦੀ ਰਖਿਆ ਕੀਤੀ, ਕਬੀਰ ਦੀ ਕੀਤੀ, ਧੰਨੇ ਦੀ ਕੀਤੀ, ਨਾਮਦੇਵ ਦੀ

ਕੀਤੀ, ਕਿਤਨਿਆਂ ਦੀ ਕੀਤੀ । ਤੇ ਜਦ ਅਸੀਂ ਵੀ ਓਥੇ ਜਾਕੇ ਖੜ੍ਹ ਜਾਵਾਂਗੇ, ਸਾਡੀ ਵੀ ਕਰੂਗਾ । ਸਾਡਾ ਇਹ ਫਰਜ ਹੈ ਬਈ ਭਲਾ ਕੰਮ ਕਰਨਾ, ਸੁਖ ਦੇਣਾ ਪਬਲਿਕ ਨੂੰ ਜਿਹੜਾ ਦੇ ਸਕੀਏ ਤੇ ਫਿਰ ਉਹ ਪਰਮੇਰ ਸਾਡੀ ਰੱਖਿਆ ਕਰੇਗਾ।

**ਸੂਖ ਸਹਜ ਅਨਦ ਗੁਣ ਗਾਵਹੁ**

**ਸੂਖ** ਸੁੱਖ ਦਾ ਨਾਉਂ ਹੈ, **ਸਹਜ** ਨਾਉਂ ਹੈ ਗਿਆਨ ਦਾ । ਗਿਆਨ, ਸੁੱਖ, **ਅਨੰਦ** ਨਾਉਂ ਹੈ ਜਿਥੇ ਦੁੱਖ ਕੋਈ ਨਾ ਹੋਵੇ, ਉਸ ਪਰਮੇਰ ਦੇ ਗੁਣ ਗਾਉ । ਉਹ ਪਰਮੇਰ ਹੈ , ਉਹਦੇ ਗੁਣ ਗਾਇਆ ਕਰੋ । ਤੇ ਇਉਂ ਨਹੀਂ ਬਈ ਉਹ ਭੁੱਲਿਆ ਹੋਇਐ। ਉਹ ਤਾਂ –

***ਘਟ ਘਟ ਮੈ ਹਰਿ ਜੂ ਬਸੈ।*** ਤਹਾਡੇ ਹਿਰਦੇ ਵਿਚ ਨਹੀਂ ਬੈਠਾ ? ਇਉਂ ਤਾਂ ਨਹੀਂ ਕਿ ਉਹ ਹੈ ਨਹੀਂ । ਨਾ ! ਉਹਦੇ ਗੁਣ ਗਾਉ ਪਰ ਸੱਚੇ ਦਿਲੋਂ ਗਾਉ, ਉਹਦਾ ਦਾਸ ਹੋ ਕੇ ਗਾਉ। ਇਹ ਸਾਰੀ ਦੁਨੀਆਂ ਨੂੰ ਪਰਮੇਰ ਦਾ ਰੂਪ ਸਮਝੋ ਔਰ ਪਰਮੇਰ ਰੂਪ ਸਮਝ ਕੇ ਸੇਵਾ ਕਰੋ ।

**ਮਨੁ ਤਨੁ ਦੇਹ ਸੁਖਾਲੀ ॥ ਰਹਾਉ॥**

ਇਹ ਤੇਰਾ ਮਨ ਵੀ ਤਨ ਵੀ ਦੇਹ ਸਰੀਰ ਵੀ ਸੁਖਾਲੇ ਹੋ ਜਾਣਗੇ, ਕੋਈ ਦੁੱਖ ਨਹੀਂ ਰਹੇਗਾ। ਪਰ ਤੂੰ ਉਹਦੀ ਰਖਾ ਦੇ ਵਿਚ ਖੜਾ ਹੋ ਜਾ। ਤੂੰ ਨਾਮ ਨਾ ਛੱਡੀਂ, ਧਰਮ ਨਾ ਛੱਡੀਂ ਤੇ ਬਿਲਕੁਲ ਸੱਚ ਬੋਲੀਂ, ਸੰਤੋਖ ਰੱਖੀਂ ਫਿਰ ਤੇਰਾ ਕੰਮ ਆਪੇ ਠੀਕ ਹੋ ਜਾਊ ।

**ਪਤਿਤ ਉਧਾਰਣ ਸਤਿਗੁਰੁ ਮੇਰਾ**

ਮੇਰਾ ਜੋ ਸਤਿਗੁਰੂ ਹੈ ਗੁਰੂ ਰਾਮ ਦਾਸ, ਉਹ ਤਾਂ ਪਾਪੀਆਂ ਦਾ ਉਧਾਰ ਕਰ ਦਿੰਦਾ ਹੈ। ਇਹ ਤਾਂ ਪੰਚਮ ਪਾਤਾਹ ਨੇ ਗੁਰੂ ਅਰਜਨ ਦੇਵ । ਮੇਰਾ ਜੋ ਸਤਿਗੁਰੂ ਹੈ, ਉਹ ਤਾਂ ਪਾਪੀਆਂ ਦਾ ਉਧਾਰ ਕਰ ਦਿੰਦਾ ਹੈ, ਉਹਨਾਂ ਨੇ ਕਿੰਨੇ ਪਾਪੀ ਤਾਰੇ ਨੇ। ਏਸ ਕਰਕੇ ਉਹਨਾਂ ਦਾ ਤਾਂ ਸੁਭਾਅ ਹੈ, ਉਹ ਤਾਂ ਪਤਿਤਾਂ ਨੂੰ ਪਵਿੱਤਰ ਕਰ ਦਿੰਦਾ ਹੈ ।

**ਮੋਹਿ ਤਿਸ ਕਾ ਭਰਵਾਸਾ ॥**

ਮੇਰਾ ਉਹਦੇ ਤੇ ਪੂਰਣ ਭਰਵਾਸਾ, ਪੂਰਣ ਨਿਸਚਾ ਹੈ। ਗੁਰੂ ਅਰਜਨ

ਦੇਵ ਜੀ ਕਹਿੰਦੇ ਮੈਨੂੰ ਆਪਣੇ ਗੁਰੂ ਤੇ ਪੂਰਣ ਨਿਸਚਾ ਹੈ, ਉਹਨੇ ਮੈਨੂੰ ਉਪਦੇ ਦਿੱਤਾ ਹੈ ਤਾਂ ਤੇ ਤੁਸੀਂ ਉਹਨਾਂ ਦਾ ਉਪਦੇ ਪੜ੍ਹੋਂਗੇ, ਤੁਹਾਨੂੰ ਬੜਾ ਚੰਗਾ ਲੱਗੂਗਾ ।

***ਬਿਸਰਿ ਗਈ ਸਭ ਤਾਤਿ ਪਰਾਈ ॥***
***ਜਬ ਤੇ ਸਾਧ ਸੰਗਤ ਮੋਹਿ ਪਾਈ ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿਆਈ ॥***
***ਜੋ ਪ੍ਰਭ ਕੀਨੋ ਸੋ ਭਲ ਮਾਨਿਓ***
***ਏਹ ਸੁਮਤਿ ਸਾਧੂ ਤੇ ਪਾਈ ॥***
***ਸਭ ਮਹਿ ਰਵਿ ਰਹਿਆ ਪ੍ਰਭ ਏਕੈ***
***ਪੇਖਿ ਪੇਖਿ ਨਾਨਕ ਬਿਗਸਾਈ ॥*** (ਪੰਨਾ ੧੨੯੯)

ਉਹ ਜਿਸ ਦਿਨ ਤੋਂ ਉਹਦੀ ਕਿਰਪਾ ਹੋਈ ਸਾਡੇ ਗੁਰੂ ਦੀ, ਸਾਡੇ ਈਰਖਾ, ਵੈਰ ਪੁਰਾਣੇ ਸਭ ਨਾਸ ਹੋ ਗਏ। ਸਾਨੂੰ ਸਾਰਿਆਂ ਵਿਚ ਪਰਮੇਰ ਦਿੱਸਣ ਲੱਗ ਪਿਆ।ਇਥੇ ਤੱਕ ਸਾਡੇ ਗੁਰੂ ਨੇ ਸਾਨੂੰ ਪਹੁੰਚਾ ਦਿੱਤਾ। ਮੈਨੂੰ ਉਸ ਗੁਰੂ ਤੇ ਪੂਰਣ ਨਿਸਚਾ ਹੈ ਤੇ ਤੁਸੀਂ ਵੀ ਆਪਣੇ ਗੁਰੂ ਤੇ ਨਿਸਚਾ ਕਰੋ ।

**ਬਖਸਿ ਲਏ ਸਭਿ ਸਚੈ ਸਾਹਿਬਿ**

ਸਾਰੇ ਜਿੰਨੇ ਹਨ, ਉਹ ਸੱਚੇ ਸਾਹਿਬ ਨੇ ਲਏ ਬਖ। ਉਹ ਸੱਚਾ ਸਾਹਿਬ ਸਭ ਦਾ ਗੁਰੂ ਹੈ।

***ਜਾ ਕਉ ਅਪੁਨੀ ਕਰੈ ਬਖਸੀਸ ॥***
***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਜੀਹਦੇ ਤੇ ਉਹ ਬਖ਼ਸ਼ ਕਰ ਦੇਵੇ ਫਿਰ ਲੇਖਾ ਰਿਹੈ ਕਿਸੇ ਦਾ? ਕੌਡੇ ਦਾ ਕਿਸੇ ਨੇ ਲੇਖਾ ਗਿਣਿਆ? ਸੱਜਣ ਠੱਗ ਦਾ ਲੇਖਾ ਗਿਣਿਆ? ਉਹ ਕਸਾਈ ਦਾ, ਵੇਸਵਾ ਦਾ ਕਿਸੇ ਨੇ ਲੇਖਾ ਗਿਣਿਆ? ਬੈਕੁੰਠ ਨੂੰ ਗਈ ਸਿੱਧੀ ਨਾਮ ਜਪਦੀ । ਏਸ ਕਰਕੇ ਉਹ ਬਖ ਲੈਂਦੈ ਨੇ ਭਾਈ, ਉਹ ਬੜਾ ਬਖ਼ਸ਼ੰਦ ਹੈ ।

**ਸੁਣਿ ਨਾਨਕ ਕੀ ਅਰਦਾਸਾ ॥**

ਮੇਰੀ ਇਹ ਅਰਦਾਸ ਸੁਣ, ਗੁਰੂ ਅਰਜਨ ਦੇਵ ਜੀ ਕਹਿੰਦੇ- ਮੈਂ ਅਰਦਾਸ ਵਜੋਂ ਤੁਹਾਨੂੰ ਇਹ ਬਦ ਸੁਣਾਉਂਦਾਂ ਬਈ ਤੁਸੀਂ ਉਸ ਈਰ ਅੱਗੇ ਅਰਦਾਸ ਬੇਨਤੀ ਕਰੋ, ਸੱਚ ਬੋਲੋ ਤੇ ਕਿਸੇ ਦਾ ਬੁਰਾ ਨਾ ਕਰੋ ਤੇ ਤੁਹਾਡੇ ਨਾਲ ਵੀ ਇਹੀ ਵਰਤਾਉ ਪਰਮੇਰ ਕਰੇਗਾ।

ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ॥



ੴ ਸਤਿਗੁਰ ਪ੍ਰਸਾਦਿ॥

## ੩੭

**ਬੈਰਾੜੀ ਮਹਲਾ ੪ ॥**

**ਮਨ ਮਿਲਿ ਸੰਤ ਜਨਾ ਜਸੁ ਗਾਇਓ ॥**
**ਹਰਿ ਹਰਿ ਰਤਨੁ ਰਤਨੁ ਹਰਿ ਨੀਕੋ**
**ਗੁਰਿ ਸਤਿਗੁਰਿ ਦਾਨੁ ਦਿਵਾਇਓ ॥ ੧॥ ਰਹਾਉ॥**
**ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ**
**ਜਿਨਿ ਹਰਿ ਹਰਿ ਨਾਮੁ ਸੁਨਾਇਓ॥**
**ਧਨੁ ਮਾਇਆ ਸੰਪੈ ਤਿਸੁ ਦੇਵਉ**
**ਜਿਨਿ ਹਰਿ ਮੀਤੁ ਮਿਲਾਇਓ॥ ੧॥**
**ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ**
**ਤਬ ਹਰਿ ਹਰਿ ਹਰਿ ਜਸੁ ਧਿਆਇਓ॥**
**ਜਨ ਨਾਨਕ ਕਉ ਹਰਿ ਭੇਟੇ ਸੁਆਮੀ**
**ਦੁਖੁ ਹਉਮੈ ਰੋਗੁ ਗਵਾਇਓ ॥ ੨॥** (ਪੰਨਾ ੭੧੯)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

ਬਦ ਰੱਬੀ ਬਾਣੀ ਦਾ, ਈਰੀ ਬਾਣੀ ਦਾ, ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੁਆਰਾ ਆਇਆ ਹੈ।

ਇਹ, ਗੁਰੂ ਸਾਹਿਬ ਨੇ ਜੋ ਲਿਖਿਆ ਹੈ, ਪੰਚਮ ਪਾਤਾਹ ਨੇ-

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

ਸੰਤ ਦੇ ਨਾਲ ਮਿਲਕੇ ਕਹਿੰਦੇ, ਅਸੀਂ ਪਰਮੇਰ ਦਾ ਜਸ ਗਾਇਆ।

ਕਿਉਂ? ਇਹ ਗੁਰੂ ਦੁਆਰੇ ਮਿਲਦਾ ਹੁੰਦੈ। ਸਿੱਧਾਂ ਦੇ ਨਾਲ ਜਦ ਗੋਸਟਿ ਹੋਈ, ਉਹ ਕਹਿੰਦਾ– ਥੋਡਾ ਗੁਰੂ ਕੌਣ ਹੈ? ਉਹਨੇ ਆਖਿਆ–

***ਸਬਦੁ ਗੁਰੂ ਸੁਰਤਿ ਧੁਨਿ ਚੇਲਾ॥*** (ਪੰਨਾ ੯੪੩)

ਉਹਨਾਂ ਨੇ ਸਰੀਰ ਨੂੰ ਗੁਰੂ ਨਹੀਂ ਕਿਹਾ। ਇਹ ਲੋਕਾਂ ਦੀ ਗਲਤੀ ਹੈ। **ਸਬਦੁ ਗੁਰੂ** ਗੁਰੂ ਬਦ ਹੈ, **ਸੁਰਤਿ ਧੁਨਿ ਚੇਲਾ** , ਜਦ ਥੋਡੀ ਸੁਰਤੀ ਦੀ ਧੁਨ ਲੱਗ ਜਾਏਗੀ ਤਾਂ ਤੁਸੀਂ ਚੇਲੇ ਬਣ ਜਾਉਂਗੇ। ਫੇਰ ਗੁਰੂ ਵੀ ਬਣ ਜਾਉਂਗੇ। ਉਹ ਗੁਰੂ ਸਾਹਿਬ ਕਹਿੰਦੇ ਨੇ, ਜਦ ਮਨ ਟਿਕ ਗਿਆ, ਸੁਰਤੀ ਜਦ ਬਦ ਦੇ ਨਾਲ ਮਿਲ ਗਈ ਤਾਂ ਉਹ ਚੀ ਪ੍ਰਾਪਤ ਹੋਏਗੀ। ਐਵੇਂ ਤਾਂ ਹੋਣੀ ਨਹੀਂ। ਸੁਰਤੀਆਂ ਤਾਂ ਸਾਡੀਆਂ ਸਾਰਿਆਂ ਦੀਆਂ ਨੇ ਪਰ ਤੁਸੀਂ ਅਪਣੇ ਅੰਦਰ ਅਨੁਭਵ ਤੇ ਦੇਖੋ ਕਿ ਮਿਲੀ ਹੈ ਕਦੇ ਉਸ ਬਦ ਨਾਲ? ਸੁਰਤੀ ਤਾਂ ਫਿਰਦੀ ਹੈ ਦੁਨੀਆਂ ਦੇ ਵਿੱਚ ਭੱਜੀ, ਬੰਦੋਬਸਤ ਕਰਦੀ ਸੰਸਾਰ ਦਾ, ਵਿਵਿਹਾਰਕ ਸੱਤਾ ਮੇਂ, ਰਜੋਗੁਣ ਮੇਂ, ਤੇ ਅਜਾਂ ਸਤੋਗੁਣ ਵੀ ਨਹੀਂ ਪ੍ਰਾਪਤ ਹੋਇਆ। ਉਹ ਤਾਂ ਸਤੋਗੁਣ ਤੇ ਵੀ ਅੱਗੇ ਹੈ–

***ਰਜ ਗੁਣ ਤਮ ਗੁਣ ਸਤ ਗੁਣ ਕਹੀਐ***
***ਇਹ ਤੇਰੀ ਸਭ ਮਾਇਆ॥***
***ਚਉਥੇ ਪਦ ਕਉ ਜੋ ਨਰੁ ਚੀਨ੍ਹੈ***
***ਤਿਨ੍ਹ ਹੀ ਪਰਮ ਪਦੁ ਪਾਇਆ॥*** (ਪੰਨਾ ੧੧੨੩)

ਉਹ ਤਾਂ ਚੌਥਾ ਹੈਗਾ। ਏਸ ਕਰਕੇ **ਸਬਦੁ** ਗੁਰੂ ਹੈ **ਸੁਰਤਿ ਧੁਨਿ ਚੇਲਾ** । ਜਦ ਥੋਡੀ ਧੁਨ, ਸੁਰਤ ਉਹਦੇ ਨਾਲ ਜੁੜ ਜਾਏਗੀ, ਧੁਨ ਲੱਗ ਜਾਏਗੀ ਤੇ ਫਿਰ ਤੁਸੀਂ ਵੀ ਗੁਰੂ ਨੂੰ ਮਿਲਕੇ ਇੱਕ ਪਰਮੇਰ ਨੂੰ ਪ੍ਰਾਪਤ ਕਰ ਲਉਂਗੇ। ਜਬ ਤੱਕ ਤੁਹਾਡੀ ਸੁਰਤੀ ਦੀ ਧੁਨ ਨਹੀਂ ਲੱਗੀ, ਸੁਰਤੀਆਂ ਤਾਂ ਸਾਰਿਆਂ ਕੋਲ ਨੇ ਤੇ ਪ੍ਰਾਪਤ ਤਾਂ ਕਿਸੇ ਨੂੰ ਨਹੀਂ ਹੋਇਆ। ਜੀਹਦੀ ਸੁਰਤੀ ਦੀ ਧੁਨ ਲੱਗਜੂ –

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੫)

ਜਦ ਥੋਡੀ ਬਾਰੰਬਾਰ ਧੁਨ ਇਕ ਰਸ ਹੋ ਜਾਏਗੀ, ਨਿਧਿਆਸਨ ਦੀ ਪਰਪੱਕ ਅਵਸਥਾ ਹੋ ਜਾਏਗੀ, ਸਮਾਧੀ ਹੋਜੇਗੀ, ਥੋਨੂੰ ਅਪਣੇ ਆਪ ਦੀ ਸੁਰਤ ਆ ਜਾਏਗੀ। ਤੇ ਉਹ ਗੁਰੂ ਸਾਹਿਬ ਕਹਿੰਦੇ ਨੇ, ਪ੍ਰੇਮਾ ਭਗਤੀ ਦੁਆਰਾ ਕਹਿਣੈ, ਗਿਆਨ ਸੱਤਾ ਤੇ ਤਾਂ ਜਿਆਦਾ ਜਾਂਦੇ ਨਹੀਂ ਹੈਗੇ। ਇਹ ਤਾਂ ਪ੍ਰੇਮਾ ਭਗਤੀ ਦੁਆਰੇ ਗਿਆਨ ਕੈਹਣੈਗਾ। ਹੁਣ ਪੜ੍ਹ ਭਾਈ ! ਪਹਿਲੀ ਪੰਗਤੀ–

**ਮਨ ਮਿਲਿ ਸੰਤ ਜਨਾ ਜਸੁ ਗਾਇਓ।।**

ਕਹਿੰਦੇ–ਸਾਡਾ ਮਨ ਗੁਰੂਆਂ ਦੇ ਨਾਲ, ਸੰਤਾਂ ਦੇ ਨਾਲ ਆਗਿਆ ਚ ਚੱਲ ਪਿਆ ਤੇ ਬਦ ਦੇ ਨਾਲ ਜੁੜ ਗਿਆ। ਬਦ ਦੇ ਨਾਲ ਇਹਨੂੰ ਜੋੜਨੈ। ਗਰੀਬ ਦਾਸ ਨੇ ਲਿਖਿਐ–

***ਸੁਰਤਿ ਸਬਦ ਕਾ ਬਾਂਧਉ ਬੇੜਾ, ਗਗਨ ਮੰਡਲ ਕੋ ਕੂਚ ਹੈ*** *ਕਹਿੰਦੇ*– ਸੁਰਤੀ ਤੇ ਮਨ ਨੂੰ ਬਦ ਦੇ ਨਾਲ ਇੱਕ ਕਰਦੇ, ਬੰਨ੍ਹਦੇ ***ਗਗਨ ਮੰਡਲ ਕੋ ਕੂਚ ਹੈ*** ਸਿੱਧੇ ਤੁਸੀਂ ਬੈਕੁੰਠ ਨੂੰ ਜਾਵੋਂਗੇ। ਤੇ ਫਿਰ ਤੈਨੂੰ ਕੋਈ ਰੋਕਣੇ ਵਾਲਾ ਨਹੀਂ ਹੈ। ਤੁਹਾਨੂੰ ਸਤਿ ਪ੍ਰਾਪਤ ਹੋਜੇ ਗਾ ਤੇ **ਸੁਰਤਿ** ਕੀ ਚੀ ਹੈ ?

***ਸੁਰਤਿ ਸਬਦਿ ਭਵ ਸਾਗਰੁ ਤਰੀਐ***
***ਨਾਨਕ ਨਾਮੁ ਵਖਾਣੇ।।*** (ਪੰਨਾ ੯੩੮)

ਇਹ ਗੁਰੂ ਸਾਹਿਬ ਦਾ ਬਚਨ ਹੈ ਜਦ ਓਸ ਸਿੱਧ ਨੇ ਕਿਹਾ–

***ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ।।***
***ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ।।***
(ਪੰਨਾ ੯੩੮)

ਚਰਪਟ ਕਹਿੰਦਾ, ਹੇ ਅਵਧੂਤ ਨਾਨਕ !**ਅਵਧੂਤ** ਉਹਨੂੰ ਕਹਿੰਦੇ ਨੇ ਜਿਹੜਾ ਪੂਰਾ੍ਧ ਹੋਵੇ, ਇਹ ਤੁਸੀਂ ਮੈਨੂੰ ਵਿਚਾਰ ਦਿਉ ***ਦੁਨੀਆ ਸਾਗਰੁ ਦੁਤਰੁ ਕਹੀਐ*** ਇਹ ਸੰਸਾਰ ਸਾਗਰ **ਦੁਤਰੁ** ਕਹੀਏ ਬੜਾ ਔਖਾ ਹੈ ਤਰਨਾ ***ਕਿਉ ਕਰਿ ਪਾਈਐ ਪਾਰੋ*** ਇਹਦਾ ਪਾਰ ਕੈਸੇ ਪਾਈਏ? ਗੁਰੂ ਸਾਹਿਬ ਨੇ ਇੱਕੋ ਹੀ ਜਵਾਬ ਦਿੱਤਾ –

*ਸੁਰਤਿ ਸਬਦਿ ਭਵ ਸਾਗਰੁ ਤਰੀਐ*
*ਨਾਨਕ ਨਾਮੁ ਵਖਾਣੇ॥* (ਪੰਨਾ ੯੩੮)

ਤੁਸੀਂ ਬਦ ਦੇ ਨਾਲ ਸੁਰਤੀ ਇੱਕ ਕਰ ਦਿਉ ਪਰ **ਨਾਮੁ ਵਖਾਣੇ** ਫੇਰ ਉਹਨੂੰ ਤੋੜੋ ਨਾ ਛੇਤੀ ਦੇ ਕੇ ਆਪ ਨਾ ਤੋੜੋ। ਫੇਰ ਏਸ ਕਰਕੇ ਉਹ ਰਵਿਦਾਸ ਵਾਲੀ ਗੱਲ ਫੜ ਲਿਉ-

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥* (ਪੰਨਾ ੬੫੯)

ਪਰ ਜਦ ਇਹ ਜੁੜੇਗੀ, ਟੁੱਟਣੀ ਵੀ ਨਹੀਂ ਰਵਿਦਾਸ ਆਂਹਦਾ। ਪਰ ਇਹ ਤਾਂ ਸੰਸਾਰ ਨਾਲ ਜੋੜੀ ਫਿਰਦੈ। ਇਹਦੀ ਜੋ ਸੁਰਤੀ ਹੈ ਅੱਠੇ ਪਹਿਰ ਧੀਆਂ, ਪੁੱਤਰ, ਫਲਾਣਾ, ਧਿਮਕਾ, ਅਮਕੜਾ, ਜਮਕੜੇ ਚ ਫਸੀ ਫਿਰਦੀ ਹੈ ਤੇ ਨਾਲੇ ਇਹ ਭਗਤ ਜਿਹਾ ਬਣ ਜਾਂਦੈ, ਸੰਤ ਜਿਹਾ ਵੀ ਬਣ ਜਾਂਦੈ। ਇਹ ਤਾਂ ਬਣਾਉਟੀ ਜਿਹਾ ਹੀ ਕੰਮ ਹੈ, ਅਸਲੀ ਤਾਂ ਹੈ ਨਹੀਂ। ਏਸ ਕਰਕੇ, ਉਹ ਭਾਈ ! ਮਨ ਨੂੰ ਸੰਤ ਦੁਆਰਾ ਮਿਲਾਉਣਾ ਹੈ। ਸੰਤ ਦੁਆਰਾ ਮਿਲਾਇਆ ਕਿ ਨਾ? ਪਹਿਲੇ ਤੁਹਾਨੂੰ ਤਿਆਰੀ ਕਰਨੀ ਪਊ। ਤੁਲਸੀ ਦਾਸ ਨੇ ਲਿਖਿਐ-

*ਪੁਨੰਯ ਪੁੰਜ ਬਿਨੁ ਮਿਲਹਿ ਨ ਸੰਤਾ।*
*ਸਤਸੰਗਤਿ ਸੰਸ੍ਰਿਤਿ ਕਰਿ ਅੰਤਾ॥* (ਰਮਾਇਣ)

ਪੁੰਨ ਸਮੂਹ, ਜਦ ਥੋਡੇ ਨਿਕਾਮ ਕਰਮ, ਨਿਕਾਮ ਸੇਵਾ ਪੂਰਣ ਹੋਜੇਗੀ ਤੇ ਤੁਹਾਡਾ ਅੰਤਹਕਰਣ ਸਾਫ ਹੋਜੇਗਾ। ਫੇਰ ਪਰਮੇਰ ਮਿਲਣਾ ਹੈਗਾ ਤੇ ਪਰਮੇਰ, ਗੁਰੂ ਦੁਆਰੇ ਮਿਲਣਾ ਹੈ-

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥*
*ਨਾਮੁ ਪ੍ਰਭੂ ਕਾ ਲਾਗਾ ਮੀਠਾ॥* (ਪੰਨਾ ੨੯੩)

ਉਹ ਸੰਤ ਗੁਰੂ ਰਾਮਦਾਸ ਦੀ ਕ੍ਰਿਪਾ ਦੁਆਰਾ, ਗੁਰੂ ਅਰਜਨ ਦੇਵ ਜੀ ਕਹਿੰਦੇ- ਅਪਣੇ ਅੰਦਰ ਅਸੀਂ ਰੱਬ ਦੇਖਿਆ। ਉਹ ਦਾਨਾ ਬੀਨਾ ਤਾਂ ਅੰਦਰੇ ਹੀ ਹੈ।

***ਦਾਨਾ ਬੀਨਾ ਸਾਈ ਮੈਡਾ*** ਜਦ ਤੁਹਾਡਾ ਕੋਈ ਖਿਆਲ ਉਠਦਾ ਹੈ, ਚੰਗਾ ਚਾਹੇ ਮੰਦਾ, ਉਹਨੂੰ ਦੇਖਣੇ ਵਾਲਾ ਤੇ ਜਾਨਣੇ ਵਾਲਾ, ਬਿਨਾਂ ਹੋਰ ਸਾਈਂ ਤੇ ਹੈ? **ਦਾਨਾ ਬੀਨਾ** ਤਾਂ ਸਾਈਂ ਹੈ, ਉਹ ਦੇਖਦਾ ਨਹੀਂ ਥੋਡੇ ਖਿਆਲਾਂ ਨੂੰ? ਜਾਣਦਾ ਨਹੀਂ ਖਿਆਲਾਂ ਨੂੰ? ਜੇ ਨਾ ਜਾਣਦਾ ਹੋਵੇ ਤਾਂ ਇਹ ਆਪ ਹੀ ਬਣਜੂ, ਫੇਰ ਤਾਂ ਰੌਲਾ ਪੈ ਜੈ। ਉਹ ਤਾਂ ਟਾਈਪ ਕਰ ਦਿੰਦੈ, ਬਈ ਆਹ ਪਾਪ ਹੈ, ਆਹ ਪੁੰਨ ਹੈ। ਉਹ ਤਾਂ ਪਾਰਖ ਹੈ-

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥***

(ਪੰਨਾ ੧੪੪)

ਪਾਰਖ ਵੀ ਉਹੀ ਹੈ, ਦਾਨਾ ਵੀ ਉਹੀ ਹੈ, ਬੀਨਾ ਵੀ ਉਹੀ ਹੈ ਤੇ ਸਾਈਂ ਵੀ ਉਹੀ ਹੈ। ਏਸ ਕਰਕੇ, ਉਹ ਜਿਹੜਾ ਹੈ ਪਰਮੇਰ, ਉਹ ਸਾਰਿਆਂ ਤੇ ਅਲਹਿਦਾ ਹੈ, ਅਸੰਗ ਹੈ, ***ਅਸੰਗੋ ਹੀ ਪੁਰਾ ਅਸੰਗੋ ਨਹੀ ਸਜਯਤੇ।*** (ਉਪਨਿਦ)

ਏਸ ਕਰਕੇ ਤੁਹਾਨੂੰ ਮਿਲੇਗਾ ਉਦੋਂ, ਜਦ ਥੁਆਡੀ ਸੁਰਤੀ ਧੁਨ ਬਣਜੂ। ਸੁਰਤੀ ਚ ਧੁਨ ਆਏਗੀ ਤੇ ਫਿਰ ਉਹ ਬਦ ਨਾਲ ਜੁੜੇਗੀ ਤਾਂ ਪ੍ਰਾਪਤ ਹੋਊ। ਅਸੀਂ ਅੰਤਰ ਵੇਦ ਮੇਂ ਰਹਿੰਦੇ ਸੇ, ਉਥੇ ਗਾਂਵ ਬੜੌਲੀ ਗਾਂਵ ਹੈ ਘੀਸਾ ਪੰਥੀਆਂ ਦਾ। ਘੀਸਾ ਪੰਥੀਆਂ ਦੇ ਵਿਚ ਬਦ ਪ੍ਰਧਾਨ ਹੈ। ਕਬੀਰ ਨੇ ਬਦ ਮਾਰਿਆ ਤੇ ਮੈਂ ਉਥੇ ਆਇਆ। ਉਹਨਾਂ ਨੇ ਬੜੀ ਗੱਲ ਬਾਤ ਕੀਤੀ, ਖੁ ਹੋਕੇ ਕਹਿੰਦੇ ਰਹੋ। ਮੈਂ ਦੋ, ਤਿੰਨ, ਚਾਰ ਦਿਨ ਰਿਹਾ। ਫਿਰ ਉਹਨਾਂ ਨੇ ਮੈਨੂੰ ਕੀਰਤਨ ਸੁਣਾਇਆ ਬਹੁਤ, ਮੈਂ ਆਖਿਆ-ਅਸੀਂ *ਵਜੀਦਪੁਰ* ਜਾਣਾ ਹੈ, ਇਥੋਂ ਤਿੰਨ ਕੋਹ ਹੈ ਤੇ ਉਥੇ ਤੁਸੀਂ ਆਇਓ ਤੇ ਫਿਰ ਅਸੀਂ ਥੋਨੂੰ ਬੁਲਾਵਾਂਗੇ ਤੇ ਫਿਰ ਤੁਸੀਂ ਇਹ ਬਦ ਕੀਰਤਨ ਉਹਨਾਂ ਨੂੰ ਸੁਣਾਉਣਾ। ਉਹ ਕਹਿੰਦੇ, ਨਾ ਮਹਾਰਾਜ ਉਹ ਤਾਂ ਕਰਮ ਕਾਂਡੀ ਨੇ। ਥੋਡਾ ਤੇ ਉਹਨਾਂ ਦਾ ਬੜਾ ਫਰਕ ਹੈ। ਮੈਂ ਜਾ ਕੇ ਉਨ੍ਹਾਂ ਨੂੰ ਆਖਿਆ ਬਈ ਉਹਨਾਂ ਨੂੰ ਬੁਲਾਉਣਾ ਹੈ। ਫਿਰ ਉਹ ਆਏ, ਉਹ ਕਹਿੰਦੇ-ਉਹ ਤਾਂ ਧਰਤੀ ਦੇ ਪਰਲੇ ਪਾਸੇ ਰੱਬ ਕਹਿੰਦੇ ਨੇ। ਮੈਂ ਆਖਿਆ ਤੂੰ ਡਿਗਦਾ ਨਹੀਂ ਹੈਗਾ? ਫਿਰ ਉਹ ਆਏ,

ਉਹਨਾਂ ਨੇ ਬਦ ਪੜ੍ਹਿਆ, ਬੜੀ ਸੁਹਣੀ ਹੇਕ ਦੇ ਵਿਚ, ਉਹਨਾਂ ਨੇ ਸਾਰਾ ਪੜ੍ਹਿਆ। ਗਰੀਬ ਦਾਸ ਦੀ ਬਾਣੀ ਪੜ੍ਹੀ ਉਹਨਾਂ ਨੇ–

*ਨਾਨਕ ਦਾਦੂ ਅਗਮ ਅਗਾਧੂ।*
*ਤੇਰੀ ਜਹਾਜ ਦੇ ਖੇਵਟ ਸਹੀ।।*

ਪਰ ਉਹ ਗਿਣਦੇ ਆਏ ਸਾਰੇ ਮਹਾਤਮਾ, ਪਰ ਕਹਿੰਦੇ ਸਹੀ ਖੇਵਟ ਦੋ ਨੇ ਨਾਨਕ ਤੇ ਦਾਦੂ । ਇਹ ਸਹੀ ਖੇਵਟ ਨੇ, ਇਹ ਮਲਾਹ ਠੀਕ ਨੇ। ਅਖੇ ਕਿਉਂ ? ਮਲਾਹ ਕੋਲ ਤਾਂ ਬੇੜੀ ਹੁੰਦੀ ਹੈ, ਇਕ ਹੋਰ ਚੱਪੂ ਹੁੰਦੇ ਨੇ। ਉਹਨਾਂ ਨੇ ਕਿਹਾ–

*ਸੁਖ ਸਾਗਰ ਤੇ ਹੰਸਾ ਆਏ ਭਗਤ ਹਡ਼ੰਬਾ ਉਰਧ ਗਏ।।*

ਇਹ, ਪ੍ਰੇਮਾ ਭਗਤੀ ਲੈ ਕੇ ਆਏ, ਉਸ ਦੇ ਨਾਲ ਜੀਵਾਂ ਨੂੰ ਜੋੜਨਾ ਹੈ ਪਰ ਨਾਲ ਉਹ ਕਹਿੰਦੇ ਸੀ ਗਰੀਬ ਦਾਸ–

*ਦਾਸ ਗਰੀਬ ਕਬੀਰ ਕਾ ਚੇਲਾ।।*

ਪਰ ਕਹਿੰਦਾ–ਮੈਂ ਕਬੀਰ ਦਾ ਚੇਲਾ ਹਾਂ। ਇਹ ਬਿਲਕੁਲ ਸਹੀ ਖੇਵਟ ਹਨ ਪਰ ਮੈਨੂੰ ਤਾਂ ਕਬੀਰ ਨੇ ਤਾਰਿਆ। ਚੇਲਾ ਤਾਂ ਮੈਂ ਕਬੀਰ ਦਾ ਹੀ ਹਾਂ। ਕਬੀਰ ਸਾਹਿਬ ਨੇ ਸਾਫ ਇਹ ਬਾਤ ਕਹੀ ਹੈ–

*ਚੀਨਤ ਚੀਤੁ ਨਿਰੰਜਨ ਲਾਇਆ।।*
*ਕਹੁ ਕਬੀਰ ਤੌ ਅਨਭਉ ਪਾਇਆ।।* (ਪੰਨਾ ੩੨੮)

ਪਹਿਲੇ ਚੀਨਣਾ ਹੈ, ਫਿਰ ਉਹਨਾਂ ਨੇ ਜੋੜਨਾ ਹੈ । ਆਇਆ ਹੈ ਕਿ ਨਾ ਸੰਤ ਨੇ ਜੋੜਿਆ।

*ਚੀਨਤ ਚੀਤੁ ਨਿਰੰਜਨ ਲਾਇਆ।।*
*ਕਹੁ ਕਬੀਰ ਤੌ ਅਨਭਉ ਪਾਇਆ।।*

ਆਪਣਾ ਆਪ ਥਿਆ ਗਿਆ। ਕਬੀਰ ਕਹਿੰਦਾ ਓਏ ! ਆਪਣਾ ਆਪ ਤਾਂ ਐਨੇਚ ਥਿਆਜੂਗਾ। ਪਹਿਲਾਂ ਤੁਸੀਂ ਉਹਨੂੰ ਚੀਨੋ, ਜਦ ਤੁਸੀਂ ਬਿਰਤੀ ਨਾਲ ਉਹਨੂੰ ਚੀਨੋਗੇ, ਉਹਦੇ ਅਕਾਰ ਬਿਰਤੀ ਕਰੋਗੇ ਤਾਂ ਉਦੋਂ ਕੋਈ ਦੁਨੀਆਂ ਦੀ ਬਿਰਤੀ ਹੋਊ ਉਥੇ ? ਥੋੜੀ ਸੁਰਤੀ ਚ

ਕੁੱਛ ਹੋਊਗਾ? ਜੇ ਹੋਏਗਾ ਤਾਂ ਜੁੜ ਹੀ ਨਹੀਂ ਸਕਦਾ। ਰੋਜ ਇਹ ਜੁੜਦੀ ਰਹਿੰਦੀ ਹੈ, ਸੁਰਤੀ ਦਾ ਤਾਂ ਸੁਭਾਅ ਹੈ ਇਹਨੇ ਤਾਂ ਇਥੇ ਜੁੜ ਜਾਣੈ ਕਦੇ ਉਥੇ ਜੁੜ ਜਾਣੈ, ਥੋਡੀਆਂ ਕਾਮਨਾਂ ਵਾਨਾਵਾਂ ਦੇ ਨਾਲ ਸੁਰਤੀ ਨੇ ਚੱਲਣੈ। ਉਹਨੂੰ ਸੁਰਤੀ ਕਹੋ, ਬਿਰਤੀ ਕਹੋ, ਮਨ ਕਹੋ। ਪਰ ਜਦ ਥੋਡੀ ਸੁਰਤੀ ਖਾਲੀ ਹੋ ਜੂਗੀ ਤਾਂ ਅਨਾਹਦ ਧੁਨਿ ਆਏਗੀ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੮)

ਪਰ ਥੋਡਾ ਸਿਮਰਨ ਨਾ ਬੰਦ ਹੋਵੇ, ਤੇ ਨਿਕਾਮ ਫੁਰਨਿਆਂ ਨਾਲ, ਨਿਕਾਮ ਸੇਵਾ ਨਾਲ ਤੁਸੀਂ ਅੰਤਹਕਰਣ ਨੂੰ ੁੱਧ ਕਰਨੈ। ਜਦ ਇਹ ੁੱਧ ਹੋ ਗਿਆ ਤੇ ਫਿਰ ਰਹਿ ਕੀ ਗਿਆ ? ਤੇ ਸੁਰਤ ਉਹਦੇ ਨਾਲ ਜੁੜ ਗਈ ਤੇ ਵਿਚਾਲੇ ਕੁੱਛ ਹੈ ਨਹੀਂ। ਤੁਸੀਂ ਆਪ ਹੀ ਦੇਖੋ ਜਦ ਤੁਸੀਂ ਪਰਮੇਰ ਦਾ ਨਾਮ ਜਪਦੇ ਹੋ, ਥੋਨੂੰ ਕਿੰਨੇ ਖਿਆਲ ਆਉਂਦੇ ਨੇ। ਲੋਕ ਕਹਿੰਦੇ ਨੇ ਆ ਆ ਕੇ। ਅਸੀਂ ਵੀ ਦੇਖਦੇ ਹਾਂ ਬਈ ਮੈਂ ਜਦ ਭਜਨ ਕਰਦਾਂ ਤਾ ਹੋਰ ਹੀ ਖਿਆਲ ਆਈ ਜਾਂਦੇ ਨੇ ਤੇ ਮੈਂ ਆਖਿਆ ਤੇਰੇ ਭਰੇ ਵੀ ਤਾਂ ਹੋਰ ਹੀ ਸੀ ਤੇ ਫਿਰ ਤੈਨੂੰ ਰੱਬ ਦਾ ਖਿਆਲ ਕਿਥੋਂ ਆ ਜਾਂਦਾ ? ਏਸ ਕਰਕੇ, ਉਹ ਖਿਆਲ ਕਦ ਮੁੱਕਣਗੇ ? ਜਦ ਥੋਡਾ ਅੰਤਹਕਰਣ ੁੱਧ ਹੋ ਜਾਏਗਾ। ਜਦ ਅੰਤਹਕਰਣ ਥੋਡਾ ੁੱਧ ਹੋ ਜਾਏ ਗਾ ਤੇ ਉਹਦੇ ਨਾਲ ਥੋਡੀ ਸੁਰਤੀ ਦੀ ਧੁਨ ਲੱਗ ਜਾਏਗੀ। ਜਦ ਧੁਨ ਲੱਗ ਗਈ ਤਾਂ ਫਿਰ ਤੁਸੀਂ ਨਿਰੰਜਨ ਦੇ ਅਨੁਭਵ ਨੂੰ ਪਾ ਲਉਗੇ, ਉਹ ਨਿਰੰਜਨ ਨਿਰਾਕਾਰ ਹੈ। ਉਹ ਨਿਰੰਜਨ ਨਾਲ ਬਿਰਤੀ ਜੁੜੇਗੀ ਤਾਂ ਥੋਨੂੰ ਆਪਣਾ ਆਪ ਥਿਆਏਗਾ, ਐਵੇਂ ਤਾਂ ਥਿਆਉਣਾ ਨਹੀਂ। ਜੇ ਤੁਸੀਂ ਗੱਲਾਂ ਕਰੀ ਜਾਉਂਗੇ, ਐਂ ਤਾਂ ਨਹੀਂ ਥਿਆਉਣਾ। ਏਸ ਕਰਕੇ ਗੁਰੂ ਸਾਹਿਬ ਨੇ ਜੋ ਵੀ ਕਿਹਾ, ਉਹ ਠੀਕ ਕਿਹਾ। ਬਦ ਔਰ ਸੁਰਤ ਦੋਹਾਂ ਦੀ ਨਿਉਂ ਰਖੀ ਹੈ ਗੁਰੂ ਗ੍ਰੰਥ ਸਾਹਿਬ ਮੇਂ –

***ਸਬਦ ਸੁਰਤਿ ਕੀ ਨੀਵ ਰਖਾਈ॥*** (ਪੰਨਾ ੧੪ ੬)

ਹੁਣ ਨਿਉਂ ਤਾਂ ਰੱਖਤੀ, ਸੁਰਤੀ ਥੋਡੇ ਕੋਲ ਹੈ, ਬਦ ਹਰ ਵਕਤ

ਹੈ। ਬਦ ਔਰ ਬਦੀ ਇੱਕ ਨੇ, ਦੋ ਨਹੀਂ ਹਨ। ਉਹ ਥੋੜੇ ਸਾਹਮਣੇ ਨੇ। ਥੋੜੇ ਅੰਦਰ ਹੀ ਬਦੀ ਬੈਠੈ, ਥੋੜੇ ਅੰਦਰ ਹੀ ਸੁਰਤੀ ਹੈ। ਪਰ ਜੁੜਦੀ ਕਿਉਂ ਨਹੀਂ ? ਥੋੜੀ, ਅਜੇ ਪੂਰੀ ਪੱਕੀ ਸਲਾਹ, ਜੋੜਨ ਦੀ ਹੋਈ ਨਹੀਂ ਹੈ, ਅਜੇ ਤਾਂ ਤੁਸੀਂ ਸੰਸਾਰ ਦਾ ਆਨੰਦ ਲੈਂਦੇ ਫਿਰਦੇ ਹੋਂ, ਬਈ ਇਹ ਵੀ ਲੈ ਲਉ ਫਿਰ ਪਿੱਛੋਂ ਗਿਆਨ ਵੀ ਲੈ ਲਵਾਂਗੇ ਜਾਂਦੇ ਹੋਏ। ਗਿਆਨ ਕੋਈ ਐਂ ਰੱਖਿਆ ਹੋਇਐ ? ਏਸ ਕਰਕੇ ਭਾਈ ! ਸੁਰਤ ਜਿਹੜੀ ਹੈ, ਉਹ ਬਦ ਨਾਲ ਜੋੜਨੀ ਹੈ।

***ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪੁ ਗਵਾਵੈ ॥***

(ਭਾਈ ਗੁਰਦਾਸ ੯/੨੨)

***ਹਉ ਹਉ ਭੀਤਿ ਭਇਓ ਹੈ ਬੀਚੋ*** (ਪੰਨਾ ੬੨੪)

ਉਹ ਵਿਚਾਲੇ ਕੰਧ ਵੀ ਤਾਂ ਹੰਕਾਰ ਦੀ ਪਈ ਹੈ। ਉਹਨੂੰ ਕੈਸੇ ਤੋੜੋਂਗੇ ? ਉਹ **ਭਾਈ ਗੁਰਦਾਸ** ਜੀ ਦੱਸ ਗਏ। ਉਹਨਾਂ ਆਖਿਆ–

***ਸਬਦ ਸੁਰਤਿ ਲਿਵ ਲੀਣੁ ਹੋਇ***

ਥੋੜੀ ਸੁਰਤੀ ਬਦ ਦੇ ਵਿਚ ਲੀਨ ਹੋ ਜਾਵੇ। ਉਹ ਜਦ ਲੀਨ ਹੋ ਗਈ, ਉਹਨੂੰ ਲਿਵ ਕਹਿੰਦੇ ਨੇ ਤੇ ਲਿਵ ਤੋਂ ਬਾਦ ਬਿਨਾਂ ਪੁੱਛੇ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜੂ।

***ਓਹੁ ਆਪੁ ਗਵਾਵੈ॥***

**ਆਪੁ** ਨਾਉਂ ਹੈ ਉਥੇ ਹੰਕਾਰ ਦਾ। ਇਹਦਾ ਹੰਕਾਰ ਆਪ ਹੀ ਗਵਾਇਆ ਜਾਊ। ਜੇ ਤੁਸੀਂ ਆਖੋ ਨਾ, ਹੰਕਾਰ ਨੂੰ ਅਸੀਂ ਗਵਾ ਦਈਏ, ਇਉਂ ਨਹੀਂ ਗਵਾਇਆ ਜਾਏਗਾ। ਪਰ ***ਸਬਦ ਸੁਰਤਿ ਲਿਵ ਲੀਣੁ ਹੋਇ*** ਸੁਰਤੀ ਨੂੰ ਬਦ ਦੇ ਵਿਚ ਲੀਨ ਕਰ ਦਿਉ।

***ਗੁਰ ਚੇਲੇ ਕੀ ਸੰਧਿ ਮਿਲਾਈ॥***

ਆਉਂਦੈ ਕਿ ਨਹੀਂ ਗੁਰੂ ਗ੍ਰੰਥ ਸਾਹਿਬ ਵਿਚ? ਇਥੇ ਸੰਧਿ ਮਿਲ ਜਾਊ। ਜਦ ***ਸਬਦ ਸੁਰਤਿ ਲਿਵ ਲੀਣੁ ਹੋਇ*** ॥ ਜਦ ਸੁਰਤੀ ਨੂੰ ਤੁਸੀਂ ਬਦ ਦੇ ਵਿਚ ਲੀਨ ਕਰ ਦਿਉਂਗੇ, ਉਹਦਾ ਨਾਉਂ **ਲਿਵ** ਹੈ।

ਫਿਰ ਥੋਨੂੰ ਕੀ ਪ੍ਰਾਪਤ ਹੋਊ ? **ਆਪਣਾ ਆਪ** । ਪਰ ਆਪਾ ਗਵਾ ਕੇ। ਹੰਕਾਰ ਆਪੇ ਹੀ ਭੱਜ ਜੂ, ਉਹ ਕੰਧ ਆਪੇ ਹੀ ਢਹਿ ਜੂਗੀ। ਥੋਨੂੰ **ਆਪਣਾ ਆਪ** ਪ੍ਰਾਪਤ ਹੋ ਜੂਗਾ। ਇਹ ਤੁਸੀਂ ਦੇਖ ਲਿਉ ਕਰਕੇ ਤਾਂ ਕੰਮ ਚੱਲੇਗਾ। ਕੋਿ ਤਾਂ ਕਰੋ ਨਾ। ਪਰ ਥੋਨੂੰ ਤਾਂ ਵਿਹਲ ਹੀ ਨਹੀਂ ਕੋਿ ਕਰਨ ਦੀ। ਏਸ ਕਰਕੇ, ਉਹ ਕਹਿੰਦੇ–ਗੁਰੂ ਨੇ, ਸੰਤ ਨੇ ਮੇਰਾ ਮਨ ਮਿਲਾ ਦਿੱਤਾ ਤੇ ਮਨ ਮਿਲਣੇ ਸੇ, ਮੈਨੂੰ ਪ੍ਰਾਪਤੀ ਹੋ ਗਈ। ਪੰਗਤੀ ਦਾ ਇਹੀ ਅਰਥ ਹੈ ਨਾ ? ਚੱਲੀਏ–

**ਹਰਿ ਹਰਿ ਰਤਨੁ ਰਤਨੁ ਹਰਿ ਨੀਕੋ**

ਉਹ ਕਹਿੰਦੇ–ਉਹ ਜਿਹੜਾ **ਹਰਿ ਹਰਿ** ਹੈ ਨਾ ਪਰਮੇਰ ਦਾ ਨਾਮ, ਇਹ ਤਾਂ੍ਧ ਰਤਨ ਹੈ, ਉਹ ਦੂਆ ਰਤਨ ਨਹੀਂ। **ਨੀਕੋ** ਕਹੀਏ ਸਭ ਸੇ ਅੱਛਾ, **ਰਤਨੁ** ਨਾਮ ਹੈ, ਉਹ ਨਾਮ ਥੋਨੂੰ ਪ੍ਰਾਪਤ ਹੋਇਆ। ਉਹ ਨਾਮ ਥੋਨੂੰ ਪ੍ਰਾਪਤ ਤਾਂ ਹੋਏਗਾ। ਉਹ ਜਦ–

***ਸੁਰਤਿ ਸਬਦ ਕਾ ਬਾਂਧਉ ਬੇੜਾ***

ਪਹਿਲਾਂ ਇਹਦਾ ਬੇੜਾ ਬੱਝ ਜਾਏਗਾ ਤਾਂ

***ਗਗਨ ਮੰਡਲ ਕੋ ਕੂਚ ਹੈ॥***

ਤਾਂ ਕੋਈ ਜਰੂਰਤ ਨਹੀਂ ਤੁਹਾਨੂੰ। ਏਸ ਕਰਕੇ ਭਾਈ ! ਉਹ **ਹਰਿ ਹਰਿ** ਜਿਹੜਾ ਨਾਮ ਹੈ, ਉਹ ਰਤਨ ਹੈ। ਉਹ ਨਾਮ ਥੋਨੂੰ ਪ੍ਰਾਪਤ ਹੋਇਆ। ਕੀਹਦੇ ਤੋਂ? ਗੁਰੂ ਕੋਲੋਂ। ਉਸ ਗੁਰੂ ਤੋਂ ਕਦ ਪ੍ਰਾਪਤ ਹੋਇਆ ? ਜਦ ਥੋਡੀ ਸੁਰਤੀ, ਗੁਰੂ ਦੀ ਆਗਿਆ ਦੇ ਵਿਚ ਬਦ ਦੇ ਅਧੀਨ ਹੋ ਗਈ, ਥੋਡੀ ਮੋਕ ਹੋ ਜੂ। ਹੰਕਾਰ ਦੂਰ ਹੋ ਗਿਆ। ਪ੍ਰਿਛਿੰਨ ਹੰਕਾਰ ਹੀ ਜਨਮ ਮਰਨ ਦਾ ਹੇਤੂ ਹੈ। ਉਹ ਤਾਂ ਐਂ ਦੂਰ ਹੋਏਗਾ, ਐਵੇਂ ਤਾਂ ਹੋਣਾ ਨਹੀਂ। ਗੱਲਾਂ ਬਾਤਾਂ ਨਾਲ ਤਾਂ ਨਹੀਂ ਹੋਣਾ। ਅਸੀਂ ਕਰ ਦਿਆਂਗੇ ਕਥਾ, ਤੁਸੀਂ ਸੁਣ ਲਉਂਗੇ, ਬੱਸ ! ਬਣਨਾ ਕੱਖ ਨਹੀਂ। ਚੱਲੀਏ –

**ਗੁਰਿ ਸਤਿਗੁਰਿ ਦਾਨੁ ਦਿਵਾਇਓ॥ ਰਹਾਉ॥**

ਉਹ ਸਤਿਗੁਰ ਨੇ ਬੜਾ ਦਾਨ ਦਿੱਤਾ। ਨਾਮ ਦਾਨ ਦਿੱਤਾ। ਨਾਮ

ਦਾਨ ਕਰਿਆ। ਸਤਿਗੁਰੂ ਨੇ ਜਦ ਸਾਡੀ ਸੁਰਤੀ ੁੱਧ ਕਰ ਦਿਤੀ, ਉਸਨੂੰ ਬਦ ਦੇ ਨਾਲ ਜੋੜਤਾ, ਧੁਨ ਉਹਦੀ ਇਕ ਹੋ ਗਈ। ਇਹ ਦਾਨ ਸਾਨੂੰ ਸਤਿਗੁਰੂ ਨੇ ਦਿੱਤਾ। ਇਹ ਸਾਨੂੰ ਦਾਨ ਗੁਰੂ ਨੇ ਦਿੱਤਾ। ਇਹ ਦਾਨ ਉਹਨਾਂ ਕੋਲ ਸੀ ਬ੍ਰਹਮ ਗਿਆਨੀਆਂ ਦੇ ਕੋਲ, ਤੇ ਜਿਨ੍ਹਾਂ ਨੂੰ ਨਾਮ ਪ੍ਰਾਪਤ ਹੋ ਗਿਆ, ਉਹ ਬ੍ਰਹਮ ਗਿਆਨੀ ਹੋ ਗਏ।

**ਤਿਸੁ ਜਨ ਕਉ ਮਨੁ ਤਨੁ ਸਭ ਦੇਵਉ**

ਉਹ ਜਿਹੜਾ ਥੋਡੀ ਸੁਰਤੀ ਨੂੰ, ਧੁਨ ਵਾਲੀ ਨੂੰ ਬਦ ਦੇ ਨਾਲ ਜੋੜ ਦੇਵੇ, ਉਹਨੂੰ, ਮਨ ਤਨ ਧਨ ਸਭ ਅਰਪਣ ਕਰ ਦਿਉ, ਫਿਰ ਹੋਰ ਨਾ ਕੋਈ ਵਿਚੋਲਾ ਰੱਖਿਓ। ਫਿਰ ਹੋਰ ਕੋਈ ਵਿਚੋਲਾ ਹੋਏਗਾ ? ਗੁਰੂ ਸਾਹਿਬ ਨੇ ਲਿਖਿਐ ਨਾ–

***ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥***

(ਪੰਨਾ ੯੬੪)

ਗੁਰੂ ਸਾਹਿਬ ਕਹਿੰਦੇ– ਤੇਰੇ ਜਿੱਡਾ ਮੈ ਕੋਈ ਨਹੀਂ ਡਿੱਠਾ ਪਰ ਗੁਰੂ ਨਾਨਕ ਕਹਿੰਦੇ– ਤੂੰ ਮੇਰੇ ਮਨ ਨੂੰ ਭਾਅ ਗਿਆ। ਪਰ ਨਾਲ ਇਕ ਹੋਰ ਵੀ ਬਾਤ ਹੈ, ਪੰਚਮ ਪਾਤਾਹ ਦੀ–

***ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥***
***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥***

ਕਹਿੰਦੇ– ਮੈਂ ਗੁਰੂ ਰਾਮਦਾਸ ਜੀ ਤੋਂ ਵੀ ਕੁਰਬਾਨ ਜਾਂਦਾ ਹਾਂ ਜਿਸਦੀ ਕਿਰਪਾ ਤੇ ਮੈਂ ਉਸ **ਕੰਤੁ** ਮਾਲਕ ਨੂੰ ਪਛਾਣਿਆ। ਮੈਨੂੰ ਮਾਲਕ ਦੀ ਪਛਾਣ ਆ ਗਈ। ਪਹਿਲੇ ਗੁਰੂ ਚੀਨਿਆ, ਫਿਰ ਮਨ ਜੁੜਿਆ, ਫਿਰ **ਕੰਤੁ** ਪਛਾਣ ਲਿਆ। ਆਹ ਤੁਸੀਂ ਪਹਿਲੇ ਕਿਸੇ ਨੂੰ ਦੇਖਦੇ ਹੋ ਜਾਂ ਅਸੀਂ, ਥੋੜੀ ਜਿਹੀ ਨਿਗਾਹ ਕਮਜੋਰ ਹੈ, ਹੁਣ ਅਸੀਂ ਪੁੱਛਦੇ ਹਾਂ ਬਈ ਕੌਣ ਹੈ ? ਫਿਰ ਉਹ ਦੱਸਦੈ, ਫੇਰ ਅਸੀਂ ਉਹਨੂੰ ਐਨ ਪਛਾਣ ਲੈਂਦੇ ਹਾਂ, ਬਈ ਪਛਾਣ ਲਿਆ। ਉਹ ਪਛਾਣ ਤਾਂ ਹੋਏਗਾ–

***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥***

**ਗੁਰੂ** ਬ੍ਰਹਮ ਗਿਆਨੀ ਦਾ ਨਾਉਂ ਹੈ, ਹੋਰ ਕਿਸੇ ਦਾ ਨਾਉਂ ਨਹੀਂ ਹੈ।

***ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥***
***ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥***

(ਪੰਨਾ ੧੧ ੨)

ਉਹ ਤਾਂ ਮਰਿਆਂ ਪਿਆਂ ਨੂੰ ਨਹੀਂ ਛੱਡਦੇ ਹੈਗੇ। ਉਥੋਂ ਫੜਕੇ ਲਿਆਂਦਾ ਬਹਿਲੋ ਨੂੰ। ਲਿਆਉ ਉਹਨੂੰ ਦੋ ਜਣੇ ਫੜਕੇ, ਖਿੱਚਕੇ। ਉਹ ਨਹੀਂ ਮੰਨਦਾ ਸੀ। ਜਦ ਉਹਨੂੰ ਸਭ ਕੁੱਛ ਹੋ ਗਿਆ, ਫਿਰ ਉਹ ਕਹਿੰਦੇ ਮੰਗ ਕੁੱਛ ? ਉਹ ਕਹਿੰਦਾ ਨਾ। ਉਹ ਤਾਂ ਮਰਿਆਂ ਪਿਆਂ ਨੂੰ ਨਹੀਂ ਛੱਡਦਾ, ਉਹ ਤਾਂ ਦੇਖਦੈ। ਬਈ ਇੱਧਰ ਚਲੇ ਗਏ। ਏਸ ਕਰਕੇ, ਭਾਈ! ਉਹ ਜਿਹੜਾ ਗੁਰੂ ਹੈ, ਬ੍ਰਹਮ ਗਿਆਨੀ, ਉਸ ਨੇ ਸਾਡਾ ਮਨ ਜੋੜਿਆ। ਪਰ ਜਿਹੜੀ ਸੁਰਤੀ ਜੋੜੀ ਧੁਨ ਵਾਲੀ, ਜੀਹਦੇ ਵਿਚ ਧੁਨ ਹੀ ਧੁਨ ਹੋਵੇ, ਜੀਹਦੇ ਵਿਚ ਨਾਮ ਦਾ ਅਭਿਆਸ ਹੋਵੇ, ਸਜਾਤੀ ਪਰਤੇ ਹੋਣ, ਉਹ ਜੁੜੇਗੀ। ਤੇ ਸੁਰਤੀਆਂ ਤਾਂ ਸਾਰਿਆਂ ਕੋਲ ਨੇ, ਉਹਨਾਂ ਸੁਰਤੀਆਂ ਨਾਲ ਸਾਰੇ ਕੰਮ ਕਰਦੇ ਹੋ ਤੁਸੀਂ। ਸਮਝ ਗਏ ? ਚੋਰੀ ਕਰੋਂਗੇ ਤਾਂ ਫਿਰ ਨਹੀਂ ਚੱਲੇਗਾ ਕੰਮ–

***ਚੋਰ ਕੀ ਹਾਮਾ ਭਰੇ ਨ ਕੋਇ॥***
***ਚੋਰੁ ਕੀਆ ਚੰਗਾ ਕਿਉ ਹੋਇ॥*** (ਪੰਨਾ ੬੬੨)

ਉਹ ਤਾਂ ਸਾਰੇ ਗੁਰੂ ਸਾਹਿਬ ਨੇ ਨਿਖੇਧ ਕਰ ਦਿਤੇ। ਇਸ ਕਰਕੇ ਉਹ ਤਾਂ ਮਹਾਂ ਪੁਰ ਹੋਏਗਾ–

***ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥***

(ਪੰਨਾ ੮੨੨)

ਇਹ ਤਾਂ ਗੁਰੂ ਰਾਮਦਾਸ ਤੇ ਮੱਤ ਲਈ ਹੈ, ਪੰਚਮ ਪਾਤਾਹ ਕਹਿੰਦੇ– ਇਹ ਤਾਂ ਉਹਨਾਂ ਪਾਸੋਂ ਮਿਲਿਐ। ਉਹਨਾਂ ਦੇ ਉਤੋਂ ਦੀ–

***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥***

(ਪੰਨਾ ੯੬੪)

ਉਹਨਾਂ ਦੇ ਉੱਤੋਂ ਦੀ ਕੁਰਬਾਨ ਹੋ ਜਾਉ, ਬ੍ਰਹਮ ਗਿਆਨੀ ਉਤੋਂ ਦੀ। ਬ੍ਰਹਮ ਗਿਆਨੀ ਔਰ ਪਰਮੇਰ ਦੋ ਨਹੀਂ ਹੁੰਦੇ।

***ਗੁਰੁ ਪਰਮੇਸਰੁ ਏਕੋ ਜਾਣੁ॥***
***ਜੋ ਤਿਸੁ ਭਾਵੈ ਸੋ ਪਰਵਾਣੁ॥*** (ਪੰਨਾ ੮੬੪)

ਇਹ ਤਾਂ ਰਸਤਾ ਹੈ ਭਾਈ! ਨਿਮਰਤਾ ਦਾ ਤੇ ਗੁਰੂ ਦੀ ਕ੍ਰਿਪਾ ਦਾ।

***ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ॥*** (ਪੰਨਾ ੨੧੯)

ਨੌਂਵੇਂ ਪਾਤਾਹ ਕਹਿੰਦੇ। ਉਹ ਨੌਂਵੇਂ ਪਾਤਾਹ ਨੂੰ ਕਹਿੰਦੇ- ਜੀ ਇਹ ਬਿਧੀ ਕੈਸੇ ਬਣੇਗੀ ?

***ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ॥***

ਜਦ ਹਰੀ ਦਿਆਲੂ ਹੋਏਗਾ, ਤਾਂ ਬਿਧੀ ਬਣੇਗੀ। ਜਿੰਨਾ ਚਿਰ ਹਰੀ ਦਿਆਲੂ ਨਹੀਂ ਹੋਊ, ਥੋਡੀ ਬਿਧੀ ਕੋਈ ਨਹੀਂ ਬਣਨੀ। ਏਸ ਕਰਕੇ, ਕਬੀਰ ਨੇ ਕਿਹਾ-

***ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ॥***
***ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ॥***(ਪੰਨਾ ੬੯੨)

ਕਹਿੰਦਾ- ਓਏ! ਇਕ ਰਾਮ ਦੇ ਨਾਲ ਤੂੰ ਪ੍ਰੀਤ ਲਾ ਲੈ। ਇਹ ਸਾਰੇ ***ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ*** ਇਹ ਕਰਮ, ਧਰਮ, ਬਿਧੀ, ਨਿਖੇਧ ਤਿਆਗ ਦੇ। ਆਹ ਕਰਮ ਤੂੰ ਫੜ ਲੈ। ਉਹ ਨਾਮ ਨੇ ਤੁਹਾਨੂੰ ਰੰਗ ਚਾੜਨੈ, ਹੋਰ ਕੋਈ ਥੋਡੇ ਮਨ ਨੂੰ ਰੰਗ ਨਹੀਂ ਚਾੜਨ ਵਾਲਾ। ਪਰ ਕਦ ? ਜਦ ਥੋਡੀ ਸੁਰਤੀ ਦੀ ਧੁਨ ਲੱਗ ਜਾਏ ਗੀ, ਤਾਂ, ਕ੍ਰਿਪਾ ਤਾਂ ਵਿੱਚੋਂ ਹੀ ਹੋ ਜਾਣੀ ਹੈ। ਉਹ ਬੈਠਾ ਨਹੀਂ ਵਿਚ? ਜਦ ਇਕਾਗਰਤਾ ਹੋਈ, ਚਾਨਣ ਹੋ ਜਾਣੈ, ਉਹ ਅੰਤਰਜਾਮੀ ਨੇ ਕਰਨਾ ਹੈ। ਤੁਸੀਂ ਐਂ ਦੱਸੋ, ਜਿੰਨੇ ਸਾਡੇ ਕਰਮ ਨੇ, ਉਹਨਾਂ ਦੀ ਟੱਲੀ ਕੌਣ ਖੜਕਾਓਂਦੈ ? ਉਹੀ ਖੜਕਾਉਂਦੈ। ਜਦ ਕਰਮ ਆ ਜਾਂਦੈ ਉੱਦੋਂ

ਕੋਈ ਬੀਮਾਰੀ, ਕੋਈ ਫੋੜਾ, ਕੋਈ ਧਿਮਕਾ। ਉਹ ਕਰਮ ਨੂੰ ਨਹੀਂ ਭੁਗਤਾ ਦਿੰਦਾ? ਤੇ ਥੋਡੀ ਤਾਂ ਸਲਾਹ ਹੈ ਕਦੇ ਕੋਈ ਦੁਖ ਆਵੇ ਹੀ ਨਾ। ਪਰ ਉਹ ਤਾਂ ਜਬਰਦਸਤੀ ਆਇਆ ਪਿਆ ਹੁੰਦੈ। ਪਰ ਉਹ ਵੀ ਕਰਮ ਨੂੰ ਭੁਗਤਾਏਗਾ ਤਬ ਤੱਕ, ਜਬ ਤੱਕ ਤੁਸੀਂ ਈਰ ਦੇ ਨਹੀਂ ਬਣੋਗੇ, ਜਦ ਤੱਕ ਤੁਸੀਂ ਈਰ ਦੀ ਰਣ ਨਹੀਂ ਜਾਉਂਗੇ। ਓਨਾਂ ਚਿਰ ਇਹ ਕਾਰਜ ਬਣਨ ਵਾਲਾ ਨਹੀਂ ਹੈ। ਚੱਲੀਏ–

**ਜਿਨਿ ਹਰਿ ਹਰਿ ਨਾਮੁ ਸੁਨਾਇਓ॥**

ਜਿੰਨ੍ਹਾਂ ਨੇ ਮੈਨੂੰ ਈਰ ਦਾ, ਪਰਮੇਰ ਦਾ, ਜਿਹੜਾ ਹਰ ਜਗ੍ਹਾ ਵਿਆਪਕ ਹੈ, ਉਹਦਾ ਨਾਮ ਸੁਣਾਇਆ, ਉਸ ਸੰਤ ਦੇ ਮੈਂ ਕੁਰਬਾਨ ਜਾਂਦਾ ਹਾਂ।

**ਧਨੁ ਮਾਇਆ ਸੰਪੈ ਤਿਸੁ ਦੇਵਉ**

ਮੈਂ ਥੋਨੂੰ ਇਕ ਹੋਰ ਬਾਤ ਦਸਦਾਂ ਅੱਜ, ਤੁਸੀਂ ਵੀ ਆਪਣੇ ਅਨੁਭਵ ਦੀ ਦੱਸਿਓ। ਗੁਰੂ ਜਦ ਉਪਦੇ ਦਿੰਦਾ ਹੈ, ਸਾਨੂੰ ਵੀ ਦਿੱਤਾ। ਉਸ ਵਕਤ ਥੋਨੂੰ ਨਾਮ ਦੇ ਬਿਨਾਂ, ਧਿਆਨ ਦੇ ਬਿਨਾਂ ਹੋਰ ਵੀ ਕੁੱਛ ਦਸਦੈ? ਇਹੀ ਦਸਦੈ। ਉਹ ਕਹਿੰਦਾ ਪਿਛਲਾ ਛੱਡ ਦਿਉ ਸਾਰਾ। ਫਿਰ ਤੁਸੀਂ, ਉਹ ਧਿਆਨ ਔਰ ਨਾਮ ਹੀ ਕੋਲ ਰੱਖਦੇ ਹੋ ਕਿ ਪਿਛਲਾ ਸਾਮਾਨ ਕੋਲ ਲੈ ਆਉਂਦੇ ਹੋ ? ਜਾਂ ਤਾਂ ਨਿਕਲਿਆ ਨਹੀਂ ਹੋਣਾ ਉਹ। ਧੋਖੇ ਨਾਲ ਉਪਦੇ ਲੈ ਲਿਆ ਤੁਸੀਂ। ਤੁਸੀਂ ਇਹ ਦੇਖੋ। ਸਾਨੂੰ ਪਤੈ, ਸਾਨੂੰ ਸਾਡੇ ਗੁਰੂ ਨੇ ਉਪਦੇ ਦਿੱਤਾ ਚਉਬਾਰੇ ਦੇ ਅੰਦਰ। ਜਿਹੜਾ ਉਪਦੇ ਦਿੱਤਾ, ਅਸੀਂ ਜਦ ਕਾਫੀ ਪੜ੍ਹ ਗਏ, ਉਦੋਂ ਸਾਨੂੰ ਉਪਦੇ ਦਾ ਪੱਤਾ ਲਗਿਆ ਬਈ ਉਪਦੇ ਤਾਂ ਬਹੁਤ ਅੱਛਾ ਸੀ, ਪਹਿਲਾਂ ਸਾਨੂੰ ਕੋਈ ਪਤਾ ਨਹੀਂ ਸੀ। ਅਸੀਂ ਉੱਤਰਕਾੀ ਚਲੇ ਗਏ। ਸਾਡਾ ਮੰਤਰ ਕੁੱਛ ਹੋਰ ਸੀ, ਉਥੋਂ ਅਸੀ **ਸੋਹੰ** ਕਰ ਲਿਆ। ਉਹ ਸਾਰੇ ਆਖਣ ਕਿ ਸੋਹੰ ਤਾਂ ਅਜਪਾ ਜਾਪ ਹੈ, ਮੈਂ ਵੀ ਲੱਗ ਗਿਆ। ਮੈਂ ਸੱਚ ਦਸਦਾਂ ਜਦ ਮੈਂ ਆਕੇ ਬੈਠਾ, ਉਹ ਕਹਿੰਦੇ– ਓਏ! ਇਹ ਨਹੀਂ ਕਰਨਾ, ਜਿਹੜਾ ਅਸੀਂ ਦੱਸਿਐ, ਉਹ ਕਰਨੈ। ਮੈਂ ਆਖਿਆ ਲਉ ਬਈ

ਦਿਵਾਲਾ ਨਿਕਲ ਗਿਆ। ਚੋਰੀ ਤਾਂ ਦਿਸ ਗਈ, ਉਹ ਈਰ ਨੇ ਤਾਂ ਹਿਰਦੇ ਚ ਬਹਿ ਕੇ ਦੱਸਿਆ ਗੁਰੂ ਨੂੰ। ਈਰ, ਗੁਰੂ ਹੀ ਹੁੰਦੈ। ਏਸ ਕਰਕੇ, ਗੁਰੂ ਤੁਹਾਨੂੰ ਨਾਮ ਦੇਵੇਗਾ, ਧਿਆਨ ਦੇਵੇਗਾ, ਉਹ ਦੋਵੇਂ ਚੀਜਾਂ ਤੁਹਾਨੂੰ ਦੇਵੇਗਾ। ਉਹ ਧਿਆਨ ਤੇ ਨਾਮ ਤੋਂ ਬਿਨਾਂ ਹੋਰ ਤਾਂ ਕੁੱਛ ਨਹੀਂ ਦਿੰਦਾ। ਤੁਸੀਂ ਤਾਂ ਕੁੱਛ ਹੋਰ ਲੈਂਦੇ ਹੋ, ਫਿਰ ਗੁਰੂ ਔਰ ਪਰਮੇਰ ਦਾ ਕੀ ਦੋ ਹੈ ?

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

(ਪੰਨਾ ੪੩੩)

ਏਸ ਕਰਕੇ, ਤੁਸੀਂ ਤਾਂ ਦੂਜੇ ਪਾਸੇ ਫਿਰਦੇ ਹੋ।

***ਜੋ ਜੋ ਕਰਮ ਕੀਓ ਲਾਲਚ ਲਗਿ***
***ਤਿਹ ਤਿਹ ਆਪੁ ਬੰਧਾਇਓ॥*** (ਪੰਨਾ ੭੨)

ਕਹਿੰਦਾ–ਜੋ ਵੀ ਤੈਂ ਸਕਾਮ ਕੀਤੇ ਕਰਮ, ਉਹਨਾਂ ਨੇ ਤੈਨੂੰ ਬੰਨ੍ਹ ਲਿਆ। ਉਹ ਕਰਮ ਬੰਨ੍ਹ ਕੇ ਤੈਨੂੰ ਜਨਮ ਮਰਣ ਮੇਂ ਲੈ ਜਾਏਂਗੇ।

***ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*** (ਪੰਨਾ ੨)

ਕਰਮਾਂ ਦੁਆਰੇ ਤਾਂ ਥੋਨੂੰ ਕੱਪੜਾ (ਸਰੀਰ) ਮਿਲਦੈ। ਕਿਸੇ ਨੂੰ ਵਧੀਆ ਮਿਲ ਜੂ, ਕਿਸੇ ਨੂੰ ਘਟੀਆ ਮਿਲ ਜੂ। ਪਰ ਮੋਕ ਦਾ ਦਰਵਾਜਾ ਤਾਂ ਨਦਰ ਨੇ ਦੇਣਾ ਹੈ।

***ਨਦਰੀ ਮੋਖੁ ਦੁਆਰੁ॥***

ਉਹ ਕਿਰਪਾ ਕਦ ਹੋਏਗੀ, ਜਦ ਖੁ ਹੋਏਗਾ ਪਰਮੇਰ। ਐਵੇਂ ਤਾਂ ਨਹੀਂ ਹੋਣੀ ਹੈਗੀ। ਗੁਰੂ ਔਰ ਪਰਮੇਰ ਤੇ ਬ੍ਰਹਮਗਿਆਨੀ ਤਾਂ ਇੱਕ ਹੁੰਦੇ ਨੇ। ਏਸ ਕਰਕੇ, ਉਹ ਹਰ ਜਗ੍ਹਾ ਜਿਸ ਨੇ **ਹਰਿ ਹਰਿ** ਨਾਮ ਸੁਣਾਇਆ, ਦ੍ਰਿੜ ਕਰਾਇਆ, ਉਸ ਗੁਰੂ ਦੇ ਤਾਂ ਅਸੀਂ ਕੁਰਬਾਨ ਜਾਂਦੇ ਹਾਂ।

**ਧਨੁ ਮਾਇਆ ਸੰਪੈ ਤਿਸੁ ਦੇਵਉ**

ਜੋ ਸਾਡੇ ਕੋਲ ਧਨ ਹੈ, ਮਾਇਆ ਸੰਪਤੀ ਹੈ, ਉਹਨੂੰ ਦੇ ਦਿਓ। ਉਹ ਤੁਸੀਂ ਜਨਕ ਰਾਜੇ ਦਾ ਪ੍ਰਸੰਗ ਨਹੀਂ ਪੜ੍ਹਿਆ ? ਜਦ ਗਿਆਨ ਹੋਇਆ ਰਾਜੇ ਜਨਕ ਨੂੰ ਉਹ ਕਹਿੰਦਾ– ਮੈਂ ਸਾਰਾ ਰਾਜ ਤੈਨੂੰ ਦਿੱਤਾ, ਉਹ ਕਹਿੰਦਾ, ਬੱਸ ! ਐਨੀ ਬਾਤ ਸੀ। ਸਾਡਾ ਕੰਮ ਹੈ ਰਾਜ ਕਰਨਾ ਤੇ ਸਾਂਭਣਾ ਤੈਂ ਹੈ, ਇਹਦਾ ਜਿੰਮੇਵਾਰ ਤੂੰ ਹੈਂ। ਸਮਝ ਗਿਆ ? ਉਹਨੇ ਕੋਈ ਡੰਗਰ ਤਾਂ ਨਹੀਂ ਖੋਲ੍ਹ ਲਏ ਸੀ ਉਹਦੇ, ਕੋਈ ਪੈਸੇ ਨਹੀਂ ਲੈ ਜਾਣੇ ਸੀ। ਤੇ ਗੁਰੂ ਤਾਂ ਨਿਕਾਮ ਹੁੰਦੈ, ਸਮਝ ਗਏ ? ਉਹ ਗੁਰੂਆਂ ਨੂੰ ਜਿਹੜੀ ਤੁਸੀਂ ਦੇਣੀ ਹੈ, ਉਹ ਨਿਕਾਮ ਵਸਤੂ ਹੋਊ। ਬ੍ਰਹਮ ਗਿਆਨੀ ਦੀ ਤੁਸੀਂ ਦੇਖੋ, ਜਿੰਨੀਆਂ ਬ੍ਰਹਮ ਗਿਆਨੀ ਕੋਲ ਵਸਤੂਆਂ ਨੇ ਸੰਸਾਰ ਦੇ ਕੰਮ ਆਈਆਂ। ਆਈਆਂ ਕਿ ਨਹੀਂ? ਕਿਉਂ ਆਈਆਂ? ਇਹ ਨਿਕਾਮ ਸੀ। ਤੇ ਜੇ ਕੱਚੇ ਗੁਰੂ ਹੁੰਦੇ ਤਾਂ ਝਗੜਾ ਹੀ ਮੁੱਕ ਜਾਂਦਾ।

***ਕਾਚੇ ਗੁਰ ਤੇ ਮੁਕਤਿ ਨ ਹੂਆ॥*** (ਪੰਨਾ ੯੩੨)

ਤੇ ਆਹ ਮੁਕਤੀ ਵੀ ਉਹਨਾਂ ਦੀ ਕੈਸੇ ਹੋਊ ? ਪਹਿਲੇ, ਉਹ ਆਪ ਬੱਝਿਆ ਹੋਇਆ ਸੀ ਤੇ ਉਹਦੇ ਦੁਆਰਾ ਉਹਨਾਂ ਨੂੰ ਵੀ ਬੰਨ ਲਏਗਾ। ਫਿਰ ਭੱਜਿਆ ਫਿਰੂ ਸਲਾਹਾਂ ਲੈਂਦਾ। ਆਹ ਸਾਡੇ ਨਾਲ ਵੀ ਲੋਕ ਇਵੇਂ ਕਰਦੇ ਨੇ। ਚੱਲੀਏ–

**ਜਿਨਿ ਹਰਿ ਮੀਤੁ ਮਿਲਾਇਓ॥**

ਜੀਹਨੇ ਲੋਕ ਪਰਲੋਕ ਦਾ ਮਿੱਤਰ ਮਿਲਾ ਦਿੱਤਾ, ਜੀਹਨੇ ਪੱਕਾ ਗੁਰੂ ਮਿਲਾਤਾ।

***ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥***
***ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥***

(ਪੰਨਾ ੧੧ ੨)

ਉਹ ਮੈਂ ਬੈਠਾ ਸੀ ਉਥੇ, ਜਿਥੇ ਮੰਡੀ ਲੱਗਦੀ ਹੈ। ਕੀ ਨਾਮ ਹੈ ਉਹਦਾ ? ਉਥੇ ਅਸੀਂ ਹੁਣ ਵੀ ਰਹਿਕੇ ਆਏ ਹਾਂ ਧਨੌਲੇ। ਉਥੇ ਰਾਗੀ ਲੱਗੇ ਕੀਰਤਨ ਕਰਨ। ਹੁਣ ਉਹ ਅੰਦਰੋਂ ਤਾਂ ਰਈ ਸੀ, ਪਰ ਉਹਨਾਂ ਨੇ ਇਕ ਉਹਲਾ ਕਰ ਲਿਆ। ਭਾਈ ! ਕੱਚੇ ਗੁਰੂ ਜਿਹੜੇ ਹੁੰਦੇ ਨੇ,

ਉਹ ਮਾੜੇ ਹੁੰਦੇ ਨੇ ਤੇ ਕੱਚੇ ਸੰਤ ਮਾੜੇ ਹੁੰਦੇ ਨੇ, ਪੱਕੇ ਸੰਤ ਚੰਗੇ ਹੁੰਦੇ ਨੇ ਮੈਂ ਉਹਨਾਂ ਨੂੰ ਆਖਿਆ ਜਦ ਬੋਲ ਚੁੱਕੇ ਓਏ! ਸੰਤ ਤਾਂ ਕੱਚਾ ਹੁੰਦਾ ਹੀ ਨਹੀਂ। ਸੰਤ ਕਦੇ ਕੱਚਾ ਹੁੰਦਾ ਹੀ ਨਹੀਂ। ਤੁਸੀਂ ਕਿਉਂ ਕਿਹਾ? ਉਹ ਕਹਿੰਦੇ- ਜੀ ਭੁੱਲ ਗਏ। ਮੈਂ ਆਖਿਆ, ਤੁਸੀਂ ਕਿਵੇਂ ਬਣਾਉਟ ਬਣਾਈ ਅੱਜ ? ਬਣਾਉਟ ਤਾਂ ਉਹਨਾਂ ਨੇ ਚੰਗੀ ਬਣਾਈ, ਅਖੇ ਭਾਈ! ਕੱਚੇ ਸੰਤਾਂ ਕੋਲ ਨਾ ਜਾਇਓ, ਪੱਕਿਆਂ ਕੋਲ ਜਾਇਓ। ਮੈ ਆਖਿਆ, ਓਏ! ਸੰਤ ਤਾਂ ਕੱਚਾ ਪੱਕਾ ਹੁੰਦਾ ਹੀ ਨਹੀਂ। ਸੰਤ ਤਾਂ ਪਰਮੇਰ ਹੁੰਦੈ ਜੇ ਪਰਮੇਰ ਕੱਚਾ ਤਾਂ ਸੰਤ ਵੀ ਕੱਚਾ ਜੇ ਪਰਮੇਰ ਪੱਕਾ ਤਾਂ ਸੰਤ ਵੀ ਪੱਕਾ। ਉਹ ਤਾਂ ਗੁਰੂ ਪਰਮੇਰ ਇਕ ਹੁੰਦੈ। ਉਹ ਵੀ ਬੜੇ ਸਿਆਣੇ ਸੇ। ਕਹਿੰਦੇ- ਜੀ ਭੁੱਲ ਗਏ, ਗਲਤੀ ਹੋ ਗਈ। ਅਜੇ ਸਭਾ ਬੈਠੀ ਸੀ, ਲੋਕ ਕਹਿੰਦੇ, ਇਹ ਕੀ ਹੋ ਗਿਆ? ਮੈਂ ਕਿਹਾ, ਪੁੱਛ ਲਉ ਇਹਨਾਂ ਨੂੰ।

***ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥***

ਉਹ ਸੰਤ ਪੱਕੇ ਹੀ ਹੁੰਦੇ ਨੇ। ਕੱਚੇ ਤਾਂ ਸੰਸਾਰੀ ਹੁੰਦੇ ਨੇ ਜਾਂ ਅਗਿਆਨੀ ਕੱਚਾ ਹੁੰਦੈ। ਗਿਆਨੀ ਤਾਂ ਪੱਕਾ ਹੁੰਦੈ ਹੋਰ ਤਾਂ ਕੋਈ ਫਰਕ ਨਹੀਂ ਹੈਗਾ। ਏਸ ਕਰਕੇ ਉਹ ਕਹਿੰਦੇ- ਉਹਨਾਂ ਸੰਤਾਂ ਦੇ ਨਾਲ ਤੁਸੀਂ ਮੁਹੱਬਤ ਲਾਇਓ, ਜਿਨ੍ਹਾਂ ਨੇ ਸਾਨੂੰ ਨਾਮ ਦਿੱਤਾ।

**ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ**

ਜਗਤ-ਈਰ ਨੇ ਖਿਨ ਮਾਤਰ ਕ੍ਰਿਪਾ ਕਰੀ। ਥੋਨੂੰ ਪਤੈ, ਲੰਬੀ ਚੌੜੀ ਬਾਤ ਹੈ। ਉਹ ਘਾਹੀ ਬੜਾ ਭਜਨੀਕ ਸੀ, ਕੱਖ ਖੋਤਕੇ ਰੋਟੀ ਖਾਂਦਾ ਸੀ ਤੇ ਭਜਨ ਕਰਦਾ ਸੀ। ਇਕ ਈਰ ਨੂੰ ਚਾਹੁੰਦਾ ਸੀ। ਉਸੇ ਦਿਨ ਉਹ ਹੋਇਆ ਕੰਮ। ਰਾਤ ਨੂੰ ਸਾਰਿਆਂ ਨੇ ਆਖਿਆ ਜਹਾਂਗੀਰ ਨੂੰ, ਬਈ ਮਹਾਰਾਜ! ਇਹ ਸੱਚਾ ਪਾਤਾਹ ਕਹਿੰਦੇ ਨੇ ਆਪਣੇ ਗੁਰੂ ਨੂੰ, ਥੋਨੂੰ ਝੂਠਾ ਪਾਤਾਹ ਕਹਿੰਦੇ ਨੇ, ਸਾਡੀ ਇਹ ਬੜੀ ਹੱਤਕ ਹੈ। ਫਿਰ ਅਖੇ, ਕੀ ਕੀਤਾ ਜਾਵੇ ? ਅਖੇ ਜੀ, ਜਦ ਕੋਈ ਪੁੱਛੇ, ਮੈਂ ਸੱਚੇ ਪਾਤਾਹ ਕੋਲ ਜਾਣਾ ਹੈ, ਜਿਹੜੇ ਆਉਂਦੇ ਨੇ, ਉਹਨਾਂ ਨੂੰ ਥੋੜਾ ਤੰਬੂ

ਦੱਸੇ। ਉਹ ਤੰਬੂ ਦੱਸਿਆ ਹੀ ਨਾ ਜਾਵੇ। ਉਹ ਕਹਿੰਦੇ, ਕੰਮ ਤਾਂ ਚੱਲਣਾ ਨਹੀਂ। ਉਹ ਕਹਿੰਦੇ, ਨਹੀਂ ਜੀ। ਉਹ ਸਵੇਰੇ ਆਇਆ ਘਾਹੀ, ਉਹਦੇ ਕੋਲ ਪੈਸੇ ਜਿਹੜੇ ਵੱਟੇ ਹੋਏ ਸੀ, ਉਹਦੀ ਰੋਟੀ ਨਹੀਂ ਖਾਧੀ ਉਹਨੇ, ਲੈ ਕੇ ਆਇਆ। ਉਹਨੇ ਆਖਿਆ, ਸੱਚੇ ਪਾਤਾਹ ਕੋਲ ਜਾਣੈ, ਉਹਨਾਂ ਦਾ ਤੰਬੂ ਕਿਥੇ ਹੈ ? ਉਹਨੇ ਜਹਾਂਗੀਰ ਦੇ ਤੰਬੂ ਵੱਲ ਹੱਥ ਕਰਤਾ, ਉਹ ਚਲਿਆ ਗਿਆ। ਉਹਨੇ ਪੈਸੇ ਰੱਖਕੇ ਪ੍ਰਕਰਮਾ ਕੀਤੀਆਂ, ਡੰਡਉਤ ਕੀਤੀ ਤੇ ਹੱਥ ਬੰਨ ਕੇ ਖੜ੍ਹ ਗਿਆ। ਉਹ ਕਹਿੰਦੇ , ਮੰਗ ਕੀ ਮੰਗਦੈਂ ? ਉਹ ਕਹਿੰਦਾ- ਜੀ ਮੁਕਤੀ। ਜਹਾਂਗੀਰ ਨੇ ਦੇਖਿਆ ਆਲੇ ਦੁਆਲੇ। ਉਹ ਕਾਜੀ ਕਹਿੰਦਾ, ਇਕ ਪਿੰਡ ਦੇ ਦਿੰਦੇ ਹਾਂ ਤੈਨੂੰ, ਤੂੰ ਘਾਹ ਖੋਤਦੈਂ ਸਾਰਾ ਦਿਨ। ਕਹਿੰਦਾ- ਨਾ ਜੀ। ਉਹ ਕਹਿੰਦੇ ਇਲਾਕਾ ਦੇ ਦਿੰਦੇ ਹਾਂ। ਉਹ ਕਹਿੰਦਾ- ਮੈਨੂੰ ਤਿੰਨਾਂ ਲੋਕਾਂ ਦੀ ਜਰੂਰਤ ਨਹੀਂ, ਮੈਂ ਮੁਕਤੀ ਲੈਣੀ ਹੈ। ਜਹਾਂਗੀਰ ਕਹਿੰਦਾ- ਉਹ ਹੈ ਮੁਕਤੀ ਵਾਲੇ ਦਾ ਤੰਬੂ, ਉਹ ਹੈ ਸੱਚਾ ਪਾਤਾਹ। ਉਹਨੇ ਪੈਸੇ ਲਏ ਚੁੱਕ ਆਪਣੇ, ਉਹੀ ਤਾਂ ਸੀ ਉਹਦੇ ਕੋਲ ਤੇ ਉਹ ਜਹਾਂਗੀਰ ਕੋਲੋਂ ਉਥੇ ਚਲਾ ਗਿਆ ਤੇ ਜਹਾਂਗੀਰ ਵੀ ਪਿੱਛੇ ਹੋ ਗਿਆ ਤੇ ਅਹਿਲਕਾਰ ਸਾਰੇ ਪਿੱਛੇ ਹੋ ਗਏ। ਉਹਨੇ ਹੱਥ ਜੋੜਕੇ ਉਹੀ ਸਾਰੀ ਕ੍ਰਿਆ ਕੀਤੀ ਤੇ ਜਦ ਹੱਥ ਜੋੜਕੇ ਖੜਾ ਹੋਇਆ, ਅਖੇ ਕੀ ਚਾਹੁੰਦੈਂ ? ਕਹਿੰਦਾ- ਜੀ ਮੁਕਤੀ। ਕਹਿੰਦੇ- ਸਾਡੀ ਅੱਖ ਨਾਲ ਅੱਖ ਮਿਲਾ। ਮਿਲਾਈ, ਕਹਿੰਦਾ- ਜੀ ਨਿਹਾਲ ! ਨਿਹਾਲ !! ਨਿਹਾਲ !!! ਤੇ ਝਗੜਾ ਮੁੱਕਿਆ।

***ਨਾਨਕ ਨਦਰੀ ਨਦਰਿ ਨਿਹਾਲ॥*** (ਪੰਨਾ ੮)

ਨਿਹਾਲ ਕਰ ਦਿੱਤਾ। ਕਿਉਂ ? ਉਹ ਪੱਕਾ ਸੀ। ਉਹ ਕਹਿੰਦਾ- ਇਕ ਬਾਤ, ਇਤਿਹਾਸ ਚ ਲਿਖਿਐ। ਜਹਾਂਗੀਰ ਕਹਿੰਦਾ- ਜੀ ਹਿੰਦੂਆਂ ਦੀ ਮੁਕਤੀ ਬੜੀ ਸਸਤੀ ਹੈ। ਉਦੋ ਤਾਂ ਸਾਰੇ ਹਿੰਦੂ ਹੀ ਸੀ। ਹਿੰਦੂਆਂ ਦੀ ਮੁਕਤੀ ਬੜੀ ਸਸਤੀ ਹੈ। ਅਖੇ ਕਿਉਂ ? ਇੰਨੇ ਕੁ ਪੈਸਿਆਂ ਦੀ ਆ ਜਾਂਦੀ ਹੈ। ਗੁਰੂ ਸਾਹਿਬ ਕਹਿੰਦੇ, ਤੂੰ ਕੀ ਦਿੰਦਾ ਸੀ ? ਅਖੇ ਅਸੀਂ ਤਾਂ ਜੀ ਸਭ ਕੁੱਛ ਦੇ ਚੁੱਕੇ । ਤੇ ਇਹਨੇ ਕੀ ਕਿਹਾ ? ਇਹ ਕਹਿੰਦਾ-

ਮੈਨੂੰ ਤਿੰਨਾਂ ਲੋਕਾਂ ਦੀ ਜਰੂਰਤ ਨਹੀਂ, ਮੈਨੂੰ ਤਾਂ ਮੁਕਤੀ ਦੀ ਜਰੂਰਤ ਹੈ। ਫਿਰ ਅਖੇ, ਇਹਨੂੰ ਮੁਕਤੀ ਦਿੱਤੀ ਨਾ ਜਾਵੇ ? ਇਹ ਤਾਂ ਮੁਕਤੀ ਦਾ ਜਗਿਆਸੂ ਹੈ। ਉਹ ਕਹਿੰਦਾ- ਹਾਂ ਜੀ, ਗੱਲ ਤਾਂ ਠੀਕ ਹੈ। ਏਸ ਕਰਕੇ, ਭਾਈ ! ਉਹ ਈਰੀ ਕ੍ਰਿਪਾ ਨਾਲ ਕੰਮ ਬਣਦੈ।

***ਕ੍ਰਿਪਾ ਕਟਾਖ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥***

(ਪੰਨਾ ੬੮੧)

ਉਹ ਤਾਂ ਕ੍ਰਿਪਾ ਦੀ ਜਰੂਰਤ ਹੈ। ਪਰ ਕ੍ਰਿਪਾ ਉਹ ਕਰੇ, ਜਿਹੜਾ ਹਿਰਦੇ ਚ ਈਰ ਬੈਠੈ। ਇਹ ਉੱਤੋਂ ਉੱਤੋਂ ਦੀ ਕ੍ਰਿਪਾ ਨੇ ਕੱਖ ਨਹੀਂ ਕਰਨਾ ਹੈਗਾ, ਚਾਹੇ ਸਾਰਾ ਦਿਨ ਬੋਲਦੇ ਜਾਉ। ਜਦ ਗੁਰੂ ਕ੍ਰਿਪਾ ਕਰਦੂ ਤਾਂ ਉਦੋਂ ਹੀ ਕੰਮ ਬਣ ਜਾਣੈ। ਹਾਂ ਜੀ-

**ਤਬ ਹਰਿ ਹਰਿ ਹਰਿ ਜਸੁ ਧਿਆਇਓ॥**

ਫੇਰ ਕਹਿੰਦਾ ਮੈਂ **ਹਰਿ ਹਰਿ** ਹੀ ਧਿਆਇਆ, ਹਰੀ ਦਾ ਨਾਮ ਹੀ ਜਪਿਆ, ਹਰੀ ਦਾ ਹੀ ਜਸ ਕੀਤਾ, ਫਿਰ ਗੁਰੂ ਸਾਹਿਬ ਕਹਿੰਦੇ, ਮੈਂ ਹੋਰ ਕੋਈ ਕੰਮ ਨਹੀਂ ਕੀਤਾ ਫਿਰ ਮੈਂ ਹਰੀ ਦਾ ਜਸ ਹੀ ਕੀਤਾ। ਚੌਥੇ ਪਾਤਾਹ ਕਹਿੰਦੇ, ਇਹ ਤੀਸਰੇ ਪਾਤਾਹ ਦੀ ਕ੍ਰਿਪਾ ਨਾਲ ਸਾਨੂੰ ਇਹ ਮਤੀ ਪ੍ਰਾਪਤ ਹੋਈ।

**ਜਨ ਨਾਨਕ ਕਉ ਹਰਿ ਭੇਟੇ ਸੁਆਮੀ**

ਉਹ ਗੁਰੂ ਸਾਹਿਬ ਆਪ ਕਹਿੰਦੇ ਨੇ। ਚੌਥੇ ਪਾਤਾਹ ਕਹਿੰਦੇ, ਹੁਣ ਤਾਂ ਮੈਨੂੰ ਉਹ ਸੁਆਮੀ ਪ੍ਰਾਪਤ ਹੋ ਗਿਆ। **ਨਾਨਕ** ਚੌਥੇ ਪਾਤਾਹ ਦਾ ਵਾਚਕ ਹੈ। ਕਹਿੰਦੇ, ਹੁਣ ਤਾਂ ਮੈਨੂੰ ਉਹ ਸੁਆਮੀ ਮਿਲ ਗਿਆ, ਪ੍ਰਾਪਤ ਹੋ ਗਿਆ।

**ਦੁਖੁ ਹਉਮੈ ਰੋਗੁ ਗਵਾਇਓ॥**

ਹੁਣ ਜਿਹੜੀ ਹਉਮੈ ਦੀ ਕੰਧ ਸੀ ਪ੍ਰਛਿੰਨ, ਉਹ ਮੇਰਾ ਰੋਗ ਗਵਾ ਦਿੱਤਾ।

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***

***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥***

(ਪੰਨਾ ੪੬੬)

ਉਹ ਨਾਮ ਨੇ, ਮੇਰੀ ਜਿਹੜੀ ਦਾਰੂ ਸੀ ਨਾ ਨਾਮ ਰੂਪੀ ਦਾਰੂ, ਉਹ ਸਾਰਾ ਦੁੱਖ ਹਉਮੈ ਦਾ ਕੱਟ ਕੇ ਔਹ ਮਾਰਿਆ। ਹਉਮੈ ਹੀ ਇਹਨੂੰ ਜਨਮ ਮਰਨ ਚ ਲਿਜਾਂਦੀ ਹੈ। ਚਾਹੇ ਜਾਤੀ ਦੀ ਹੋਵੇ, ਚਾਹੇ ਮਜ਼੍ਹਬ ਦੀ ਹੋਵੇ, ਚਾਹੇ ਵਿੱਦਿਆ ਦੀ ਹੋਵੇ, ਚਾਹੇ ਮਾਇਆ ਦੀ ਹੋਵੇ, ਚਾਹੇ ਜਵਾਨੀ ਦੀ ਹੋਵੇ। ਇਹੀ ਇਹਨੂੰ ਜਨਮ ਮਰਨ ਚ ਲਿਜਾਣ ਵਾਲੀ ਹੈ। ਇਹੀ ਬੜਾ ਰੋਗ ਹੈ, ਹੋਰ ਇਸ ਤੋਂ ਬੜਾ ਰੋਗ ਕੋਈ ਨਹੀਂ ਹੈਗਾ। ਇਹਨੂੰ ਗੁਰੂ ਦੀ ਕ੍ਰਿਪਾ ਦੁਆਰੇ, ਜਦ ਨਾਮ ਪ੍ਰਾਪਤ ਹੋ ਗਿਆ ਤੇ–

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੋਇ ਨ ਵਸਹਿ ਇਕ ਠਾਇ॥***

(ਪੰਨਾ ੫੬ )

ਨਾਮ ਤੇ ਹਉਮੈ ਚ ਵਿਰੋਧ ਹੈ ***ਦੋਇ ਨ ਵਸਹਿ ਇਕ ਠਾਇ***

ਉਹ ਇਕ ਅੰਤਹਕਰਣ ਚ ਦੋ ਤਾਂ ਇਕੱਠੇ ਰਹਿਣੇ ਨਹੀਂ। ਜਦ ਨਾਮ ਆ ਗਿਆ ਤਾਂ ਹਉਮੈ ਨੂੰ ਭੱਜਣਾ ਪਏਗਾ। ਜੇ ਨਾਮ ਨਹੀਂ ਆਇਆ ਤਾਂ ਹਉਮੈ ਦਾ ਡੇਰਾ ਲੱਗਿਆ ਹੀ ਹੋਇਐ। ਇਥੋਂ ਤਾਂ ਗੁਰੂ ਹੀ ਪਾਰ ਕਰੇਗਾ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

ੴ ਸਤਿਗੁਰ ਪ੍ਰਸਾਦਿ॥



**ਧਨਾਸਰੀ ਮਹਲਾ ੪॥**

**ਇਛਾ ਪੂਰਕੁ ਸਰਬ ਸੁਖਦਾਤਾ ਹਰਿ**
**ਜਾ ਕੈ ਵਸਿ ਹੈ ਕਾਮਧੇਨਾ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ**
**ਤਾ ਸਰਬ ਸੁਖ ਪਾਵਹਿ ਮੇਰੇ ਮਨਾ॥ ੧॥**
**ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥**
**ਹਲਤਿ ਪਲਤਿ ਮੁਖ ਊਜਲ ਹੋਈ ਹੈ**
**ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ ਰਹਾਉ॥**
**ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ**
**ਵਡਭਾਗੀ ਹਰਿ ਜਪਨਾ॥**
**ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ**
**ਜਪਿ ਹਰਿ ਭਵਜਲੁ ਤਰਨਾ॥੨॥** (ਪੰਨਾ ੬੬੯)

---

ਸਾਰੀ ਸੰਗਤ ਕਿਰਪਾ, ਦਇਆ ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ! ਸਤਿਨਾਮ ਸ੍ਰੀ ਵਾਹਿਗੁਰੂ !!

ਦੁਨੀਆਂ ਦੇ ਸਾਰੇ ਮੰਗਲਾਂ ਨਾਲੋਂ ਬੜਾ ਮੰਗਲ **ਨਾਮ** ਹੈ, ਕਿਉਂ? ਨਾਮ-ਨਾਮੀ ਦਾ ਅਭੇਦ ਹੈ। ਨਾਮ-ਨਾਮੀ ਦੋ ਨਹੀਂ ਅੱਜ ਤੱਕ ਹੋਏ। ਹੁਕਮ ਤੇ ਹੁਕਮੀ ਕਦੇ ਨਹੀਂ ਦੋ ਹੋਏ ਅੱਜ ਤੱਕ। ਏਸ ਕਰਕੇ, ਨਾਮ ਦੇ ਨਾਲ ਤੁਹਾਡਾ ਜਦ ਇਕ ਵਾਰੀ ਮਨ ਜੁੜ ਗਿਆ ਤੇ ਨਾਮੀ ਤੁਹਾਨੂੰ ਦਿਸ ਪਊ। ਕਦੇ ਹੋ ਨਹੀਂ ਸਕਦਾ ਕਿ ਨਾਮੀ ਨਾ ਮਿਲੇ। ਪਰ ਨਾਮ ਨਾਲ ਮਨ ਨਹੀਂ ਜੁੜਿਆ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਜਿੰਨੇ ਵੀ ਖੰਡ ਬ੍ਰਹਮੰਡ ਧਾਰੇ ਨੇ, ਉਹ ਨਾਮ ਦੇ ਧਾਰੇ ਹੋਏ ਨੇ। ਨਾਮ ਦੇ ਕੀ, ਨਾਮੀ ਦੇ ਧਾਰੇ ਹੋਏ ਨੇ। ਨਾਮ-ਨਾਮੀ ਦਾ ਅਭੇਦ ਹੈ। ਨਾਮ ਇਕ ਐਸੀ ਚੀਜ ਹੈ ਦੁਨੀਆਂ ਵਿਚ, ਪਰਮੇਰ ਨਾਲ ਮਿਲਾਉਣ ਵਾਲਾ। ਗੁਰੂ ਘਰ ਵਿਚ ਰਸਤਾ ਹੀ ਇਹੀ ਹੈ, ਹੋਰ ਕੋਈ ਨਹੀਂ। ਜਦ ਤੱਕ ਥੋਡਾ ਨਾਮ ਦੇ ਨਾਲ ਮਨ ਨਹੀਂ ਮਿਲਦਾ ਤਦ ਤੱਕ ਤੁਹਾਨੂੰ ਰੱਬ ਨਹੀਂ ਮਿਲਦਾ, ਐਵੇਂ ਫੂਲ ਗੱਲਾਂ, ਬਹੁਤੀਆਂ ਫਿੱਕੀਆਂ ਗੱਲਾਂ ਦਾ ਤੇ ਝੂਠੀਆਂ ਗੱਲਾਂ ਦਾ ਫਾਇਦਾ ਨਹੀਂ ਹੁੰਦਾ। ਕਰਨੀ ਦਾ ਫਾਇਦਾ ਹੁੰਦੈ। ਏਸ ਕਰਕੇ, ਤੁਹਾਨੂੰ ਪਤੈ ਇਸ ਬਾਤ ਦਾ, ਨਾਮ ਕੀ ਚੀਜ ਹੈ? ਨਾਮ-ਨਾਮੀ ਇੱਕ ਨੇ। ਨਾਮ ਦੇ ਨਾਲ ਜਦ ਮਨ ਮੰਨ ਜਾਏ ਤਾਂ ਨਾਮੀ ਪ੍ਰਾਪਤ ਹੋ ਜਾਂਦੈ ਪਰ ਨਾਮ ਔਰ ਨਾਮੀ, ਸੰਤ ਕੋਲੋਂ ਪ੍ਰਾਪਤ ਹੁੰਦੈ। ਇਹ ਜਿਹੜਾ ਬਦ ਹੈ, ਇਹਦੀ ਉਥਾਨਕਾ ਦਸਮ ਪਾਤਾਹ ਨੇ ਲਿਖੀ-

***ਜਬ ਬਰਦਾਨਿ ਸਮੈ ਵਹੁ ਆਵਾ॥***
***ਰਾਮਦਾਸ ਤਬ ਗੁਰੂ ਕਹਾਵਾ॥***
***ਤਿਸ ਬਰਦਾਨਿ ਪੁਰਾਤਨਿ ਲੀਆ॥***
***ਅਮਰਦਾਸਿ ਸੁਰ ਪੁਰਿ ਮਗੁ ਲੀਆ॥*** (ਬਚਿਤ੍ਰ ਨਾਟਕ)

ਉਹਨਾਂ ਦੇ ਵਿਚ, ਪਰੰਪਰਾਗਤ ਆਉਂਦੇ ਲਘੂਆਂ ਤੇ ਕੂਆਂ ਵਿਚ ਵਿਵਾਦ ਹੋ ਗਿਆ। ਕੂਆਂ ਨੇ ਆਪਣੀ ਤਾਕਤ ਨਾਲ ਲਘੂਆਂ ਨੂੰ ਕੱਢ ਦਿੱਤਾ। ਉਹ ਸਨੌਢ ਦੇ ਵਿਚ ਚਲੇ ਗਏ। ਉਥੇ ਜੋ ਰਾਜਾ ਸੀ, ਉਹਦੀ ਇਕ ਲੜਕੀ ਸੀ। ਬੜਾ ਲਾਇਕ, ਅੱਛਾ ਸੀ, ਉਹਨੇ ਉਹਦੀ ਾਦੀ, ਜਿਹੜਾ ਇਹਨਾਂ ਦਾ ਸਾਹਿਬਾਦਾ ਸੀ, ਉਹਦੇ ਨਾਲ ਕਰ ਦਿੱਤੀ। ਉਹਦੇ ਵਿੱਚੋਂ ਜਿਹੜਾ ਪੈਦਾ ਹੋਇਆ ਬੱਚਾ (ਲੜਕਾ) ਸਾਹਿਬਾਦਾ, ਉਹਦਾ ਨਾਉਂ **ਸੋਢੀ ਰਾਇ** ਰੱਖਿਆ ਗਿਆ। ਉਦੋਂ ਤੋਂ ਇਹਨਾਂ ਦੀ **ਸੋਢੀ** ਸੰਗਿਆ ਪੈ ਗਈ। ਉਹਨਾਂ ਨੇ

ਉਸ ਰਾਜ ਦੀ ਤਾਕਤ ਲੈਕੇ, ਆਕੇ ਕੂਆਂ ਨੂੰ ਕੱਢ ਦਿੱਤਾ। ਕੂ, ਕਾਂਸੀ ਚਲੇ ਗਏ। ਉਥੇ ਜਾਕੇ ਉਹਨਾਂ ਨੇ ਚਾਰ ਵੇਦ ਪੜ੍ਹੇ, ਦੁਨੀਆਂ ਦੇ ਕਰਮ ਧਰਮ ਕਰਾਏ। ਸੋਢੀਆਂ ਨੇ ਵੀ ਸੁਣਿਆ। ਇਹ ਗਏ, ਉਹਨਾਂ ਅਗੇ ਪ੍ਰਾਰਥਨਾ ਕਰਕੇ ਲੈ ਆਏ ਤੇ ਉਥੇ ਇਕ ਰੀਤੀ ਹੈ ਕਾਂਸੀ ਵਿੱਚ। ਜੇ ਇਕ ਵੇਦ ਪੜ੍ਹਿਆ ਤਾਂ ਇਕ ਵੇਦੀ ਕਹਿੰਦੇ ਨੇ, ਜੇ ਚਾਰ ਵੇਦ ਪੜ੍ਹਿਆ ਤਾਂ ਚਾਰ ਵੇਦੀ ਕਹਿੰਦੇ ਨੇ। ਉਹ ਚਾਰ ਵੇਦ ਪੜ੍ਹਨੇ ਸੇ **ਵੇਦੀ** ਬਣ ਗਏ। ਉਹਨਾਂ ਨੂੰ ਲਿਆਏ, ਉਹਨਾਂ ਤੋਂ ਆਕੇ ਚਾਰੇ ਵੇਦ ਸੁਣੇ ਸੋਢੀਆਂ ਨੇ। ਜਦ ਸੁਣੇ, ਉਹ ਜਿਹੜਾ ਸੋਢੀ ਰਾਜਾ ਸੀ, ਉਹ ਸਾਰਾ ਆਪਣਾ ਸਾਮਾਨ ਜਿਤਨਾ ਸੀ ਰਾਜ ਭਾਗ, ਸਾਰਾ ਚੜ੍ਹਾ ਕੇ ਜੰਗਲ ਵਿਚ ਚਲਾ ਗਿਆ। ਉਸ ਵਕਤ ਜੋ ਸੋਢੀ ਰਾਜੇ ਨੂੰ ਵੇਦੀਆਂ ਨੇ ਵਰ ਦਿੱਤਾ ਸੀ, ਬਈ ਚੌਥੀ ਗੱਦੀ ਗੁਰੂ ਨਾਨਕ ਦੀ, ਸੋਢੀਆਂ ਨੂੰ ਹੋਏਗੀ। ਉਸ ਵਰਦਾਨ ਦਾ ਦਸਮ ਗੁਰੂ ਨੇ ਦੱਸਿਆ–

***ਜਬ ਬਰਦਾਨਿ*** ਜਦ ਵਰਦਾਨ ਦਾ ਉਹ ਸਮਾਂ ਆਇਆ ***"ਰਾਮਦਾਸ ਤਬ ਗੁਰੂ ਕਹਾਵਾ।।"*** **ਰਾਮਦਾਸ** ਤਬ ਗੁਰੂ ਕਹਾਇਆ। ***ਤਿਸ ਬਰਦਾਨਿ ਪੁਰਾਤਨਿ ਲੀਆ।।"*** ਇਹ ਵਰਦਾਨ ਪਿੱਛੋਂ ਦਾ ਦਿੱਤਾ ਹੋਇਆ ਸੀ। ***ਅਮਰਦਾਸਿ ਸੁਰ ਪੁਰਿ ਮਗੁ ਲੀਆ।।*** ਅਮਰਦਾਸ, ਅਮਾਨਤ ਇਹਨਾਂ ਨੂੰ ਦੇਕੇ, ਸੰਤ ਬਣਾਕੇ, ਉਥੋਂ ਚਲੇ ਗਏ। ਸੰਤ ਬਣਦਾ ਕੈਸੇ ਹੈ?

***ਪ੍ਰੇਮ ਭਗਤਿ ਉਧਰਹਿ ਸੇ ਨਾਨਕ***
***ਕਰਿ ਕਿਰਪਾ ਸੰਤੁ ਆਪਿ ਕਰਿਓ ਹੈ।।*** (ਪੰਨਾ ੧੩੯੮)

ਜਿਸ ਦਿਨ ਪ੍ਰੇਮਾ ਭਗਤੀ ਦੀ ਬਿਰਤੀ ਤੁਹਾਡੇ ਹਿਰਦੇ ਵਿਚ ਆ ਗਈ, ਤੁਸੀਂ ਸੰਤ ਬਣ ਜਾਉਗੇ। ਜੇ ਪ੍ਰੇਮਾ ਭਗਤੀ ਦੀ ਬਿਰਤੀ ਦੇ ਬਿਨਾਂ ਤੁਸੀਂ ਸੰਤ ਬਣਨਾ ਚਾਹੋ, ਸਭ ਫੂਲ ਹੈ, ਐਵੇਂ ਵਾਧੂ ਗੱਲਾਂ ਨੇ। ਇਹ, ਸੰਤ ਕੱਚਾ ਪੱਕਾ ਕਦੇ ਹੁੰਦਾ ਹੀ ਨਹੀਂ, ਸੰਤ ਪੱਕਾ ਹੀ ਹੁੰਦਾ ਹੈ। ਉਥੇ ***ਕਚੜਿਆ ਸਿਉ ਤੋੜਿ*** ਕਿਹਾ ਹੈ, ਸੰਤ ਕਚੜਿਆ ਸਿਉ ਤੋੜਿ ਕਿਤੇ ਨਹੀਂ ਕਿਹਾ ਹੈ। ਆਹੋ ! ਐ ਧਰਲੀ ਗੱਲ ਐਧਰ

ਨਾ ਲਾਉ ਕਦੇ ਵੀ। ਇਹ, ਕਈ ਲਾ ਦਿੰਦੇ ਨੇ। ਏਸ ਕਰਕੇ, ਸੰਤ ਗੁਰੂ ਅਮਰਦਾਸ ਦੀ ਕਿਰਪਾ ਤੇ ਰਾਮਦਾਸ ਗੁਰੂ ਬਣ ਗਏ। ਗੁਰ ਗੱਦੀ ਦੇ ਮਾਲਕ ਬਣ ਗਏ। ਉਹਨਾਂ ਨੇ ਇਹ ਬਦ ਉਚਾਰਿਆ ਹੈ। ਸੰਤ ਕੀ ਕਰਦਾ ਹੁੰਦੈ ?

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

ਸੰਤ ਦੇ ਸੰਗ ਨਾਲ ਤੁਸੀਂ ਅੰਦਰ ਰੱਬ ਦੇਖੋਂਗੇ। ਇਹ, ਗੁਰੂ ਅਰਜਨ ਦੇਵ ਜੀ ਤੇਈਵੀਂ ਅਟਪਦੀ ਵਿਚ ਆਪ ਕਥਨ ਕਰਦੇ ਨੇ। ਅਸੀਂ **ਸੰਤ ਰਾਮਦਾਸ** ਦੀ ਕ੍ਰਿਪਾ ਤੇ ਅੰਦਰ ਰੱਬ ਦੇਖਿਆ। ਜਦ ਤੱਕ ਤੁਸੀਂ ਆਪਣੇ ਅੰਦਰ ਰੱਬ ਨਹੀਂ ਦੇਖੋਂਗੇ, ਤਬ ਤੱਕ ਤੁਸੀਂ ਇਹ ਕੰਮ ਕਰਨਾ।

***ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

ਫਿਰ ਤੁਸੀਂ ਨਾਮ ਨੂੰ ਛੱਡ ਕੈਸੇ ਦੇਵੋਂਗੇ? ਫਿਰ ਤੁਸੀਂ ਨਾਮ ਨੂੰ ਤਿਆਗ ਹੀ ਨਹੀਂ ਸਕਦੇ। ਫਿਰ ਥੋੜਾ –

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਫਿਰ ਉਥੇ ਦੇਖੋਗੇ, ਪਰ ਉਹ ਕੈਸੇ ਦੇਖਿਆ ਜਾਂਦੈ ? ਫਰੀਦ ਕੋਲ ਵੀ ਇਹੀ ਬਾਤ ਆ ਗਈ। ਜਦ ਫਰੀਦ ਜੰਗਲ ਚੋਂ ਤਪ ਕਰਦਾ ਆਇਆ, ਬੜਾ ਤਪ ਕੀਤਾ। ਮਾਤਾ ਨੂੰ ਬੜਾ ਪਿਆਰ ਸੀ, ਉਹਨੇ, ਉਹਦੇ ਅਗੇ ਸਾਮਾਨ ਰੱਖ ਦਿੱਤਾ।

***ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥***
***ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥*** (ਪੰਨਾ ੧੩੭੯)

ਉਹਨੇ ਆਖਿਆ ਭਾਈ ! ਆਹ ਚੀਜਾਂ ਤੁਸੀਂ ਕਦੇ ਖਾਧੀਆਂ ਨੇ ਜੰਗਲ ਵਿਚ? ਕਿੰਨੀਆਂ ਮਿੱਠੀਆਂ ਨੇ। ਉਹ ਕਹਿੰਦਾ–ਮਾਂ ਬਿਲਕੁਲ ਮਿੱਠੀਆਂ ਨੇ, ਪਰ ਤੈਂ ਰੱਬ ਦਾ ਸੁਆਦ ਨਹੀਂ ਦੇਖਿਆ, ਤੇਰੀ ਬਿਰਤੀ

ਇੱਥੋਂ ਤੱਕ ਹੈ। ਹੁਣ ਉਹਨੇ ਫਰੀਦ ਨੇ ਦੇਖਿਆ ਸੀ ਰੱਬ ਦਾ ਸੁਆਦ। ਕੈਸੇ ਦੇਖਿਆ ਸੀ? ਉਹ ਅਖੀਰ ਤਪ ਕਰਕੇ, ਸਭ ਕੁੱਝ ਕਰਕੇ, ਖਵਾਜਾ ਅਜਮੇਰ ਦੇ ਪਾਸ ਗਿਆ, ਉਹ ਬੜਾ ਪਹੁੰਚਿਆ ਹੋਇਆ ਫਕੀਰ ਸੀ, ਉਹਦੀ ਸੇਵਾ ਕਰਨ ਲੱਗ ਪਿਆ। ਅਖੀਰੀ ਦਿਨ ਜਦ ਆਇਆ ਸੇਵਾ ਦਾ, ਬਾਰ੍ਹਵੇਂ ਸਾਲ ਦਾ। ਉਹ ਖਵਾਜੇ ਵਿਚ ਰਿੱਧੀ ਸਿੱਧੀ ਸੀ, ਉਹਨੇ ਅੱਗ ਬੁਝਾ ਦਿੱਤੀ। ਇਨਾਨ ਉਸ ਸਮੇਂ ਤੇ ਕਰਾਉਣਾ ਸੀ, ਫੇਲ੍ਹ ਹੋ ਗਿਆ, ਅੱਗ ਹੈ ਨਹੀਂ। ਜਦ ਦੂਰੋਂ ਦੀਵਾ ਬਲਦਾ ਦਿਸਿਆ ਵੇਸਵਾ ਦਾ, ਉਥੇ ਪਹੰਚ ਗਿਆ। ਉਹਨੂੰ ਕਹਿੰਦਾ, ਮਾਤਾ! ਮੈਨੂੰ ਅੱਗ ਦੇ ਦੇ। ਉਹ ਕਹਿੰਦੀ-ਅੱਖ ਦੇ ਦੇ। ਅੱਖ ਦੇ ਬਦਲੇ ਅੱਗ ਦੇਊਂ। ਉਹਨੇ ਕੱਢ ਕੇ ਅੱਖ ਦਾ ਆਨਾ, ਕਹਿੰਦਾ-ਆਹ ਲੈ। ਉਹਨੇ ਅੱਗ ਦੇ ਦਿੱਤੀ। ਆਕੇ ਉਸਨੇ ਜਲ ਗਰਮ ਕੀਤਾ। ਜਦ ਖਵਾਜੇ ਨੂੰ ਇਨਾਨ ਕਰਾਉਣ ਲੱਗਿਆ, ਉਹ ਪੱਟੀ ਬੰਨ੍ਹੀ ਸੀ। ਉਹ ਕਹਿੰਦਾ- ਇਹ ਕਿਉਂ ਬੰਨ੍ਹੀ ਹੈ ? ਕਹਿੰਦਾ-ਜੀ ਅੱਖ ਆ ਗਈ। ਉਹ ਬੋਲਦਾ ਹੀ ਇਵੇਂ ਸੀ। ਅਸੀਂ ਉਥੇ ਰਹੇ ਹਾਂ ਨਾ, ਪਾਕਪਟਨ, ਉਥੇ ਅੱਖਾਂ ਦੁਖਦੀਆਂ ਹੋਣ ਤਾਂ ਕਹਿੰਦੇ ਨੇ-ਅੱਖਾਂ ਆ ਗਈਆਂ। ਉਹਨੇ ਆਖਿਆ- ਜੀ ਅੱਖ ਆ ਗਈ। ਉਹ ਕਹਿੰਦੇ- ਜੇ ਅੱਖ ਆ ਗਈ ਤਾਂ ਪੱਟੀ ਖੋਲ੍ਹਦੇ। ਖੁਦਾ ਵਾਲੀ ਨਾਲੋਂ ਤਾਂ ਛੋਟੀ ਆਏਗੀ ਪਰ ਨਿਗ੍ਹਾ ਬਹੁਤ ਹੋਏਗੀ। ਉਹਨੇ ਖੋਲ੍ਹਤੀ, ਹੁਣ ਤੱਕ ਉਹ ਅੱਖ ਦੀ ਨਸਲ ਹੈ, ਉਸ ਕੁਲ ਦੇ ਵਿੱਚ। ਅਜੇ ਤੱਕ ਲੋਕ ਜਾਕੇ ਦੇਖਦੇ ਨੇ, ਅਸੀਂ ਵੀ ਗਏ। ਪਰ ਉਸਨੇ ਅੱਖ ਦੇ ਵੱਟੇ ਅੱਗ ਲਿਆਂਦੀ, ਆਪਣਾ ਪੂਰਾ ਨਿਬਾਹ ਦਿੱਤਾ, ਇਨਾਨ ਕਰਾ ਦਿੱਤਾ ਤੇ ਉਹਨੂੰ ਖੁਦਾ ਦਾ ਸੁਆਦ ਖਵਾਜੇ ਨੇ ਦਿਖਾ ਦਿੱਤਾ।

***ਰਬ ਨ ਪੁਜਨਿ ਤੁਧੁ॥*** (ਪੰਨਾ ੧੩੭੯)

ਮਾਤਾ! ਇਹ ਰੱਬ ਵਰਗੀਆਂ ਮਿੱਠੀਆਂ ਨਹੀਂ, ਰੱਬ ਵਰਗੀ ਮਿੱਠੀ ਚੀਜ ਕੋਈ ਵੀ ਨਹੀਂ ਪਰ ਉਹਨੇ ਸੁਆਦ ਦੇਖਿਆ ਹੋਇਆ ਸੀ ਖਵਾਜੇ ਫਕੀਰ ਦੇ ਕੋਲ, ਪੀਰ ਦੇ ਕੋਲ। ਪਰ ਮਾਤਾ ਨੇ ਖੁਦਾ ਦਾ

ਸੁਆਦ ਤਾਂ ਨਹੀਂ ਸੀ ਦੇਖਿਆ। ਜਦ ਤੱਕ ਇਹਨੂੰ ਖ਼ੁਦਾ ਦਾ ਸੁਆਦ ਨਹੀਂ ਪ੍ਰਾਪਤ ਹੁੰਦਾ, ਉਦੋਂ ਤੱਕ ਫੋਕੀਆਂ ਗੱਲਾਂ ਨੇ। ਹੁਣ ਤੁਸੀਂ ਜਾਣਦੇ ਹੋਂ ਸਾਰੇ, ਤੁਹਾਡੀ ਬਿਰਤੀ ਦੇ ਵਿਚ ਰੱਬ ਬੈਠੈ, ਉਹ ਜਿਹੜਾ ਵਿਆਪਕ ਹੈ, ਥੋਡੀ ਬਿਰਤੀ ਦੇ ਵਿਚ ਵੀ ਤਾਂ ਉਹੀ ਹੈ।

***ਪੂਜਨ ਚਾਲੀ ਬ੍ਰਹਮ ਠਾਇ॥***
***ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥***
***ਜਹਾ ਜਾਈਐ ਤਹ ਜਲ ਪਖਾਨ॥***
***ਤੂ ਪੂਰਿ ਰਹਿਓ ਹੈ ਸਭ ਸਮਾਨ॥***
***ਬੇਦ ਪੁਰਾਨ ਸਭ ਦੇਖੇ ਜੋਇ॥***
***ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥***
***ਸਤਿਗੁਰ ਮੈ ਬਲਿਹਾਰੀ ਤੋਰ॥***
***ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥***
***ਰਾਮਾਨੰਦ ਸੁਆਮੀ ਰਮਤ ਬ੍ਰਹਮ॥***
***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥*** (ਪੰਨਾ ੧੧੯੫)

ਤੁਸੀਂ ਸਾਰੇ ਦੱਸੋ ? ਤੁਸੀਂ ਆਪਣੀ ਬਿਰਤੀ ਨੂੰ, ਆਪਣੇ ਖਿਆਲ ਨੂੰ, ਆਪਣੀ ਵਾਸਨਾਂ ਨੂੰ, ਕਾਮਨਾ ਨੂੰ ਜਿੰਨੀਆਂ ਉਠਦੀਆਂ ਨੇ, ਕਾਹਦੇ ਨਾਲ ਦੇਖਦੇ ਹੋਂ ? ਜਦ ਤੁਸੀਂ ਅੱਖਾਂ ਮੀਚੀ ਪਏ ਹੁੰਦੇ ਹੋ, ਉਦੋਂ ਕਿਹੜੀ ਉਹ ਬਿਜਲੀ ਹੈ ਤੁਹਾਡੇ ਕੋਲ ? ਦੋ ਪ੍ਰਕਾਰ ਦੀ ਹੈ, ਇਕ ਅੰਤਰ ਤੇ ਇਕ ਬਾਹਜ। ਬਾਹਜ ਹੈ ਚੰਦਰਮਾ, ਸੂਰਜ, ਤਾਰੇ, ਬਿਜਲੀ ਆਦਿ। ਸੁਪਤੀ ਜਦ ਘੋਰ ਨਿੰਦ੍ਰਾ ਹੁੰਦੀ ਹੈ, ਕੋਈ ਨਹੀਂ ਹੁੰਦਾ, ਉਦੋਂ ਤੁਸੀਂ ਅਵਿੱਦਿਆ ਦੀ ਬਿਰਤੀ ਕਾਹਦੇ ਨਾਲ ਦੇਖਦੇ ਹੋਂ ? **ਸਤਿ** ਜਿਸਦੇ ਪ੍ਰਕਾ ਦੇ ਨਾਲ ਇਹ ਸਾਰਾ ਪ੍ਰਕਾ ਦੇਖਿਆ ਜਾਂਦੈ। ਏਸ ਕਰਕੇ, ਉਹ ਤੇਰੇ ਅੰਦਰ ਹੈ ਤੇ ਤੇਰਾ ਆਪਾ ਹੈ। ਤੇਰਾ ਆਪਾ, ਬਿਰਤੀ ਤਾਂ ਨਹੀਂ ਹੈ। ਬਿਰਤੀ ਤਾਂ ਤਿੰਨਾਂ ਗੁਣਾਂ ਦੀ ਹੋਵੇਗੀ ਚਾਹੇ ਰਜੋ, ਤਮੋ, ਸਤੋ ਕਿਸੇ ਗੁਣ ਦੀ ਹੋਵੇ। ਇਹ ਤਿੰਨਾਂ ਗੁਣਾਂ ਦੀ ਹੋਵੇਗੀ। ਉਹ ਜਿਹੜਾ ਚੌਥਾ ਹੈ, ਉਹ ਕੌਣ ਹੈ ? **ਸਤਿ** । ਹੁਣ **ਸਤਿ** ਤਾਂ ਪਰਮੇ ਰ

ਹੈ, ਹੋਰ ਕੋਈ ਨਹੀਂ ਹੈ। ਜਿਹੜਾ ਤਿੰਨਾਂ ਕਾਲਾਂ ਵਿਚ ਇਕ ਰਸ ਰਹੇ ਤੇ ਵਿਆਪਕ ਪਰੀਪੂਰਣ, ਉਹਨੂੰ ਆਤਮਾ ਕਹਿੰਦੇ ਨੇ, **ਆਪਾ** ਆਤਮਾ ਦਾ ਨਾਉਂ ਹੈ **ਆਪਣਾ ਆਪ** । ਹੁਣ ਤੁਸੀਂ–

***ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥***
***ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ੍ਹ ਹੀ ਪਰਮ ਪਦੁ ਪਾਇਆ॥***

(ਪੰਨਾ ੧੧੨੩)

ਉਹ ਤਾਂ ਚੌਥਾ ਪਦ ਹੈ। ਹੁਣ ਤੁਸੀਂ ਦੱਸੋ ? ਤੁਸੀਂ ਜਿਹੜੀ ਬਿਰਤੀ ਮੇਂ ਦੇਖਦੇ ਹੋ ਜਾਂ ਬਿਰਤੀ ਦੁਆਰਾ ਦੇਖਦੇ ਹੋ, ਉਹਨੂੰ ਹਮੇਂ ਆਖਾਂਗੇ ਮੇਰੀ ਬਿਰਤੀ ਜੀ ਕਿੱਕਰ ਦੇ ਆਕਾਰ ਹੋ ਗਈ ਮੇਰੀ ਬਿਰਤੀ ਜੀ ਫਲਾਣੇ ਦੇ ਆਕਾਰ ਹੋ ਗਈ। ਉਹਨੂੰ **ਮੇਰੀ** ਕਹਿੰਦੇ ਹੋ **ਮੈਂ** ਤਾਂ ਨਹੀਂ ਕਹਿੰਦੇ। ਉਹ **ਮੈਂ** ਤਾਂ ਉਹ ਜੋ ਬਿਰਤੀ ਦਾ ਸਾਖੀ ਹੈ, ਜਿਹੜਾ ਬਿਰਤੀ ਨੂੰ ਦੇਖਦਾ ਜਾਣਦੈ, **ਮੈਂ** ਤਾਂ ਉਹ ਹੈ। **ਮੈਂ** ਤੇ **ਮੇਰੀ** ਤਾਂ ਟੁੱਟ ਜਾਂਦੀ ਹੈ। **ਮੈਂ** ਵਿਚ ਆਕੇ, ਸਾਰੇ ਸੰਸਾਰ ਨਾਲ ਤੁਸੀਂ ਮੋਹ ਕਰਦੇ ਹੋ, ਆਹ ਪੁੱਤਰ ਮੇਰਾ, ਆਹ ਧੀ ਮੇਰੀ, ਘਰ ਆਦਿ ਜੋ ਕੁੱਛ ਵੀ। ਪਰ ਜਦ ਤੁਸੀਂ **ਆਪਣੇ ਆਪੇ** ਵਿਚ ਜਾਉਗੇ ਅਸਲ **ਮੈਂ** ਵਿਚ ਤਾਂ ਮੇਰੇ ਨਹੀਂ ਕਹੋਂਗੇ, ਤਾਂ ਕੇਵਲ **ਮੈਂ** ਕਹੋਗੇ। ਉਹ **ਆਪਾ** ਹੈ, ਉਹਨੂੰ **ਆਤਮਾ** ਕਹਿੰਦੇ ਨੇ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥*** (ਪੰਨਾ ੪੨੧)

ਉਹਨੂੰ ਉਸ ਦੇ ਉਤੇ ਇਹ ਗੁਰਪ੍ਰਸਾਦਿ ਕਹੋ, ਗੁਰੂਆਂ ਦੀ ਕਤੀ ਕਹੋ, ਉਹ ਪਰਮੇਰ ਦੀ ਕਤੀ ਹੁੰਦੀ ਹੈ। ਗੁਰੂ ਦੀ ਆਪਣੀ ਅਲਹਿਦਾ ਕਤੀ ਕੋਈ ਨਹੀਂ ਹੁੰਦੀ। ਜਿਹੜਾ ਗੁਰੂ ਹੋਏਗਾ ਬ੍ਰਹਮ ਗਿਆਨੀ, ਉਹ ਤਾਂ ਹੁਕਮ ਦੇ ਅੰਦਰ ਹੋਏਗਾ ਉਹ ਤਾਂ ਹੁਕਮ ਦੇ ਬਾਹਰ ਹੁੰਦਾ ਨਹੀਂ। ਹੁਕਮ ਦੇ ਬਾਹਰ ਨਹੀਂ ਹੁੰਦਾ, ਉਹ ਤਾਂ ਹੁਕਮ ਵਿਚ ਹੈ। ਉਹਨੇ ਤਾਂ ਜੋ ਕੰਮ ਕਰਨੈ, ਹੁਕਮ ਵਿਚ ਕਰਨੈ। ਬ੍ਰਹਮ ਗਿਆਨੀ ਹੁਕਮ ਦੇ ਬਾਹਰ ਨਹੀਂ ਕਦੇ ਜਾਊ, ਜੋ ਬੋਲੇਗਾ ਹੁਕਮ ਵਿਚ ਬੋਲੇਗਾ। ਜੋ

ਕਹੇਗਾ, ਹੁਕਮ ਵਿਚ ਕਹੇਗਾ, ਤਾਂ ਉਹ ਸਹੀ ਹੋਵੇਗਾ। ਏਸ ਕਰਕੇ ਹੁਣ ਤੁਸੀਂ ਐਂ ਦੱਸੋ ? ਜਿਹੜੀ ਥੋਡੀ ਆਹ ਦੇਖਣੇ ਵਾਲੀ ਵਸਤੂ ਹੈ ਜਾਂ ਬਿਰਤੀ ਹੈ, ਅੰਤਹਕਰਣ ਚੋਂ ਉੱਠੀ, ਟਿਕ ਗਈ ਤੇ ਹਟ ਗਈ। ਇਹ ਤਾਂ ਤਿੰਨੇ ਜੜ੍ਹ ਨੇ, ਤੁਸੀਂ ਤਾਂ ਚੇਤਨ ਹੋ। ਜੜ੍ਹ ਤਾਂ ਜੜ੍ਹ ਨੂੰ ਦੇ ਖ ਨਹੀਂ ਸਕਦਾ ਕਦੇ, ਚੇਤਨ ਦੇਖ ਸਕਦੈ। ਉਹ **ਸੋਹੰ ਪ੍ਰਕਾ** ਹੈ, ਪਰ ਇਹ ਤਾਂ **ਪਰ-ਪ੍ਰਕਾ** ਹੈ ਸਾਰਾ।

***ਏਕ ਸਮੇਂ ਹੀ ਭਾਂਨ ਹੋਇ ਸਾਖੀ ਅਰੁ ਆਭਾਸੁ।***
***ਦੂਜੋ ਚੇਤਨ ਕੋ ਵਿੈ ਸਾਖੀ ਸਵਯੰ ਪ੍ਰਕਾਸ॥***

(ਨਿਹਚਲਦਾਸ, ਵਿਚਾਰ ਸਾਗਰ ੪/੧੧੬)

ਉਹ ਸਾਖੀ ਥੋਡਾ ਆਪਾ ਹੈ, ਜਦ ਥੋਡੀ ਬਿਰਤੀ ਇਥੇ ਜਾਊ, ਇਥੇ ਸਮਾਨ ਚੇਤਨ ਹੈ। ਪਹਿਲੇ, ਇਹਦੇ ਆਕਾਰ ਬਿਰਤੀ ਹੋਊ। ਪਹਿਲਾਂ, ਆਹ ਸਮਾਨ ਚੇਤਨ ਥੋਡਾ ਸਾਖੀ ਬਣੇਗਾ, ਬਿਰਤੀ ਚੇ ਤਨ ਥੋਡਾ ਆਪਾ ਬਣੇਗਾ, ਫਿਰ ਤਹਾਨੂੰ ਬਿਰਤੀ ਦਿੱਸੇਗੀ, ਫਿਰ ਦ੍ਰਿ ਦਿੱਸੇਗਾ, ਇਹ ਤਿੰਨੇ ਦਿੱਸਣਗੇ। ਪਰ ਤੁਸੀ ਤਾਂ ਉਹ ਚੀਜ ਹੋਂ, ਜਿਹੜਾ ਦੇਖਣੇ ਵਾਲਾ ਹੈ।

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧ ੮੩)

ਜਿਹੜਾ ਦੇਖਣੇ ਚ ਆਉਂਦਾ ਹੈ, ਉਹ ਝੂਠਾ ਹੁੰਦਾ ਹੈ ਤੇ ਦ੍ਰਟਾ ਤਾਂ ਨਹੀਂ ਕਦੇ ਝੂਠਾ ਹੁੰਦਾ।

***ਮੂਈ ਸੁਰਤਿ ਬਾਦੁ ਅਹੰਕਾਰੁ॥***
***ਓਹੁ ਨ ਮੂਆ ਜੋ ਦੇਖਣਹਾਰੁ॥*** (ਪੰਨਾ ੧੯੨)

ਉਹ, ਦੇਖਣ ਵਾਲਾ ਤਾਂ ਨਿੱਤ ਹੈ। ਦ੍ਰਟਾ ਦਾ ਕਿਤੇ ਜਨਮ ਮਰਨ ਨਹੀਂ ਲਿਖਿਆ, ਦ੍ਰਟਾ ਵਿਆਪਕ ਹੈ, ਦਾਨਾ ਬੀਨਾ ਵਿਆਪਕ ਹੈ, ਸਾਖੀ ਵਿਆਪਕ ਹੈ, ਉਹ ਤਾਂ ਸਾਰੇ ਵਿਆਪਕ ਹੈ। ਉਹ, ਜਿਹੜਾ ਵਿਆਪਕ ਹੈ, ਉਹ, ਤੁਹਾਡੀ ਬਿਰਤੀ ਵਿਚ ਵੀ ਤਾਂ ਬੈਠੈ। ਜੇ ਥੋਡੀ ਬਿਰਤੀ ਵਿਚ ਨਾ ਹੋਵੇ ਤਾਂ ਪ੍ਰਿਛਿੰਨ ਹੋ ਜਾਊ ਤਾਂ ਘੱਟ ਹੋ ਜਾਊ।

*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥*
*ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ॥* (ਪੰਨਾ ੭੫)

ਉਹ ਤਾਂ ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ, ਪਰ ਉਹ ਤਾਂ ਆਪਾ ਹੈ। ਹੁਣ ਤੁਸੀਂ ਐਂ ਦੱਸੋ ? ਥੋਡੀ ਬਿਰਤੀ ਆਪੇ ਵਿਚ ਟਿਕੀ ਹੋਈ ਹੈ ਕਿ ਦੁਨੀਆਂ ਵਿਚ ਟਿਕੀ ਹੋਈ ਹੈ ? ਇਹ ਤਾਂ ਤੁਸੀਂ ਆਪ ਹੀ ਆਪਣੇ ਅੰਦਰ ਦੇਖੋ। ਕਿਉਂ ? ਤੁਸੀਂ ਆਪਣੀ ਬਿਰਤੀ ਦੇ ਸਾਖੀ ਹੋ, ਮੈਂ ਆਪਣੀ ਬਿਰਤੀ ਦਾ ਸਾਖੀ ਹਾਂ। ਜੇ ਤਾਂ ਥੋਡੀ ਬਿਰਤੀ ਆਪੇ ਚ ਟਿਕੀ ਹੋਈ ਹੈ ਤਾਂ ਸੰਸਾਰ ਮੁੱਕ ਜਾਊ। ਤੇ ਸੰਸਾਰ ਤਾਂ ਸਾਰਾ ਦ੍ਰਿਟਮਾਨ ਰਹਿ ਗਿਆ, ਉਹ ਤਾਂ ਮਿਥਿਆ ਹੈ।

*ਦ੍ਰਿਸਟਿਮਾਨ ਹੈ ਸਗਲ ਮਿਥੇਨਾ॥* (ਪੰਨਾ ੧੮੩)

ਤੇ ਦ੍ਰਟਾ ਤਾਂ ਨਹੀਂ ਮਿਥਿਆ। ਤੁਸੀਂ ਤਾਂ ਦ੍ਰਟਾ ਹੋ, ਆਤਮਾ ਹੋ, ਸਾਖੀ ਹੋ।

*ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥*
(ਪੰਨਾ ੮੨ )

ਤੁਸੀਂ ਤਾਂ ਦੇਖਦੇ ਵੀ ਹੋ, ਜਾਣਦੇ ਵੀ ਹੋ। ਤੁਸੀਂ ਆਪਣੇ ਅੰਦਰ ਦੇਖੋ, ਜਦ ਤੁਹਾਡੇ ਅੰਦਰ ਕੋਈ ਸੰਕਲਪ ਉਠਦੈ, ਉਹਨੂੰ ਦੇਖਦੇ ਵੀ ਹੋ ਤੇ ਜਾਣਦੇ ਵੀ ਹੋ। ਤੁਸੀਂ ਸੰਕਲਪ ਤਾਂ ਨਹੀਂ ਹੋ, ਸੰਕਲਪ ਤਾਂ ਜੜ੍ਹ ਹੁੰਦੈ। ਏਸ ਕਰਕੇ, ਉਹ ਥੋਡਾ ਆਪਾ ਹੈ, ਇਸ ਵਿਚ ਕੋਈ ੱਕ ਨਹੀਂ ਹੈ। ਏਸ ਕਰਕੇ, ਉਹ ਜੋ ਪਰਮੇਰ ਹੈ, ਉਹ ਪਰੀਪੂਰਣ ਹੈ, ਉਹ ਸਾਖੀ ਹੈ, ਅਖੰਡ ਹੈ। ਤੇ ਜਦ ਤੱਕ ਤੁਹਾਡਾ ਸਾਖੀ ਨਹੀਂ ਜਾਗੇ ਗਾ, ਇਹ ਹੰਕਾਰ ਨਵਿਰਤੀ ਨਹੀਂ ਹੋਏਗੀ। ਜਦ ਤੱਕ ਹੰਕਾਰ ਹੈ ਉਦੋਂ ਤੱਕ ਜੀਵ ਹੈ। ਜਿਸਦਾ ਸਾਖੀ ਚਿੱਤ ਜਾਗ ਗਿਆ, ਉਹਨੂੰ ਗਿਆਨ ਹੋ ਗਿਆ। ਉਹ ਵਿਆਪਕ ਹੈ, ਉਹਦੀ ਬਿਰਤੀ ਬ੍ਰਹਮਾਕਾਰ ਹੋ ਗਈ, ਅਖੰਡਾਕਾਰ ਹੋ ਗਈ ਜਾਂ ਲਿਵ ਕਹਿ ਦਿਉ। ਲਿਵ ਤੇ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਗਈ। ਕਿਉਂ ? ਇਹ ਗਿਆ ਗੁਰੂ ਦੀ ਰਣ ਵਿਚ, ਫਿਰ ਸਿਮਰਨ ਆਇਆ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯੫)

ਪਰ ਤੁਹਾਡੇ ਸਿਮਰਨ ਦੇ ਵਿਚਾਲੇ ਹੋਰ ਕੋਈ ਸੰਕਲਪ ਨਾ ਆ ਜਾਏ। ਫਿਰ ਤਾਂ ਤੁਹਾਡਾ ਸਿਮਰਨ ਚੱਲਿਆ ਹੀ ਨਾ।

***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥***
***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥***
(ਪੰਨਾ ੭੧੪)

ਜੇ ਤੂੰ ਉਸ ਅਬਿਨਾਸੀ ਪਦ ਦੀ ਪ੍ਰਾਪਤੀ ਚਾਹੁੰਨੈਂ, ਉਹ ਸੁੱਖ ਚਾਹੁੰਨੈਂ ਤਾਂ ਸਿਮਰਨ ਨਾ ਬੰਦ ਕਰੀਂ। ਸਿਮਰਨ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਮੇਂ ਆਉਂਦਾ ਹੈ, ਮੈਂ ਸੁਣਿਆ **ਅਨਾਹਤ** ਆਉਂਦਾ ਹੈ **ਇਕ ਰਸ** ।ਉਹ ਜਦ ਸਿਮਰਨ ਇਕ ਰਸ ਹੋ ਜਾਏ, ਉਹਨੂੰ ਅਨਾਹਤ ਕਹਿੰਦੇ ਨੇ। ਨਿਰ-ਹੰਕਾਰ, ਉਥੇ ਹੰਕਾਰ ਤਾਂ ਰਿਹਾ ਨਹੀਂ। ਪਹਿਲਾਂ ਧੁਨਿ ਆਏਗੀ, ਧੁਨਿ ਤੇ ਲਿਵ, ਲਿਵ ਤੇ ਅਬਿਨਾਸੀ ਪਦ ਦੀ ਪ੍ਰਾਪਤੀ। ਇਹ ਗੁਰੂ ਦੀ ਮਤਿ ਹੈ। ਏਸ ਕਰਕੇ ਪਹਿਲਾਂ ਆਪਣੇ ਆਪ ਦੀ ਸੂਝ ਹੋਣੀ ਚਾਹੀਦੀ ਹੈ, ਫਿਰ ਉਹ ਬੋਲੇਗਾ ਵੀ ਸੂਝ ਤੇ। ਅਜੇ ਦੁਨੀਆਂ ਨੂੰ ਖੁ ਕਰਨ ਵਾਸਤੇ ਬੋਲਣਾ ਪੈਂਦੈ, ਬੜਾ ਗਲਤ। ਬਈ ਖੁ ਹੋਣ ਨਾ ਹੋਣ, ਉਹਨਾਂ ਦੀ ਖੁੀ ਹੈ, ਤੇਰਾ ਕੋਈ ਠੇਕਾ ਲਿਆ ਹੋਇਐ ? ਉਹ ਪਦ ਲਾਉਣੇ ਉਥੇ ਝੂਠੇ। ਅੱਜ ਤੁਸੀਂ ਕਹਿੰਦੇ ਸੀ ਸੰਤ ਇਕ ਕੱਚਾ ਹੁੰਦੈ, ਇਕ ਪੱਕਾ ਹੁੰਦੈ। ਮੈਂ ਆਖਿਆ ਕੱਚਾ ਸੰਤ ਕੋਈ ਹੁੰਦਾ ਹੀ ਨਹੀਂ। ਸੰਤ ਸਾਰੇ ਪੱਕੇ ਹੁੰਦੇ ਨੇ। ਮੈਨੂੰ ਕੱਚਾ ਸੰਤ ਕੋਈ ਦਿਖਾਉ ? ਉਹਨੂੰ ਤਾਂ ਜੀਵ ਕਹੋ ਤੁਸੀਂ, ਕੱਚਾ ਤਾਂ ਜੀਵ ਹੁੰਦਾ ਹੈ। ਸਮਝ ਗਏ ?

***ਪ੍ਰੇਮ ਭਗਤਿ ਉਧਰਹਿ ਸੇ ਨਾਨਕ***
***ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*** (ਪੰਨਾ ੧੩੯੮)

ਜਿਸ ਦੇ ਵਿਚ ਪ੍ਰੇਮਾ ਭਗਤੀ ਆ ਜਾਊ, ਉਹ ਸੰਤ ਬਣ ਜਾਊ, ਫਿਰ ਕੱਚਾ ਕਿਥੋਂ ਰਹਿ ਗਿਆ ? ਉਹ ਤਾਂ ਪੱਕਾ ਹੀ ਹੋਏਗਾ। ਆਚਰਣ ਵੀ ਇਹੀ ਹੈ ਨਿਰਮਲ, ਸੁਖਮਨੀ ਮੇਂ–

***ਸਾਧ ਨਾਮ ਨਿਰਮਲ ਤਾ ਕੇ ਕਰਮ॥*** (ਪੰਨਾ ੨੯੬)

ਜਿਸਦੇ ਸਾਰੇ ਕਰਮ ੁੱਧ ਹੋ ਜਾਣ, ਉਹਨੂੰ **ਸਾਧ** ਕਹਿੰਦੇ ਨੇ। ਤੁਸੀਂ, ਘਿਉ ਨੂੰ ਜਦ ਤਿੰਨ ਵਾਰੀ ਤੱਤਾ (ਗਰਮ) ਕਰ ਲਉਂ, ਉਹ ਬਿਲਕੁਲ ੁੱਧ ਹੁੰਦੈ। ਉਹਦਾ ਸਭ ਕੁੱਝ ਜਲ ਜਾਂਦੈ, ਠੀਕ ਆ ਜਾਂਦੈ ਤੇ ਫਿਰ ਉਹਨੂੰ ਤੁਸੀਂ ਅੁੱਧ ਕੈਸੇ ਕਹਿ ਦਿਉਂਗੇ ? ਉਹ ਤਾਂ ਫਿਰ ੁੱਧ ਹੋ ਗਿਆ। ੁੱਧ ਦਾ ਨਾਉਂ ਸੰਤ, ਸਾਧ ਹੈ, ਹੋਰ ਕਿਸੇ ਦਾ ਨਾਉਂ ਨਹੀਂ। ਇਹ ਜੋ ਲੋਕਾਂ ਨੇ ਬਣਾਈਆਂ ਨੇ ਗੱਲਾਂ, ਇਹ ਪਿਛੋਂ ਬਣਾਈਆਂ ਨੇ, ਕਿਉਂ ? ਬਾਣੀ ਇਹਨਾਂ ਨੂੰ ਆਉਂਦੀ ਹੈ, ਇਕ ਤੁੱਕ ਇੱਥੋਂ ਚੁੱਕਣਗੇ, ਇਥੇ ਲਾ ਦੇਣਗੇ ਤੇ ਉਹਨਾਂ ਦਾ ਘਰ ਪੂਰਾ ਕਰਕੇ ਸੁਣਾ ਜਾਣਗੇ ਤੇ ਕੰਮ ਖਰਾਬ ਹੋ ਜਾਊ। ਬਾਣੀ ਇਕ ਐਸੀ ਚੀ ਹੈ, ਇਹਦਾ ਕੋਈ ਪਦ ਵੀ ਗਲਤ ਨਾ ਹੋਵੇ ਕਿਉਂਕਿ ਇਹ ਹੈ ਰੱਬੀ ਬਾਣੀ। ਗਲਤ ਤਾਂ ਇਹ ਹੈ ਨਹੀਂ, ਸਹੀ ਹੈ ਬਿਲਕੁਲ। ਪਰ ਤੁਹਾਡਾ ਮਨ, ਸਹੀ ਦੇ ਨਾਲ ਬਿਲਕੁਲ ਮਿਲ ਜਾਵੇ ਫਿਰ ਤਾਂ ਹੈ ਠੀਕ, ਨਹੀਂ ਗਲਤ ਹੈ। ਇਹ ਬਾਤਾਂ ਬਿਲਕੁਲ ਨਹੀਂ ਕਰਨੀਆਂ ਚਾਹੀਦੀਆਂ, ਉਹ ਸਹੀ ਪੜ੍ਹੋ, ਸਹੀ ਬੋਲੋ, ਇਹ ਤਾਂ ਸੱਚ ਹੈ, ਤੁਸੀਂ ਤਾਂ ਸੱਚ ਬੋਲਣ ਦੀ ਕੋਿ ਕਰਨੀ ਹੈ। ਇਕ ਸੱਚ ਹੁੰਦੈ ਦੁਨੀਆਂ ਦਾ ਸੱਚ, ਇਹ ਗਲਤ ਹੁੰਦੈ। ਇਕ ਹੁੰਦੈ ਰਹੱਸਕ ਸੱਚ। ਦੁਨੀਆਂ ਦਾ ਸੱਚ ਇਹ ਹੁੰਦੈ। ਇਕ ਨੇ ਪੁੱਛਿਆ, ਸਾਡੇ ਸਾਹਮਣੇ ਗੱਲ ਹੋਈ ਕਿ ਭਾਈ ਵੋਟ ? ਉਹ ਕਹਿੰਦਾ– ਜੀ ਤੁਹਾਡੇ ਬਿਨਾਂ ਹੋਰ ਕੀਹਨੂੰ ਪਾਉਣੈ ਤੇ ਮੈਂ ਕਿਹਾ ਤੂੰ ਇਹਨੂੰ ਪਾਏਂਗਾ? ਕਹਿੰਦਾ, ਜੀ ਕਾਹਨੂੰ ਪਾਉਣੈ, ਤੇ ਮੈਂ ਆਖਿਆ ਤੂੰ ਫਿਰ ਇਉਂ ਕਿਉਂ ਕਿਹਾ? ਕਹਿੰਦਾ–ਜੀ ਰਾਜੀ ਵੀ ਤਾਂ ਕਰਨਾ ਹੈ।

ਇਕ ਹੁੰਦਾ ਹੈ ਰੱਹਸਕ ਸੱਚ। ਰਹੱਸਕ ਸੱਚ, ਆਤਮਕ ਸੱਚ ਹੰਦਾ ਹੈ। ਤੁਸੀਂ ਕਿਸੇ ਤੋਂ ਲੈਣੇ ਨੇ ਰੁਪਏ ਵੀਹ, ਉਹ ਤੁਹਾਨੂੰ ਦੇ ਗਿਆ

ਤੀਹ। ਤੁਸੀਂ ਗਿਣਕੇ ਜੇਬ ਵਿਚ ਪਾ ਲਏ, ਮਨ ਨੇ ਲਾਲਚ ਕੀਤਾ ਬਈ ਹੁਣ ਕਿਹੜਾ ਪੁੱਛਦੈ। ਉਹ ਆ ਗਿਆ, ਅਖੇ- ਜੀ ਮੈਂ ਦਸ ਰੁਪਏ ਵੱਧ ਦੇ ਗਿਆ ਭੁੱਲ ਕੇ। ਕਹਿੰਦਾ- ਨਾ, ਉਥੇ ਜਾਕੇ ਗਿਣ, ਮੇਰੇ ਕੋਲ ਵੀਹ ਹੀ ਨੇ। ਪਰ ਆਤਮਕ ਆਵਾਜ ਕਹਿੰਦੀ ਹੈ, ਤੀਹ ਨੇ , ਤੂੰ ਲਏ ਨੇ, ਤੇਰੀ ਜੇਬ ਵਿਚ ਨੇ ਤੇ ਫਲਾਣੇ ਥਾਂ ਰੱਖੇ ਨੇ। ਤੁਸੀਂ ਉਹਨੂੰ ਕਦੇ ਨਹੀਂ ਬਦਲ ਸਕਦੇ। ਪੰਜਾਹ ਵਾਰੀ ਤੁਸੀਂ ਝੂਠ ਬੋਲੋ, ਉਹ ਅੰਦਰੋਂ ਆਤਮਾ ਦੀ ਆਵਾਜ ਉਹੀ ਕਹੇਗੀ ਬਈ ਤੂੰ ਤੀਹ ਲਏ ਨੇ, ਫਲਾਣੇ ਥਾਂ ਤੂੰ ਰੱਖੇ ਨੇ ਤੇ ਜੋ ਆਤਮਕ ਸੱਚ ਹੁੰਦੈ, ਉਹ ਰਹੱਸਕ ਸੱਚ ਹੁੰਦੈ।

ਉਹ ਗਾਂਧੀ ਕਹਿੰਦਾ ਸੀ, ਉਹਨੂੰ ਜਦ ਕਹਿੰਦੇ ਕਿਉਂ ਲੂਣ ਬਣਾਉਂਨੈ? ਖਰਚ ਹੁੰਦੈ, ਫਲਾਣਾ ਹੁੰਦੈ। ਉਹ ਕਹਿੰਦਾ- ਮੇਰੀ ਆਤਮਕ ਆਵਾਜ ਹੈ। ਉਹ ਜਦ ਬਦਲੀ (ਪਾਕਿਸਤਾਨ ਬਣਿਆਂ) ਹੋਈ, ਉਹ ਲੂਣ ਦੀ ਜਰੂਰਤ ਪਈ, ਉਹ ਕਹਿੰਦੇ- ਬਿਲਕੁਲ ਸੱਚ ਹੈ। ਆਤਮਾ ਦੀ ਆਵਾਜ ਦਾ ਕਿੰਨਾ ਫਾਇਦਾ ਹੋਇਆ। ਏਸ ਕਰਕੇ ਜਿਹੜਾ ਆਤਮਿਕ ਆਵਾਜ ਦੇ ਨਾਲ ਚਲਦੈ, ਉਹੀ ਆਦਮੀ ਸੱਚ ਬੋਲ ਸਕਦੈ। ਦੂਜਾ ਕੰਮ ਤਾਂ ਗਲਤ ਹੀ ਹੁੰਦੈ, ਉਹ ਤਾਂ ਧੋਖਾ ਦੇਣਾ ਹੁੰਦੈ, ਉਸਤੋਂ ਤਾਂ ਨਾ ਹੀ ਬੋਲੇ, ਉਹ ਚੰਗਾ ਹੈ। ਏਸ ਕਰਕੇ ਭਾਈ-

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥***(ਪੰਨਾ ੪੬੮)

ਜਿਸਦੇ ਕੋਲ ਆਤਮਕ ਸੱਚ ਹੈ, ਉਹਦੇ ਸਾਰੇ ਪਾਪ ਕੱਟੇ ਜਾਣਗੇ।

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*** (ਪੰਨਾ ੨੬੬)

ਗੁਰੂ-ਕਿਆਂ ਨੇ ਨਿਬੇੜਾ ਕਰ ਦਿੱਤਾ, ਕਾਹਦਾ ? ਬਈ ਹਰੀ ਦਾ ਨਾਮ ਜਪਣਾ ਤੇ ਨਿਕਾਮ ਸੇਵਾ ਕਰਨੀ। ਬੱਸ ਝਗੜਾ ਹੀ ਖਤਮ ਹੋ ਗਿਆ। ਅਜੇ ਤਾਂ ਕਰਮ ਧਰਮ ਵਿਚ ਹੀ ਨਹੀਂ ਪਹੁੰਚੇ, ਧਰਮ ਦੀ ਪੌੜੀ ਤੇ ਪੈਰ ਧਰੋਂਗੇ ਤਾਂ ਕਰਮ ਧਰਮ ਮੇਂ ਪਹੁੰਚੋਗੇ। ਏਸ ਕਰਕੇ -

***ਸਰਬ ਰੋਗ ਕਾ ਅਉਖਦੁ ਨਾਮੁ॥***
***ਕਲਿਆਣ ਰੂਪ ਮੰਗਲ ਗੁਣ ਗਾਮ॥*** (ਪੰਨਾ ੨੭੪)

ਦਵਾਈਆਂ ਵੀ ਗੁਰੂ ਗ੍ਰੰਥ ਸਾਹਿਬ ਮੇਂ ਦੋ ਹੀ ਲਿਖੀਆਂ ਨੇ ਤੇ ਵੱਡੇ ਰੋਗ ਵੀ ਦੋ ਹੀ ਲਿਖੇ ਨੇ।

***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥***
(ਪੰਨਾ ੯੧੯)

***ਸਹਸ ਖਟੇ ਲਖ ਕਉ ਉਠਿ ਧਾਵੈ॥***
***ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ।*** (ਪੰਨਾ ੨੭੮)

ਏਸ ਕਰਕੇ ਤ੍ਰਿਨਾ ਵੀ ਵਡਾ ਰੋਗ ਹੈ ਇਸ ਸੰਸਾਰ ਮੇਂ। ਤੇ–

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥***
(ਪੰਨਾ ੪੬੬)

ਇਕ ਸੰਤ ਨੂੰ ਦੂਆ ਸੰਤ ਕਹਿੰਦਾ– ਅਖੇ ਜੀ! ਤੁਸੀਂ ਹੰਕਾਰੀ ਬੜੇ ਹੋ। ਉਹ ਕਹਿੰਦਾ– ਇਹਨੂੰ ਆਸਰਾ ਮੈਂ ਹੀ ਦੇ ਸਕਦਾਂ, ਤੂੰ ਨਹੀਂ ਦੇ ਸਕਦਾ। ਉਹ ਕਹਿੰਦਾ– ਕਿਉਂ ? ਅਖੇ ਹੰਕਾਰ ਨੂੰ ਆਸਰਾ ਗਿਆਨੀ ਦੇ ਦੇਊ ਮਾੜਾ ਮੋਟਾ, ਅਗਿਆਨੀ ਕੈਸੇ ਦੇਊਗਾ ? ਅਗਿਆਨੀ ਨੂੰ ਤਾਂ ਇਹ ਜਨਮਾਂ ਵਿਚ ਭਵਾਉਂਦਾ ਫਿਰਦਾ ਹੈ ਹੰਕਾਰ। ਤੁਹਾਡਾ ਜਨਮ ਮਰਨ ਜਾਂ ਮੇਰਾ, ਹੰਕਾਰ ਦੇ ਆਸਰੇ ਹੀ ਹੈ। ਜਦ ਤੱਕ ਹੰਕਾਰ ਹੈ, ਇਹ ਜੀਵ ਹੈ, ਜੰਮੇਗਾ ਤੇ ਮਰੇਗਾ, ਇਕ ਨਾਮ ਹੀ ਦਾਰੂ ਹੈ, ਤੇ ਜਦ ਇਹਦਾ ਮਨ, ਨਾਮ ਨਾਲ ਜੁੜ ਗਿਆ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਉਹ ਨਿਰਾਕਾਰ ਪਰਮੇਰ ਨੂੰ ਜਾਣ ਲੈਂਦਾ ਹੈ। ਪਰ ਮਨ ਇਹਦੇ ਅੱਗੇ ਹੈ, ਇਹ ਮਨ ਦੇ ਅੱਗੇ ਤਾਂ ਨਹੀਂ ਹੈ। ਮਨ ਨੂੰ ਤਾਂ ਇਹ ਹਰ ਵਕਤ ਦੇਖਦੈ, ਤੇ ਆਤਮਾ ਨੂੰ ਤਾਂ ਇਸ ਨੇ ਅੱਜ ਤੱਕ ਨਹੀਂ ਦੇ

ਖਿਆ ਤੇ ਨਾ ਦੇਖੇ ਕਦੇ। ਉਹ ਤਾਂ ਸਵੈ-ਅਨੁਭਵ ਹੈ, ਉਹ ਤਾਂ ਸੁਤੇ - ਅਨੁਭਵ ਹੈ। ਉਹਨੂੰ ਦੇਖਣੇ ਵਾਲਾ ਤਾਂ ਦ੍ਰਟਾ ਕੋਈ ਹੋਰ ਨਹੀਂ ।

***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥***

(ਪੰਨਾ ੭)

ਉਹ ਤਾਂ ਦੇਖਦੈ, ਦ੍ਰਟਾ, ਵਿਆਪਕ ਹੈ। ਉਹ ਕਹਿੰਦਾ, ਉਹ ਜਿਹੜੇ ਹਨ ਤਿੰਨਾਂ ਗੁਣਾਂ ਨਾਲ ਜੁੜੇ ਹੋਏ ਬ੍ਰਹਮਾ, ਵਿਨੂ, ਮਹੇ, ਉਹਨਾਂ ਦੀ ਨਜਰ ਨਹੀਂ ਆਇਆ, ਕਿਉਂ ? ਉਹ ਗੁਣਾਂ ਨੂੰ ਛੱਡਣ ਰਜੋ, ਤਮੋ, ਸਤੋ ਨੂੰ ਤਾਂ ਉਹ ਦੇਖਣ, ਫਿਰ ਉਹ, ਉਹੀ ਬਣ ਜਾਏਗਾ, ਦ੍ਰਟਾ ਹੀ ਬਣ ਜਾਏਗਾ, ਦ੍ਰਿ ਨਹੀਂ ਬਣੇਗਾ।

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧ ੮੩)

ਇਹ ਤਾਂ ਗਲਤ ਹੈ, ਮਨ ਜਿਹੜਾ ਹੈ, ਉਹਨੂੰ ਦੇਖਣਾ ਹੈ। ਨੌਵੇਂ ਪਾਤਾਹ ਨੇ ਲਿਖਿਆ ਹੈ -

***ਮਨ ਰੇ ਕਉਨੁ ਕੁਮਤਿ ਤੈ ਲੀਨੀ॥***

***ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥***

(ਪੰਨਾ ੬੩੧)

ਕਹਿੰਦੇ- ਤੂੰ ਤਾਂ ਇਥੇ ਖੜਾ ਹੈਂ **ਪਰ ਦਾਰਾ** ਪਰਾਈਆਂ ਇਸਤਰੀਆਂ, ਪਰਾਈ ਨਿੰਦਾ, ਪਰਾਈ ਵਸਤੂ, ਤੂੰ ਤਾਂ ਕਹਿੰਦੇ, ਇਥੇ ਖੜਾ ਹੈਂ। ਮਨ ਰੇ ! ਰਾਮ ਦੀ ਭਗਤੀ ਤਾਂ ਤੈਨੂੰ ਥਿਆਈ ਨਹੀਂ।

***ਰਮਤ ਰਾਮ ਜਨਮ ਮਰਣੁ ਨਿਵਾਰੈ॥*** (ਪੰਨਾ ੮੬੫)

ਰਾਮ ਤਾਂ ਸਾਰੇ ਰਮਿਆ ਹੋਇਐ। ਜਦ ਤੈਨੂੰ ਇਹ ਥਿਆ ਜਾਊ, ਤੂੰ ਰਾਮ ਤੋਂ ਅਲਹਿਦਾ ਤਾਂ ਰਹਿ ਨਹੀਂ ਸਕਦਾ। ਰਾਮ ਤਾਂ ਇਕ ਹੈ ਵਿਆਪਕ, ਰਮਿਆ ਹੋਇਆ, ਤੇ ਤੂੰ ਅਲਹਿਦਾ ਕਿਵੇਂ ਹੋਵੇਂਗਾ ? ਤੇ ਉਹ ਉਹਦੇ ਨਾਲ ਪਹਿਲਾਂ ਮਿਲ ਗਿਆ, ਉਹ ਜਿਹੜਾ-

***ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥***

(ਪੰਨਾ ੭੮)

ਪਰਮੇਰ ਤਾਂ ਪਹਿਲਾਂ ਹੀ ਪੂਰਣ ਹੈ, ਕੋਈ ਅਸੀਂ ਪੂਰਣ ਨਹੀਂ ਕਰਨਾ, ਸਾਡਾ ਤਾਂ ਮਨ ਲੀਨ ਹੋਣੈ।

*ਸੁਣਿਆ ਮੰਨਿਆ ਮਨਿ ਕੀਤਾ ਭਾਉ॥*
*ਅੰਤਰਗਤਿ ਤੀਰਥਿ ਮਲਿ ਨਾਉ॥* (ਪੰਨਾ ੪)

ਉਹ ਕਹਿੰਦਾ ਸੁਣ ਲੈ, ਮੰਨਨ ਕਰ ਲੈ, ਨਿਧਿਆਸਨ ਕਰ ਲੈ, ਪ੍ਰੇਮ ਦੇ ਨਾਲ ਤੂੰ ਲੀਨ ਹੋ ਜਾਏਂਗਾ। ਪੂਰਾ ਪ੍ਰੇਮ ਹੋ ਜਾਂਦਾ ਤਾਂ ਅੰਤਰ ਲੀਨ ਹੋ ਜਾਂਦਾ। ਪਰਮੇਰ, ਪੂਰਣ ਤਾਂ ਪਹਿਲਾਂ ਹੀ ਸੀ, ਉਸਨੂੰ ਪੂਰਣ ਦਾ ਅਨੁਭਵ ਹੋ ਜਾਊ, ਪਹਿਲੇ ਅਨੁਭਵ ਨਹੀਂ ਸੀ, ਪਹਿਲਾਂ ਸੰਸਾਰ ਨੂੰ ਸਤਿ ਮੰਨਦਾ ਸੀ। ਏਸ ਕਰਕੇ-

*ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥*
*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥*
(ਪੰਨਾ ੬੩੧)

ਤੈਨੂੰ ਤਾਂ ਮੁਕਤੀ ਦਾ ਪੰਥ ਹੀ ਨਹੀਂ ਥਿਆਇਆ।

*ਗਿਆਨੈ ਕਾਰਨ ਕਰਮ ਅਭਿਆਸੁ॥*

*ਗਿਆਨੁ ਭਇਆ ਤਹ ਕਰਮਹ ਨਾਸੁ॥* (ਪੰਨਾ ੧੧੬੭)

ਕਰਮ, ਤੁਹਾਡੇ ਨਾਸ ਕਰਨੇ ਤੇ ਤਾਂ ਨਹੀਂ ਹੋਏ, ਗਿਆਨ ਤੇ ਨਾਸ ਹੋਏ ਨੇ। ਗਿਆਨ ਦੇ ਬਾਅਦ, ਤੁਸੀਂ ਨਿਕਾਮ ਸੇਵਾ ਕਰਨੀ ਹੈ। ਪਰ-

*ਗਿਆਨੁ ਭਇਆ ਤਹ ਕਰਮਹ ਨਾਸੁ॥*

ਭਾਈ ਬਹਿਲੋ ਦਾ ਜਦ ਸਾਰਾ ਕਰਮ ਨਾਸ ਕਰ ਦਿਤਾ ਪੰਚਮ ਪਾਤਾਹ ਨੇ ਤੇ ਫੇਰ ਤਾਂ ਉਹ ਆਪ ਹੀ ਰਹਿ ਜਾਂਦੈ।

*ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ*
*ਨਹ ਉਪਜਿਓ ਕਛੁ ਗਿਆਨਾ॥*
*ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥*
(ਪੰਨਾ ੬੩੨)

ਨਾ ਤਾਂ ਹਰੀ ਦਾ ਭਜਨ ਚੱਲਿਆ, ਹਰੀ ਦਾ ਭਜਨ ਤਾਂ ਉਦੋਂ ਚੱਲੇਗਾ ਜਦ ਮਨ, ਨਾਮ ਨਾਲ ਇਕ ਹੋ ਜਾਂਦੈ, ਉਸ ਤੋਂ ਪਹਿਲਾਂ ਤਾਂ ਚੱਲ ਨਹੀਂ ਸਕਦਾ, ਉਹ ਤਾਂ ਕੱਚੀ ਚਾਂਦਮਾਰੀ (ਬੰਦੂਕ ਦੀ ਸਿਖਲਾਈ ਵੇਲੇ ਨਿਸ਼ਾਨਾ ਮਾਰਨ ਵਾਲੀ ਥਾਂ (ਟਾਰਗੈਟ) ਤੇ ਬਣਿਆ ਚੰਦ ਦਾ ਨਿਸ਼ਾਨ) ਹੈ। ਕੱਚੀ ਚਾਂਦਮਾਰੀ ਨਾਲ ਅੱਜ ਤੱਕ ਕਿਸੇ ਨੂੰ ਕੋਈ ਇਨਾਮ ਨਹੀਂ ਮਿਲਿਆ, ਪੱਕੀ ਚਾਂਦਮਾਰੀ ਨਾਲ, ਮਿਲਦਾ ਹੁੰਦੈ। ਜਦ ਤੱਕ ਉਹਦੇ ਨਾਲ ਤੁਹਾਡਾ ਮਨ ਇਕ ਨਹੀਂ ਹੋਏਗਾ ਨਾਮ ਨਾਲ, ਤਾਂ ਚੱਲੇਗਾ ਕੈਸੇ ?

***ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ*** (ਪੰਨਾ ੬੩੨)

ਤੂੰ ਗੁਰੂ ਜਨਾਂ ਦੀ ਸੇਵਾ ਵੀ ਨਹੀਂ ਕੀਤੀ। ਦੇਖੋ ਖ਼ਵਾਜੇ ਨੇ ਖ਼ੁਦਾ ਦਾ ਸੁਆਦ ਦਿਖਾਇਆ।

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

ਇਥੇ ਜਾਕੇ ਮਿੱਠਾ ਲੱਗੂ।

***ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥***
***ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥***
(ਪੰਨਾ ੬੩੨)

ਤੈਨੂੰ ਤਾਂ ਗਿਆਨ ਵੀ ਨਾ ਹੋਇਆ। ਉਹ ਕਹਿੰਦੇ– ਕਿਥੇ ਜਾਣਾ ਸੀ?

ਤੇਰੇ ਹਿਰਦੇ ਦੇ ਵਿਚ ਨਿਰਾਕਾਰ ਪਰਮੇਰ ਤੇਰਾ ਆਪਾ ਹੈ, ਪਰ ਤੂੰ ਤਾਂ ਸੰਸਾਰ ਨੂੰ ਖੋਜਦਾ ਫਿਰਦੈਂ। ਆਹ ਮਿਲ ਜਾਏ, ਇਥੇ ਐਸੇ ਹੋ ਜਾਏ, ਇਥੇ ਆਹ ਕਰ ਲਈਏ, ਐਂ ਹੋ ਜਾਏਗਾ। ਕਹਿੰਦੇ– ਤੂੰ ਐਵੇਂ **ਉਦਿਆਨ** ਜੰਗਲ ਚ ਭੱਜਿਆ ਫਿਰਦਾ ਹੈਂ। ਤੇ **ਘਟ ਹੀ ਮਾਹਿ ਨਿਰੰਜਨੁ ਤੇਰੈ** **ਨਿਰੰਜਨੁ** ਨਿਰਾਕਾਰ ਦਾ ਨਾਉਂ ਹੈ। ਤੇ ਨਿਰਾਕਾਰ ਤਾਂ ਤੇਰਾ ਆਪਾ ਹੈ, ਤੇ ਨਿਰਾਕਾਰ ਕੋਈ ਬਿਰਤੀ ਨਹੀਂ, ਕੋਈ

ਖਿਆਲ ਨਹੀਂ ਹੈ, ਕੋਈ ਵਸਤੂ ਤੇਰਾ ਆਪਾ ਨਹੀਂ। ਤੂੰ ਸਭ ਦਾ ਦ੍ਰਟਾ ਹੈਂ। ਦ੍ਰਟਾ ਕਦੇ ਜਨਮ ਮਰਨ ਚ ਅੱਜ ਤੱਕ ਨਹੀਂ ਆਇਆ।

*ਮੂਈ ਸੁਰਤਿ ਬਾਦੁ ਅਹੰਕਾਰੁ॥*
*ਓਹੁ ਨ ਮੂਆ ਜੋ ਦੇਖਣਹਾਰੁ॥*
*ਜੈ ਕਾਰਣਿ ਤਟਿ ਤੀਰਥ ਜਾਹੀ॥*
*ਰਤਨ ਪਦਾਰਥ ਘਟ ਹੀ ਮਾਹੀ॥*
*ਪੜਿ ਪੜਿ ਪੰਡਿਤੁ ਬਾਦੁ ਵਖਾਣੈ॥*
*ਭੀਤਰਿ ਹੋਦੀ ਵਸਤੁ ਨ ਜਾਣੈ॥* (ਪੰਨਾ ੧੫੨)

ਪੰਡਿਤ ! ਤੂੰ ਆਤਮ ਵਸਤੂ ਨੂੰ ਨਹੀਂ ਜਾਣਿਆ, ਤੂੰ ਤਾਂ ਬਾਦ-ਬਿਬਾਦ ਕਰਦਾ ਦੁਨੀਆਂ ਦੇ ਵਿਚ ਫਿਰਦਾ ਰਿਹੈਂ। ਉਹ ਕਹਿੰਦਾ- ਜੀ ਫਿਰ ਤੀਰਥਾਂ ਤੇ ਜਾਵਾਂਗਾ। ਗੁਰੂ ਸਾਹਿਬ ਕਹਿੰਦੇ, ਉਥੇ ਜਾਕੇ ਕੀ ਕਰੇਂਗਾ ? ਉਥੇ ਵੀ ਉਹ ਵਸਤੂ ਨਹੀਂ ਮਿਲਣੀ। ਤੈਨੂੰ ਆਤਮਾ ਦਾ ਗਿਆਨ ਨਹੀਂ। ਉਹ ਕਹਿੰਦਾ- ਜੀ ਫਿਰ ਆਪ ਨਹੀਂ ਮਰੋਗੇ ? ਉਹ ਕਹਿੰਦੇ -

*ਹਉ ਨ ਮੂਆ ਮੇਰੀ ਮੁਈ ਬਲਾਇ॥*
*ਓਹੁ ਨ ਮੂਆ ਜੋ ਰਹਿਆ ਸਮਾਇ॥*
*ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥*
*ਮਰਤਾ ਜਾਤਾ ਨਦਰਿ ਨ ਆਇਆ॥* (ਪੰਨਾ ੧੫੨)

ਜੰਮਣਾ ਮਰਨਾ ਉਥੇ ਨਹੀਂ, ਗੁਰੂ ਸਾਹਿਬ ਕਹਿੰਦੇ, ਉਹ ਜਿਹੜੀ ਬਲਾ ਸੀ ਨਾ ਅਵਿੱਦਿਆ, ਭੁੱਲ, ਗੁਰੂ ਸਾਹਿਬ ਕਹਿੰਦੇ- ਉਹ ਸਾਡੀ ਨਿਕਲ ਗਈ। ਤੂੰ ਸਾਡਾ ਨਾ ਫਿਕਰ ਕਰੀਂ, ਹੁਣ ਸਾਡੇ ਕੋਲ ਜੰਮਣਾ ਮਰਨਾ ਨਹੀਂ ਹੈਗਾ। ਅਸੀਂ ਉਥੇ ਪਹੁੰਚ ਗਏ ਹਾਂ, ਜਿੱਥੇ ਜਨਮ ਮਰਨ ਨਹੀਂ ਹੈਗਾ। ਵਿਆਪਕ ਨੂੰ ਜਨਮ ਮਰਨ ਨਹੀਂ ਹੁੰਦਾ। ਜਦ ਤੁਹਾਡੀ ਬਿਰਤੀ ਜੁੜ ਜਾਂਦੀ ਹੈ, ਫਿਰ ਦਿਸਦੀ ਹੈ ਕੋਈ ਵਸਤੂ ਦੁਨੀਆਂ ਦੀ? ਅਬਿਨਾਸੀ ਪਦ ਹੈ। ਬਿਰਤੀ ਤਾਂ ਇਹ ਦੇਖਦਾ ਨਹੀਂ ਕਿ ਮੇਰੀ ਬਿਰਤੀ ਕਿੱਥੇ ਹੈ, ਇਹ ਬਿਰਤੀ ਤਾਂ ਸਾਧਨ ਹੈ। ਆਤਮਾ ਤਾਂ ਸ਼ੁੱਧ ਹੈ ਪਹਿਲਾਂ

ਹੀ, ਆਤਮਾ ਨੂੰ ਧ ਤਾਂ ਨਹੀਂ ਕਰਨਾ। ਉਹ ਤਾਂ ਪਹਿਲਾਂ, ਸਾਰੇ ਪ੍ਰਕਾਂ ਦਾ ਪ੍ਰਕਾਕ ਵੀ ਉਹੀ ਹੈ, ਉਹ ਤਾਂ ਥੋ ਡਾ ਆਪਾ ਹੈ। ਪਰ ਯਕੀਨ ਨਹੀਂ। ਯਕੀਨ ਮਹਾਂਪੁਰ ਦੇ ਪ੍ਰਸਾਦਿ ਬਿਨਾਂ ਹੁੰਦਾ ਨਹੀਂ। ਇਕ ਮੌਲਾਣਾ ਰੂਮ ਹੋਇਆ, ਤੁਸੀਂ ਵੀ ਸੁਣਿਆ ਹੋਣੈ। ਉਹ ਇੰਨਾਂ ਪੜ੍ਹਿਆ ਲਿਖਿਆ ਸੀ, ਦੁਨੀਆਂ ਦੇ ਪੁਸਤਕ ਉਹਨੇ ਇਕੱਠੇ ਕੀਤੇ। ਲਿਖ ਲਿਖ ਇਕੱਠਾ ਕੀਤਾ, ਬੜਾ ਕੁੱਛ ਇਕੱਠਾ ਕੀਤਾ। ਪਰ ਖੁਦਾ ਨੂੰ ਉਹਦੇ ਉੱਤੇ ਕੁੱਛ ਰਹਿਮ ਆਇਆ, ਉਹਨੇ ਸਰਮਦ ਨੂੰ ਉਥੇ ਭੇਜ ਦਿੱਤਾ। ਉਹ ਸਰਮਦ ਮਸਤੀ ਵਿਚ ਉਥੇ ਬਹਿ ਗਿਆ। ਉਹਨੇ ਜਾਣਾ ਸੀ ਰੋਟੀ ਖਾਣ। ਅਖੇ, ਮੈਂ ਮਸਤਾ ! ਖਾਣਾ ਖਾਣ ਜਾਣੈ, ਤੂੰ ਬੈਠੇਂਗਾ? ਉਹਨੇ ਹਾਂ ਕਰ ਦਿੱਤੀ। ਉਹ ਜਦ ਮੁੜਕੇ ਆਇਆ, ਜਿੰਨੀਆਂ ਉਹਦੀਆਂ ਪੁਸਤਕਾਂ ਸੀ, ਸਾਰੀਆਂ ਉਹਨੇ ਟੋਭੇ ਵਿਚ ਸੁੱਟ ਦਿੱਤੀਆਂ, ਤਲਾਅ ਵਿਚ ਸੁੱਟ ਦਿੱਤੀਆਂ। ਉਹਨੇ ਜਦ ਦੇਖਿਆ, ਉਹ ਕਹਿੰਦਾ- ਮਸਤਾ ਕੰਮ ਖਰਾਬ ਕੀਤਾ, ਮਾਰ ਦਿੱਤਾ ਮਸਤਾ, ਮੈਂ ਤਾਂ ਕਾਸੇ ਜੋਗਾ ਨਹੀਂ ਛੱਡਿਆ। ਉਹ ਕਹਿੰਦਾ- ਕੀ ਹੋ ਗਿਆ ? ਉਹ ਕਹਿੰਦਾ- ਮੇ ਰੀ ਤਾਂ ਇਹੀ ਜਾਇਦਾਦ ਸੀ, ਪੁਸਤਕ ਪੜ੍ਹੇ ਹੋਏ ਸੀ ਸਭ ਕੁੱਛ, ਸਾਰੇ ਤੈਂ ਟੋਭੇ ਵਿਚ ਸੁੱਟ ਦਿੱਤੇ। ਉਹ ਕਹਿੰਦਾ- ਇਹਨਾਂ ਤੋਂ ਹੋ ਜਾਂਦੈ ਕੁੱਛ? ਉਹ ਕਹਿੰਦਾ, ਹਾਂ ! ਮੈਂ ਤਾਂ ਮਰ ਗਿਆ, ਮੈ ਤਾਂ ਬੜਾ ਦੁਖੀ ਹਾਂ। ਉਹਨੇ ਇਕ ਪੁਸਤਕ ਕੱਢਕੇ ਦਿੱਤੀ, ਉਹਨੇ ਫੜੀ ਤੇ ਸੁੱਕੀ, ਦੂਜੀ ਲਿਆਂਦੀ, ਉਹ ਵੀ ਸੁੱਕੀ, ਤੀਸਰੀ ਲਿਆਂਦੀ, ਉਹ ਵੀ ਸੁੱਕੀ। ਮੁਸਲਮਾਨ ਇੰਨਾ ਪੱਕਾ ਸੀ ਉਹ ਆਪਣੇ ਗੁਰੂ ਨੂੰ ਇੰਨਾ ਪੱਕਾ ਸਮਝਦਾ ਸੀ ਕਿ ਹੋਰ ਸਭ ਕੱਚੇ, ਜਿਹੜਾ ਇਸਲਾਮ ਹੈ ਉਹ ਸਭ ਤੋਂ ਧਰਮ ਪੱਕਾ। ਇਥੇ ਉਹ ਬੈਠਾ ਸੀ ਵੰਡ ਪਾਈ, ਇੰਨਾ ਕੁ ਲੈਕੇ ਸਾਰਿਆਂ ਨਾਲ ਦਵੈਤ ਪਾਈ ਬੈਠਾ ਸੀ। ਉਹ, ਜਦ ਉਹਦੀ ਦ੍ਰਿਟੀ ਹੋਈ। ਇਹ **ਗੁਰ ਪ੍ਰਸਾਦਿ** ਬਿਨਾਂ ਕਿਸੇ ਦਾ ਕੰਮ, ਅੱਜ ਤੱਕ ਨਹੀਂ ਚੱਲਿਆ ਤੇ ਨਾ ਅਗਾਂਹ ਨੂੰ ਚੱਲਣੈ, ਇਹ ਐਵੇਂ ਲੋਕਾਂ ਦੀਆਂ ਵਾਧੂ ਬਾਤਾਂ ਨੇ, ਗਲਤੀਆਂ ਨੇ। **ਗੁਰ ਪ੍ਰਸਾਦਿ** ਜੇ ਨਾ ਹੁੰਦਾ ਤਾਂ ਗੁਰੂ ਸਾਹਿਬ **ਗੁਰ ਪ੍ਰਸਾਦਿ** ਨਾ ਲਿਖਦੇ।

***ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥*** (ਪੰਨਾ ੮੩੮)

ਇਹੋ ਜਿਹਾ ਰੱਬ ਹੈ, ਪਹਿਲੀ ਪਾਤਾਹੀ ਕਹਿੰਦੇ, ਬਿਲਾਵਲ ਰਾਗ ਵਿਚ। ਕਹਿੰਦੇ- ਜੀ ਹੈ ਕਿੱਥੇ ? ਕਹਿੰਦੇ -

***ਖੋਜਤ ਖੋਜਤ ਘਟਿ ਘਟਿ ਦੇਖਿਆ॥*** (ਪੰਨਾ ੮੩੮)

ਪਹਿਲੀ ਪਾਤਾਹੀ ਕਹਿੰਦੇ- ਸਾਰਿਆਂ ਦੇ ਹਿਰਦਿਆਂ ਵਿਚ ਬੈਠਾ ਹੈ। ਤੁਸੀਂ ਦੱਸੋ ਥੋਡੇ ਹਿਰਦੇ ਵਿਚ ਜਿਹੜਾ ਤੁਹਾਡੀ ਬਿਰਤੀ ਨੂੰ ਗਿਆਤਾ, ਗਿਆਨ, ਗੇਯ ਸਾਰਿਆਂ ਨੂੰ ਦੇਖਦੈ, ਉਹ ਚੇਤਨ ਹੈ ਕਿ ਜੜ੍ਹ ਹੈ ? ਮੈ ਤੁਹਾਨੂੰ ਪੁੱਛਦਾਂ, ਉਹ ਜੜ੍ਹ ਹੈ ਕਿ ਚੇਤਨ ਹੈ, ਦੇਖਣੇ ਵਾਲਾ, ਤੁਸੀਂ ਦੱਸੋ ? ਉਹ ਚੇਤਨ ਹੈ ਤੇ ਫਿਰ ਉਹ ਚੇਤਨ ਤਾਂ ਇੱਕ ਹੈ, ਦੋ ਤਾਂ ਹੈ ਨਹੀਂ। ਮੈਂ ਤੁਹਾਨੂੰ ਇਕ ਬਾਤ ਪੁੱਛਦਾਂ, ਸਾਡੀ ਉਹ ਪੜ੍ਹੀ ਹੋਈ ਹੈ। **ਇਕ** ਵਿਚ, ਜਾਤੀ ਨਹੀਂ ਹੁੰਦੀ। ਜਾਤੀ ਦੋ, ਚਾਰ, ਛੇ ਵਿਚ ਹੀ ਹੁੰਦੀ ਹੈ। ਇਕ ਵਿਚ ਜਾਤੀ ਨਹੀਂ ਹੁੰਦੀ ਤੇ ਇਕ ਵਿਚ ਮਜ੍ਹਬ ਵੀ ਨਹੀਂ ਹੁੰਦਾ ਤੇ ਇਕ ਵਿਚ ਪੰਥ ਵੀ ਕਦੇ ਨਹੀਂ ਹੁੰਦਾ। ਪੰਥੀ ਜਾਂ ਇੱਕਠੇ ਹੋਣਗੇ ਤਾਂ ਪੰਥ ਬਣੇਗਾ। ਇਕ ਕੋਈ ਚੀਜ ਨਹੀਂ ਹੁੰਦੀ, ਉਹ ਤਾਂ ਏਕਾ ਹੈ।

**ਏਕਾ ਏਕੰਕਾਰ ਲਿਖੁ ਦੇਖਾਲਿਆ॥ ਊੜਾ ਓਅੰਕਾਰ ਪਾਸਿ ਬਹਾਲਿਆ॥**

ਭਾਈ ਗੁਰਦਾਸ ਜੀ ਲਿਖਦੇ ਨੇ **ਏਕਾ** ਤਾਂ ਗੁਰੂ ਸਾਹਿਬ ਨੇ ਲਿਖ ਕੇ ਦਿਖਾਲ ਦਿੱਤਾ ਬਈ ਰੱਬ ਇਕ ਹੈ ਤੇ **ਊੜਾ** ਨਾਮ ਉਹਦੇ ਪਾਸ ਬਹਾਲ ਦਿੱਤਾ।

***ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥***
(ਪੰਨਾ ੪੬੩)

ਆਪਣੇ ਆਪ ਨੂੰ ਸਾਜਿਆ।

***ਨਿਰਗੁਨੁ ਆਪਿ ਸਰਗੁਨੁ ਭੀ ਓਹੀ॥***
***ਕਲਾ ਧਾਰਿ ਜਿਨਿ ਸਗਲੀ ਮੋਹੀ॥*** (ਪੰਨਾ ੨੮੭)

ਉਹ ਤਾਂ ਇਕ ਹੈ ਤੇ ਦੂਜੀ ਤਾਂ ਸ੍ਰਿਟੀ ਹੈ। ਨਾਮ ਤੇ ਨਾਮੀ ਤਾਂ ਇਕ ਨੇ, ਉਹ ਤਾਂ ਦੋ ਹੋ ਨਹੀਂ ਸਕਦੇ, ਕਿਉਂ ? ਨਾਮ-ਨਾਮੀ ਦਾ ਅਭੇਦ ਹੈ, ਉਹ ਦੋ ਕੈਸੇ ਕਰ ਦਿਉਂਗੇ ਤੁਸੀਂ ? ਨਾਮ ਕੋਈ ਵੀ ਹੋਵੇ। ਅਲ੍ਹਾ ਅਲ੍ਹਾ ਜਪਣ ਵਾਲਿਆਂ ਦਾ ਵੀ ਨਿਸਚੇ ਵਾਲਿਆਂ ਦਾ ਕੰਮ ਬਣਿਆ ਤੇ ਰਾਮ ਰਾਮ ਜਪਣ ਆਲਿਆਂ ਦਾ ਵੀ ਬਣਿਆ, ਵਾਹਿਗੁਰੂ ਵਾਹਿਗੁਰੂ ਜਪਣ ਵਾਲਿਆਂ ਦਾ ਵੀ ਨਿਸਚੇ ਨਾਲ ਹੀ ਕੰਮ ਬਣਿਆ, ਕਿਉਂ ? ਨਾਮ ਨਾਮੀ ਨਾਲ ਇਕ ਹੈ ਨਾ। **ਦੂਯੀ ਕੁਦਰਤਿ ਸਾਜੀਐ** ਸਾਜੀ ਤਾਂ ਦੂਜੀ ਹੈ ਕੁਦਰਤ, ਸ੍ਰਿਟੀ।

***ਕਰਿ ਆਸਣੁ ਡਿਠੋ ਚਾਉ॥*** (ਪੰਨਾ ੪੬੩)

ਸਾਰਿਆਂ ਦੇ ਹਿਰਦਿਆਂ ਵਿਚ ਸਾਖੀ ਹੋਕੇ ਨਹੀਂ ਬੈਠਾ ਹੈ? ਕਿਤੇ ਗਿਆ ਤਾਂ ਨਹੀਂ ਹੈ ? ਗੈਰਹਾਜਰ ਤਾਂ ਨਹੀਂ ਹੋਇਆ ਉਹ?

***ਸਾਖੀ ਬ੍ਰਹਮ ਸ੍ਰੂਪ ਇਕ, ਨਹੀਂ ਭੇਦ ਕੋ ਗੰਧ।***
***ਰਾਗ ਦਵੇ ਮਤੀ ਕੇ ਧਰਮ, ਤਾ ਮੈਂ ਮਾਨਤ ਅੰਧ॥***

(ਨਿਹਚਲਦਾਸ, ਵਿਚਾਰ ਸਾਗਰ ੨/੧੨)

ਚੇਤਨ ਨਿਰਧਰਮ ਹੈ, ਕਿਸੇ ਧਰਮ ਵਾਲਾ ਨਹੀਂ। ਜੇ ਧਰਮ ਵਾਲਾ ਹੁੰਦਾ, ਫੇਰ ਜੇ ਈਸਾਈ ਧਰਮ ਵਾਲਾ ਹੁੰਦਾ ਅਸੀਂ ਸਾਰੇ ਗਏ ਸੀ, ਜੇ ਸਿੱਖ ਧਰਮ ਵਾਲਾ ਹੁੰਦਾ ਤਾਂ ਉਹਨਾਂ ਨੂੰ ਸਾਰਿਆਂ ਨੂੰ ਜੁਆਬ ਹੋ ਜਾਂਦਾ, ਨਾ! ਉਹ ਨਿਰਧਰਮ ਹੈ, ਉਹ ਨਿਰਵਿਖ ਹੈ, ਨਿਰਾਕਾਰ ਅੱਜ ਤੱਕ ਕਦੇ ਬਦਲਿਆ ਨਹੀਂ ਤੇ ਨਾ ਬਦਲੇ। ਦ੍ਰਟਾ ਤਾਂ ਉਹਨੂੰ ਕਹਿ ਦਿਉਂਗੇ, ਦਾਨਾ ਬੀਨਾ ਕਹਿ ਦਿਉਂਗੇ, ਸਾਖੀ ਕਹਿ ਦਿਉਂਗੇ, ਇਹ ਤਾਂ ਕਹਿ ਸਕਦੇ ਹੋਂ ਤੁਸੀਂ, ਪਰ ਹੋਰ ਨਹੀਂ ਕੁੱਛ ਕਹਿ ਸਕਦੇ। ਉਹ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਏਕਾ ਬੈਠੈ। ਇਕ ਮੇਂ ਜਾਤੀ, ਮਜ੍ਹਬ, ਪੰਥ, ਕੁੱਛ ਨਹੀਂ ਹੁੰਦਾ। ਜਦ ਤੁਹਾਡੀ ਬਿਰਤੀ ਉਥੇ ਚਲੀ ਜਾਊ, ਆਪੇ ਹੀ ਇਕ ਜਾਉਂਗੇ, ਫਿਰ ਵੈਰ ਕੀਹਦੇ ਨਾਲ ਕਰੋਗੇ ?

ਕੋਈ ਰਿਹਾ ਹੀ ਨਹੀਂ ਵੈਰ ਕਰਨ ਲਈ, ਕੋਈ ਬਾਕੀ ਰਿਹਾ ਹੀ ਨਾ। ਇਹ, ਇਹੀ ਕਲਪਨਾ ਕਰਦੈ, ਇਹ ਭਲੇ ਨੇ, ਇਹ ਬੁਰੇ ਨੇ। ਏਸ ਕਰਕੇ ਗੁਰੂ ਸਾਹਿਬ ਨੇ ਇਕ ਜਗ੍ਹਾ ਲਿਖਿਐ, ਪੰਚਮ ਪਾਤਾਹ ਨੇ–

***ਬਿਸਰਿ ਗਈ ਸਭ ਤਾਤਿ ਪਰਾਈ।।***
***ਜਬ ਤੇ ਸਾਧਸੰਗਤਿ ਮੋਹਿ ਪਾਈ।। ਰਹਾਉ।।***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ।।***
***ਜੋ ਪ੍ਰਭ ਕੀਨੋ ਸੋ ਭਲ ਮਾਨਿਓ***
***ਏਹ ਸੁਮਤਿ ਸਾਧੂ ਤੇ ਪਾਈ।।***
***ਸਭ ਮਹਿ ਰਵਿ ਰਹਿਆ ਪ੍ਰਭੁ ਏਕੈ***
***ਪੇਖਿ ਪੇਖਿ ਨਾਨਕ ਬਿਗਸਾਈ।।*** (ਪੰਨਾ ੧੨੯੯)

ਹੋ ਗਿਆ ਨਾ ਖੁ। ਏਸ ਜਗ੍ਹਾ ਅਸੀਂ ਆਉਂਦੇ ਹੀ ਨਹੀਂ। ਜਿਸ ਦਿਨ ਉਥੇ ਚਲਾ ਗਿਆ, ਆਪੇ ਵਿਸਰ ਜਾਊ, ਕਹਿਣੇ ਦੀ ਜਰੂਰਤ ਨਹੀਂ, ਉਪਦੇ ਦੀ ਜਰੂਰਤ ਨਹੀਂ, ਬਲਕਿ ਉਪਦੇ ਦੇਣ ਲੱਗ ਜਾਏ ਗਾ। ਏਸ ਕਰਕੇ ਭਾਈ ! ਉਹ ਪਰਮੇਰ ਸਾਰਿਆਂ ਦੇ ਵਿਚ ਰਵਿਆ ਹੋਇਆ ਇਕ ਹੈ, ਉਹ ਦੋ ਨਹੀਂ ਕਦੇ ਹੋਇਆ। ਜੇ ਦੋ ਹੁੰਦੇ ਤਾਂ ਗੁਰੂ ਸਾਹਿਬ ਦੂਆ ਲਿਖ ਦਿੰਦੇ ਜੇ ਤਿੰਨ ਹੁੰਦੇ ਤਾਂ ਤੀਆ ਲਿਖ ਦਿੰਦੇ। ਉਹਨਾਂ ਨੇ **ਏਕਾ** ਏਸੇ ਕਰਕੇ ਲਿਖਿਆ ਕਲਯੁੱਗ ਵਿੱਚ। ਪਹਿਲਾਂ ਕਿਸੇ ਨੇ ਏਕਾ ਨਹੀਂ ਲਿਖਿਆ। ਨਾ ਗੀਤਾ ਵਿਚ, ਨਾ ਵੇਦ ਵਿਚ, ਕਿਤੇ **ਏਕਾ** ਨਹੀਂ। ਗੁਰੂ– ਕਿਆਂ ਨੇ **ਏਕਾ** ਲਿਖਿਆ, ਬਈ ਇਹਨਾਂ ਨੂੰ ਇੰਨਾ ਪਤਾ ਲੱਗ ਜਾਏ ਕਿ ਰੱਬ ਇਕ ਹੈ, ਇਥੇ ਤਾਂ ਖੜ੍ਹੇ ਗਾ। ਏਸ ਕਰਕੇ, ਸਾਥੋਂ ਤਾਂ ਹੋਰ ਗੱਲਾਂ ਬਾਤਾਂ ਵਾਧੂ ਨਹੀਂ ਹੁੰਦੀਆਂ। ਪਰਮੇਰ ਜਿਹੜਾ ਹੈ, ਉਹ ਸਾਰਿਆਂ ਵਿਚ ਵਿਆਪਕ ਹੈ, ਇਕ ਹੈ, **ਆਤਮਾ** ਉਹਨੂੰ ਕਹਿੰਦੇ ਨੇ, ਆਪਾ ਕਹਿੰਦੇ ਨੇ। ਵਿਆਪਕ ਹੈ, ਪਰੀਪੂਰਣ ਹੈ। ਸਾਖੀ ਕਹੋ, ਦਾਨਾ ਬੀਨਾ ਕਹੋ, ਉਹ ਤਾਂ ਹੈ ਆਪਾ ਤੇ ਬਾਕੀ ਸਾਰੀ ਸ੍ਰਿਟੀ ਸਾਜੀ ਹੋਈ ਹੈ, ਪਰ ਹੈ ਉਹਦੀ ਸਾਜੀ ਹੋਈ। ਏਸ ਕਰਕੇ, ਇਹਦੇ ਨਾਲ ਵੀ ਨਹੀਂ ਦਵੈ ਕਰਨੀ। ਜੇ ਹੋਰ ਦੀ ਸਾਜੀ

ਹੁੰਦੀ ਤਾਂ ਦਵੈ ਬਣਦੀ ਸੀ। ਸਾਜੀ ਤਾਂ ਅਕਾਲ ਪੁਰਖ ਦੀ ਹੈ, ਅਕਾਲ ਪੁਰਖ ਨੂੰ ਕਹੋ, ਤੁਸੀਂ ਕਿਉਂ ਇਹੋ ਜਿਹੀ ਸਾਜੀ ?

ਮੈਂ ਇਕ ਡੇਰੇ ਚ ਰਹਿੰਦਾ ਸੀ ਗੁਜਰਾਂਵਾਲੇ ਦੇ ਜਿਲ੍ਹੇ ਚ ਥੋੜ੍ਹੇ ਜਿਹੇ ਸਮੇਂ ਲਈ। ਉਥੇ ਇਕ ਫਕੀਰ ਰਹਿੰਦਾ ਸੀ, ਬੜਾ ਭਾਰੀ ਫਕੀਰ ਸੀ। ਉਹ ਲੱਗੇ ਮਾਰਨ ਸੂਰਾਂ ਨੂੰ, ਇਕ ਸੂਰ ਨੂੰ ਜਮ ਹੋ ਗਿਆ ਬੱਚੇ ਨੂੰ। ਉਹ ਫਕੀਰ ਨੇ ਕਿਹਾ- ਫੜ ਲਉ ਇਹਨੂੰ, ਦਵਾਈ ਲਾਉ। ਦਵਾਈ ਲਾਈ, ਸਭ ਕੁੱਛ ਹੋਇਆ, ਉਹ ਰਾਜੀ ਹੋ ਗਿਆ। ਤਾਂ ਮੁਸਲਮਾਨਾਂ ਨੇ ਇਕੱਠ ਕਰ ਲਿਆ, ਬਈ ਤੁਸੀਂ ਇਸ ਜਾਨਵਰ ਸੂਰ ਨੂੰ ਕਿਉਂ ਪਕੜਿਆ ? ਕਿਉਂ ਰਾਜੀ ਕੀਤਾ ? ਇਹ ਤਾਂ ਹਰਾਮ ਹੈ। ਅਖੇ ਫਿਰ ਤੁਸੀਂ ਦੰਡ ਲਾ ਦਿਉ। ਉਹ ਕਹਿੰਦਾ- ਤੂੰ ਦੇਗ ਬਣਾ, ਉਹ ਜਿਹੜੇ ਚੌਲ ਬਣਾਉਂਦੇ ਨੇ, ਉਹ ਬਣਾਈ ਉਹਨੇ। ਜਦ ਉਹ ਸਾਰੇ ਖਾਣ ਵਾਸਤੇ ਆਏ, ਉਹ ਕਹਿੰਦਾ ਮੇਰੀ ਗੱਲ ਸੁਣ ਲਉ। ਉਹ ਕਹਿੰਦੇ, ਕੀ ? ਕਹਿੰਦਾ ਤੁਸੀਂ ਪਹਿਲਾਂ ਖੁਦਾ ਨੂੰ ਦੰਡ ਲਾਉ, ਉਹਨੇ ਇਹੋ ਜਿਹਾ ਜਾਨਵਰ ਬਣਾਇਆ ਕਿਉਂ ? ਮੈਂ ਤਾਂ ਹੁਣ ਦੁਖੀ ਦੀ ਸੇਵਾ ਕਰਨੀ ਸੀ, ਖੁਦਾ ਨੂੰ ਦੰਡ ਲਾਉ, ਉਹਨੇ ਇਹੋ ਜਿਹਾ ਬਣਾਇਆ ਕਿਉਂ ਜਾਨਵਰ ? ਜੀਹਦੇ ਤੇ ਹੱਥ ਲਾਉਣੇ ਤੇ ਭ੍ਰਟ ਹੋ ਜਾਈਦੈ। ਤਾਂ ਖਾਇਉ ਸਾਰੇ। ਕਹਿੰਦੇ-ਜੀ ਅਸੀਂ ਭੁੱਲ ਗਏ। ਕਹਿੰਦੇ-ਤਾਂ ਖਾ ਲਉ। ਉਹ ਤਾਂ ਖੁਦਾ ਨੇ ਸ੍ਰਿਟੀ ਤਾਂ ਆਪ ਸਾਜੀ ਹੈ, ਕਰਮਾਂ ਦੇ ਅਨੁਸਾਰ ਸਾਜੀ ਹੈ।

***ਕਰਮ ਪ੍ਰਧਾਨ ਵਿਵ ਕਰ ਰਾਖਾ॥***
***ਜੋ ਜਸ ਕਰਈ ਸੋ ਤਸ ਫਲ ਚਾਖਾ॥*** (ਰਾਮਾਇਣ)

ਹੋਰ ਤਾਂ ਕਿਸੇ ਨੇ ਇਹ ਸਾਜੀ ਨਹੀਂ, ਤੇ ਕਰਮਾਂ ਦੇ ਅਨੁਸਾਰ ਸਾਜੀ ਹੈ, ਉਹਨੇ ਠੀਕ ਨਿਆਇ ਨਾਲ ਸਾਜੀ ਹੈ। ਉਹਦੇ ਨਾਲ ਸਾਡੀ ਦਵੈ ਨਹੀਂ ਚਲਦੀ, ਚਾਹੇ ਸਾਡਾ ਮਨ ਭੁੱਲ ਜਾਏ, ਅਨਾਤਮਾ ਮੇਂ ਚਲਿਆ ਜਾਏ। ਉਹ ਜਿਹੜੇ ਗੁਰੂ ਨੇ ਨਾ ਬਣਾਉਟੀ ਜਿਹੇ, ਉਹ ਇਹਨੂੰ ਇਧਰ ਰਸਤੇ ਪਾਉਂਦੇ ਨੇ, ਲੜੋ ਓਏ, ਮਰੋ ਓਏ। ਇਉਂ ਤਾਂ ਨਹੀਂ ਕੰਮ ਚੱਲਣਾ ਹੈਗਾ। ਪਰ ਇਹ ਸੱਚ ਨਹੀਂ, ਸੱਚ ਤਾਂ ਇਕ ਹੈ,

ਹੋਰ ਕੋਈ ਸੱਚ ਨਹੀਂ। ਏਸ ਕਰਕੇ ਭਾਈ ! ਪਰਮੇਰ ਇਕ ਹੈ, ਸਭ ਦਾ ਮਾਲਕ ਹੈ। ਚਲ ਭਾਈ ! ਪੜ੍ਹ ਪੰਗਤੀ-

**ਧਨਾਸਰੀ ਮਹਲਾ ੪॥**

ਚੌਥੇ ਪਾਤਾਹ ਧਨਾਸਰੀ ਰਾਗ ਦੇ ਵਿਚ ਕਥਨ ਕਰਦੇ ਨੇ। ਰੱਬੀ ਬਾਣੀ ਦਾ ਜੋ ਹੁਕਮਨਾਮਾ ਆਇਆ, ਉਹੀ ਉਹਨਾਂ ਨੇ ਕਥਨ ਕਰਨਾ ਹੈ।

**ਇਛਾ ਪੂਰਕੁ ਸਰਬ ਸੁਖਦਾਤਾ ਹਰਿ**

ਉਹ ਜਿਹੜਾ ਹਰੀ ਹੈ, ਉਹ ਸਾਰੀਆਂ ਇੱਛਾਂ ਪੂਰਣ ਕਰਦਾ, ਸਾਰਿਆਂ ਸੁੱਖਾਂ ਦਾ ਉਹ ਦਾਤਾ ਹੈ। ਉਸਦੇ ਬਿਨਾਂ ਹੋਰ ਕੋਈ ਇੱਛਾਂ ਪੂਰੀਆਂ ਨਹੀਂ ਕਰ ਸਕਦਾ, ਉਹੀ ਸਾਰੇ ਸੁੱਖਾਂ ਦਾ ਦਾਤਾ ਹੈ। ਉਹ ਇੱਕੋ ਈ ਹੈ। **ਸਰਬ ਸੁਖਦਾਤਾ** ਉਹ ਸਾਰਿਆਂ ਦੇ ਵਿਚ ਇੱਕ ਹੈ। ਉਸ ਦਾਤਾ ਨੂੰ ਮੰਨੋ, ਹਰੀ ਨੂੰ ਮੰਨੋ, ਪਰਮੇਰ ਨੂੰ ਮੰਨੋ। ਤੁਹਾਡੀਆਂ ਇੱਛਾਂ ਵੀ ਪੂਰੀਆਂ ਹੋ ਜਾਣਗੀਆਂ, ਤੁਹਾਨੂੰ ਆਤਮਕ ਸੁੱਖ ਵੀ ਪ੍ਰਾਪਤ ਹੋ ਜਾਏਗਾ। ਤਾਂ ਉਸ ਪਰਮੇਰ ਨੂੰ ਮੰਨੋ। ਚੱਲ-

**ਜਾ ਕੈ ਵਸਿ ਹੈ ਕਾਮਧੇਨਾ॥**

ਕਾਮਧੇਨ, ਕਲਪ ਬ੍ਰਿਛ, ਜਿੰਨੇ ਵੀ ਫਲ ਦੇਣ ਵਾਲੇ ਨੇ ਬੜੇ, ਉਹ ਵੀ ਇਹਦੇ ਵੱਸ ਨੇ, ਉਹ ਆਪੇ ਹੀ ਫਲ ਦਿੰਦੈ। ਇਸਦਾ ਤੁਸੀਂ ਫਿਕਰ ਨਾ ਕਰੋ, ਉਸ ਦੇ ਵੱਸ ਹੈ। ਉਸਤੋਂ ਬਿਰਤੀ ਤੁਸੀਂ ਕਦੇ ਅਨਾਤਮਾ ਮੇਂ ਨਾ ਲੈ ਜਾਇਉ। ਥੋਡੀ ਬਿਰਤੀ ਅਕਾਰ ਹੋਵੇ ਇਕ ਹਰੀ ਦੇ, ਕਿਸੇ ਹੋਰ ਪਾਸੇ ਨਾ ਲੈ ਜਾਇਉ। ਇਹ ਤਾਂ ਫਿਰਦੀ ਹੈ ਭੱਜੀ, ਤੁਸੀਂ ਦੇਖਦੇ ਹੋਂ ਆਲੇ ਦੁਆਲੇ, ਕਦੇ ਠਹਿਰੀ ਹੈ ? ਇਹ ਤਾਂ ਭੱਜੀ ਫਿਰਦੀ ਹੈ। ਇਹ ਤਾਂ ਬਣਾਉਟੀ ਗੱਲਾਂ ਨੇ, ਉੱਤੋਂ ਉੱਤੋਂ ਕਰਦੇ ਹਾਂ, ਗਲਤ ਹੈ।

**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ**

ਹੇ ਮੇਰੇ ਜੀਵ ! ਐਸੇ ਹਰੀ ਨੂੰ ਧਿਆਇਆ ਕਰ। ਹਰੀ ਦਾ ਅਰਥ ਕੀ ਹੈ ? ਹਰ ਜਗ੍ਹਾ ਜਿਹੜਾ ਹੋਵੇ। ਹੋਰ ਕੀ ਅਰਥ ਹੈ ? ਜਿਹੜਾ ਹਰ ਜਗ੍ਹਾ ਹੋਵੇ, ਉਹਨੂੰ ਹਰੀ ਕਹਿੰਦੇ ਨੇ। ਜਿਹੜਾ ਸਭ ਦੀ ਰੱਖਿਆ

ਕਰੇ, ਉਹਨੂੰ ਹਰੀ ਕਹਿੰਦੇ ਨੇ। ਉਹ ਪਰਮੇਰ ਹੈ, ਉਹਨੂੰ ਹਰੀ ਕ ਹਿ ਦਿਉ, ਰਾਮ ਕਹਿ ਦਿਉ, ਸਾਰੇ ਰਮਿਆ ਹੋਇਆ ਹੈ। ਵਾਹਿਗੁਰੂ ਕਹਿ ਦਿਉ, ਅਚਰਜ ਰੂਪ ਹੈ ਤੇ ਉਸ ਨੂੰ ਸਤਿਨਾਮ ਕਹਿ ਦਿਉ। ਸਤਿ ਜਿਹੜਾ ਹੁੰਦਾ ਹੈ, ਉਹ ਇੱਕੋ ਹੀ ਹੈ ਤਿੰਨੇ ਕਾਲਾਂ ਵਿਚ, ਉਹ ਕਦੇ ਬਦਲਿਆ ਨਹੀਂ। ਚੱਲੀਏ–

**ਤਾ ਸਰਬ ਸੁਖ ਪਾਵਹਿ ਮੇਰੇ ਮਨਾ॥**

ਦੁਨੀਆਂ ਦੇ ਸਾਰੇ ਸੁੱਖ ਤੇਰੇ ਕੋਲ ਆ ਜਾਣਗੇ ।ਆਤਮਕ ਸੁੱਖ, ਜਦ ਤੈਨੂੰ ਪ੍ਰਾਪਤ ਹੋ ਗਿਆ ਫੇਰ ਲੋਕ ਤੇਰੇ ਮੰਗਤੇ ਹੋ ਜਾਣਗੇ। ਅਸੀਂ ਗੁਰੂ–ਕਿਆਂ ਦੇ ਮੰਗਤੇ ਕਿਉਂ ਹਾਂ ? ਉਹਨਾਂ ਦੇ ਕੋਲ ਸੁੱਖ ਨੇ। ਅਸੀਂ ਤਾਂ ਮੰਗਦੇ ਹਾਂ ਅਰਦਾਸਾਂ ਕਰਕੇ ਤੇ ਸਾਨੂੰ ਅਰਦਾਸ ਕੋਈ ਕਿਉਂ ਨਹੀਂ ਕਰਦਾ ? ਉਹਨਾਂ ਨੂੰ ਪਤੈ ਕਿ ਇਹਦੇ ਕੋਲ ਹੈ ਤਾਂ ਕੁੱਛ ਨਹੀਂ, ਐਵੇ ਂ ਹੀ ਗੱਲ ਹੈ। ਏਸ ਲਈ ਭਾਈ ! ਇਹਨੂੰ ਸਾਰੇ ਸੁੱਖ ਪ੍ਰਾਪਤ ਹੋ ਜਾਣਗੇ, ਤੈਨੂੰ ਆਤਮਕ ਸੁੱਖ ਵੀ ਪ੍ਰਾਪਤ ਹੋ ਜਾਏਗਾ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਪਰ ਨਾਮ ਦੇ ਨਾਲ ਇਕ ਹੋ ਜਾ, ਨਿਰਾਕਾਰ ਨੂੰ ਜਾਣ ਲਏਂਗਾ। ਏਸ ਕਰਕੇ–

***ਸਤਿ ਸਰੂਪੁ ਰਿਦੈ ਜਿਨਿ ਮਾਨਿਆ॥***
***ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥*** (ਪੰਨਾ ੨੮੫)

ਤੂੰ ਮੂਲ ਨੂੰ ਪਛਾਣ ਲਏਂਗਾ। ਜਦ ਸੱਚ ਨੂੰ ਮੰਨ ਲਿਆ ਤਾਂ ਸੱਚ ਹੀ ਮੂਲ ਹੈ, ਹੋਰ ਤਾਂ ਨਹੀਂ ਕੋਈ ਮੂਲ ਹੁੰਦਾ। ਤੂੰ ਮੂਲ ਨੂੰ ਜਾਣ ਲੈ ਫੇਰ ਤੂੰ ਪਰਮੇਰ ਨੂੰ ਪਛਾਣ ਲਏਂਗਾ, ਉਹ ਸਾਰੇ ਸੁੱਖ ਉਹਦੇ ਕੋਲ ਨੇ। ਪਰ ਇਥੋਂ ਹੱਟਕੇ, ਕਿਤੋਂ ਹੋਰ ਸੁੱਖ ਨਾ ਮੰਗ। ਹੋਰ ਕਿਸੇ ਆਦਮੀ ਦੇ, ਦੇਵਤਿਆਂ ਦੇ, ਫਲਾਣਿਆਂ ਧਿਮਕਿਆਂ ਦੇ ਜੇ ਮੰਗਣ ਤੁਰ ਗਿਆ, ਜੇ ਤੂੰ ਉਹਨਾਂ ਦਾ ਮੰਗਤਾ ਹੋ ਗਿਆ, ਫਿਰ ਤੂੰ ਰੱਬ ਦਾ ਮੰਗਤਾ ਨਹੀਂ ਹੋਏਂਗਾ। ਰੱਬ ਦਾ ਜਿਹੜਾ ਮੰਗਤਾ ਹੁੰਦੈ, ਉਹ ਹੋਰਾਂ ਦਾ

ਮੰਗਤਾ ਨਹੀਂ ਹੰਦਾ, ਇਹ ਨਿਯਮ ਹੈ। ਹਾਂ! **ਕਬੀਰ** ਕਦੇ ਕਿਸੇ ਦਾ ਮੰਗਤਾ ਹੋਇਆ ? **ਦਾਦੂ** ਹੋਇਆ? **ਗੁਰੂ ਨਾਨਕ** ਕਦੇ ਹੋਇਆ? ਏਸ ਕਰਕੇ ਕੋਈ ਨਹੀਂ ਹੋਇਆ, ਇਹ ਗੁਰੂ ਨਾਨਕ ਦੀ ਵਿਲੱਖਣ ਬਾਤ ਹੈ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***

(ਪੰਨਾ ੧੪੦੮)

ਉਹ ਤਾਂ **ਨਾਨਕ** ਕਹਾਇਆ, ਉਹ ਕਿਸੇ ਗੁਰੂ ਨੂੰ ਦੁਨੀਆਂ ਦੇ ਨੂੰ ਧਾਰਕੇ ਗੁਰੂ ਨਹੀਂ ਬਣਿਆ। **ਗੁਰੂ ਅੰਗਦ** ਗੁਰੂ ਕਹਿ ਸਕਦੇ ਹੋ ਦੁਨੀਆਂ ਦੇ, ਪਰ ਉਹਨਾਂ ਨੂੰ ਨਹੀਂ, ਉਹ ਤਾਂ ਧੁਰੋਂ ਆਏ ਸੀ ਗੁਰੂ ਬਣਕੇ। ਉਹ ਤਾਂ ਗੱਦੀ ਦੇ ਮਾਲਕ ਧੁਰੋਂ ਬਣਕੇ ਆਏ ਸੇ, ਕੋਈ ਸਾਡੀ ਪੰਚਾਇਤ ਨੇ ਇੱਕਠੇ ਹੋਕੇ ਵੋਟ ਨਹੀਂ ਦਿੱਤੇ।

***ਥਾਪਿਆ ਨ ਜਾਇ ਕੀਤਾ ਨ ਹੋਇ॥***
***ਆਪੇ ਆਪਿ ਨਿਰੰਜਨੁ ਸੋਇ॥*** (ਪੰਨਾ ੨)

ਹੈ ਤਾਂ ਇਹ ਨਿਰਾਕਾਰ ਹੈਗਾ ਪਰ ਇੱਥੇ ਗੱਲ ਦੂਜੀ ਹੈ।

***ਸਭ ਮਹਿ ਜੋਤਿ ਜੋਤਿ ਹੈ ਸੋਇ॥***
***ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥***
***ਗੁਰ ਸਾਖੀ ਜੋਤਿ ਪਰਗਟੁ ਹੋਇ॥*** (ਪੰਨਾ ੧੩)

ਪਰ ਪਰਗਟ ਗੁਰਾਂ ਦੀ ਸਾਖੀ ਨਾਲ ਹੋਣੈ। ਕਿਸੇ ਨੂੰ ਪਰਗਟ ਹੋਈ ਨਹੀਂ ਅੱਜ ਤੱਕ। ਏਸ ਕਰਕੇ–

***ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥*** (ਪੰਨਾ ੫੯੯)

ਉਹ **ਵਿਆਪਕ,** ਕਹਿੰਦਾ– ਸਾਰਿਆਂ ਤੋਂ ਜਿਹੜਾ ਬੜਾ ਹੈ, ਉਹੀ ਗੁਰੂ ਹੈ ਮੇਰਾ, ਉਹਨੇ ਗੁਰੂ ਬਣਾਕੇ ਮੈਨੂੰ ਭੇਜਿਆ ਹੈ ਤੇ ਏਸ ਕਰਕੇ ਉਹ ਪਰਮੇਰ, ਗੁਰੂ ਨਾਨਕ ਦੇਵ ਆਪ ਹੀ ਨੇ, ਉਹ ਆਪਣਾ,

ਆਪ ਹੀ ਦੱਸੇਗਾ।

***ਹਉ ਢਾਡੀ ਵੇਕਾਰੁ ਕਾਰੈ ਲਾਇਆ॥*** (ਪੰਨਾ ੧੫੦)

ਇਹ ਵੀ ਕਹਿ ਗਏ। ਬੱਸ ! ਜੀਵ ਨੂੰ ਇਕੋ ਹੀ ਹੁਕਮ ਹੈ ਨਾਮ ਜਪਣਾ ਤੇ ਨਿਕਾਮ ਸੇਵਾ ਕਰਨੀ, ਇਹ ਤਾਂ ਇਹਦੇ ਵਾਸਤੇ ਹੈ ਠੀਕ। ਸਿਮਰਨ ਤੇ ਸੇਵਾ ਦੋਏ, ਪਹਿਲੀ ਪੌੜੀ ਹੈ, ਪਰ ਇਹ ਤਾਂ ਦੋਵੇਂ ਨਿਕਾਮ ਵੀ ਤਾਂ ਇਹਨੇ ਕਰਨੀਆਂ ਨੇ, ਮਨ ਦੀਆਂ ਕਾਮਨਾ ਨੂੰ ਹਟਾ ਕੇ।

***ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥***
(ਪੰਨਾ ੨੯੮)

ਸਮਝ ਗਏ ? ਇਹ ਤਾਂ –

***ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥***
***ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥***
**ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥**

ਇਹਦੀ, ਕਦੇ ਲਿਵ ਤਾਂ ਨਹੀਂ ਲੱਗੀ। ਲਿਵ ਲੱਗ ਗਈ ਤਾਂ ਪਾਸ ਹੋ ਜਾਏਗਾ।

***ਅਸਥਿਰ ਮਤਿ ਨਹੀ ਪਾਈ॥***
***ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥***
(ਪੰਨਾ ੬੩੨)

ਜੇ ਤੂੰ ਮਨੁੱ ਦਾ ਗੀਰ ਧਾਰਿਆ ਤਾਂ ਰਾਤਰੀ ਦਿਨ ਹਰੀ ਦੇ ਭਜਨ ਨੂੰ ਨਾ ਬੰਦ ਕਰੀਂ, ਸੇਵਾ ਨੂੰ ਨਾ ਬੰਦ ਕਰੀਂ ਤਾਂ ਤੇਰਾ ਜਨਮ ਸਫਲ ਹੋਏਗਾ। ਉਂਞ ਕੋਈ ਨਹੀਂ ਸਫਲ ਹੁੰਦਾ ਹੈਗਾ, ਗੱਲਾਂ ਬਾਤਾਂ ਨਾਲ ਸਫਲ ਨਹੀਂ ਹੁੰਦਾ, ਜਿਹੜੀਆਂ ਤੁਸੀਂ ਹੋਰ ਗੱਲਾਂ ਕਰਦੇ ਹੋਂ। ਬੜੇ ਥਹੁ ਨਾਲ ਬੋਲਣਾ ਪੈਂਦਾ ਹੈ। ਸਾਡੇ ਸਾਹਮਣੇ, ਮੈਂ ਬੋਲਦੇ ਦੇਖੇ ਨੇ ਆਹ, ਜਿਹੜਾ ਤੁਸੀਂ ਕਹਿੰਦੇ ਸੀ, ਕੱਚਾ ਪੱਕਾ ਸੰਤ ਹੁੰਦੈ। ਮੈਂ ਆਖਿਆ ਇਹ ਤਾਂ ਗਲਤ ਕਹਿੰਦੇ ਨੇ, ਸੰਤ ਤਾਂ ਪੱਕਾ ਹੀ ਹੁੰਦਾ ਹੈ, ਉਹ ਤਾਂ

ਪ੍ਰੇਮਾ ਭਗਤੀ ਨਾਲ ਸੰਤ ਬਣਦਾ ਹੈ। ਤੇ–

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

ਕੋਈ ਹੋਰ ਤਾਂ ਅੰਦਰ ਰੱਬ ਦਿਖਾ ਹੀ ਨਹੀਂ ਸਕਦਾ। ਸੰਤ ਨੇ ਰੱਬ ਦਿਖਾਉਣਾ ਹੈ ਅੰਦਰ। ਕੱਚਾ ਕੋਈ ਸੰਤ ਹੁੰਦਾ ਹੀ ਨਹੀਂ, ਸੰਤ ਤਾਂ ਭਾਈ ! ਪੱਕਾ ਹੀ ਹੁੰਦੈ। ਇਹ ਲੋਕਾਂ ਨੂੰ ਆਦਤ ਪਈ ਹੋਈ ਹੈ। ਇਕ ਉਧਰ ਸੀ, ਉਹ ਆਖੇ ਕੋਈ ਸੰਤ ਨਹੀਂ, ਕੋਈ ਸਾਧ ਨਹੀਂ ਜਾਂ ਭਾਈ ਪਦ ਹੈ ਜਾਂ ਬਾਬਾ ਪਦ ਹੈ। ਕਿਸੇ ਨੂੰ ਸੰਤ ਨਾ ਮੰਨੋ। ਮੈਂ ਤੇ ਦਰਨ ਸਿਹੁੰ ਉਥੇ ਜਾਂਦੇ ਸੀ, ਇਕ ਕਹਿੰਦਾ– ਉਹ ਦੋ ਸੰਤ ਆਏ ਨੇ, ਦੂਜਾ ਕਹਿੰਦਾ– ਇਹ ਨਾ ਕਹਿਉ, ਉਹਨਾਂ ਨੂੰ ਪੱਕੇ ਕਰ ਦਿਉ। ਉਥੇ ਕਾਲਜ ਬਣਾਉਣਾ ਸੀ ਕਰਨਾਲ। ਉਹ ਕਾਲਜ ਦੇ ਵਿਚ ਸਾਡੇ ਸੇਵਕਾਂ ਨੇ ਪੈਸੇ ਦਿੱਤੇ ਜਾਕੇ। ਉਹਨਾਂ ਨੇ, ਉਹਨੂੰ ਦੱਸ ਦਿੱਤਾ ਬਈ ਇੱਥੇ ਇਕ ਸੰਤ ਹੈ, ਇਹ ਪੈਸੇ ਉਹਨਾਂ ਦੇ ਸੇਵਕਾਂ ਨੇ ਦਿੱਤੇ ਨੇ। ਉਹ ਫੇਰ ਮੇਰੇ ਕੋਲ ਆਇਆ। ਦਰਨ ਸਿਹੁੰ ਬੋਲਦਾ ਸੀ ਤੇ ਮੈਂ ਕਥਾ ਕਰਨੀ ਸੀ। ਉਹ ਆਖੇ ਜਿੰਨਾ ਚਿਰ ਸੰਤ ਨਿੱਕਾ ਸਿਹੁੰ ਹੈ, ਜਿੰਨਾ ਚਿਰ ਉਮਾਰਉ ਸਿਹੁੰ ਹੈ, ਸਾਨੂੰ ਕੀ ਫਿਕਰ ਹੈ ? ਉਹ ਉਮਾਰਉ ਸਿਹੁੰ ਨੇ ਜਮੀਨ ਦਿੱਤੀ ਤੇ ਪੈਸੇ ਵੀ ਦਿੱਤੇ ਤੇ ਮੇਰਾ ਉਹਨਾਂ ਨੂੰ ਸੀ ਕਿ ਪੈਸੇ ਇਹਦੇ ਸੇਵਕਾਂ ਨੇ ਦਿੱਤੇ ਨੇ। ਬੱਸ ! ਜਿੰਨਾ ਚਿਰ ਸੰਤ ਨਿੱਕਾ ਸਿਹੁੰ ਹੈ, ਸਾਨੂੰ ਨਹੀਂ ਫਿਕਰ। ਮੈਂ ਕਿਹਾ– ਉਥੇ ਸੰਤਾਂ ਦਾ ਖੰਡਨ ਕਰਕੇ ਆਇਐਂ, ਹੁਣ ਮੈਨੂੰ ਕੋਲ ਖੜ੍ਹਾ ਕਹੀ ਜਾਂਦਾ ਹੈਂ। ਹੁਣ ਕੀ ਹੋ ਗਿਆ ? ਬੱਸ ! ਪੈਸੇ ਮਿਲ ਗਏ। ਇਹ ਲੋਕ ਗਲਤ ਬੋਲਦੇ ਨੇ, ਸੱਚ ਬੋਲਣ ਲੱਗ ਜਾਣ ਤਾਂ ਕੰਮ ਬਣ ਜਾਏ। ਸੱਚ ਦਾਰੂ ਹੋ ਜਾਏ। ਪਾਪ ਚੋਂ ਨਿਕਲ ਜਾਣ, ਅੱਧ ਚ ਤਾਂ ਪਹੁੰਚ ਜਾਣ। ਏਸ ਕਰਕੇ, ਇਹ ਜਿਹੜੀ ਮਾਇਆ ਹੈ, ਇਹ ਚਿੰਬੜੀ ਪਈ ਹੈ ਸਾਰਿਆਂ ਨੂੰ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

ੴ ਸਤਿਗੁਰ ਪ੍ਰਸਾਦਿ।।



**ਸੋਰਠ ਮਹਲਾ ੫।।**

**ਸੋਈ ਕਰਾਇ ਜੋ ਤੁਧੁ ਭਾਵੈ।।**

**ਮੋਹਿ ਸਿਆਣਪ ਕਛੂ ਨ ਆਵੈ।।**

**ਹਮ ਬਾਰਿਕ ਤਉ ਸਰਣਾਈ।।**

**ਪ੍ਰਭਿ ਆਪੇ ਪੈਜ ਰਖਾਈ।।**

**ਮੇਰਾ ਮਾਤ ਪਿਤਾ ਹਰਿ ਰਾਇਆ।। ੧ ।।**

**ਕਰਿ ਕਿਰਪਾ ਪ੍ਰਤਿਪਾਲਣ ਲਾਗਾ**

**ਕਰੀ ਤੇਰਾ ਕਰਾਇਆ।। ਰਹਾਉ।।**

**ਜੀਅ ਜੰਤ ਤੇਰੇ ਧਾਰੇ।।**

**ਪ੍ਰਭ ਡੋਰੀ ਹਾਥਿ ਤੁਮਾਰੇ।।**

**ਜਿ ਕਰਾਵੈ ਸੋ ਕਰਣਾ।।**

**ਨਾਨਕ ਦਾਸ ਤੇਰੀ ਸਰਣਾ।। ੨ ।।** (ਪੰਨਾ ੬੨੬)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

**ਸੋਈ ਕਰਾਇ ਜੋ ਤੁਧੁ ਭਾਵੈ।।**

ਜੀਵ ਨੂੰ ਇਹ ਭੁਲੇਖਾ ਨਾ ਪੈ ਜਾਏ, ਬਈ ਮੈਂ ਕਰਤਾ ਪੁਰ ਹਾਂ। ਜੇ ਇਹਦੇ ਕਰੇ ਤੇ ਕੋਈ ਕੰਮ ਹੁੰਦਾ ਹੋਵੇ ਤਾਂ ਸਾਰੇ ਇਹ ਆਪਣੇ

ਅਨੁਕੂਲ ਦੇ ਕਰੇ, ਪ੍ਰਤੀਕੂਲ ਕਦੇ ਕਰੇ ਹੀ ਨਾ। ਏਸ ਕਰਕੇ, ਗੁਰੂ ਸਾਹਿਬ ਹੁਣ ਇਹ ਦਸਦੇ ਨੇ ਬਈ ਏਸ ਬਦ ਦਾ ਤਾਤਪਰਜ ਇਹ ਹੈ ਬਈ ਕਰਤਾ ਪੁਰ, ਪਰਮੇਰ ਤੋਂ ਬਿਨਾਂ ਕੋਈ ਨਹੀਂ। ਉਤਪਤੀ, ਪਾਲਣਾ, ਲੈਅ ਕਰਤਾ, ਹਰਤਾ ਕਰਤਾ, ਪਰਮੇਰ ਹੈ। ਏਸ ਕਰਕੇ, ਤੁਸੀਂ ਪਰਮੇਰ ਦੀ ਆਗਿਆ ਵਿਚ ਚੱਲਣਾ, ਤੇ ਹਰਤਾ ਕਰਤਾ, ਇਕ ਪਰਮੇਰ ਹੈ। ਹੁਣ ਪੜ੍ਹ ਭਾਈ–

**ਸੋਈ ਕਰਾਇ ਜੋ ਤੁਧੁ ਭਾਵੈ॥**

ਜੋ ਪਰਮੇਰ ਨੂੰ ਭਾਉਂਦਾ ਹੋਏਗਾ, ਉਹੀ ਕੰਮ ਕਰਾਏਗਾ, ਹੋਰ ਕਿਸੇ ਦੀ ਸੱਤਾ ਨਹੀਂ ਹੈ।

**ਮੋਹਿ ਸਿਆਣਪ ਕਛੂ ਨ ਆਵੈ॥**

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਮੇਰੀ ਕੋਈ ਸਿਆਣਪ ਨਹੀਂ, ਜੋ ਮੈਥੋਂ ਪਰਮੇਰ ਕਰਾਉਂਦਾ ਹੈ, ਮੈਂ ਉਹੀ ਕਰਦਾ ਹਾਂ, ਮੇਰੀ ਕੋਈ ਸਿਆਣਪ ਨਹੀਂ। ਮੈਂ ਕਰਤਾ ਨਹੀਂ, ਕਰਤਾ ਪੁਰ ਪਰਮੇਰ ਹੈ। ਜੈਸੀ ਉਹਦੀ ਆਗਿਆ ਹੁੰਦੀ ਹੈ, ਵੈਸੇ ਹੀ ਮੈਂ ਕਰਦਾ ਹਾਂ।

**ਹਮ ਬਾਰਿਕ ਤਉ ਸਰਣਾਈ॥**

ਹੇ ਪਰਮੇਰ! ਅਸੀਂ ਬਾਲਕ ਹਾਂ। ਬੱਚਿਆਂ ਨੂੰ ਯੋਗ, ਅਯੋਗ ਦਾ ਵਿਚਾਰ ਨਹੀਂ ਹੁੰਦਾ, ਕੀ ਕਰਨਾ ਹੈ, ਕੀ ਨਹੀਂ ਕਰਨਾ ਹੈ। ਪਰ, ਹੇ ਪਰਮੇਰ! ਅਸੀਂ ਆਪ ਦੀ ਰਣਾਗਤੀ ਪਏ ਹਾਂ।

**ਪ੍ਰਭਿ ਆਪੇ ਪੈਜ ਰਖਾਈ॥**

ਇਹ ਸਾਰੀ ਇੱਜਤ ਸਾਡੀ, ਇਕ ਪ੍ਰਭੂ, ਪਰਮੇਰ, ਪ੍ਰੇਰਕ ਨੇ ਰੱਖੀ ਹੈ। ਇਕ ਪਰਮੇਰ ਹੀ ਪ੍ਰੇਰਕ ਪ੍ਰਭੂ ਹੈ, ਜਿਸ ਨੇ ਸਾਡੀ ਇੱਜਤ ਰੱਖੀ ਹੈ ਦੁਨੀਆਂ ਦੇ ਵਿਚ ਤੇ ਸਾਡਾ ਬੋਲ ਬਾਲਾ ਪਰਮੇਰ ਦੀ ਰਣਾਗਤੀ ਮੇਂ ਹੁੰਦਾ ਹੈ।

**ਮੇਰਾ ਮਾਤ ਪਿਤਾ ਹਰਿ ਰਾਇਆ॥**

ਹਰੀ ਜੋ ਪਰਮੇਰ ਹੈ, ਰਾਇ ਪ੍ਰਕਾਮ, ਉਹੀ ਮੇਰਾ ਮਾਤਾ ਤੇ ਉਹੀ ਮੇਰਾ ਪਿਤਾ ਹੈ।

**ਕਰਿ ਕਿਰਪਾ ਪ੍ਰਤਿਪਾਲਣ ਲਾਗਾ**

ਬੜੀ ਕਿਰਪਾ ਕੀਤੀ, ਮੇਰੀ ਪ੍ਰਤਿਪਾਲਣਾ ਉਸੇ ਨੇ ਹੀ ਕੀਤੀ ਹੈ, ਮੇਰੀ ਰੱਖਿਆ ਉਸ ਪਰਮੇਰ ਨੇ ਹੀ ਕੀਤੀ ਹੈ।

**ਕਰੀ ਤੇਰਾ ਕਰਾਇਆ॥ ਰਹਾਉ॥**

ਹੇ ਪਰਮੇਰ ! ਜੋ ਆਪ ਕਰਾਉਂਦੇ ਹੋ, ਮੈਂ ਉਹ ਕੰਮ ਕਰਦਾ ਹਾਂ। ਮੇਰੀ ਆਪਣੀ ਕੋਈ ਬੁੱਧੀ ਨਹੀਂ, ਬਲ ਨਹੀਂ। ਮੈਂ ਆਪਦਾ ਕਰਾਇਆ ਹੀ ਸਾਰਾ ਕੰਮ ਕਰਦਾ ਹਾਂ।

**ਜੀਅ ਜੰਤ ਤੇਰੇ ਧਾਰੇ॥**

ਤੇ ਇਹ ਸਾਰੇ ਵੱਡੇ ਛੋਟੇ ਜੀਵ, ਪਰਮੇਰ ਦੇ ਧਾਰਣ ਕੀਤੇ ਹੋਏ ਨੇ।

**ਪ੍ਰਭ ਡੋਰੀ ਹਾਥਿ ਤੁਮਾਰੇ॥**

ਹੇ ਪਰਮੇਰ ! ਸਾਡੀ ਸਾਰਿਆਂ ਦੀ ਖਾਣ ਪਾਣ ਦੀ ਡੋਰੀ, ਆਪ ਦੇ ਹੱਥ ਵਿਚ ਹੈ। ਆਪ ਸਰਕਾਰ ਹੋਂ, ਸਾਰਿਆਂ ਦੀ ਕਾਰ ਤੇਰੇ (ਕਰਤੇ ਦੇ) ਹੱਥ ਵਿਚ ਹੈ।

**ਜਿ ਕਰਾਵੈ ਸੋ ਕਰਣਾ॥**

ਜੋ ਪਰਮੇਰ ਕਰਾਏਗਾ, ਕਰਮਾਂ ਦੇ ਅਨੁਸਾਰ, ਉਹੀ ਕੰਮ, ਅਸੀਂ ਕਰਾਂਗੇ।

**ਨਾਨਕ ਦਾਸ ਤੇਰੀ ਸਰਣਾ॥**

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਕਹਿੰਦੇ, ਮੈਂ ਤਾਂ, ਹੇ ਪਰਮੇਰ ! ਆਪ ਦੀ ਰਣਾਗਤੀ ਹਾਂ।

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ***

***ਇਹੁ ਬਿਰਦੁ ਸੁਆਮੀ ਸੰਦਾ॥*** (ਪੰਨਾ ੫੪੪)

ਮੈਂ ਤਾਂ ਆਪ ਦੀ ਰਣਾਗਤੀ ਹਾਂ। ਭਭੀਖਣ ਜਦ ਰਣ ਆਇਆ, ਸੁਗਰੀਵ ਵਰਗਿਆਂ ਨੇ ਉਹਨੂੰ ਰੋਕ ਲਿਆ, ਵਜੀਰਾਂ ਨੇ। ਸੁਗਰੀਵ ਆਪ ਗਿਆ ਰਾਮ ਜੀ ਕੋਲ, ਜੀ ਦੁਮਣ ਦਾ ਭਾਈ ਆਇਆ ਹੈ, ਉਹਦੇ ਨਾਲ ਕੀ ਸਲੂਕ ਕੀਤਾ ਜਾਵੇ? ਰਾਮ ਜੀ ਨੇ ਹੁਕਮ ਦਿੱਤਾ, ਉਹਨੂੰ ਆਉਣ ਦਿਉ ਸੁਤੰਤਰ, ਤੁਸੀਂ ਅਟ ਵਜੀਰ ਉਹਦੀ ਅਰਦਲ ਵਿਚ ਪਿੱਛੇ ਆ ਜਾਉ। ਸੁਗਰੀਵ ਕਹਿੰਦਾ, ਦੁਮਣ ਦੇ ਭਾਈ ਨਾਲ ਇਹ ਸਲੂਕ ਹੁੰਦਾ ਤਾਂ ਨਹੀਂ, ਸੁਗਰੀਵ ਰਾਮ ਜੀ ਨੂੰ ਕਹਿੰਦਾ। ਰਾਮ ਜੀ ਕਹਿੰਦੇ,

***ਸਖਾ ਨੀਤਿ ਤੁਮ੍ ਨੀਕਿ ਬਿਚਾਰੀ॥***

ਕਿ ਸੁਗਰੀਵ ਤੂੰ ਵਜੀਰ ਹੈਂ, ਨੀਤੀ ਬਹੁਤ ਅੱਛੀ ਜਾਣਦੈਂ। ਇਹ, ਮੈਂ ਵੀ ਜਾਣਦਾ ਹਾਂ। ਤੈਨੂੰ ਮੇਰੇ ਧਰਮ ਦਾ ਪਤਾ ਨਹੀਂ ਅਜੇ, ਕੀ ਹੈ ? ਜੋ ਰਣ ਆਏਗਾ, ਮੈਂ ਉਹਦਾ ਜਨਮ ਮਰਨ ਕੱਟ ਦਿਊਂ, ਇਹ ਮੇਰਾ ਧਰਮ ਹੈ। ਸਤਿ ਬਚਨ। ਜਦ ਉਹ ਪਿੱਛੇ ਹੋ ਗਿਆ, ਉਹ ਆਇਆ, ਉਹਨੇ ਮੱਥਾ ਟੇਕਿਆ। ਉਹਨਾਂ ਨੇ ਤਿਲਕ ਕਰ ਦਿੱਤਾ। ਸਾਰੇ ਹੈਰਾਨ ਹੋ ਗਏ ਬਈ ਲੰਕਾ ਦਾ ਬਾਦਾਹ ਵੀ ਇਹਨੂੰ ਬਣਾ ਦਿੱਤਾ। ਸਮੁੰਦਰ ਦੇ ਉਰਲੇ ਪਾਸੇ ਬੈਠੇ ਹਾਂ, ਕਹਿੰਦੇ, ਜੀ ਅਜੇ ਤਾਂ ਸਮੁੰਦਰ ਤੋਂ ਪਾਰ ਨਹੀਂ ਹੋਏ। ਕਹਿੰਦੇ, ਬਈ ਅਸੀਂ ਇਹਨੂੰ ਲੰਕਾ ਦਾ ਬਾਦਾਹ ਬਣਾ ਦਿੱਤਾ, ਹੁਣ, ਇਹਦੇ ਨਾਲ ਅਸੀਂ ਜਾਵਾਂਗੇ। ਸਤਿ ਬਚਨ, ਕਹਿੰਦੇ ਤੇ ਲੰਕਾ ਫਤਹਿ ਕਰ ਲਈ। ਉਹਨੇ ਆਖਿਆ, ਜੀ ਲੰਕਾ ਤੁਸੀਂ ਜਿੱਤ ਲਈ ਤੇ ਜੋ ਆਖੋ ਸੋਨਾ ਮੈਂ ਆਪਣੀ ਪਤੀ ਦੇ ਮੁਕਟ ਵਿਚ ਪਾ ਦੇਵਾਂ, ਉਹ ਹੁਣ ਪੂਰਾ ਹੋਣ ਹੀ ਵਾਲਾ ਹੈ। ਉਹਨਾਂ ਆਖਿਆ ਭਭੀਖਣ

ਨੂੰ ਪੁੱਛ ਲੈ, ਲੰਕਾ ਭਭੀਖਣ ਦੀ ਹੈ, ਅਸੀਂ ਉਹਦੇ ਨਾਲ ਹਾਂ। ਉਹਦੇ ਕੋਲ ਗਈ, ਉਹਨੇ ਆਖਿਆ ਰਾਮ ਨੇ ਹੀ ਦਿੱਤੀ ਹੈ, ਰਾਮ ਦੀ ਹੀ ਹੈ। ਮੈਂ ਨਹੀਂ ਦੱਸਦਾ। ਉਹਦਾ ਵਕਤ ਪੂਰਾ ਹੋ ਗਿਆ। ਏਸ ਕਰਕੇ, ਜਿੱਤ ਕੇ ਲੰਕਾ ਭਭੀਖਣ ਨੂੰ ਦੇ ਦਿੱਤੀ, ਤਿਲਕ ਪਹਿਲਾਂ ਦੇ ਦਿੱਤਾ ਸੀ। ਇਹ ਹਿੰਦੁਸਤਾਨ ਦਾ ਪਹਿਲਾ ਸਿਧਾਂਤ ਹੈ। ਕਿਸੇ ਦੀ ਮਦਦ ਕਰਕੇ, ਉਹਦੀ ਚੀਜ ਨਹੀਂ ਲੈਣੀ, ਉਹਨੂੰ ਅਰਪਣ ਕਰ ਦੇਣੀ। ਪਰ ਇੰਦਰਾ ਨੇ ਵੀ ਪਿਛਲੀ ਰੀਤ ਦਿਖਾਲ ਹੀ ਦਿੱਤੀ। ਇੰਦਰਾ ਨੇ ਵੀ ਉਸਤੋਂ (ਬੰਗਲਾ ਦੇ ਤੋਂ) ਕੁੱਛ ਲਿਆ ਨਹੀਂ। ਉਹਨੂੰ ਕਿਤੇ ਪਿਛਲੀ ਗੱਲ ਯਾਦ ਆ ਗਈ, ਬਈ ਭਾਰਤ ਦਾ ਇਹ ਪਹਿਲਾ ਸਿਧਾਂਤ ਹੈ। ਏਸ ਕਰਕੇ, ਰਣਾਗਤੀ ਈਰ ਦੀ ਜਾਣੇ ਸੇ, ਜਨਮ ਮਰਨ ਕੱਟਿਆ ਜਾਂਦੈ। ਇਥੇ ਛੋਟੇ ਵੱਡੇ ਧਰਮਾਂ ਦਾ ਕੋਈ ਸਿਧਾਂਤ ਨਹੀਂ ਰਹਿੰਦਾ।

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।***

***ਅਹੰ ਤਵਾ ਸਰਵ ਪਾਪੇਭਯੋ ਮੋਖਯ ਯਿਾਮਿ ਮਾ_ ਚਃ।***

(ਗੀਤਾ)

ਮੱਤ ਸੋਚ ਕਰ, ਮੇਰੇ ਪਾਪ ਕੈਸੇ ਨਵਿਰਤ ਹੋਏਂਗੇ ? ਮੈਂ ਜਿੰਮੇਵਾਰ ਹਾਂ। ਭਗਵਾਨ ਕ੍ਰਿਨ ਚੰਦਰ ਜੀ ਕਹਿੰਦੇ, ਮੈਂ ਇਸਦਾ ਜਿੰਮੇਵਾਰ ਹਾਂ, ਪਰ ਤੂੰ ਮੇਰੀ ਰਣ ਮੇਂ ਆ ਜਾ। ਸਾਰੇ ਧਰਮਾਂ ਦਾ, ਪਾਪਾਂ ਪੁੰਨਾਂ ਦਾ ਅਭਿਮਾਨ ਛੱਡ ਦੇ, ਇਕ ਰਣਾਗਤੀ ਆ ਜਾ। ਏਸ ਕਰਕੇ ਜੋ ਜੀਵ, ਪਰਮੇਰ ਦੀ ਰਣਾਗਤੀ ਜਾਂਦੈ, ਉਹਦਾ ਜਨਮ ਮਰਨ ਕੱਟਿਆ ਜਾਂਦਾ ਹੈ। ਦਸਮ ਪਾਤਾਹ ਨੇ ਵੀ ਸਾਫ ਲਿਖਿਆ ਹੈ–

***ਜਿਤੇ ਰਨ ਜੈਹੈ।। ਤਿਤਿਓ ਰਾਖ ਲੈਹੈ।।***

***ਬਿਨਾ ਰਨ ਤਾ ਕੀ ਨਹੀ ਅਉਰ ਓਟੰ।।***

***ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ।।***

*ਬਚੇਗਾ ਨ ਕੋਈ ਕਰੇ ਕਾਲ ਚੋਟੰ॥*

*ਜਿਤੇ ਰਨ ਜੈਹੈ॥ ਤਿਤਿਓ ਰਾਖ ਲੈਹੈ॥* (ਦਸਮ ਗ੍ਰੰਥ)

ਕਬੀਰ, ਨਾਮਦੇਵ, ਧੰਨਾ, ਜੈਦੇਵ, ਵੇਸਵਾ (ਗਨਕਾ), ਸੱਜਣ ਠੱਗ, ਕੌਡਾ ਰਾਖ ਆਦਿ ਜਿਸ ਛਿਨ ਮੇਂ ਰਣ ਆਏ, ਉਸੇ ਛਿਨ ਮੇਂ ਮੁਕਤ ਹੋ ਗਏ। ਪਰਮੇਰ ਦੀ ਰਣਾਗਤੀ ਮੇਂ ਆਕੇ, ਜੀਵ ਦਾ ਜਨਮ ਮਰਨ ਕੱਟਿਆ ਜਾਂਦੈ। ਰਣ ਪਰੇ ਕੀ ਬਖ਼ਸ਼ੀ ਹੈ, ਤੇਰੇ ਸਾਰੇ ਪਾਪਾਂ ਦੀ ਨਵਿਰਤੀ ਕਰ ਦਿੰਦੀ ਹੈ ਤੇ ਜਨਮ ਮਰਨ ਕੱਟ ਦਿੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਹੇ ਪਰਮੇਰ ! ਮੈਂ ਆਪ ਦੀ ਰਣਾਗਤੀ ਆਇਆ ਹਾਂ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

ੴ ਸਤਿਗੁਰ ਪ੍ਰਸਾਦਿ॥

## ੪੦

ਸੋਰਠਿ ਮਹਲਾ ੫ ॥

ਗੁਰਿ ਪੂਰੈ ਚਰਨੀ ਲਾਇਆ॥
ਹਰਿ ਸੰਗਿ ਸਹਾਈ ਪਾਇਆ॥
ਜਹ ਜਾਈਐ ਤਹਾ ਸੁਹੇਲੇ॥
ਕਰਿ ਕਿਰਪਾ ਪ੍ਰਭਿ ਮੇਲੇ॥ ੧॥
ਹਰਿ ਗੁਣ ਗਾਵਹੁ ਸਦਾ ਸੁਭਾਈ॥
ਮਨ ਚਿੰਦੇ ਸਗਲੇ ਫਲ ਪਾਵਹੁ
ਜੀਅ ਕੈ ਸੰਗਿ ਸਹਾਈ॥ ੧॥ ਰਹਾਉ॥
ਨਾਰਾਇਣ ਪ੍ਰਾਣ ਅਧਾਰਾ॥
ਹਮ ਸੰਤ ਜਨਾਂ ਰੇਨਾਰਾ॥
ਪਤਿਤ ਪੁਨੀਤ ਕਰਿ ਲੀਨੇ॥
ਕਰਿ ਕਿਰਪਾ ਹਰਿ ਜਸੁ ਦੀਨੇ॥ ੨॥
ਪਾਰਬ੍ਰਹਮੁ ਕਰੇ ਪ੍ਰਤਿਪਾਲਾ॥
ਸਦ ਜੀਅ ਸੰਗਿ ਰਖਵਾਲਾ॥
ਹਰਿ ਦਿਨੁ ਰੈਨਿ ਕੀਰਤਨੁ ਗਾਈਐ॥
ਬਹੁੜਿ ਨ ਜੋਨੀ ਪਾਈਐ॥ ੩॥
ਜਿਸੁ ਦੇਵੈ ਪੁਰਖੁ ਬਿਧਾਤਾ॥
ਹਰਿ ਰਸੁ ਤਿਨ ਹੀ ਜਾਤਾ॥
ਜਮਕੰਕਰੁ ਨੇੜਿ ਨ ਆਇਆ॥
ਸੁਖੁ ਨਾਨਕ ਸਰਣੀ ਪਾਇਆ॥ ੪॥ (ਪੰਨਾ ੬੨੩)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ! ਸਤਿਨਾਮ ਸ੍ਰੀ ਵਾਹਿਗੁਰੂ !!

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ ਹਰਿ॥***

(ਪੰਨਾ ੧੪੦੯)

ਆਪ ਨੂੰ ਪਤਾ ਹੋਏਗਾ, ਇਹਨਾਂ ਭੱਟਾਂ ਨੂੰ ਸਰਾਪ ਸੀ ਤੇ ਸਰਾਪ ਮੋਚਨ (ਨਵਿਰਤ) ਤਾਂ ਹੁੰਦੈ ਜੇ ਪੂਰਨ ਮਹਾਂਪੁਰ ਦੀ ਕਿਰਪਾ ਹੋਵੇ।

***ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥***(ਪੰਨਾ ੧੨੭੯)

ਗੁਰੂ ਦੇ ਵਿਚ ਪਰਮੇਰ ਬੈਠਾ ਹੁੰਦੈ।

***ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ।***

(ਪੰਨਾ ੮੬੪)

ਗੁਰੂ ਬ੍ਰਹਮ ਗਿਆਨੀ ਹੁੰਦੈ, ਏਸ ਮੇਂ ਕੋਈ ੱਕ ਨਹੀਂ। ਕੱਚਾ ਗੁਰੂ, ਗੁਰੂ ਨਹੀਂ ਹੁੰਦਾ।

ਪਰ ਜਬ–

***ਗੁਰ ਮਹਿ ਆਪੁ ਸਮੋਇ*** (ਪੰਨਾ ੧੨੭੯)

ਗੁਰੂ ਦੇ ਵਿਚ ਆਪ ਪਰਮੇਰ ਨੇ ਬੈਠ ਕੇ ਬਦ ਵਰਤਾਇਆ, ਉਹਨਾਂ ਨੂੰ ਉਪਦੇ ਕੀਤਾ ਪਰਮਾਰਥ ਦਾ, ਯਥਾਰਥ ਦਾ ਤੇ ਆਪਣੀ ਕ੍ਰਿਪਾ ਦਿਟੀ ਦੇ ਨਾਲ ਉਹਨਾਂ ਭੱਟਾਂ ਦਾ ਜਿਤਨਾ ਵੀ ਸਰਾਪ ਸੀ, ਮੋਚਨ ਕਰ ਦਿਤਾ ਤੇ ਉਹਨਾਂ ਨੂੰ ਗਿਆਨ ਬਖਿਆ।

***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ ਹਰਿ॥***

(ਪੰਨਾ ੧੪ 8)

ਇਹ ਜੋ ਗੁਰੂ ਅਰਜਨ ਦੇਵ ਮਹਾਰਾਜ ਨੇ, ਇਹ ਪਰਤੱਖ ਈਰ ਨੇ, ਇਸ ਵਿਚ ਕਦੇ ਤੁਸੀਂ ੱਕ ਨਹੀਂ ਕਰਨਾ। ਇਹਨਾਂ ਦੀ ਕਿਰਪਾ ਤੇ ਸਾਨੂੰ ਗਿਆਨ ਪ੍ਰਾਪਤ ਹੋਇਆ। ਇਹਨਾਂ ਦੀ ਕ੍ਰਿਪਾ ਤੇ ਹੀ ਸਾਡਾ ਸਰਾਪ ਮੋਚਨ ਹੋਇਐ। ਇਹ ਪਰਤੱਖ ਹਰੀ ਨੇ। ਅਸੀਂ ਸਾਲ ਭਰ

ਦੁਨੀਆਂ ਦੇ ਵਿਚ ਧੱਕੇ ਖਾਧੇ, ਕਿਤੇ ਸਾਨੂੰ ਖੈਰ ਨਹੀਂ ਪਈ। ਜਦ ਏਸ ਦਰਵਾਜੇ ਦੇ ਉਤੇ ਆਏ, ਗੁਰੂ ਅਰਜਨ ਦੇਵ ਦੀ ਰਣ ਮੇਂ ਆਏ ਤਾਂ ਸਾਡਾ ਸਰਾਪ ਵੀ ਮੋਚਨ ਹੋ ਗਿਆ ਤੇ ਸਾਨੂੰ ਗਿਆਨ ਵੀ ਪ੍ਰਾਪਤ ਹੋ ਗਿਆ। ਪਰ ਗਿਆਨ ਤਾਂ ਪਹਿਲਾਂ ਹੀ ਸੀ, ਗਿਆਨ ਕੋਈ ਉਤਪਤੀ ਵਾਲੀ ਵਸਤੂ ਤਾਂ ਹੈ ਨਹੀਂ। ਉਤਪਤੀ ਤਾਂ ਬਿਰਤੀ ਹੁੰਦੀ ਹੈ, ਬਿਰਤੀ ਗਿਆਨ ਉਤਪੰਨ ਹੁੰਦੈ ਤੇ ਸਰੂਪ ਗਿਆਨ ਤਾਂ ਕਦੇ ਉਤਪੰਨ ਹੋਇਆ ਹੀ ਨਹੀਂ, ਉਹ ਤਾਂ ਸਤਿ ਹੈ, ਨਿਰਾਕਾਰ ਹੈ, ਵਿਆਪਕ ਹੈ, ਇਹਦਾ ਆਤਮਾ ਹੈ।

***ਅੰਤਰ ਆਤਮੈ ਬ੍ਰਹਮੁ ਨ ਚੀਨਿ~ਆ ਮਾਇਆ ਕਾ ਮੁਹਤਾਜੁ ਭਇਆ॥*** (ਪੰਨਾ ੪੩੫)

ਇਹ ਮਨ, ਮਾਇਆ ਦਾ ਮੁਹਤਾਜ ਹੋ ਗਿਆ, ਕਿਸੇ ਦੇ ਵੱਸ ਦੀ ਬਾਤ ਨਹੀਂ ਹੈ। ਮਾਇਆ, ਇਹਦੇ ਅੰਦਰ ਐਸੀ ਬਹਿ ਗਈ।

***ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ॥***
***ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ॥***

(ਪੰਨਾ ੧੪੨੬)

ਇਹਦਾ, ਇੱਡਾ ਬੜਾ ਪੁੰਨ ਕਰਮ ਨਹੀਂ ਹੈ, ਨਿਕਾਮ ਕਰਮ ਨਹੀਂ ਹੈ। ਏਸ ਕਰਕੇ, ਇਹਨੂੰ ਗਿਆਨ ਪ੍ਰਾਪਤ ਨਹੀਂ ਹੋਇਆ, ਇਹਦੇ ਤੇ ਬਖ਼ਸ਼ ਨਹੀਂ ਹੋਈ। ਆਤਮਾ ਤਾਂ ਪਹਿਲਾਂ ਹੀ ਇਹਦਾ, ਪਰਮਾਤਮਾ ਹੈ, ਕੋਈ ਆਤਮਾ-ਪਰਮਾਤਮਾ ਦੋ ਨਹੀਂ ਹਨ। ਆਤਮਾ-ਪਰਮਾਤਮਾ, ਬਦ ਦੋ ਨੇ, ਵਸਤੂ ਤਾਂ ਇਕੋ ਹੀ ਹੈ।

***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥ ਬਿਨੁ ਬੂਝੇ ਤੂੰ ਸਦਾ ਨਾਪਾਕ॥*** (ਪੰਨਾ ੩੭੪)

ਜਿੰਨਾ ਚਿਰ ਤੂੰ ਏਕੇ ਨੂੰ ਨਹੀਂ ਜਾਣਦਾ, ਉਤਨਾ ਚਿਰ ਤੂੰ ਨਾਪਾਕ ਹੈਂ, ਜਦ ਏਕਾ ਬੁੱਝ ਲਿਆ, ਤੂੰ ਪਾਕ ਹੈਂ।

***ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥***

***ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥*** (ਪੰਨਾ 838)

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***

(ਪੰਨਾ ੧੪੨੭)

ਦੱਸੋ ਤਾਂ ਕਿਹੜੇ ਹਿਰਦੇ ਦੇ ਵਿਚ ਸਾਖੀ, ਚੇਤਨ ਨਹੀਂ ਹੈ ? ਕਿਹੜੇ ਹਿਰਦੇ ਦੇ ਵਿਚ ਉਹ ਦ੍ਰਟਾ ਨਹੀਂ ਹੈ ? ਕਿਹੜੇ ਹਿਰਦੇ ਦੇ ਵਿਚ ਉਹ **ਦਾਨਾ ਬੀਨਾ ਸਾਈ ਮੈਡਾ** ਨਹੀਂ ਹੈ ? ਉਹ ਸਾਰਿਆਂ ਦੇ ਹਿਰਦਿਆਂ ਦੇ ਵਿਚ ਹੈ। ਪ੍ਰਾਯ ਵਾਚੀ ਬਦ ਨੇ, ਉਹਨੂੰ ਦਾਨਾ-ਬੀਨਾ ਕਹੋ, ਦ੍ਰਟਾ ਕਹਿ ਦਿਉ, ਸਾਖੀ ਕਹਿ ਦਿਉ, ਚੇਤਨ ਕਹਿ ਦਿਉ, ਹਰਿ ਜੂ ਕਹਿ ਦਿਉ, ਹਰੀ ਕਹਿ ਦਿਉ ਪਰ ਵਸਤੂ ਤਾਂ ਇੱਕੋ ਹੈ। ਈਰ ਤੇ ਜੀਵ ਦੋਨੋਂ ਕਲਪਿਤ ਨੇ ਤੇ ਚੇਤਨ ਪ੍ਰਮਾਰਥ ਹੈ, ਇਹ ਨਿੱਤ ਦ੍ਰਿਟੀ ਹੈ।

***ਨਹਿ ਦ੍ਰਟੂ ਦ੍ਰਟੇ ਬਿਪਰ ਲੋਪੋ ਵਿਦਯਤੇ।***

(ਬ੍ਰਹਦਾਰਣਕ ਉਪਨਿਦ)

ਦ੍ਰਟਾ ਦੀ ਦ੍ਰਿਟੀ ਕਦੇ ਅੱਜ ਤੱਕ ਲੋਪ ਨਹੀਂ ਹੋਈ ਤੇ ਨਾ ਹੋਵੇ। ਤੁਹਾਡੀਆਂ ਬਿਰਤੀਆਂ ਕਿਤਨੀਆਂ ਉਠਦੀਆਂ ਨੇ, ਥੋਡੇ ਫੁਰਨੇ, ਸੰਕਲਪ ਕਿਤਨੇ ਉਠਦੇ ਨੇ ਪਰ ਜਿਹੜੀ ਨਿੱਤ ਦ੍ਰਿਟੀ ਹੈ, ਉਹ ਤਾਂ ਨਹੀਂ ਕਦੇ ਬਦਲੀ, ਉਹ ਤਾਂ ਦ੍ਰਟਾ ਦਾ ਨਾਉ ਂਹੈ।

***ਮੂਈ ਸੁਰਤਿ ਬਾਦੁ ਅਹੰਕਾਰੁ॥***
***ਓਹੁ ਨ ਮੂਆ ਜੋ ਦੇਖਣਹਾਰੁ॥*** (ਪੰਨਾ ੧52)

ਉਸ ਦ੍ਰਟੇ ਦਾ ਕਦੇ ਜਨਮ ਮਰਨ ਨਹੀਂ ਹੋਇਆ। ਇਹਦਾ, ਅਜੇ ਸਾਰੇ ਦ੍ਰਿ ਵਿਚ, ਮਿਥਿਆ ਵਿਚ, ਪੱਕਾ ਦ੍ਰਿੜ ਨਿਚਾ ਨਹੀਂ ਹੋਇਆ।

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧ 8੩)

ਗੁਰੂ ਸਾਹਿਬ ਕਹਿੰਦੇ- ਜੋ ਦ੍ਰਿ ਹੈ, ਉਹ ਝੂਠ ਹੈ, ਪ ਰ ਇਸ ਗੁਰੂ

ਦੀ ਪੰਗਤੀ ਤੇ ਇਹਦਾ ਯਕੀਨ ਨਹੀਂ ਹੋਇਆ। ਇਹਨੇ ਦ੍ਰਿ ਨੂੰ ਬਿਲਕੁਲ ਮਿਥਿਆ, ਝੂਠ ਨਹੀਂ ਸਮਝਿਆ। ਅਜੇ ਇਥੇ ਇਹਦਾ ਮੋਹ ਹੈ।

***ਜਨਮਿ ਮਰੈ ਤ੍ਰੈ ਗੁਣ ਹਿਤਕਾਰੁ॥***
***ਚਾਰੇ ਬੇਦ ਕਥਹਿ ਆਕਾਰੁ॥***
***ਤੀਨਿ ਅਵਸਥਾ ਕਹਹਿ ਵਖਿਆਨੁ॥***
***ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ॥*** (ਪੰਨਾ ੧5੪)

ਚੌਥੀ ਅਵਸਥਾ ਸਤਿਗੁਰੂ ਨੇ ਹੀ ਦੱਸਣੀ ਹੈ, ਪੂਰਨ ਬ੍ਰਹਮ ਗਿਆਨੀ ਨੇ ਹੀ ਪ੍ਰਗਟ ਕਰਨੀ ਹੈ। ਏਸ ਕਰਕੇ ਭੱਟਾਂ ਦੇ ਅੰਦਰ, ਗਿਆਨ ਗੁਰੂ ਸਾਹਿਬ ਨੇ ਆਪ ਰੱਖਿਆ, ਉਹ ਬ੍ਰਹਮ ਗਿਆਨੀ ਹੋ ਗਏ, ਸਰਾਪ ਉਹਨਾ ਦਾ ਮੋਚਨ ਹੋ ਗਿਆ। ਉਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਈਰ ਰੂਪ ਨੇ, ਉਹਨਾਂ ਦਾ ਇਹ ਬਦ ਆਇਆ ਹੈ, ਇਹਨੂੰ ਹੁਕਮਨਾਮਾ ਕਹਿੰਦੇ ਨੇ, ਇਹ ਪਰਮੇਰੀ ਬਾਣੀ ਹੈ, ਇਹ ਈਰੀ ਬਾਣੀ ਹੈ, ਇਹ ਧੁਰ ਕੀ ਬਾਣੀ ਹੈ, ਏਸ ਮੇਂ ਕੋਈ ੱਕ ਨਹੀਂ ਹੈ, ਪਰ ਸਾਡੀ ਰਧਾ ਵਿਚ ਫਰਕ ਹੈ, ਸਾਡੀ ਪੂਰੀ ਰਧਾ ਨਹੀਂ ਹੈ। ਏਸ ਨੂੰ ਐਨਾ ਵੀ ਪਤਾ ਨਹੀਂ ਹੈ ਕਿ ਇਹ ਤਿੰਨਾਂ ਅਵਸਥਾਂ ਨੂੰ ਦੇਖਦਾ ਹੈ। ਗੁਰੂ ਸਾਹਿਬਾਨ ਨੇ ਲਿਖਿਆ ਹੈ–

***ਜੋ ਇਹੁ ਜਾਣਹੁ ਸੋ ਇਹੁ ਨਾਹਿ॥***
***ਜਾਨਣਹਾਰੇ ਕਉ ਬਲਿ ਜਾਉ॥*** (ਪੰਨਾ 885)

***ਜਾਨਨਹਾਰ ਪ੍ਰਭੂ ਪਰਬੀਨ॥***
***ਬਾਹਰਿ ਭੇਖ ਨ ਕਾਹੂ ਭੀਨ॥*** (ਪੰਨਾ ੨੬੯)

**ਜੋ ਇਹੁ ਜਾਣਹੁ** – ਥੋਡੇ ਜਾਨਣੇ ਵਿਚ ਤ੍ਰਿਕੁਟੀ ਆਉਂਦੀ ਹੈ। ਅੰਤਹਕਰਣ, ਅੰਤਹਕਰਣ ਦੀ ਬਿਰਤੀ ਤੇ ਵਿ। ਤ੍ਰਿਕੁਟੀ ਥੋਡੇ ਦੇਖਣੇ ਚ ਆਉਂਦੀ ਹੈ ਪਰ ਤ੍ਰਿਕੁਟੀ ਦਾ ਸਾਖੀ ਤਾਂ ਥੋਡੇ ਦੇਖਣੇ ਵਿਚ ਨਹੀਂ ਆਉਂਦਾ। ਉਹ ਤਾਂ ਦ੍ਰਟਾ ਨਿੱਤ ਹੈ, ਏਸ ਕਰਕੇ ਜੋ ਵੀ (ਜਾਗਰਤ) ਸਥੂਲ ਹੈ, ਜਦ ਇਹਨੂੰ ਬਿਰਤੀ ਦੁਆਰਾ ਦੇਖੋਂਗੇ ਤਾਂ

ਤੁਹਾਨੂੰ ਇਹ ਸਤਿ ਪ੍ਰਤੀਤ ਹੋਏਗਾ। ਜਦ ਤੁਹਾਨੂੰ ਇਹ ਪਤਾ ਲੱਗ ਗਿਆ ਕਿ ਬਿਰਤੀ ਨੂੰ ਤਾਂ ਉਹ ਸਾਖਾਤ ਦੇਖਦੈ ਤੇ ਵਿੇ ਨੂੰ ਸਾਖਾਤ ਨਹੀਂ ਕਰਦਾ ਬਿਨਾਂ ਬਿਰਤੀ ਦੇ, ਤੇ ਬਿਰਤੀ ਦਾ ਤਾਂ ਸਾਖਾਤ ਕਰਤਾ, ਦ੍ਰਟਾ ਬਿਰਤੀ ਅਰੂੜ ਹੈ। ਬਿਰਤੀ ਦੇ ਵਿਚ ਬੈਠਾ ਤੇ ਬਿਰਤੀ ਨੂੰ ਪਰਤੱਖ ਕਰਦਾ ਤੇ ਬਿਰਤੀ ਦੁਆਰਾ ਕਿਸੇ ਨੂੰ ਪਰਤੱਖ ਕਰਦਾ ਹੈ ਪਰ ਤ੍ਰਿਕੁਟੀ ਜਿੰਨੀ ਹੈ, ਤਿੰਨ ਗੁਣ ਜਿੰਨੇ ਨੇ, ਇਹ ਸਭ ਮਿਥਿਆ ਨੇ।

***ਤ੍ਰੈਗੁਣ ਵਿਯਾ ਵੇਦਾ ਨਿਸਤ੍ਰੈਗੁਣਯੋ ਭਵਾਰਜੁਨ।***

(ਗੀਤਾ 2/45)

***ਨਿਰਦਵੰਦ੍ਵੋ ਨਿਤਯ ਸਤਵਸਥੋ ਨਿਰਯੋਗਖੇਮ ਆਤਮਵਾਨ।***

ਤੂੰ ਤਾਂ ਆਤਮਵਾਨ ਹੋਣਾ ਹੈ ਤੇ ਆਤਮਾ ਦਾ ਮਾਲਕ ਹੋਣਾ ਹੈ ਕਿ ਉਰੇ ਹੀ ਖੜ੍ਹਾ ਰਹਿਣੈ ? ਜਦ ਅਰਜਨ ਨੂੰ ਇਹ ਉਪਦੇ ਭਗਵਾਨ ਨੇ ਆਪ ਕੀਤਾ, ਬਈ ਇਨ੍ਹਾਂ ਤਿੰਨਾਂ ਗੁਣਾਂ ਵਿਚ ਨਾ ਰਹੀਂ।

***ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥***
***ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ੍ਹ ਹੀ ਪਰਮ ਪਦੁ ਪਾਇਆ॥***

(ਪੰਨਾ ੧੧੨੩)

ਉਹਨੇ ਤਾਂ ਪਰਮਪਦ ਪਾ ਲਿਆ। ਚੌਥਾ ਪਦ, ਇਹ ਆਪ ਹੈ । ਕੋਈ ਹੋਰ ਨਹੀਂ ਚੌਥਾ ਪਦ। ਪਰ ਇਹ, ਤਿੰਨਾਂ (ਗੁਣਾਂ) ਦੇ ਮੋਹ ਦੇ ਵਿਚ ਫਸਿਆ ਪਿਐ।

***ਜਨਮਿ ਮਰੈ ਤ੍ਰੈ ਗੁਣ ਹਿਤਕਾਰੁ॥*** (ਪੰਨਾ ੧੫੪)

ਜਦ ਤੱਕ ਇਹਦਾ ਮੋਹ ਹੈ ਤਿੰਨਾਂ ਗੁਣਾਂ ਦੇ ਵਿਚ, ਇਹ ਜਨਮ ਮਰਨ ਵਿਚ ਜਾਊ। ਇਹ, ਇਹਦੀ ਭੁੱਲ ਹੈ। ਭੁੱਲ ਦਾ ਨਾਉਂ ਹੀ ਅਗਿਆਨ ਹੈ, ਹੋਰ ਅਗਿਆਨ ਕੋਈ ਵਸਤੂ ਤਾਂ ਨਹੀਂ ਹੈ। ਤੁਸੀਂ ਅੱਜ ਤੱਕ ਅਗਿਆਨ ਦੇਖਿਆ ਤਾਂ ਨਹੀਂ ਕਦੇ? ਅਗਿਆਨ ਕਲਪਿਤ ਚੀਜ ਹੈ, ਕਲਪਿਤ ਚੀਜ ਕਦੇ ਸਤਿ ਨਹੀਂ ਹੁੰਦੀ। ਏਸ

ਕਰਕੇ ਜਦ ਇਹ ਸੁਫਨੇ ਵਿਚ ਜਾਂਦੈ ਤੇ ਇਹਦੇ ਮਨ ਦੀਆਂ ਦੋ ਚੀਜਾਂ ਬਣ ਜਾਂਦੀਆਂ ਨੇ, ਇਕ ਵਿਾ ਤੇ ਇਕ ਦ੍ਰਿਟੀ। ਪਰ ਸਾਖੀ ਤਾਂ ਇਹੀ ਹੈ। ਦ੍ਰਟਾ ਤਾਂ ਇਹ ਆਪ ਹੀ ਹੈ ਤੇ ਉਥੇ ਕੋਈ ਚਾਨਣ ਹੈ ? ਕਦੇ ਕਦੇ ਸੁਫਨੇ ਵਿਚ ਤੁਹਾਨੂੰ ਰ ਦਿਸਦੈ, ਕਦੇ ਕੋਈ ਰੁਪਏ ਤੁਹਾਡੇ ਅੱਗੇ ਆਉਂਦੇ ਨੇ, ਕਦੇ ਕਦੇ ਕੋਈ ਖੁੀ ਦੀ ਬਾਤ ਆਉਂਦੀ ਹੈ, ਤੁਸੀਂ ਉਹਨੂੰ ਕੀਹਦੇ ਚਾਨਣੇ ਨਾਲ ਦੇਖਦੇ ਹੋਂ ? ਉਹ ਜਿਹੜਾ ਰ ਆਇਆ, ਉਹਦੇ ਦੇਖਣੇ ਵਾਲਾ ਜਿਹੜਾ ਹੈ, ਉਹਤੋਂ ਅਲਹਿਦਾ ਚਾਨਣ ਕਿਹੜਾ ਹੈ ? ਜਿਹੜੀਆਂ ਬਾਹਜ ਜੋਤੀਆਂ ਨੇ ਉਹ ਤਾਂ ਕੋਈ ਵੀ ਨਹੀਂ, ਨਾ ਉਥੇ ਚੰਦਰਮਾ, ਨਾ ਤਾਰੇ, ਕੋਈ ਚੀਜ ਹੈ ਨਹੀਂ, ਉਹ ਤਾਂ ਦ੍ਰਟਾ, ਪ੍ਰਕਾ ਰੂਪ, ਜੋਤੀ ਸਰੂਪ, ਆਪ ਚੇਤਨ ਹੈ।

***ਸਭ ਮਹਿ ਜੋਤਿ ਜੋਤਿ ਹੈ ਸੋਇ ॥***
***ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥***
***ਗੁਰ ਸਾਖੀ ਜੋਤਿ ਪਰਗਟੁ ਹੋਇ॥*** (ਪੰਨਾ ੧੩)

ਉਥੇ ਤੁਹਾਨੂੰ ਭੁਲੇਖਾ ਇੰਨਾ ਹੀ ਹੁੰਦੈ, ਜਿਹੜੇ ਤੁਹਾਡੇ ਪਿਛਲੇ ਸੰਸਕਾਰ ਨੇ, ਉਹਨਾਂ ਨੇ ਸੁਫਨਾ ਬਣਾ ਦਿੱਤਾ। ਜਿਹੋ ਜਿਹੇ ਸੰਸਕਾਰ ਨੇ ਉਹੋ ਜਿਹਾ ਸੁਫਨਾ ਆਏਗਾ। ਸੁਫਨਾ ਸਭ ਦਾ ਅਲਹਿਦਾ ਅਲਹਿਦਾ ਹੁੰਦੈ, ਇਕ ਨਹੀਂ ਹੁੰਦਾ ਕਦੇ। ਜੇ ਸੁਫਨਾ ਸੁਤੇ ਹੁੰਦਾ ਹੋਵੇ ਸਾਰਿਆਂ ਦਾ ਤਾਂ ਇੱਕੋ ਹੀ ਹੋਵੇ। ਸੰਸਕਾਰਾਂ ਦੇ ਅਨੁਸਾਰ ਸੁਫਨਾ ਹੁੰਦੈ। ਏਸ ਕਰਕੇ, ਤੁਸੀਂ ਹੁਣ ਦੇਖੋ ਤੇ ਜਦ ਤੁਸੀਂੁ ਪਤੀ ਮੇਂ ਜਾਂਦੇ ਹੋ ਘੋਰ ਨਿੰਦ੍ਰਾ ਮੇਂ, ਤੁਸੀਂ ਕਹਿੰਦੇ ਹੋ– ਮੈਂ ਬੜਾ ਸੁੱਖ ਤੇ ਸੋਇਆ, ਕੁੱਛ ਨਾ ਪਤਾ ਲਗਿਆ। ਉਥੇ ਨਾ ਤਾਂ ਤੁਹਾਡੀਆਂ ਦਸ ਇੰਦਰੀਆਂ ਸਨ, ਨਾ ਤੁਹਾਡੇ ਮਨ, ਬੁੱਧੀ, ਚਿੱਤ, ਹੰਕਾਰ ਆਦਿ ਸੇ, ਨਾਂ ਅੰਤਹਕਰਣ ਸੀ। ਉਸੁ ਪਤੀ ਦਾ ਤੁਹਾਨੂੰ ਪਰਤੱਖ ਹੋਇਆ, ਪਰ ਕੀਹਦੇ ਦੁਆਰਾ ਹੋਇਆ ? ਉਹ ਅਨੁਭਵ ਦੁਆਰਾ। ਉਥੇ ਤੁਹਾਡਾ ਸਾਖਾਤ ਅਨੁਭਵ ਸੀ, ਤੁਸੀਂ ਉੱਠ ਕੇ ਆਖਿਆ, ਮੈਂ ਬੜੇ ਸੁੱਖ ਸੇ ਸੋਇਆ, ਕੁੱਛ ਮੈਨੂੰ ਪਤਾ ਨਹੀਂ ਲੱਗਿਆ। ਉਹ ਨਾ ਪਤਾ, ਅਗਿਆਨ ਹੈ ਤੇ ਸੁਖ ਰੂਪ

ਆਤਮਾ ਚੇਤਨ ਹੈ, ਸਤਿ ਚਿੱਤ ਅਨੰਦ ਹੈ। ਉਹ ਇਹਦਾ ਆਪਾ ਹੈ, ਇਸ ਮੇਂ ਕੋਈ ੱਕ ਨਹੀਂ ਹੈ, ਚਾਹੇ ਕੋਈ ਕੁੱਛ ਕਹੇ। ਪਰ ਕੋਈ ਗ੍ਰੰਥਾਂ ਨੂੰ ਝੂਠੇ ਨਹੀਂ ਕਰ ਸਕਦਾ, ਅਲਹਾਮ ਕਦੇ ਝੂਠਾ ਨਹੀਂ ਹੋਇਆ। ਏਸ ਕਰਕੇ ਦੋ ਚੀਜਾਂ ਦੁਨੀਆਂ ਦੇ ਵਿਚ ਨੇ, ਇਕ ਬ੍ਰਹਮ ਗਿਆਨੀ ਮਹਾਂਪੁਰ ਤੇ ਇਕ ਸਾਖੀ। ਗੁਰੂ ਗ੍ਰੰਥ ਸਾਹਿਬ ਸਾਰਾ, ਜਿਥੋਂ ਵੀ ਤੁਸੀਂ ਪੜ੍ਹੋਂਗੇ, ਉਹ ਉਸੇ ਜਗ੍ਹਾ ਤੋਂ ਤੁਹਾਨੂੰ ਪ੍ਰਮਾਰਥ ਮੇਂ ਲਿਜਾਏਗਾ। ਵਿਵਹਾਰ ਦਾ, ਪਾਖੰਡ ਦਾ ਖੰਡਨ ਕਰੇਗਾ। ਸੱਚੇ ਵਿਹਾਰ ਦਾ ਖੰਡਨ ਨਹੀਂ ਕਰੇਗਾ, ਸੱਚਾ ਵਿਹਾਰ ਤਾਂ ਕਰਨਾ ਪਏਗਾ। ਏਸ ਕਰਕੇ, ਉਥੇ _ਪਤੀ ਦੇ ਵਿਚ_ਪਤੀ ਦਾ ਅਨੁਭਵ ਇਹਨੇ ਆਪ ਸਾਖਾਤ ਕੀਤਾ। ਆਪ ਇਹਦਾ ਉਥੇ ਅਨੁਭਵ ਸਰੂਪ ਚੇਤਨ ਹੈ, ਕੋਈ ਹੋਰ ਉਥੇ ਇੰਦਰੇ ਗਿਆਨ ਨਹੀਂ ਹੈ, ਮਨ ਦਾ ਗਿਆਨ ਨਹੀਂ ਹੈ, ਬੁੱਧੀ ਤਾਂ ਉਥੇ ਹੈ ਨਹੀਂ। ਏਸ ਕਰਕੇ, ਉਹਦੇ ਵਿਚ ਨਿਸਚਾ ਹੋ ਗਿਆ। ਪਰ ਜਦ ਇਹ ਸਮਾਧੀ ਵਿਚ ਹੋਇਆ, ਚਾਹੇ ਵਿਚਾਰ ਦੁਆਰਾ ਹੋਵੇ, ਚਾਹੇ ਧਾਰਨਾ ਧਿਆਨ ਦੁਆਰਾ, ਸਾਧਨਾ ਦੁਆਰਾ, ਜੋਗ ਦੀ ਸਮਾਧੀ ਹੋਵੇ, ਉਥੇ ਇੱਕ ਚੇਤਨ ਇਹਦਾ ਆਪਾ ਰਹਿ ਜਾਏਗਾ, ਹੋਰ ਕੁੱਛ ਨਹੀਂ ਰਹਿ ਜਾਏਗਾ। ਉਹਨੂੰ ਨਿਰ-ਵਿਕਲਪ ਸਮਾਧੀ ਕਹਿੰਦੇ ਨੇ। ਵਿਕਲਪ ਨਾਉਂ ਹੈ ਤ੍ਰਿਕੁਟੀ ਦਾ,ਉਥੇ ਕੋਈ ਤ੍ਰਿਕੁਟੀ ਨਹੀਂ। ਏਸ ਕਰਕੇ-

***ਜੋ ਇਹੁ ਜਾਣਹੁ ਸੋ ਇਹੁ ਨਾਹਿ॥*** (ਪੰਨਾ 885)

ਜੀਹਨੂੰ ਤੁਸੀਂ ਜਾਣਦੇ ਹੋਂ, ਇਹ ਰੱਬ ਨਹੀਂ ਹੈ। ਇਹ ਤਾਂ ਬੁੱਤ-ਪ੍ਰਸਤੀ ਹੈ। ਰੱਬ ਤਾਂ ਤੁਸੀਂ ਕਦੇ ਅੱਜ ਤੱਕ ਦੇਖਿਆ ਹੀ ਨਹੀਂ ਹੈ। ਤੁਹਾਡੇ ਮਨ ਨੇ ਹੀ ਰੱਬ ਦੇਖਣਾ ਸੀ ਤੇ ਮਨ ਨੂੰ ਐਂ ਵੀ ਨਹੀਂ ਪਤਾ ਕਿ ਰੱਬ ਕਿਹੋ ਜਿਹਾ ਹੁੰਦਾ ਹੈ। ਮਨ ਦਾ ਦ੍ਰਟਾ, ਮਨ ਦੇ ਪਿਛਲੇ ਪਾਸੇ, ਮਨ ਦੇ ਵਿਚ ਅਰੂੜ ਚੇਤਨ, ਉਹ ਆਪ ਬੈਠਾ ਹੈ ਤੇ ਮਨ ਨੂੰ ਤਾਂ ਪਤਾ ਹੀ ਨਹੀਂ ਵਿਚਾਰੇ ਨੂੰ ਬਈ ਕੀ ਹੁੰਦੈ ? ਥੋੜਾ ਕੰਨ ਦੁਖਦਾ ਹੈ, ਕਦੇ ਕੰਨ ਨੇ ਤੁਹਾਨੂੰ ਇਹ ਨਹੀਂ ਕਿਹਾ, ਕਿ ਮੈਂ ਦੁੱਖਦਾ ਹਾਂ।

ਤੁਹਾਡੀ ਅੱਖ ਦੁਖਦੀ ਹੈ, ਉਹਨੇ ਕਦੇ ਨਹੀਂ ਕਿਹਾ, ਮੈਂ ਦੁੱਖਦੀ ਹਾਂ। ਹੱਥ ਕੰਮ ਨਹੀਂ ਕਰਦਾ, ਉਹਨੇ ਕਦੇ ਨਹੀਂ ਕਿਹਾ ਮੈਂ ਨਹੀਂ ਕੰਮ ਕਰਦਾ, ਦੁਖਦਾ ਹਾਂ। ਪਰ ਕੋਈ ਹੈ ਅਭਿਮਾਨੀ, ਜਿਹੜਾ ਕਹਿੰਦੈ ਮੇਰਾ ਕੰਨ ਦੁਖਦੈ, ਮੇਰੀ ਅੱਖ ਦੁੱਖਦੀ ਹੈ, ਅੱਜ ਮੇਰਾ ਬਈ ਮਨ ਇਸਥਿਰ ਨਹੀਂ ਹੈ। ਆਹ ਜਿਹੜੇ ਹਰਟ (Heart) ਫੇਲ ਹੁੰਦੇ ਨੇ, ਇਹ ਸਾਰੇ ਸੋਚ ਨਾਲ ਹੁੰਦੇ ਨੇ, ਜੇ ਇਹਨੂੰ ਪੱਕਾ ਪਤਾ ਹੋਵੇ ਕਿ ਮੈਂ ਤਾਂ ਮਨ ਦਾ ਅਰੂੜ ਚੇਤਨ ਹਾਂ, ਮੈਂ ਤਾਂ ਮਨ ਦਾ ਦ੍ਰਟਾ ਹਾਂ, ਮੈਂ ਤਾਂ ਮਨ ਬੁੱਧੀ ਨੂੰ ਸਾਖਾਤ ਦੇਖਦਾ ਹਾਂ। ਜਦ ਇਹਦੀ ਬਿਰਤੀ ਉਠਦੀ ਹੈ, ਬਿਰਤੀ ਨੂੰ ਇਹ ਸਾਖਾਤ ਦੇਖਦਾ ਹੈ। ਭਲਾ, ਵਿ ਨੂੰ ਤਾਂ ਬਿਰਤੀ ਦੁਆਰਾ ਦੇਖੇਗਾ, ਤ੍ਰਿਕੁਟੀ ਦੁਆਰਾ। ਪਰ ਬਿਰਤੀ ਨੂੰ ਕਾਹਦੇ ਨਾਲ ਦੇਖੇਗਾ? ਬਿਰਤੀ ਵਿਾਇਕ ਤਾਂ ਬਿਰਤੀ ਹੁੰਦੀ ਨਹੀਂ। ਉਹ ਭਾਈ ਕਾਹਨ ਸਿਹੁੰ ਨੇ ਇਕ ਵਾਰੀਂ ਕਾ ਕੀਤੀ ਮਹਾਨ-ਕੋ ਦੀ। ਉਹਨੂੰ ਇਕ ਸੰਤਾਂ ਨੇ ਬੜਿਆਂ ਨੇ ਕਹਿ ਦਿੱਤਾ ਬਈ ਇਹਦੇ ਨਾਲ ਗੱਲ ਕਰ। ਮੈਂ ਆਖਿਆ ਓਏ! ਸੰਤ ਰਾਮ ਸਿੰਹੁ ਹੋਰੀਂ ਦਸਦੇ ਸਨ ਬਈ ਬਿਰਤੀ ਵਿਾਇਕ ਬਿਰਤੀ ਹੈ, ਕਿ ਨਹੀਂ ? ਉਹ ਮੈਨੂੰ ਆਂਹਦਾ ਉਥੇ ਚੱਲ, ਉਥੇ ਦੱਸਾਂਗੇ। ਉਹ ਜਦ ਆਏ ਬਲਵੰਤ ਸਿੰਹੁ ਆਖੇ ਹੁਣ ਪੁੱਛ । ਮੈਂ ਆਖਿਆ ਨਾ। ਉਹ ਕਹਿੰਦਾ ਪੁੱਛ। ਉਹ ਕਹਿੰਦਾ ਇਹ ਤਾਂ ਸੰਤਾਂ ਦੇ ਕੰਮ ਹੁੰਦੇ ਨੇ, ਸਾਡੇ ਤਾਂ ਨਹੀਂ ਹਣ। ਮੈਂ ਆਖਿਆ, ਹੁਣ ਗੱਲ ਕੀ ਕਹੇ 'ਗਾ। ਏਸ ਕਰਕੇ, ਤੁਸੀਂ ਐਂ ਦੱਸੋ, ਥੋਡਾ ਜਿਹੜਾ ਆਤਮਾ ਚੇਤਨ ਹੈ, ਉਹ ਪ੍ਰਮਾਤਮਾ ਹੈ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥***(ਪੰਨਾ ੪੨੧)

ਅਮਰ ਹੋ ਜਾਏਗਾ ਇਹ। ਅਮਰ ਤਾਂ ਇਹ ਪਹਿਲੇ ਹੀ ਹੈ। ਚੇਤਨ ਕਿਸੇ ਨੇ ਅਮਰ ਕਰਨੈ ? ਇਹ ਤ੍ਰਿਕੁਟੀ ਕਲਪਿਤ ਹੈ, ਚੇਤਨ ਤਾਂ ਨਿੱਤ ਮੁਕਤ ਹੈ, ਅੰਮ੍ਰਿਤ ਹੈ, ਸਤਿ ਹੈ। ਸੱਤਾ ਇਕ ਹੈ, ਦੋ ਸੱਤਾ ਤਾਂ ਹੈ ਨਹੀਂ। ਰਮਾਇਣ ਵਿਚ ਦੋ ਸੱਤਾ ਲਿਖੀਆਂ ਨੇ, ਇੱਕ ਜੀਵ ਤੇ ਇਕ ਈਰ। ਬਿਆਸ ਨੇ ਖੰਡਨ ਕਰ ਦਿੱਤਾ, ਕਹਿੰਦਾ ਸੱਤਾ ਦੋ ਕੈਸੇ

ਹੋ ਜਾਣਗੀਆਂ ? ਏਸ ਕਰਕੇ, ਸਤਿ ਇੱਕ ਹੈ, ਉਹ ਸਤਿ ਹੈ, ਏਕਾ ਹੈ। ਉਹ ਗੁਰੂ ਸਾਹਿਬ ਨੇ ਸਾਫ ਲਿਖ ਦਿੱਤਾ।

***ਏਕਮ ਏਕੰਕਾਰੁ ਨਿਰਾਲਾ।। ਅਮਰੁ ਅਜੋਨੀ ਜਾਤਿ ਨਾ ਜਾਲਾ।।***

***ਅਗਮ ਅਗੋਚਰੁ ਰੂਪੁ ਨ ਰੇਖਿਆ।। ਖੋਜਤ ਖੋਜਤ ਘਟਿ ਘਟਿ ਦੇਖਿਆ।।*** (ਪੰਨਾ 838)

ਪਰ ਇਹ ਤਾਂ ਭਾਈ ਘਨੱਈਏ ਨੇ ਦੇਖਿਆ ਸੀ, ਤੁਸੀ ਤਾਂ ਨਹੀਂ ਦੇਖਿਆ। ਜੇ ਤੁਸੀਂ ਦੇਖ ਲਉ ਤਾਂ ਬੇੜਾ ਪਾਰ ਨਾ ਹੋ ਜਾਏ ? ਤਾਂ ਫਿਰ ਜੋ ਤੁਹਾਡੇ ਸਾਹਮਣੇ ਆਏਗਾ, ਰੱਬ ਹੀ ਆਏਗਾ, ਚਾਹੇ ਕੋਈ ਆਵੇ। ਭਾਈ ਸਾਹਿਬ ਨੇ ਜਦ ਤੋਂ ਮਕ ਚੁੱਕੀ, ਉਹਨੇ ਐਂ ਤਾਂ ਨਹੀਂ ਦੇਖਿਆ ਕਿ ਇਹ ਹਿੰਦੂ ਹੈ ਕਿ ਇਹ ਮੁਸਲਮਾਨ ਹੈ, ਫਲਾਣਾ, ਧਿਮਕਾ। ਉਹ ਜਲ ਪਿਆਈ ਗਿਆ। ਉਹ ਜਦ ਕਿਾਇਤ ਹੋਈ ਉਹ ਜਿਹੜਾ (ਰੋਪੜ) ਰੂਪ ਨਗਰ ਜਿਸ ਨੂੰ ਅੱਜ ਕਲ੍ਹ ਕਹਿਣ ਲੱਗ ਪਏ, ਉਥੋਂ ਦਾ ਜਦ ਪਠਾਣ ਪੰਜ ਸੌ ਆਦਮੀ ਲੈ ਕੇ ਆਇਆ, ਉਹਨੇ ਕਿਹਾ ਤਾਂ ਕੁੱਛ ਹੋਰ, ਐਂ ਕਰੂੰਗਾ, ਮੈਂ ਗੁਰੂ ਗੋਬਿੰਦ ਸਿੰਘ ਨੂੰ ਲੈਕੇ ਆਊਂ, ਇਹ ਤਾਂ ਹੁੰਦਾ ਹੀ ਹੈ ਲੋਕਾਂ ਦਾ। ਤੇ ਜਦ ਉਹ ਜਖਮੀ ਹੋ ਗਿਆ, ਉਹਦੇ ਹੱਥ ਨਾ ਹਿੱਲਣ। ਉਹਨੇ ਆਖਿਆ ਪਾਣੀ। ਭਾਈ ਸਾਹਿਬ ਨੂੰ ਕਹਿੰਦਾ, ਮੇਰੇ ਹੱਥ ਤਾਂ ਹਿਲਦੇ ਨਹੀਂ। ਭਾਈ ਸਾਹਿਬ ਨੇ ਇਕ ਹੱਥ ਉਹਦੇ ਮੂੰਹ ਨੂੰ ਲਾਇਆ ਤੇ ਇਕ ਹੱਥ ਨਾਲ ਪਾਣੀ ਪਾਇਆ, ਤੇ ਉਹ ਹੈ ਤਾਂ ਦੁਮਣ ਸੀ, ਉਹ ਤਾਂ ਦੁਮਣ ਬਣਕੇ ਆਇਆ ਸੀ ਪਰ ਭਾਈ ਸਾਹਿਬ ਨੂੰ ਦੁਮਣ ਨਹੀਂ ਦਿਸਿਆ। ਭਾਈ ਸਾਹਿਬ ਤਾਂ ਸਾਰਿਆਂ ਦੇ ਵਿਚ ਪਰਮੇਰ ਦੇਖਦਾ ਸੀ, ਸਾਰਿਆਂ ਵਿੱਚ ਗੁਰੂ ਦੇਖਦਾ ਸੀ, ਉਹ ਤਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਨੂੰ ਦੇਖਦਾ ਸੀ। ਉਹਨਾਂ ਆਖਿਆ ਸੀ, ਤੂੰ ਜਲ ਪਿਆਇਆ ਕਰ ਸਾਡਾ ਰੂਪ ਸਮਝ ਕੇ। ਉਹ ਉਥੋਂ ਹਿੱਲਿਆ ਨਹੀਂ। ਏਸ ਕਰਕੇ, ਜਦ ਇਹਦੀ ਬਿਰਤੀ ਇਥੇ ਜਾਏਗੀ ਤਾਂ ਬਿਰਤੀ ਦਾ ਆਸਰਾ ਨਹੀਂ ਇਹਨੇ ਲੈਣਾ, ਇਹ ਤਾਂ ਬਿਰਤੀ ਦਾ ਦ੍ਰਟਾ ਹੈ।

*ਮੂਈ ਸੁਰਤਿ ਬਾਦੁ ਅਹੰਕਾਰੁ॥* (ਪੰਨਾ ੧52)

ਜਿਹੜਾ ਬੇਅਰਥ ਹੰਕਾਰ ਸੀ ਬਿਰਤੀਆਂ ਵਿਾਇਕ, ਉਹ ਤਾਂ ਨਾ ਹੋਣ ਵਾਲਾ ਹੈ।

*ਓਹੁ ਨ ਮੂਆ ਜੋ ਦੇਖਣਹਾਰੁ॥ ੨॥*
*ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥*
*ਮਰਤਾ ਜਾਤਾ ਨਦਰਿ ਨ ਆਇਆ॥ ੪॥* (ਪੰਨਾ ੧52)

ਜੰਮਣਾ ਮਰਨਾ ਕੋਈ ਵਸਤੂ ਤਾਂ ਨਹੀਂ ਹੈ, ਪਰ ਇਹ ਭੁੱਲ ਗਿਆ। ਜਦ ਥੋੜਾ ਜਿਹਾ ਚਿੱਤ ਇਹਦਾ ਢਿੱਲਾ ਹੁੰਦੈ - ਕਹਿੰਦਾ ਮੈਂ ਮਰ ਜਾਊਂ। ਉਹਨੂੰ ਆਖੇ ਤੂੰ ਮਰਨ ਵਾਲਾ ਨਹੀਂ, ਵੀਹ ਵਾਰ ਤੂੰ ਮਰ ਚੁਕਿਐਂ। ਮੈ ਬੈਠਾ ਸੀ। ਇਕ ਸੰਤ ਨੂੰ, ਇਕ ਸੰਤ ਕਹਿੰਦਾ ਤੂੰ ਮਰਨਾ ਵੀ ਹੈ। ਉਹ ਕਹਿੰਦੇ ਇਹ ਗੱਲ ਤਾਂ ਅਸੀਂ ਕਈ ਵਾਰ ਕਰ ਚੁੱਕੇ ਹਾਂ, ਕਹਿੰਦਾ-ਇਹ ਨਾ ਮੈਨੂੰ ਦੱਸ, ਕਹਿੰਦਾ-ਪਹਿਲੀ ਵਾਰੀ ਅਸੀਂ ਮਰੇ ਹਾਂ ? ਵੀਹ ਵਾਰੀਂ ਅਸੀਂ ਮਰੇ ਹਾਂ, ਵੀਹ ਵਾਰੀ ਅਸੀਂ ਜੰਮੇ ਹਾਂ, ਇਹੋ ਜਿਹੀਆਂ ਗੱਲਾਂ ਨਾ ਕਰ ਇਥੇ। ਮੈਂ ਆਖਿਆ ਸੰਤ ਨੂੰ ਇਹ ਗੱਲ ਤਾਂ ਚੰਗੀ ਕਹੀ ਹੈ। ਹੁਣ ਇਹ ਤਾਂ ਇਕ ਅਟੱਲ ਨਿਯਮ ਹੈ, ਜੋ ਪੈਦਾ ਹੋਇਐ ਉਹਨੇ ਤਾਂ ਜਰੂਰ ਜਾਣੈ, ਹੁਣ ਇਹਦੇ ਵਿਚ ਤੁਸੀਂ ਕੀ ਕਰੋਂਗੇ ? ਇਹ ਤਾਂ ਗੀਤਾ ਨੇ ਕਹਿ ਦਿੱਤਾ ਬਈ ਉਤਪਤੀ ਨਿਸਚੇ ਵਾਲਾ, ਮ੍ਰਿਤੂ ਨਿਸਚੇ ਹੋਏਗਾ। ਇਹ ਤਾਂ ਪੱਕੀ ਬਾਤ ਹੈ। ਪਰ ਇਹਨੇ ਕੰਮ ਇਕ ਕਰਨਾ ਸੀ, ਉਹ ਸਿਮਰਨ ਦੇ ਬਿਨਾਂ ਇਹਦਾ ਬੇੜਾ ਨਹੀਂ ਲੰਘਣਾ, ਇਹ ਤੁਸੀਂ ਇਕ ਨਿਯਮ ਦੀ ਬਾਤ ਸਮਝੋ।

*ਸਿਮਰਿ ਸਿਮਰਿ ਨਾਮੁ ਬਾਰੰ ਬਾਰ॥*
*ਨਾਨਕ ਜੀਅ ਕਾ ਇਹੈ ਅਧਾਰ॥* (ਪੰਨਾ ੨੯5)

ਜੀਵ ਦਾ ਅਧਾਰ ਸਿਮਰਨ ਦੁਆਰਾ ਹੈ। ਸਿਮਰਨ ਲਿਵ ਮੇਂ ਲੈ ਜਾਏਗਾ ਤੁਹਾਨੂੰ। ਜਦ ਸਿਮਰਨ ਤੁਹਾਡਾ ਚੱਲ ਗਿਆ ਅਨਾਹਤ ਹੁੰਦਾ ਹੋਇਆ, ਧੁਨਿ ਹੁੰਦਾ ਹੋਇਆ, ਲਿਵ ਲੱਗ ਜਾਂਦੀ ਹੈ। ਨਿਕਾਮ ਸੇਵਾ ਕਰਨੀ ਹੈ, ਸੇਵਾ ਦੇ ਬਾਅਦ ਤੈਨੂੰ ਸਿਮਰਨ ਪ੍ਰਾਪਤ ਹੋ ਜਾਊ।

ਕਿਉਂ ? ਅੰਤਹਕਰਣ ੁੱਧ, ਸੇਵਾ ਬਿਨਾ ਕਿਸੇ ਦਾ ਹੋਇਆ ਨਹੀਂ, ਜੇ ਹੋਇਆ ਹੋਵੇ ਤਾਂ ਦੱਸੋ ? ਏਸ ਕਰਕੇ, ਜਦ ਤੁਹਾਨੂੰ ਸਿਮਰਨ ਮਿਲ ਗਿਆ, ਸਿਮਰਨ ਤੁਹਾਡਾ ਚੱਲ ਪਿਆ, ਉਹਨੂੰ ਵੇਦਾਂਤ ਵਾਲੇ ਨਿਧਿਆਸਨ ਕਹਿੰਦੇ ਨੇ, ਸਜਾਤੀ ਪਰਤੇ ਕਹਿੰਦੇ ਨੇ। ਗੀਤਾ ਵਿੱਚ ਲਿਖਿਆ ਹੈ, ਭਗਵਾਨ ਕ੍ਰਿਨ ਨੇ –

***ਅਨਨਯਾਚਿੰਤਯੰਤੋ ਮਾਂ ਯੇ ਜਨਾ: ਪਰਯੁਪਾਸਤੇ।***

***ਤੇਾਂ ਨਿਤਯਾਭਿਯੁਕਤਾਨਾਂ ਯੋਗ ਖੇਮ ਵਹਾ ਮਯਹਮ।।***

(ਗੀਤਾ 9/22)

ਮੈਂ ਜਿੰਮੇਵਾਰ ਹਾਂ ਉਹਦੀ ਯੋਗ ਕੇਮ ਦਾ, ਮੈਂ ਉਹਦੀ ਮੁਕਤੀ ਦਾ ਜਿੰਮੇਵਾਰ ਹਾਂ ਪਰ ਅਨਿੰਨ ਸਿਮਰਨ ਤੂੰ ਛੱਡੀਂ ਨਾ ਅਰਜਨ ! ਏਸ ਕਰਕੇ ਇਹਨੇ ਸਿਮਰਨ ਨਹੀਂ ਛੱਡਣਾ। ਦੁਨੀਆਂ ਦੇ ਕੰਮ ਸਾਰੇ ਕਰਨੇ ਨੇ ਪਰ ਸਿਮਰਨ ਛੱਡ ਕੇ ਨਹੀਂ ਕਰਨੇ। ਸਿਮਰਨ ਅੰਦਰੋਂ ਬੰਦ ਨਹੀਂ ਕਰਨਾ ਕਦੇ। ਸਿਮਰਨ ਇਹਦਾ ਬੇੜਾ ਪਾਰ ਕਰ ਦਏਗਾ। ਏਸ ਕਰਕੇ, ਹੁਣ ਬਦ ਬੋਲੋ ਭਾਈ ! ਵਕਤ ਥੋੜਾ ਹੈ।

**ਸੋਰਠਿ ਮਹਲਾ ੫।।**

ਸੋਰਠਿ ਰਾਗ ਦੇ ਵਿਚ ਪੰਚਮ ਪਾਤਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਹਾਜ, ਪੰਜਵੇਂ ਨਾਨਕ, ਕਥਨ ਕਰਦੇ ਨੇ –

**ਗੁਰਿ ਪੂਰੈ ਚਰਨੀ ਲਾਇਆ।।**

ਸਾਨੂੰ, ਗੁਰੂ ਰਾਮਦਾਸ ਮਹਾਰਾਜ ਜੀ ਨੇ ਚਰਨੀ ਲਾਇਆ ਹੈ। ਉਹਨਾਂ ਦਾ ਪੂਰਣ ਗੁਰੂ, ਗੁਰੂ ਰਾਮਦਾਸ ਸੀਗਾ। ਸ੍ਰੀ ਗੁਰੂ ਰਾਮਦਾਸ ਜੀ ਨੇ ਸਾਨੂੰ ਚਰਨੀਂ ਲਾਇਆ। ਚਰਨੀਂ ਮਹਿਨੇ–ਬਖ ਦਿੱਤਾ, ਬਖਿ ਕਰ ਦਿੱਤੀ।

**ਹਰਿ ਸੰਗਿ ਸਹਾਈ ਪਾਇਆ।।**

ਉਹ ਜਿਹੜਾ ਹਰੀ ਸੰਗ ਸੀ ਹਮੇ–

***ਨਾਮੁ ਸੰਗੀ ਸੋ ਮਨਿ ਨ ਬਸਾਇਓ।।***

***ਛੋਡਿ ਜਾਹਿ ਵਾਹੂ ਚਿਤੁ ਲਾਇਓ॥***
***ਸੋ ਸੰਚਿਓ ਜਿਤੁ ਭੂਖ ਤਿਸਾਇਓ॥***
***ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ॥*** (ਪੰਨਾ ੭੧5)

ਇਹਦਾ ਤਾਂ ਸੰਗੀ ਨਾਮ ਹੀ ਸੀ।

***ਨਾਮ ਕੇ ਧਾਰੇ ਖੰਡ ਬ੍ਰਹਮੰਡ॥*** (ਪੰਨਾ ੨੮੪)

ਨਾਮ ਅੱਖਰਾਂ ਦਾ ਨਾਉਂ ਨਹੀਂ ਹੈ। ਤੁਸੀਂ ਜਦ ਕਬੀਰ ਦੀ ਬਾਣੀ ਪੜ੍ਹੋਂਗੇ, ਉਸਨੂੰ, ਉਹਨਾਂ ਨੇ ਆਖਿਆ ਪੰਡਤਾਂ ਨੇ, ਤੈਨੂੰ ਅਧਿਕਾਰ ਨਹੀਂ **ਓਮ** ਦਾ, ਤੂੰ ਦਰ ਹੈਂ- ਜੁਲਾਹਾ। ਉਹਨੇ ਆਖਿਆ-

***ਓਅੰਕਾਰ ਆਦਿ ਮੈ ਜਾਨਾ॥***
***ਲਿਖਿ ਅਰੁ ਮੇਟੈ ਤਾਹਿ ਨ ਮਾਨਾ॥***
***ਓਅੰਕਾਰ ਲਖੈ ਜਉ ਕੋਈ॥***
***ਸੋਈ ਲਖਿ ਮੇਟਣਾ ਨ ਹੋਈ॥*** (ਪੰਨਾ ੩੪ )

ਉਹ ਕਹਿੰਦਾ- ਮੈਂ **ਓਅੰਕਾਰ** ਨੂੰ ਜਾਣ ਲਿਆ, ਜਿਹੜਾ ਸ੍ਰਿਟੀ ਦਾ ਆਦਿ ਕਾਰਣ ਪਰਮੇਰ ਹੈ, ਉਹ **ਓਮ** ਹੈ, ਇਹਨੂੰ ਮੈਂ ਜਾਣ ਲਿਆ ਹੈ। ਮੈਂ ਤੁਹਾਡੇ ਅੱਖਰਾਂ ਵਾਲੇ **ਓਮ** ਨੂੰ ਨਹੀਂ ਲੈਂਦਾ ਹਾਂ, ਇਹ ਤਾਂ ਤੁਸੀਂ ਰੋਜ ਲਿਖ ਲੈਂਦੇ ਹੋ ਪੱਟੀ ਤੇ ਅਤੇ ਮਿਟਾ ਦਿੰਦੇ ਹੋ। ਕਬੀਰ ਕਹਿੰਦਾ- ਮੈਂ ਇਹਦਾ ਉਪਾਕ ਤਾਂ ਨਹੀਂ ਹਾਂ। ਮੈਂ ਜਿਹੜਾ ਸੰਸਾਰ ਬਣਦਾ ਹੈ ਔਰ ਪਰਲੋ ਹੁੰਦਾ ਹੈ, ਮੈਂ ਇਹਦਾ ਉਪਾਕ ਨਹੀਂ। ਮੈਂ ਤਾਂ ਇਕ ਦਾ ਉਪਾਕ ਹਾਂ, ਉਸ ਦਾ **ਓਮ** ਦਾ, ਉਹ ਹੈਗਾ ਲਕ। ਤੇ ਜਿਸ ਨੂੰ ਲਕ ਹੋ ਗਿਆ, ਉਹ ਮਿਟੇਗਾ ਨਹੀਂ। ਕਿਉਂ ? ਉਹਦਾ ਆਪਾ ਜੋ ਹੈ। ਹੁਣ ਤੁਸੀਂ ਐਂ ਦੱਸੋ? ਓਅੰਕਾਰ ਪਰਮੇਰ ਦਾ ਪਹਿਲਾ ਨਾਮ ਹੈ, ਗੁਰੂ ਗ੍ਰੰਥ ਸਾਹਿਬ ਵਿੱਚ ਵੀ ਤੇ ਉਪਨਿਦਾਂ ਵਿਚ ਵੀ। ਉਪਨਿਦ ਤੇ ਗੁਰੂ ਗ੍ਰੰਥ ਸਾਹਿਬ, ਇਕ ਆਏਂਗੇ। ਹੇਠਲੇ ਲਿਖਾਰੀ ਅਲਹਿਦਾ ਚਲੇ ਜਾਂਦੇ ਨੇ, ਅਸੀਂ ਦੇਖੇ ਨੇ, ਉਹ ਇਥੇ ਨਹੀਂ ਰਹਿੰਦੇ। ਉਹ ਅਲਹਿਦਾ ਚਲੇ ਜਾਂਦੇ ਨੇ। ਏਸ ਕਰਕੇ **ਓਮ** ਨਾਉਂ ਹੈ।

***ਓਅੰਕਾਰ ਆਦਿ ਮੈ ਜਾਨਾ॥*** (ਪੰਨਾ ੩੪ )

ਜਿਹੜਾ ਸ੍ਰਿਟੀ ਦਾ ਆਦਿ ਕਾਰਣ ਹੈ, ਓਅੰਕਾਰ ਹੈ, ਉਹ ਪਰਮੇ ਰ ਹੈ। ਉਹ ਪਰਮੇਰ ਸਾਰੇ ਵਿਆਪਕ ਨਹੀਂ ਹੈ ? ਥੋਡੀ ਬਿਰਤੀ, ਬੁੱਧੀ ਦੀ ਬਿਰਤੀ ਦੇ ਵਿਚ ਨਹੀਂ ਬੈਠਾ ? ਥੋਡੀ ਬਿਰਤੀ, ਥੋਡੇ ਖਿਆਲ ਨੂੰ ਦੇਖਦਾ ਨਹੀਂ ? ਉਹ ਜਾਣਦਾ ਨਹੀਂ ਹੈ? ਉਹ ਤਾਂ ਦ੍ਰਟਾ ਹੈ, ਉਹ ਤਾਂ ਸਾਖੀ ਹੈ। ਇਹ ਵੀ ਤੁਸੀਂ ਦੇਖ ਲਉ, ਸਾਖੀ ਅੱਜ ਤੱਕ ਯਖ ਨਾਲ ਨਹੀਂ ਮਿਲਿਆ। ਜਦ ਤੁਸੀਂ ਕੋਈ ਕਲਪਨਾ ਕਰੋਂਗੇ, ਉਹ ਸਾਖੀ, ਉਦੋਂ ਵੀ ਦੇਖੀ ਜਾਏਗਾ, ਬਈ ਆਹ ਤੇਰੀ ਗਲਤ ਹੈ, ਆਹ ਠੀਕ ਹੈ। ਤੁਸੀਂ ਆਪ ਹੀ ਨਿਰਣਾ ਕਰ ਲਉਗੇ ਬਈ ਹਾਂ ! ਉਹ ਬਾਤ ਮੈਂ ਸੋਚੀ ਸੀ, ਉਹ ਗਲਤ ਸੀ, ਆਹ ਠੀਕ ਹੈ। ਉਹ ਕੌਣ ਦਸਦੈ ਅੰਦਰ ? ਸਾਖੀ ਹੀ ਤਾਂ ਦੱਸਦੈ, ਬਈ ਆਹ ਤੇਰੀ ਗਲਤ ਹੈ। ਉਹ ਹੈ ਸਾਖੀ, ਉਹ ਹੈ ਚੇਤਨ, ਉਹਦਾ ਨਾਉਂ ਹੈ **ਆਤਮਾ** । ਉਹਨੂੰ ਅੰਤਰ-ਆਤਮਾ ਕਹਿੰਦੇ ਨੇ। ਉਹਨੂੰ ਪਰਮੇਰ ਕਹਿੰਦੇ ਨੇ। ਏਸ ਕਰਕੇ ਉਹ ਥੋਡਾ ਆਪਾ ਹੈ, ਹੋਰ ਕੋਈ ਥੋਡਾ ਆਪਾ ਨਹੀਂ। ਇਹ ਤਾਂ ਸਾਰੇ ਤਿੰਨ ਗੁਣ ਨੇ। ਸਤੋ ਗੁਣ ਦਾ ਪ੍ਰਧਾਨ ਅੰਤਹਕਰਣ ਹੈ। ਬਿਰਤੀਆਂ ਤਿੰਨਾਂ ਦੀਆਂ ਨੇ ਰਜੋ, ਸਤੋ, ਤਮੋ ਦੀਆਂ ਤੇ ਵਿਾ ਤਮੋ ਗੁਣ ਦਾ ਹੁੰਦੈ। ਇਹ ਤਾਂ ਤਿੰਨ ਗੁਣ ਮੁੱਕ ਗਏ।

***ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥*** (ਪੰਨਾ ੧੧੨੩)

ਮਾਇਆ ਤਾਂ ਇਥੇ ਸਮਾਪਤ ਹੋ ਗਈ।

***ਚਉਥੇ ਪਦ ਕਉ ਜੋ ਨਰੁ ਚੀਨ~ੈ ਤਿਨ~ ਹੀ ਪਰਮ ਪਦੁ ਪਾਇਆ॥*** (ਪੰਨਾ ੧੧੨੩)

ਉਹ **ਪਰਮ ਪਦੁ** ਪਰਮੇਰ ਹੈ, ਉਹ ਤੁਹਾਡਾ ਆਤਮਾ ਹੈ। ਉਸੇ ਨੂੰ ਪ੍ਰਮਾਤਮਾ ਕਹਿੰਦੇ ਨੇ, ਉਸੇ ਨੂੰ ਸਾਖੀ ਕਹਿੰਦੇ ਨੇ, ਉਸੇ ਨੂੰ **ਦਾਨਾ ਬੀਨਾ ਸਾਈ ਮੈਡਾ** ਕਹਿੰਦੇ ਨੇ। ਦਾਨਾ ਬੀਨਾ ਸਰਬੱਗ ਹੈ,

ਅਲਪੱਗ ਨਹੀਂ ਹੈ। ਅਲਪੱਗ ਹੁੰਦਾ ਹੈ, ਅਨਾਤਮ ਪਦਾਰਥ, ਉਹ ਤਾਂ ਸਰਬੱਗ ਹੈ। ਉਹ ਥੋੜੇ ਕਿਸੇ ਖਿਆਲ ਨੂੰ ਨਿਰਣਾ ਕਰਕੇ ਸਹੀ ਨਹੀਂ ਦੱਸੀ ਜਾਂਦਾ ? ਉਹ ਚੇਤਨ ਥੋੜਾ ਆਪਾ ਹੈ, ਜਦ ਥੋਨੂੰ ਉਹਦਾ ਲਕ ਹੋ ਗਿਆ ਤੇ ਮਿਟਣੇ ਵਾਲੀ ਤਾਂ ਕੋਈ ਚੀ ਨਾ ਰਹੀ, ਫਿਰ ਤਾਂ ਕੋਈ ਤੁਹਾਨੂੰ ਸੋਚ ਦੀ ਜਰੂਰਤ ਨਹੀਂ। ਪਰ ਗਿਆਨ ਵਿਚ ਕੋਮਲਤਾ ਹੈ ਜੈਸੇ ਕੱਚਾ, ਕੋਮਲ ਹੁੰਦੈ। ਜਦ ਪਹਿਲਾ ਕੰਡਾ ਹੁੰਦੈ ਕਿੱਕਰ ਦਾ ਕੱਚਾ, ਉਹਦੇ ਨਾਲ ਕੰਡਾ ਨਹੀਂ ਨਿਕਲਦਾ, ਪੱਕੇ ਨਾਲ ਨਿਕਲਦੈ। ਜਦ ਇਹਨੂੰ ਸਰੂਪ ਦਾ ਦ੍ਰਿੜ ਨਿਸਚਾ ਹੋ ਜਾਏ, ਉਹਨੂੰ ਹੀ ਗੁਰੂ ਸਾਹਿਬ **ਨਾਮ ਦਾ ਦ੍ਰਿੜ** ਕਹਿੰਦੇ ਨੇ, ਉਹ ਹੋ ਜਾਏ। ਉਹ ਮੈਨੂੰ ਜਿਹੜਾ ਮੇਰੇ ਸੰਗ ਸੀ ਮੇਰੀਆਂ ਤ੍ਰਿਕੁਟੀਆਂ ਨੂੰ, ਮੇਰੀਆਂ ਬਿਰਤੀਆਂ ਨੂੰ ਦੇਖਣੇ ਵਾਲਾ, ਉਹ ਮੈਂ ਪਾ ਲਿਆ, ਗੁਰੂ ਅਰਜਨ ਦੇਵ ਜੀ ਕਹਿੰਦੇ, ਇਹ ਗੁਰੂ ਰਾਮਦਾਸ ਦੀ ਕਿਰਪਾ ਤੇ ਮੈਨੂੰ ਪ੍ਰਾਪਤ ਹੋ ਗਿਆ। ਅਵਤਾਰ ਦੀ ਇਹ ਤਾਕਤ ਹੁੰਦੀ ਹੈ। ਗੁਰੂ ਅਵਤਾਰ ਕਦੇ ਕਦੇ ਆਉਂਦਾ ਹੁੰਦਾ ਹੈ। ਕਲਾ ਅਵਤਾਰ, ਅੰਸਾ ਅਵਤਾਰ ਕਿੰਨੇ ਗਿਣੋਗੇ ਤੁਸੀਂ ਉਥੇ ? ਪਰ ਗੁਰੂ ਅਵਤਾਰ ਤਾਂ ਕਦੇ ਕਦੇ ਆਏਗਾ। ਗੁਰੂ ਅਵਤਾਰ ਜੇ ਕਦੇ ਕਦੇ ਨਾ ਆਵੇ ਤਾਂ ਉਹਨੂੰ ਚੌਹਾਂ ਥਾਵਾਂ ਤੇ ਨਾ ਜਾਣਾ ਪੈਂਦਾ, ਉਹ ਜਿਥੇ ਆਉਂਦਾ, ਉਥੇ ਹੀ ਉਪਦੇ ਕਰੀ ਜਾਂਦਾ। ਵਿਨਾਭ ਕਿਥੇ ਬੈਠਾ ਹੈ, ਝੰਡਾ ਵਾਢੀ ਕਿਥੇ ਬੈਠਾ ਹੈ, ਉਹਦੇ ਤਾਂ ਸਾਰੇ ਨਿਗਾਹ ਵਿਚ ਨੇ ਤੇ ਸਾਰਾ ਕਾਰਜ ਸਿੱਧ ਕਰਨਾ ਹੈ। ਉਹ ਗੁਰੂ ਰਾਮਦਾਸ ਦੀ ਕ੍ਰਿਪਾ ਤੇ ਜਿਹੜਾ ਮੇਰਾ ਸੰਗੀ ਸੀ ਬਿਰਤੀ ਦਾ, ਸਹਾਇਤਾ ਕਰਨੇ ਵਾਲਾ ਪਰਮੇਰ, ਸੱਤਾ ਸਫੁਰਤੀ ਦੇਣ ਵਾਲਾ, ਉਹ ਮੈਂ ਪਾ ਲਿਆ, ਗੁਰੂ ਅਰਜਨ ਦੇਵ ਜੀ ਕਹਿੰਦੇ।

**ਜਹ ਜਾਈਐ ਤਹਾ ਸੁਹੇਲੇ**॥

ਹੁਣ ਦੁੱਖ ਤਾਂ, ਤਾਂ ਹੁੰਦਾ ਜੇ ਤਿੰਨ ਗੁਣਾ ਵਿਚ ਹੁੰਦੇ। ਹੁਣ ਤਾਂ ਆਤਮਾ **ਆਪਣਾ ਆਪ** ਪ੍ਰਾਪਤ ਹੋ ਗਿਆ, ਉਹ ਵਿਆਪਕ ਹੈ। ਜਿੱਥੇ ਜਾਵਾਂਗੇ ਹੁਣ ਤਾਂ **ਸੁਹੇਲੇ** ਸੁਖੀ ਹਾਂ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ –

***ਜਹ ਜਾਈਐ ਤਹਾ ਸੁਹੇਲੇ॥***

ਜਿਥੇ ਵੀ ਜਾਵਾਂਗੇ ਸੁਖੀ ਹਾਂ । ਕਿਉਂ ? ਸੁੱਖ ਸਰੂਪ ਤਾਂ ਆਪਾ ਹੈ ਇਹਦਾ। ਸੁੱਖ ਸਰੂਪ ਇਹਦਾ ਆਪਾ ਹੈ, ਇਹ ਦੁਖੀ ਕੈਸੇ ਹੋ ਜਾਏਗਾ? ਦੁੱਖ ਤਾਂ ਮਨ ਤੱਕ ਆਉਂਦੈ, ਅੱਗੇ ਤਾ ਦੁੱਖ ਦੀ ਕੋਈ ਜਗ੍ਹਾ ਨਹੀਂ।

***ਸੁਖੁ ਦੂਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥***
***ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥***

(ਪੰਨਾ ੬੩੨)

ਉਹ ਤਾਂ ਦੁਖ ਸੁਖ ਤੇ ਪਰ੍ਹੇ ਹੈ, ਉਹ ਤਾਂ ਦੁਖ ਸੁਖ ਦਾ ਦ੍ਰਟਾ ਹੈ, ਏਸ ਕਰਕੇ ਹੁਣ ਤਾਂ ਸੁੱਖ ਹੀ ਸੁੱਖ ਹੈ। ਜਿੱਥੇ ਜਾਈਏ, ਉਥੇ **ਸੁਹੇਲੇ** ਬੜੇ ਸੁਖੀ ਹਾਂ–

**ਕਰਿ ਕਿਰਪਾ ਪ੍ਰਭਿ ਮੇਲੇ॥**

ਪ੍ਰਭੂ ਪਰਮੇਰ ਨੇ ਕਿਰਪਾ ਕਰਕੇ, ਗੁਰੂ ਰਾਮਦਾਸ ਮਿਲਾਏ ਤੇ ਗੁਰੂ ਰਾਮਦਾਸ ਨੇ ਕਿਰਪਾ ਕਰਕੇ, ਪਰਮੇਰ ਨਾਲ ਮਿਲਾ ਦਿੱਤਾ। ਇਹ ਇਕ ਨਿਯਮ ਹੈ ਾਤਰਾਂ ਦਾ। ਪਰਮੇਰ ਦੀ ਕ੍ਰਿਪਾ ਤੇ ਪੂਰਣ ਗੁਰੂ ਮਿਲੇਗਾ ਤੇ ਪੂਰਣ ਗੁਰੂ ਦੀ ਕਿਰਪਾ ਤੇ ਪਰਮੇਰ ਮਿਲੇਗਾ। ਇਹ ਨਿਯਮ ਹੈ ਇਕ। ਜਿਹੜਾ ਵੀ ਗ੍ਰੰਥ ਤੁਸੀਂ ਪੜ੍ਹੋਗੇ, ਇਹ ਤੁਹਾਨੂੰ ਆਏ ਗਾ। ਕਿਰਪਾ ਕਰੀ ਈਰ ਨੇ, ਗੁਰੂ ਰਾਮਦਾਸ ਦੇ ਚਰਨਾਂ ਵਿਚ ਮਿਲਾ ਦਿੱਤੇ ਤੇ ਗੁਰੂ ਰਾਮਦਾਸ ਨੇ ਕਿਰਪਾ ਕਰਕੇ ਈਰ ਨਾਲ ਮਿਲਾ ਦਿੱਤੇ। ਪਤਾ ਲੱਗ ਗਿਆ, ਜਿਹੜਾ ਵਿਆਪਕ ਚੇਤਨ ਹੈ, ਮੇਰੇ ਹਿਰਦੇ ਦੇ ਵਿਚ ਮੌਜੂਦ ਹੈ, ਇਸਥਿਤ ਹੈ, ਦ੍ਰਟਾ ਹੋਕੇ ਬੈਠਾ, ਜਨਮ ਮਰਨ ਤੇ ਰਹਿਤ ਹੈ। ਇਹੀ, ਜਨਮ ਮਰਨ ਤੇ ਰਹਿਤ ਨਾਰਾਇਣ ਹੈ।

**ਹਰਿ ਗੁਣ ਗਾਵਹੁ ਸਦਾ ਸੁਭਾਈ॥**

ਹੇ ਸ੍ਰੇਟ ਪੁਰੋ ! ਹੇ ਭਾਈਓ ! ਤੁਸੀਂ ਹਰੀ ਗੁਣ ਗਾਇਆ ਕਰੋ। ਜਦ ਤੱਕ ਤੁਹਾਨੂੰ ਪਰਮੇਰ ਪ੍ਰਾਪਤ ਨਾ ਹੋ ਜਾਏ, ਉਦੋਂ ਤੱਕ ਨਾਮ ਨਾ ਛੱਡਿਓ, ਇਹ ਨਿਯਮ ਹੈ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯5)

ਸਿਮਰਨ ਨਾ ਤੁਸੀਂ ਛੱਡਿਓ, ਜੇ ਤੁਹਾਡੇ ਹੱਥੋਂ, ਸਿਮਰਨ ਛੁੱਟ ਗਿਆ, ਤਾਂ ਤੁਹਾਡੀ ਲਿਵ ਨਹੀਂ ਲੱਗੇਗੀ। ਨਾ ਇਕ ਰਸ ਬਦ ਹੋਵੇ, ਨਾ ਧੁਨਿ ਆਵੇ, ਨਾ ਲਿਵ ਲਗੇ। ਲਿਵ ਤੋਂ ਬਿਨਾਂ ਅਬਿਨਾਸੀ ਪਦ ਦੀ ਪ੍ਰਾਪਤੀ ਨਹੀਂ ਹੋਣੀ। ਏਸ ਕਰਕੇ ਭਾਈ ! ਤੁਸੀਂ ਸਾਰੇ ਪਰਮੇ ਰ ਦਾ ਸਿਮਰਨ ਕਰਿਆ ਕਰੋ, ਨਾਮ ਜਪਿਆ ਕਰੋ। ਨਾਮ ਨੇ ਨਾਮੀ ਮਿਲਾਉਣੈ, ਇਹ ਗੁਰੂ ਘਰ ਦਾ ਸਿਧਾਂਤ ਹੈ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਨਾਮ ਨਾਲ ਜੀਹਦਾ ਮਨ ਮੰਨ ਗਿਆ, ਉਹਨੇ ਨਿਰਾਕਾਰ ਨੂੰ ਜਾਣ ਲਿਆ। ਤੁਸੀਂ ਆਪ ਆਪਣੇ ਅੰਦਰ ਦੇਖੋ ਕਿਸੇ ਦੇ ਕਹੇ ਤੇ ਨਾ ਮੰਨਿਉਂ, ਥੋਡਾ ਮਨ ਨਾਮ ਦੇ ਨਾਲ ਇਕ ਹੋਇਐ ਕਦੇ ? ਕੋਈ ਕਹੋ। ਜਦ ਇਕ ਹੋ ਜਾਊ, ਸਮਾਧੀ ਹੋ ਜਾਏਗੀ, ਹੋਰ ਸਮਾਧੀ ਦਾ ਕੋਈ ਰੂਪ ਤਾਂ ਹੈ ਨਹੀਂ। ਜਦ ਤੁਹਾਡਾ ਮਨ, ਪਰਮੇਰ ਨਾਲ ਇਕ ਹੋ ਗਿਆ, ਨਾਮ ਨਾਲ ਲੀਨ ਹੋ ਗਿਆ, ਥੋਡੀ ਸਮਾਧੀ ਹੋ ਜਾਊ ਤੇ ਨਿਤ ਮੋਕ ਤੁਸੀਂ ਉਦੋਂ ਹੋ ਜਾਣੈ, ਤੁਹਾਨੂੰ ਜਾਗ ਆ ਜਾਣੀ ਹੈ।

**ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥**
**ਬਿਨੁ ਬੂਝੇ ਤੂੰ ਸਦਾ ਨਾਪਾਕ॥** (ਪੰਨਾ ੩੭੪)

ਇਕ ਵਸਤੂ ਜਦ ਤੂੰ ਬੁੱਝ ਲਈ ਤਾਂ ਪਵਿੱਤਰ ਹੋ ਜਾਏਂਗਾ, ਬ੍ਰਹਮਗਿਆਨ ਤੈਨੂੰ ਹੋ ਜਾਏਗਾ।

**ਮਨ ਚਿੰਦੇ ਸਗਲੇ ਫਲ ਪਾਵਹੁ**

ਤੇ ਜੋ ਵੀ ਤੁਸੀਂ ਮਨ ਦੇ ਵਿਚ ਕਹੋਂਗੇ, ਇਹ ਵਿਧੀ ਵਾਕ ਹੈ, ਉਹੀ ਫਲ ਪਾਉਂਗੇ। ਗੁਰੂ ਸਾਹਿਬ ਕਹਿੰਦੇ– ਨਾਮ ਨਾ ਛੱਡਿਓ ਤੁਸੀਂ, ਜਿਹੜੇ ਵੀ ਤੁਸੀਂ ਆਪਣੇ ਅੰਦਰ ਕੋਈ ਖਿਆਲ ਕਰੋਗੇ, ਉਹ ਤੁਹਾਡਾ ਪੂਰਾ ਹੋ ਜਾਊ, ਉਹ ਫਲ ਤੁਹਾਨੂੰ ਪ੍ਰਾਪਤ ਹੋ ਜਾਏਗਾ।

**ਜੀਅ ਕੈ ਸੰਗਿ ਸਹਾਈ॥**

ਉਹ ਜੀਵ ਦੇ ਸੰਗ ਜਿਹੜਾ ਪਰਮੇਰ ਹੈ, ਉਹ ਸਹਾਇਤਾ ਕਰੇ ਗਾ। ਜੀਵ ਕੋਈ ਵਸਤੂ ਤਾਂ ਨਹੀਂ, ਜੀਵ ਕੋਈ ਜਾਨਵਰ ਦਾ ਨਾ ਨਹੀਂ, ਕੋਈ ਪ੍ਰੂ ਦਾ ਨਾਉਂ ਨਹੀਂ ਹੈ। ਇਹ ਜੀਵ ਤਾਂ ਕਲਪਿਤ ਹੈ। ਇਹਨੇ ਕਲਪਨਾ ਕਰ ਲਿਆ ਇਕ ਜੀਵ, ਬਈ ਮੈਂ ਜੀਵ ਹਾਂ। ਉਹਨੂੰ ਆਖੇ ਕੈਸੇ ਜੀਵ ਹੈਂ ? ਕਬੀਰ ਨੇ ਤਾ ਫਾਹਾ ਵੱਢ ਦਿੱਤਾ **ਕਬੀਰ ਬੀਜਕ** ਮੇਂ। ਉਹਨੇ ਆਖਿਆ, ਤੂੰ ਤਾਂ ਪਾਰਖ ਹੈਂ। ਗੁਰੂ ਸਾਹਿਬ ਕਹਿੰਦੇ -

**ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥**

(ਪੰਨਾ ੧੪੪)

ਤੇ ਇਥੋਂ ਤੱਕ ਕਬੀਰ ਗਿਆ, ਕਹਿੰਦਾ ਉਹ ਤਾਂ ਪਾਰਖ ਹੈ, ਪਾਰਖ ਤਾਂ ਸਾਖੀ, ਚੇਤਨ, ਆਤਮਾ, ਪਰਮਾਤਮਾ ਹੈ। ਪਾਰਖ ਤਾਂ ਚੇਤਨ ਹੈ, ਜੜ੍ਹ ਕਦੇ ਹੋਇਆ ਨਹੀਂ। ਕਬੀਰ ਸਾਹਿਬ ਕਹਿੰਦੇ, ਇਸ ਤੋਂ ਅਗਾਂਹ ਤੁਹਾਨੂੰ ਜਰੂਰਤ ਹੀ ਨਹੀਂ, ਬੱਸ ਪਾਰਖ ਨੂੰ ਸਿਆਣ ਲਉ। ਜਿਹੜਾ ਸਾਰੀ ਦੁਨੀਆਂ ਦੀ ਪਰੀਖਿਆ ਕਰਦੈ ਥੋਡੇ ਅੰਦਰ ਬੈਠਕੇ, ਥੋਡੇ ਖਿਆਲਾਂ ਨੂੰ ਜਾਣਦੈ, ਤੁਹਾਡੇ ਸੰਕਲਪਾਂ ਨੂੰ ਜਾਣਦੈ, ਥੋਡੀਆਂ ਬਿਰਤੀਆਂ ਨੂੰ ਜਾਣਦੈ, ਉਹ ਪਾਰਖ ਹੈ, ਉਹ ਸਰਬੱਗ ਹੈ, ਉਹ ਪਰਮੇਰ ਹੈ। ਏਸ ਕਰਕੇ, ਤੁਸੀਂ ਭਾਈ ! ਇਥੇ ਪਹੁੰਚ ਜਾਉ।

**ਰਹਾਉ** ॥

**ਰਹਾਉ** ਰਾਗੀਆਂ ਵਾਸਤੇ ਹੁੰਦੈ, ਇਹ ਪੰਕਤੀ ਦੋ ਵਾਰੀਂ ਪੜਨੀ ਹੈ, **ਰਹਾਉ** ਦੀ ਪੰਕਤੀ। ਅਸੀਂ ਸੰਪਰਦਾਇ ਵਿਚ ਪੜ੍ਹੇ ਹਾਂ, ਉਹ ਕਹਿੰਦੇ ਸੀ ਬਈ ਸਾਰੇ ਬਦ ਦਾ ਤਾਤਪਰਜ ਹੁੰਦੈ **ਰਹਾਉ** ਵਾਲੀ ਪੰਕਤੀ ਵਿਚ। ਏਸ ਕਰਕੇ, ਰਾਗੀ ਇਸਨੂੰ ਦੋ-ਚਾਰ ਵਾਰੀ ਪੜ੍ਹਦੇ ਨੇ। ਚਲ ਅੱਗੇ ਭਾਈ -

**ਨਾਰਾਇਣ ਪ੍ਰਾਣ ਅਧਾਰਾ॥**
**ਹਮ ਸੰਤ ਜਨਾਂ ਰੇਨਾਰਾ॥**

ਇਹ ਜਿਹੜਾ **ਨਾਰਾਇਣ** ਹੈ ਕਿ ਨਾ ਚੇਤਨ, **ਆਤਮਾ** ਸਾਰੇ ਨਰਾਂ ਦਾ ਅਧਿਠਾਨ, ਉਹ ਸਾਰਿਆਂ ਦੇ ਪ੍ਰਾਣਾਂ ਦਾ ਆਸਰਾ ਹੈ। ਸਾਡੇ ਪ੍ਰਾਣ, ਉਹਦੇ ਆਸਰੇ ਨੇ। ਜਦ ਇਥੇ ਤੱਕ ਪਹੁੰਚ ਗਿਆ ਤਾਂ ਸਾਰੇ ਸੰਤ ਜਿੰਨੇ ਦੁਨੀਆਂ ਦੇ ਮਹਾਂਪੁਰਖ ਨੇ ਮੈਂ ਉਹਨਾਂ ਦੀ ਧੂੜ ਹੋ ਗਿਆ। ਮੈਂ ਉਹਨਾਂ ਦੀ ਧੂੜ, ਓਸ ਦਿਨ ਤੋਂ ਹੋ ਗਿਆ। ਮੈਨੂੰ ਓਸ ਸੰਤ ਦੇ ਪਾਸੋਂ, ਇਹ ਵਸਤੂ ਪ੍ਰਾਪਤ ਹੋਈ ਸੀ, ਗੁਰੂ ਰਾਮਦਾਸ ਦੀ ਕ੍ਰਿਪਾ ਤੇ ਇਹ ਵਸਤੂ ਪ੍ਰਾਪਤ ਹੋਈ, ਜਿਹੜਾ ਮੇਰੇ ਪ੍ਰਾਣਾਂ ਦਾ ਆਸਰਾ ਸੀ **ਚੇਤਨ** , ਉਹ ਮੈਨੂੰ ਪ੍ਰਾਪਤ ਹੋ ਗਿਆ। ਏਸ ਕਰਕੇ, ਮੈਂ ਉਹਨਾਂ ਗੁਰੂ ਰਾਮਦਾਸ ਜੀ ਦੇ ਚਰਨਾਂ ਦੀ ਧੂੜ ਹਾਂ ਤੇ ਜਿਹੜੇ ਵੀ ਇਥੇ ਪਹੁੰਚੇ, ਉਹਨਾਂ ਦੀ ਵੀ ਧੂੜ ਹਾਂ।

**ਪਤਿਤ ਪੁਨੀਤ ਕਰਿ ਲੀਨੇ॥**

ਇਹਨਾਂ ਪਤਿਤਾਂ ਨੂੰ ਪਵਿੱਤਰ ਕਰਨ ਵਾਲੀ ਇਹੀ ਵਸਤੂ ਹੈ। ਅਸੀਂ ਪਹਿਲਾਂ ਭੁੱਲ ਚ ਸੀ, ਇਹ ਸਾਨੂੰ ਪਤਾ ਨਹੀਂ ਸੀ। ਪਰ ਗੁਰੂ ਸਾਹਿਬ ਲਿਖਦੇ ਨੇ ਸਾਨੂੰ ਪਵਿੱਤਰ ਕਰ ਦਿੱਤਾ, ਗੁਰੂ ਰਾਮਦਾਸ ਦੀ ਕਿਰਪਾ ਨੇ, ਗੁਰੂ ਰਾਮਦਾਸ ਦੀ ਮਿਹਰ ਨੇ, ਬਖ਼ਸ਼ ਨੇ ਸਾਨੂੰ ਮਹਾਂ-ਪਵਿੱਤਰ ਕਰ ਦਿੱਤਾ। ਆਤਮਾ ਮਹਾਂ-ਪਵਿੱਤਰ ਹੈ। ਆਤਮਾ, ਅੱਜ ਤੱਕ ਮੈਲਾ ਕਦੇ ਨਹੀਂ ਹੋਇਆ, ਨਾ ਉਹਦੇ ਚ ਕੋਈ ਕਾਮ, ਕ੍ਰੋਧ, ਲੋਭ, ਮੋਹ ਪਹੁੰਚਿਆ। ਕੋਈ ਵਿਕਾਰ ਨਹੀਂ, ਜਿਹੜਾ ਚੇਤਨ ਮੇਂ ਚਲਿਆ ਜਾਵੇ। ਪਰ ਅੱਜ ਅਸੀਂ ਮਹਾਂ-ਪਵਿੱਤਰ ਹੋ ਗਏ। ਸਾਨੂੰ ਇਹ ਗਿਆਨ ਹੋ ਗਿਆ। ਸਾਡਾ ਆਪਾ ਚੇਤਨ, ਵਿਆਪਕ, ਪਰੀਪੂਰਣ, ਈਰ ਕਹਿ ਲਉ, ਪਰਮੇਰ ਕਹਿ ਲਉ, ਬ੍ਰਹਮ ਕਹਿ ਲਉ, ਜੋ ਤੁਹਾਡੀ ਖ਼ੁੀ ਹੈ ਵਿੰਣ ਦੇ ਦਿਉ, ਅਸੀਂ ਇਥੇ ਪਹੁੰਚ ਗਏ।

***ਗੁਰੁ ਅਰਜੁਨੁ ਪਰਤਖ ਹਰਿ॥*** (ਪੰਨਾ ੧੪ ੯)

ਚੱਲੀਏ –

**ਕਰਿ ਕਿਰਪਾ ਹਰਿ ਜਸੁ ਦੀਨੇ॥**

ਕਿਰਪਾ ਕਰਕੇ ਪਰਮੇਰ ਨੇ ਹਰੀ ਜਸ ਦਿੱਤਾ। ਹਰੀ ਜਸ ਆਪਣੇ ਆਪ ਨਹੀਂ ਮਿਲਦਾ। ਜਦ ਇਹ ਭੁੱਲ ਵਿਚ ਜਾਂਦੈ ਉਦੋਂ ਹਰੀ ਜਸ ਨਹੀਂ ਪ੍ਰਾਪਤ ਹੁੰਦਾ। ਜਦ ਇਹ ਆਪਣੇ ਸਰੂਪ ਵਿਚ ਜਾਗ ਪੈਂਦੈ ਫਿਰ ਇਹਦਾ ਹਰੀ ਜਸ ਬੰਦ ਨਹੀਂ ਹੁੰਦਾ।

***ਭੂਲਿਓ ਮਨੁ ਮਾਇਆ ਉਰਝਾਇਓ॥***
***ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥***
***ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ॥***

(ਪੰਨਾ ੭੨)

ਇਹਨੂੰ, ਹਰੀ ਦਾ ਜਸ ਭੁੱਲ ਗਿਆ, ਇਹਨੇ ਵਿਸਾਰ ਦਿੱਤਾ। ਉਹ ਹਰੀ ਦਾ ਜਸ ਸਾਨੂੰ, ਗੁਰੂ ਰਾਮਦਾਸ ਨੇ ਬਖ਼ਸ਼ ਕਰਕੇ ਦੇ ਦਿੱਤਾ। ਹੁਣ ਅਸੀਂ, ਹਰੀ ਜਸ ਗਾਉਂਦੇ ਹਾਂ ਹਰ ਵਕਤ।

**ਪਾਰਬ੍ਰਹਮੁ ਕਰੇ ਪ੍ਰਤਿਪਾਲਾ॥**

ਪਾਰਬ੍ਰਹਮ ਪਰਮੇਰ ਸਾਡੀ ਪ੍ਰਤਿਪਾਲਣਾ ਕਰਦਾ ਹੈ। ਜਿਤਨੇ ਵਿਰੋਧੀ ਸਨ, ਪ੍ਰਿਥੀਆ ਕਿੰਨਾ ਵਿਰੋਧੀ ਸੀ ਪਰ ਪ੍ਰਤਿਪਾਲਣਾ ਕਰਨ ਵਾਲਾ ਤਾਂ ਪਰਮੇਰ ਸੀ। ਇਹ ਸੁਲਹੀ ਆਇਆ ਤੇ ਨਾਰਾਇਣ ਨੇ ਰੱਖ ਲਿਆ। ਉਹਨੂੰ ਪਰਮੇਰ ਕਹੋ, ਨਾਰਾਇਣ ਕਹੋ, ਪਾਰਬ੍ਰਹਮ ਕਹੋ, ਉਹ ਸਾਡੀ ਪ੍ਰਤਿਪਾਲਾ ਕਰਦਾ ਹੈ। ਹੁਣ ਅਸੀਂ ਕਿਸੇ ਜੀਵ ਦੇ ਆਸਰੇ ਨਹੀਂ ਹਾਂ। ਸਾਡਾ ਪ੍ਰਤਿਪਾਲਕ, ਰਖਕ, ਇੱਕ ਪਰਮੇਰ ਪਾਰਬ੍ਰਹਮ ਹੈ।

**ਸਦ ਜੀਅ ਸੰਗਿ ਰਖਵਾਲਾ॥**

ਸਾਰੀ ਦੁਨੀਆਂ ਦਾ ਉਹ ਰਖਵਾਲਾ ਹੈ, ਜਿੰਨੇ ਦੁਨੀਆਂ ਦੇ ਵਿਚ ਜੀਅ ਨੇ। ਤੇ ਅਸੀਂ ਵੀ ਉਹਨੂੰ ਆਪਣਾ ਰਾਖਾ ਮੰਨ ਲਿਆ।

***ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥***

(ਪੰਨਾ ੧੧੩੬)

ਉਹ ਸਾਡਾ ਰਾਖਾ ਹੈ।

**ਹਰਿ ਦਿਨੁ ਰੈਨਿ ਕੀਰਤਨੁ ਗਾਈਐ॥**

ਹੁਣ ਤਾਂ ਇੱਕੋ ਹੀ ਬਾਤ ਰਹਿ ਗਈ, ਰਾਤਰੀ, ਦਿਨ ਕੀਰਤਨ ਕਰਨਾ, ਮੈਹਨੇ-ਸਿਮਰਨ ਕਰਨਾ, ਜਸ ਕਰਨਾ। ਹੁਣ ਤਾਂ ਹਰੀ ਦਾ ਕੀਰਤਨ ਹੀ ਕਰਨਾ ਹੈ।

**ਬਹੁੜਿ ਨ ਜੋਨੀ ਪਾਈਐ॥**

ਹੁਣ ਜਨਮ ਮੁੱਕ ਗਏ ਸਾਡੇ। ਜਨਮਾਂ ਦਾ ਕੋਈ ਕੰਮ ਨਹੀਂ ਰਿਹਾ, ਉਹ ਸੰਸਕਾਰ ਹੀ ਨਹੀਂ ਰਹੇ। ਹੁਣ ਤਾਂ ਭਾਈ! ਜਨਮ ਮਰਨ ਤੇ ਰਹਿਤ ਨਾਰਾਇਣ ਹੋ ਗਏ।

**ਜਿਸੁ ਦੇਵੈ ਪੁਰਖੁ ਬਿਧਾਤਾ॥**

ਕਿਰਪਾ ਕਰਕੇ ਜੀਹਨੂੰ ਫਲ ਪੁਰ ਦਾਤਾ ਪੁਰਖ ਦਿੰਦਾ ਹੈ। ਗੁਰੂ ਰਾਮਦਾਸ ਜੀ ਦੁਆਰਾ ਪਰਮੇਰ ਨੇ ਸਾਨੂੰ ਦਿੱਤਾ।

***ਗੁਰੁ ਪਰਮੇਸਰੁ ਏਕੋ ਜਾਣੁ॥***
***ਜੋ ਤਿਸੁ ਭਾਵੈ ਸੋ ਪਰਵਾਣੁ॥*** (ਪੰਨਾ ੪੬੪)

ਹੁਣ ਤਾਂ ਪਰਮੇਰ ਔਰ ਗੁਰੂ ਇਕ ਨੇ। ਬ੍ਰਹਮ ਗਿਆਨੀ ਪਰਮੇਰ ਹੁੰਦਾ ਹੈ।

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥***
***ਬ੍ਰਹਮ ਗਿਆਨੀ ਕਾ ਸਗਲ ਅਕਾਰੁ॥***
***ਬ੍ਰਹਮ ਗਿਆਨੀ ਆਪਿ ਨਿਰੰਕਾਰੁ॥***
***ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥***
***ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥*** (ਪੰਨਾ ੨੭੩)

ਉਹਦਾ ਜਨਮ ਮਰਨ ਫਿਰ ਹੁੰਦਾ ਹੀ ਨਹੀਂ।

**ਹਰਿ ਰਸੁ ਤਿਨ ਹੀ ਜਾਤਾ॥**

ਹਰੀ ਦਾ ਰਸ, ਉਹਨੇ ਹੀ ਜਾਣਿਆ। ਉਹਨੇ-

***ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥*** (ਪੰਨਾ ੩੪੨)

ਉਹਨੂੰ, ਹਰੀ ਦਾ ਰਸ ਪ੍ਰਾਪਤ ਹੋ ਗਿਆ, ਅਨੰਦ ਪ੍ਰਾਪਤ ਹੋ ਗਿਆ।

**ਜਮਕੰਕਰੁ ਨੇੜਿ ਨ ਆਇਆ॥**

ਉਹ ਜਮਾਂ ਦੇ ਜਿਹੜੇ **ਕੰਕਰੁ** ਸੀ, ਨੌਕਰ ਸੀ, ਦੂਤ, ਉਹ ਸਾਡੇ ਨੇੜੇ ਨਹੀਂ ਆਉਂਦੇ। ਜਮਾਂ ਨਾਲ ਸਾਡਾ ਕੋਈ ਸੰਬੰਧ ਨਹੀਂ।

***ਦੂਰਿ ਰਹੀ ਉਹ ਜਨ ਤੇ ਬਾਟ॥*** (ਪੰਨਾ ੩੯੩)

ਇਹ ਅਲਹਿਦਾ ਰਸਤਾ ਹੈ, ਇਹ ਤਾਂ ਗਿਆਨ ਹੈ, ਇਥੇ ਜਮਾਂ ਦਾ ਕੋਈ ਕੰਮ ਨਹੀਂ ਹੈ।

**ਸੁਖੁ ਨਾਨਕ ਸਰਣੀ ਪਾਇਆ॥**

ਅਸੀਂ ਪਰਮੇਰ ਦੀ ਰਣੀ ਪਏ, ਉਹਨਾਂ ਨੇ ਸਾਨੂੰ ਗੁਰੂ ਮਿਲਾ ਦਿੱਤਾ। ਸਾਨੂੰ ਆਤਮ ਸੁੱਖ ਪ੍ਰਾਪਤ ਹੋ ਗਿਆ, ਪਰ ਰਣੀ ਪੈਕੇ ਹੋਇਆ।

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।***
***ਅਹੰ ਤਵਾ ਸਰਵ ਪਾਪੇਭਯੋ ਮੋਖਯ ਯਿਾਮਿ ਮਾ੍ ਚ:॥***
(ਗੀਤਾ 18/66)

ਮੱਤ ਸੋਚ ਕਰੀਂ ਤੂੰ ਮੋਕ ਦੀ, ਪਾਪਾਂ ਦੀ। ਪਰ ਤੂੰ ਰਣ ਪੈ ਜਾ। ਰਣ ਉਸ ਪਾਰਬ੍ਰਹਮ ਪਰਮੇਰ ਦੀ ਪੈ ਜਾ, ਹੋਰ ਕਿਸੇ ਦੀ ਰਣ ਨਹੀਂ। ਜਿਹੜਾ ਲੋਕਾਂ ਨੂੰ ਭੁਲੇਖਾ ਹੈ ਕਿ ਕ੍ਰਿਨ ਨੇ **ਮੈਂ** ਕਿਹਾ, ਇਹ ਨਹੀਂ। ਉਹਨੇ ਆਖਿਆ, ਪਾਰਬ੍ਰਹਮ ਪਰਮੇਰ ਦੀ ਰਣ ਪੈ ਜਾ। ਉਹਦਾ ਆਪਣੀ ਵਿਅਕਤੀਗਤ ਮੈਂ ਦਾ ਮਤਲਬ ਨਹੀਂ ਉਥੇ। ਵਿਅਕਤੀ ਦਾ ਤਾਂ ਉਹ ਸੱਤਵੇਂ ਅਧਿਆਏ ਵਿਚ ਖੰਡਨ ਕਰਕੇ ਆਇਐ। ਉਹ ਤਾਂ ਪਹਿਲਾਂ ਖੰਡਨ ਕਰਕੇ ਆਇਐ। ਉਹਨੇ ਤਾਂ ਖੇਤ੍ਰਗਯ ਕਿਹਾ। ਉਹ ਤਾਂ ਤੇਰ੍ਹਵੇਂ ਅਧਿਆਏ ਦੇ ਦੂਸਰੇ ਸਲੋਕ ਵਿਚ ਚਲਿਆ ਗਿਆ। ਉਹ ਕਹਿੰਦਾ, ਖੇਤ੍ਰਗਯ ਜੋ ਚੇਤਨ ਹੈ, ਇਹਦੇ ਹਿਰਦੇ ਦੇ ਵਿਚ ਉਹ ਗਿਆਨ **ਮੈਂ** ਹਾਂ, ਉਹ ਸਾਰਿਆਂ ਦੇ ਵਿੱਚ

ਇੱਕ ਹੈ। ਉਹ ਸਰਬ ਖੇਤ੍ਰਗਯ ਇਕ ਹੈ, ਅਰਜੁਨ ! ਉਹ ਸਾਰਿਆਂ ਦੇ ਹਿਰਦਿਆਂ ਵਿਚ ਪਰਮੇਰ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***

(ਪੰਨਾ ੧੪੨੭)

ਉਹ ਤਾਂ ਸਾਰਿਆਂ ਦੇ ਹਿਰਦਿਆਂ ਦੇ ਵਿਚ ਓਅੰਕਾਰ ਬੈਠੈ, ਪਰਮੇਰ ਬੈਠੈ, ਈਰ ਬੈਠੈ। ਹੁਣ ਅਸੀਂ ਬਖੇ ਗਏ, ਸਾਨੂੰ ਆਤਮ-ਸੁਖ ਪ੍ਰਾਪਤ ਹੋ ਗਿਆ।

**ਜਮਕੰਕਰੁ ਨੇੜਿ ਨ ਆਇਆ॥**
**ਸੁਖੁ ਨਾਨਕ ਸਰਣੀ ਪਾਇਆ॥**
**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

**੧**

ੴ ਸਤਿਗੁਰ ਪ੍ਰਸਾਦਿ॥

## ੪੧

ਸਲੋਕੁ॥

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ੧॥

ਅਸਟਪਦੀ॥ (ਪੰਨਾ 289)

ਜਾਚਕ ਜਨੁ ਜਾਚੈ ਪ੍ਰਭ ਦਾਨੁ॥ ਕਰਿ ਕਿਰਪਾ ਦੇਵਹੁ ਹਰਿ ਨਾਮੁ॥
ਸਾਧ ਜਨਾ ਕੀ ਮਾਗਉ ਧੂਰਿ॥ ਪਾਰਬ੍ਰਹਮ ਮੇਰੀ ਸਰਧਾ ਪੂਰਿ॥
ਸਦਾ ਸਦਾ ਪ੍ਰਭ ਕੇ ਗੁਨ ਗਾਵਉ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ॥
ਚਰਨ ਕਮਲ ਸਿਉ ਲਾਗੈ ਪ੍ਰੀਤਿ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥
ਏਕ ਓਟ ਏਕੋ ਆਧਾਰੁ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥ ੧॥
ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ॥ ਹਰਿ ਰਸੁ ਪਾਵੈ ਬਿਰਲਾ ਕੋਇ॥
ਜਿਨ ਚਾਖਿਆ ਸੇ ਜਨ ਤ੍ਰਿਪਤਾਨੇ॥ ਪੂਰਨ ਪੁਰਖ ਨਹੀ ਡੋਲਾਨੇ॥
ਸੁਭਰ ਭਰੇ ਪ੍ਰੇਮ ਰਸ ਰੰਗਿ॥ ਉਪਜੈ ਚਾਉ ਸਾਧ ਕੈ ਸੰਗਿ॥
ਪਰੇ ਸਰਨਿ ਆਨ ਸਭ ਤਿਆਗਿ॥ ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ॥

ਬਡਭਾਗੀ ਜਪਿਆ ਪ੍ਰਭੁ ਸੋਇ॥ ਨਾਨਕ ਨਾਮਿ ਰਤੇ ਸੁਖੁ ਹੋਇ॥੨॥

ਸੇਵਕ ਕੀ ਮਨਸਾ ਪੂਰੀ ਭਈ॥ ਸਤਿਗੁਰ ਤੇ ਨਿਰਮਲ ਮਤਿ ਲਈ॥

ਜਨ ਕਉ ਪ੍ਰਭੁ ਹੋਇਓ ਦਇਆਲੁ॥ ਸੇਵਕੁ ਕੀਨੋ ਸਦਾ ਨਿਹਾਲੁ॥

ਬੰਧਨ ਕਾਟਿ ਮੁਕਤਿ ਜਨੁ ਭਇਆ॥ ਜਨਮ ਮਰਨ ਦੂਖੁ ਭ੍ਰਮੁ ਗਇਆ॥

ਇਛ ਪੁਨੀ ਸਰਧਾ ਸਭ ਪੂਰੀ॥ ਰਵਿ ਰਹਿਆ ਸਦ ਸੰਗਿ ਹਜੂਰੀ॥

ਜਿਸ ਕਾ ਸਾ ਤਿਨਿ ਲੀਆ ਮਿਲਾਇ॥ ਨਾਨਕ ਭਗਤੀ ਨਾਮਿ ਸਮਾਇ॥ ੩॥

ਸੋ ਕਿਉ ਬਿਸਰੈ ਜਿ ਘਾਲ ਨ ਭਾਨੈ॥ ਸੋ ਕਿਉ ਬਿਸਰੈ ਜਿ ਕੀਆ ਜਾਨੈ॥

ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ॥ ਸੋ ਕਿਉ ਬਿਸਰੈ ਜਿ ਜੀਵਨ ਜੀਆ॥

ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ॥ ਗੁਰ ਪ੍ਰਸਾਦਿ ਕੋ ਬਿਰਲਾ ਲਾਖੈ॥

ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ॥ ਜਨਮ ਜਨਮ ਕਾ ਟੂਟਾ ਗਾਢੈ॥

ਗੁਰਿ ਪੂਰੈ ਤਤੁ ਇਹੈ ਬੁਝਾਇਆ॥ ਪ੍ਰਭੁ ਅਪਨਾ ਨਾਨਕ ਜਨ ਧਿਆਇਆ॥ ੪॥

ਸਾਜਨ ਸੰਤ ਕਰਹੁ ਇਹੁ ਕਾਮੁ॥ ਆਨ ਤਿਆਗਿ ਜਪਹੁ ਹਰਿ ਨਾਮੁ॥

ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ॥

ਭਗਤਿ ਭਾਇ ਤਰੀਐ ਸੰਸਾਰੁ।। ਬਿਨੁ ਭਗਤੀ ਤਨੁ ਹੋਸੀ ਛਾਰੁ।।

ਸਰਬ ਕਲਿਆਣ ਸੂਖ ਨਿਧਿ ਨਾਮੁ।। ਬੂਡਤ ਜਾਤ ਪਾਏ ਬਿਸ੍ਰਾਮੁ।।

ਸਗਲ ਦੂਖ ਕਾ ਹੋਵਤ ਨਾਸੁ।। ਨਾਨਕ ਨਾਮੁ ਜਪਹੁ ਗੁਨਤਾਸੁ।। ੫।।

ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ।। ਮਨ ਤਨ ਅੰਤਰਿ ਇਹੀ ਸੁਆਉ।।

ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ। ਮਨੁ ਬਿਗਸੈ ਸਾਧ ਚਰਨ ਧੋਇ।।

ਭਗਤ ਜਨਾ ਕੈ ਮਨਿ ਤਨਿ ਰੰਗੁ।। ਬਿਰਲਾ ਕੋਊ ਪਾਵੈ ਸੰਗੁ।।

ਏਕ ਬਸਤੁ ਦੀਜੈ ਕਰਿ ਮਇਆ।। ਗੁਰ ਪ੍ਰਸਾਦਿ ਨਾਮੁ ਜਪਿ ਲਇਆ।।

ਤਾ ਕੀ ਉਪਮਾ ਕਹੀ ਨ ਜਾਇ।। ਨਾਨਕ ਰਹਿਆ ਸਰਬ ਸਮਾਇ।। ੬।।

ਪ੍ਰਭ ਬਖਸੰਦ ਦੀਨ ਦਇਆਲ।। ਭਗਤਿ ਵਛਲ ਸਦਾ ਕਿਰਪਾਲ।।

ਅਨਾਥ ਨਾਥ ਗੋਬਿੰਦ ਗੁਪਾਲ।। ਸਰਬ ਘਟਾ ਕਰਤ ਪ੍ਰਤਿਪਾਲ।।

ਆਦਿ ਪੁਰਖ ਕਾਰਣ ਕਰਤਾਰ।। ਭਗਤ ਜਨਾ ਕੇ ਪ੍ਰਾਨ ਅਧਾਰ।।

ਜੋ ਜੋ ਜਪੈ ਸੁ ਹੋਇ ਪੁਨੀਤ।। ਭਗਤਿ ਭਾਇ ਲਾਵੈ ਮਨ ਹੀਤ।।

ਹਮ ਨਿਰਗੁਨੀਆਰ ਨੀਚ ਅਜਾਨ।। ਨਾਨਕ ਤੁਮਰੀ ਸਰਨਿ ਪੁਰਖ ਭਗਵਾਨ।। ੭।।

ਸਰਬ ਬੈਕੁੰਠ ਮੁਕਤਿ ਮੋਖ ਪਾਏ। ਏਕ ਨਿਮਖ ਹਰਿ ਕੇ ਗੁਨ ਗਾਏ।।

**ਅਨਿਕ ਰਾਜ ਭੋਗ ਬਡਿਆਈ।। ਹਰਿ ਕੇ ਨਾਮ ਕੀ ਕਥਾ ਮਨਿ ਭਾਈ।।**

**ਬਹੁ ਭੋਜਨ ਕਾਪਰ ਸੰਗੀਤ। ਰਸਨਾ ਜਪਤੀ ਹਰਿ ਹਰਿ ਨੀਤ।।**

**ਭਲੀ ਸੁ ਕਰਨੀ ਸੋਭਾ ਧਨਵੰਤ।। ਹਿਰਦੈ ਬਸੇ ਪੂਰਨ ਗੁਰ ਮੰਤ।।**

**ਸਾਧਸੰਗਿ ਪ੍ਰਭ ਦੇਹੁ ਨਿਵਾਸ।। ਸਰਬ ਸੂਖ ਨਾਨਕ ਪਰਗਾਸ।। 5।। ੨ ।।**

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ! ਸਤਿਨਾਮ ਸ੍ਰੀ ਵਾਹਿਗੁਰੂ !!

ਫਿਰ ਕੀ ਮੰਗ ਮੰਗੇ ? ਭਗਤੀ ਕੈਸੇ ਕਰੇ ? ਇਹ ਭਗਤੀ ਪ੍ਰਧਾਨ ਅਟਪਟੀ ਹੈ। ਚੱਲ ਭਾਈ –

**ਸਲੋਕ।।**

**ਫਿਰਤ ਫਿਰਤ ਪ੍ਰਭ ਆਇਆ**

ਹੇ ਪਰਮੇਰ ਪਰੀਪੂਰਣ ! ਮੈਂ ਫਿਰਦਾ ਫਿਰਦਾ, ਪੰਚਮ ਪਾਤਾਹ ਕਹਿੰਦੇ– ਬਹੁਤ ਜਗਾ ਫਿਰਕੇ ਆਇਆ, ਪਰ ਕਿਤੇ ਖੈਰ ਨਾ ਪਈ।

**ਪਰਿਆ ਤਉ ਸਰਨਾਇ।।**

ਹੁਣ ਮੈਂ ਹਾਰ ਕੇ ਆਪ ਦੀ ਰਣ ਪਿਆਂ। ਗੀਤਾ ਦੀ ਸਮਾਪਤੀ ਇਥੇ ਜਾਕੇ ਹੋਈ ਹੈ ਤੇ ਰਮਾਇਣ ਦੇ ਵਿਚ ਵੀ ਇਹ ਪ੍ਰਸੰਗ ਆਇਆ ਹੈ ਤੇ ਗੁਰੂ ਸਾਹਿਬ ਨੇ ਲਿਖਿਆ ਹੈ –

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ।।*** (ਪੰਨਾ 544)

ਰਣਾਗਤੀ ਭਗਤੀ ਸਾਰਿਆਂ ਤੇ ਅੱਵਲ, ਸਾਰਿਆਂ ਤੇ ਅਖੀਰੀ ਹੈ। ਜਿਸ ਵਕਤ ਇਹ ਸਾਰਾ ਆਪਣਾ ਤਾਣ, ਬਲ, ਸਭ ਤਿਆਗ ਦੇ

ਵੇ ਹੰਕਾਰ, ਉਦੋਂ ਇਹ ਦੂਜੇ ਦੀ ਰਣ ਪੈਂਦੈ ਕਿ ਮੈਂ ਤੇਰੀ ਰਣ ਹਾਂ। ਤੇ ਪੰਚਮ ਪਾਤਾਹ ਕਹਿੰਦੇ- ਮੈਂ ਫਿਰਦਾ ਫਿਰਦਾ ਜਨਮਾਂ ਵਿਚ, ਆਪਦੀ ਰਣ ਆਇਆਂ, ਹੇ ਪਰੀਪੂਰਣ ਪਰਮੇਰ !

**ਪਰਿਆ ਤਉ ਸਰਨਾਇ।**

ਮੈਂ ਆਪਦੀ ਰਣ ਪਿਆ ਹਾਂ।

***ਸਰਨਿ ਪਰੇ ਕੀ ਰਾਖੁ ਦਇਆਲਾ।।***
***ਨਾਨਕ ਤੁਮਰੇ ਬਾਲ ਗੁਪਾਲਾ।।*** (ਪੰਨਾ ੨੬ )

ਰਣ ਪਰੇ ਦੀ ਪਰਮੇਰ ਜਰੂਰ ਰਖਦਾ ਹੈ ਕਿਉਂਕਿ ਉਹਦਾ ਬਾਕੀ ਸੰਕਲਪ ਤਾਂ ਕੋਈ ਨਹੀਂ। ਜਦ ਸਭ ਸੰਕਲਪ ਮੁੱਕ ਜਾਂਦੇ ਨੇ, ਉਹਦਾ (ਹੰਕਾਰ ਦਾ) ਜੋਰ ਲੱਗ ਚੁੱਕਦੈ, ਫਿਰ ਉਹ ਰਣ ਪੈਂਦਾ ਹੈ। ਮੈਂ ਹੁਣ ਆਪਦੀ ਰਣ ਪਿਆ ਹਾਂ।

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।***
***ਅਹੰ ਤਵਾ ਸਰਵ ਪਾਪੇਭਯੋ ਮੋਖਯ ਯਿਾਮਿ ਮਾ੍ ਚਃ।।***
**(ਗੀਤਾ 18/66)**

ਜਦ ਉਸ ਨੇ (ਅਰਜਨ ਨੇ) ਬਹੁਤ ਜਿਆਦਾ ਕਿਹਾ, ਮੈਂ ਜੀ ਕਰ ਨਹੀਂ ਸਕਦਾ, ਮੈਨੂੰ ਂਤੀ ਨਹੀਂ ਹੈ। ਉਹਨੇ ਆਖਿਆ, ਤੂੰ ਸਾਰੇ ਸਾਧਨ ਛੱਡ ਕੇ ਮੇਰੀ ਰਣ ਆ ਜਾ। ਸਾਰੇ ਧਰਮਾਂ ਨੂੰ ਤਿਆਗ ਕੇ ਇਕ ਰਣਾਗਤੀ ਬੜਾ ਧਰਮ ਹੈ, ਉਸ ਨੂੰ ਲੈ ਲੈ। ਤੇ ਮੈਂ ਤੇਰੇ ਸਾਰੇ ਪਾਪਾਂ ਦਾ ਨਾਸ ਕਰੂੰਗਾ, ਤੂੰ ਪਾਪਾਂ ਦਾ ਮੱਤ ਕੁੱਛ ਸੋਚ ਕਿ ਮੇਰੇ ਪਾਪ ਨਹੀਂ ਨਾਸ ਹੋਣਗੇ, ਮੋਕ ਦੀ ਬਾਬਤ ਮੱਤ ਸੋਚ। ਤੇਰਾ ਸਾਰਾ ਕਾਰਜ ਠੀਕ ਹੋ ਜਾਊ, ਤੂੰ ਇਕ ਰਣਾਗਤੀ ਪੈ ਜਾ।

**ਨਾਨਕ ਕੀ ਪ੍ਰਭ ਬੇਨਤੀ**

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ-ਹੇ ਮਹਾਰਾਜ ! ਮੇਰੀ ਇਕ ਆਪ ਦੇ ਪਾਸ ਬੇਨਤੀ ਹੈ, ਹੇ ਪਰਮੇਰ!

**ਅਪਨੀ ਭਗਤੀ ਲਾਇ।।**

ਕਿਰਪਾ ਕਰਕੇ ਮੈਨੂੰ ਅਪਣੀ ਭਗਤੀ ਵਿਚ ਲਾ ਲੈ। ਹੋਰ ਕੋਈ ਮੇਰੀ ਦੁਨੀਆਂ ਦੀ ਮੰਗ ਨਹੀਂ ਹੈ। ਮੈਨੂੰ ਆਪਣੀ ਭਗਤੀ ਦੇ ਦਿਉ। ਭਗਤੀ ਤੇ ਸੰਤ ਬਣ ਜਾਂਦੈ। ਸੰਤ ਦੀ ਕਿਰਪਾ ਤੇ ਮੋਕ ਹੋ ਜਾਂਦੀ ਹੈ, ਪਰਮੇਰ ਪ੍ਰਾਪਤ ਹੋ ਜਾਂਦਾ ਹੈ।

***ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*** (ਪੰਨਾ ੧੩੪੪)

ਪ੍ਰੇਮਾ ਭਗਤੀ ਦੇ ਵਿਚ, ਜਦ ਇਹਦਾ ਮਨ ਜੁੜ ਗਿਆ ਤੇ ਫਿਰ ਇਹਨੂੰ ਪ੍ਰੇਮ ਪ੍ਰਾਪਤ ਹੋ ਗਿਆ। ਪ੍ਰੇਮ, ਜਦ ਇਹਨੂੰ ਪ੍ਰਾਪਤ ਹੋ ਜਾਏ –

***ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਯੋ॥***

ਇਹ ਦਸਵੇਂ ਪਾਤਾਹ ਦਾ ਬਚਨ ਹੈ।

***ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਯੋ॥*** (ਅਕਾਲ ਉਸਤਤਿ)

ਸਾਰੀ ਸੰਗਤ ਦਾ ਇਕੋ ਹੀ ਸਵਾਲ ਸੀ, ਜੀ ਸਾਨੂੰ ਤੁਸੀਂ ਪਰਮੇਰ ਦੀ ਪ੍ਰਾਪਤੀ ਦੀ, ਕਿਰਪਾ ਕਰਕੇ ਬਾਤ ਦੱਸੋ। ਉਹ ਕਹਿੰਦੇ–ਮੈਂ ਸੱਚ ਕਹਿਨਾਂ, ਸਾਰੇ ਸੁਣ ਲਓ। ਜੀਹਨੇ ਪ੍ਰੇਮ ਕੀਤਾ, ਉਹ ਪਰਮੇਰ ਨੂੰ ਮਿਲ ਗਿਆ। ਚਾਹੇ ਉਹ ਸੂਰਦਾਸ ਹੈ, ਚਾਹੇ ਉਹ ਗਨਕਾ ਹੈ, ਚਾਹੇ ਉਹ ਅਜਾ ਮੱਲ ਹੈ। ਜੋ ਵੀ ਦੁਨੀਆਂ ਦੇ ਵਿਚ ਕਬੀਰ, ਧੰਨਾ, ਕੋਈ ਵੀ ਹੈ। ਜਿਸ ਨੇ ਵੀ ਪ੍ਰੇਮ ਕੀਤਾ, ਉਹ ਸਾਰੇ ਪ੍ਰੇਮਾ ਭਗਤੀ ਦੁਆਰੇ ਉਧਾਰੇ ਗਏ, ਉਹ ਸੰਤ ਬਣ ਗਏ। ਜੀਹਦੇ ਅੰਦਰ ਪ੍ਰੇਮਾ ਭਗਤੀ ਆ ਜਾਏ, ਜੀਹਦੀ ਬਿਰਤੀ ਪ੍ਰੇਮ ਵਿਚ ਭਿੱਜੀ, ਪਰਮੇਰ ਦੇ ਆਕਾਰ ਲਿਵ ਲੱਗ ਜਾਏ, ਉਹਨੂੰ ਸਭ ਕੁੱਛ ਪ੍ਰਾਪਤ ਹੋ ਜਾਂਦੈ, ਉਹ ਸੰਤ ਬਣ ਜਾਂਦੈ।

**ਸੰਤਸੰਗਿ ਅੰਤਰਿ ਪ੍ਰਭੁ ਡੀਠਾ॥**
**ਨਾਮੁ ਪ੍ਰਭੂ ਕਾ ਲਾਗਾ ਮੀਠਾ॥** (ਪੰਨਾ ੨੯੩)

ਤੇ ਉਹਦੇ ਸੰਗ ਨਾਲ ਪਰਮੇਰ ਅੰਦਰ ਦਿਸ ਪੈਂਦੈ, ਉਹ ਜਿਹੜਾ

ਸਾਰੇ ਵਿਆਪਕ ਹੈ, ਤੇਰੇ ਹਿਰਦੇ ਦੇ ਵਿਚ ਵੀ ਤਾਂ ਉਹ ਸਾਖੀ ਰੂਪੇ, ਪਾਰਖ ਰੂਪੇ ਬੈਠਾ ਹੈ। ਏਸ ਵਕਤ ਵਿਆਪਕ ਤਾਂ ਹੈ ਨਹੀਂ, ਜਦ ਤੇ ਰੀ ਵਿਆਪਕ ਬਿਰਤੀ ਹੋਊ, ਕੋਈ ਕਿਰਿਆ ਨਹੀਂ ਤੂੰ ਕਰ ਸਕੇਂਗਾ, ਉਦੋ ਤਾਂ ਸਮਾਧੀ ਹੋਏਗੀ। ਪਰ ਉਹ ਸਾਖੀ ਤਾਂ ਹਰ ਵਕਤ ਹੀ ਤੈਨੂੰ ਹਾਜਰਾ ਹਜੂਰ ਹੈ ਤੇ ਜਾਹਰਾ ਜਹੂਰ ਹੈ। ਉਹ ਤੇਰੀਆਂ ਸਾਰੀਆਂ ਬਿਰਤੀਆਂ ਨੂੰ, ਸਾਰੇ ਖਿਆਲਾਂ ਨੂੰ, ਤੇਰੀਆਂ ਵਾਨਾਂ, ਕਾਮਨਾਂ ਨੂੰ ਹਰ ਵਕਤ ਦੇਖਦੈ ਦ੍ਰਟਾ ਹੋਕੇ । ਉਹ ਜਨਮ ਮਰਨ ਵਾਲੀ ਵਸਤੂ ਨਹੀਂ ਹੈ।

***ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥***

(ਪੰਨਾ ੧5੨)

ਉਹ ਦੇਖਣੇ ਵਾਲਾ ਜਨਮ ਮਰਨ ਵਾਲਾ ਨਹੀਂ ਹੈ। ਜੋ ਦਿੱਸਣ ਵਿਚ ਆਉਂਦੈ, ਉਹ ਜਨਮ ਮਰਨ ਵਾਲਾ ਹੈ।

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧ ੮੩)

ਜਿਹੜਾ ਥੋਡੇ ਅੱਗੇ ਕੋਈ ਖਿਆਲ ਆਏਗਾ ਜਾਂ ਕਿਸੇ ਵਿ ਵਿਾਇਕ ਉਹ ਬਣੇਗਾ, ਜਾਂ ਕਿਸੇ ਪਦਾਰਥ ਵਿਾਇਕ ਖਿਆਲ ਹੋਏਗਾ, ਉਹ ਸਭ ਮਿਥਿਆ ਨੇ, ਬਦਲਣੇ ਵਾਲੇ ਨੇ, ਝੂਠੇ ਨੇ, ਪ੍ਰਣਾਮੀ ਨੇ। ਪਰ ਜਿਹੜਾ ਦੇਖਣੇ ਵਾਲਾ ਦ੍ਰਟਾ ਹੈ, ਉਹ ਤਾਂ ਨਹੀਂ ਜਨਮ ਮਰਨ ਵਿਚ ਕਦੇ ਆਇਆ, ਉਹੁ ੱਧ ਹੈ, ਵਿਆਪਕ ਹੈ, ਪਰੀਪੂਰਣ ਹੈ, ਪਾਰਖ ਹੈ।

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥***

(ਪੰਨਾ ੧੪੪)

ਪਾਰਖ ਤਾਂ ਉਹ ਆਪ ਹੀ ਹੁੰਦੈ। ਪਾਰਖ ਦੀ ਪਦਵੀ ਹੋਰ ਤਾਂ ਕਿਸੇ ਨੂੰ ਦਿੱਤੀ ਨਹੀਂ। ਕਬੀਰ ਨੇ ਤਾਂ ਇਹਨੂੰ **ਕਬੀਰ ਬੀਜਕ** ਮੇਂ ਬਹੁਤ ਜਿਆਦਾ ਲਿਖਿਐ। ਉਹਨੇ ਇਸਤੋਂ ਅੱਗੇ ਲਿਖਿਆ ਵੀ ਕੁੱਛ ਨਹੀਂ। ਉਹ ਕਹਿੰਦਾ **ਪਾਰਖ** ਕਹੋ ਤੁਸੀਂ **ਆਪਣੇ ਆਪ** ਨੂੰ। ਤੁਸੀਂ ਹਰ ਵਕਤ ਆਪਣੀਆਂ ਬਿਰਤੀਆਂ ਨੂੰ ਦੇਖਦੇ ਹੋ, ਪਰਖਦੇ ਹੋ, ਜੋ ਤੁਹਾਡੀ

ਬਿਰਤੀ ਵਿਚ ਭਰਿਆ ਪਿਐ, ਉਹ ਦੇਖਦੇ ਹੋ। ਅੱਗੇ, ਉਹ ਬਿਰਤੀ ਦੁਆਰਾ ਵਿੇ ਨੂੰ ਦੇਖਦੇ ਹੋ। ਸੱਚ ਬੋਲੋ ਤੁਸੀਂ ਦੇਖਿਆ ਤਾਂ ਨਾ ਉਹ ਪਾਰਖ ਹੈ, ਉਹ ਸਾਖੀ ਹੈ। ਤੁਸੀਂ ਤਾਂ ਉਦੋਂ ਹੋਵੋਂਗੇ ਵਿਆਪਕ, ਜਿਸ ਵਕਤ ਤੁਹਾਡੀ ਬ੍ਰਹਮਾਕਾਰ ਬਿਰਤੀ ਹੋਵੇਗੀ ਜਾਂ ਲਿਵ ਲੱਗੀ ਹੋਵੇ ਗੀ ਉਦੋਂ ਉਥੇ ਅਬਿਨਾਸੀ ਪਦ ਹੀ ਹੋਏਗਾ, ਹੋਰ ਕੋਈ ਵਸਤੂ ਨਹੀਂ ਹੋਏਗੀ, ਉਹ ਤਾਂ ਸਮਾਧੀ ਹੋਵੇਗੀ। ਏਸ ਕਰਕੇ, ਭਾਈ ! ਉਹ ਜੋ ਪਰਮੇਰ ਹੈ, ਉਹ ਸਾਰੇ ਵਿਆਪਕ ਹੈ, ਪਰੀਪੂਰਣ ਹੈ, ਦ੍ਰਟਾ ਹੈ, ਸਾਖੀ ਹੈ। ਇਹਦਾ **ਨਿਜ ਰੂਪ** ਕਹੀਏ **ਆਪਾ** ਹੈ, **ਸੋਇ** ਹੈ। ਗ੍ਰੰਥਾਂ ਵਿਚ ਲਿਖਿਐ, **ਸੋਇ** । ਅਖੇ ਜੀ **ਸੋਇ** ਕੀ ? ਅਖੇ **ਸੋਇ** ਸਰੂਪ। ਪਹਿਲਾਂ ਉਹਨੂੰ **ਸੋਇ** ਲਿਖਿਆ। **ਸੋਇ** ਕੀ ਸਾਰਿਆਂ ਚ ਮੁਕਾ ਕੇ ਉਹਨੇ **ਸੋਇ** ਲਿਖਿਆ। ਉਹ ਦੂਜੇ ਕਹਿੰਦੇ **ਸੋਇ** ਕੀ ? ਉਹ ਕਹਿੰਦਾ– **ਸੋਇ** ਸਰੂਪ, ਆਪਣਾ ਸਰੂਪ।

***ਤਦਾ ਦ੍ਰਟੁ ਸ੍ਵਰੂਪੇ ਅਵਸਾਥਨੰ।*** (ਉਪਨਿਦ)

ਇਹ ਯੋਗ ਦਰਨ ਦੇ ਵਿਚ ਪਤੰਜਲ ਲਿਖਦੈ, ਕਹਿੰਦਾ– ਤੈਂ ਤਾਂ ਆਪਣੇ ਸਰੂਪ ਮੇਂ ਇਸਥਿਤ ਹੋਣੈ। ਤੇਰਾ ਸਰੂਪ ਦ੍ਰਟਾ ਹੈ, ਤੂੰ ਤਾਂ ਉਥੇ ਇਸਥਿਤ ਹੋਣੈ। ਤੈਨੂੰ ਅੱਗੇ ਪਿੱਛੇ ਦੀ ਕੋਈ ਬਾਤ ਨਹੀਂ। ਨਾ ਤੂੰ ਸੰਸਾਰ ਮੇਂ ਜਾ, ਨਾ ਤੂੰ ਵਿਆਪਕ ਮੇਂ ਜਾ। ਤੂੰ **ਸੋਇ** ਸਰੂਪ ਮੇਂ ਇਸਥਿਤ ਹੋ ਜਾ ਆਪਣੇ ਮੇਂ, ਸਭ ਕੁੱਛ ਆਪੇ ਹੀ ਹੋ ਜਾਏਗਾ। ਏਸ ਕਰਕੇ, ਹੇ ਪਰਮੇਰ ! ਕ੍ਰਿਪਾ ਕਰਕੇ ਮੈਨੂੰ ਪ੍ਰੇਮਾ ਭਗਤੀ ਦੇ ਦਿਉ, ਜਿਸ ਕਰਕੇ ਮੇਰਾ ਨਿਸਤਾਰਾ ਹੋ ਜਾਏ।

**ਅਸਟਪਦੀ॥**

ਅੱਠਾਂ ਪਦਾਂ ਦੀ ਪਦੀ ਆਏਗੀ, ਅਸਟਪਦੀ।

**ਜਾਚਕ ਜਨੁ ਜਾਚੈ ਪ੍ਰਭ ਦਾਨੁ॥**

ਜਾਚਕ ਹੋਕੇ ਜੀਵ, ਦਾਨ ਮੰਗਦੈ ਪ੍ਰਭੂ ਤੇ, ਪਰਮੇਰ ਤੇ।

**ਕਰਿ ਕਿਰਪਾ ਦੇਵਹੁ ਹਰਿ ਨਾਮੁ॥**

ਪਰਮੇਰ ਕਹਿੰਦਾ, ਕੀ ਦੇਵਾਂ ? ਕਹਿੰਦਾ, ਜੀ ਕਿਰਪਾ ਕ ਰਕੇ **ਨਾਮੁ** ਦੇ ਦਿਉ, ਹੋਰ ਕੋਈ ਵਸਤੂ ਨਹੀਂ ਦੇਣੀ। ਕਿਉਂ ? ਨਾਮ ਤੇ ਨਾਮੀ ਪ੍ਰਾਪਤ ਹੋ ਜਾਏਗਾ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

***ਨਾਮੁ ਸੰਗੀ ਸੋ ਮਨਿ ਨ ਬਸਾਇਓ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ॥*** (ਪੰਨਾ ੭੧5)

ਨਾਮ ਮੈਂ ਮੰਗਦਾ ਹਾਂ ਜਗਿਆਸੂ ਹੋ ਕੇ, ਗੁਰੂ ਅਰਜਨ ਦੇਵ ਕਹਿੰਦੇ – ਕਿਰਪਾ ਕਰਕੇ ਮੈਨੂੰ ਨਾਮ ਦਾਨ ਦੇ ਦਿਉ।

**ਸਾਧ ਜਨਾ ਕੀ ਮਾਗਉ ਧੂਰਿ॥**

ਮੈਂ ਉਹਨਾਂ ਸੰਤਾਂ ਦੀ, ਜਿਹੜੇ ਨਾਮ ਵਾਲੇ ਸੰਤ ਨੇ, ਜਿਹਨਾਂ ਨੂੰ ਨਾਮ ਪ੍ਰਾਪਤ ਹੋ ਗਿਆ, ਮੈਂ ਉਹਨਾਂ ਦੇ ਚਰਨਾਂ ਦੀ ਧੂੜ ਮੰਗਦਾਂ ਹਾਂ।

**ਪਾਰਬ੍ਰਹਮ ਮੇਰੀ ਸਰਧਾ ਪੂਰਿ॥**

ਹੇ ਪਰਮੇਰ ਪਰੀਪੂਰਣ ! ਇਹ ਮੇਰੀ ਰਧਾ ਪੂਰੀ ਕਰ ਦੇ। ਇਹ ਇਕ ਮੇਰੀ ਬੇਨਤੀ ਹੈ, ਮੈਨੂੰ ਨਾਮ ਦਾਨ ਦੇ ਦੇ।

**ਸਦਾ ਸਦਾ ਪ੍ਰਭ ਕੇ ਗੁਨ ਗਾਵਉ॥**

ਫਿਰ ਜਿਹੜਾ ਨਾਮ ਲਉਗੇ।

***ਸਦਾ ਸਦਾ ਪ੍ਰਭ ਕੇ ਗੁਨ ਗਾਵਉ॥***

ਉਸ ਪਰਮੇਰ ਦੇ ਗੁਣ ਗਾਉਂਦੇ ਰਹਿਓ। ਉਸਨੂੰ ਭੁੱਲ ਕੇ ਹੋਰ ਦੁਨੀਆਂ ਦੇ ਗੁਣ ਨਾ ਗਾਇਓ।

**ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ॥**

ਹੇ ਪਰਮੇਰ ! ਸਵਾਸ ਸਵਾਸ ਮੈਂ ਤੈਨੂੰ ਹੀ ਧਿਆਵਾਂਗਾ, ਤੇਰਾ ਹੀ ਧਿਆਨ ਕਰੂੰਗਾ, ਤੇਰਾ ਹੀ ਨਾਮ ਜਪੂੰਗਾ।

**ਚਰਨ ਕਮਲ ਸਿਉ ਲਾਗੈ ਪ੍ਰੀਤਿ॥**

ਚਰਨਾਂ ਕਮਲਾਂ ਦੇ ਨਾਲ ਜਦ ਮੇਰੀ ਪ੍ਰੀਤ ਲੱਗ ਗਈ, ਆਪ ਦੇ

ਚਰਨਾਂ ਨਾਲ।

**ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥**

ਨਿਤ, ਹਮੇਂ ਹੀ ਹੇ ਪ੍ਰਭੂ !ਆਪ ਦੀ ਭਗਤੀ ਕਰੂੰਗਾ। ਹੇ ਭਾਈ ! ਹਮੇਂ ਉਸ ਪ੍ਰਭੂ ਦੀ ਭਗਤੀ ਬਿਨਾਂ, ਹੋਰ ਕੋਈ ਕੰਮ ਨਾ ਕਰਿਓ।

**ਏਕ ਓਟ ਏਕੋ ਆਧਾਰੁ॥**

ਉਹੀ ਮੇਰਾ ਆਸਰਾ ਹੈ, ਉਹੀ ਪਰਮੇਰ, ਮੇਰਾ ਅਧਾਰ ਹੈ, ਹੋਰ ਮੇਰਾ ਕੋਈ ਦੁਨੀਆਂ ਵਿਚ ਆਸਰਾ, ਉਸ ਤੋਂ ਬਿਨਾਂ ਨਹੀਂ ਹੈ।

***ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥***

(ਪੰਨਾ ੬੩੪)

ਅੰਤ ਨੂੰ ਤੇਰੇ, ਬਿਨਾਂ ਪਰਮੇਰ ਦੇ, ਕੋਈ ਕੰਮ ਨਹੀਂ ਆਉਂਦਾ ਹੈਗਾ। ਤੁਹਾਨੂੰ ਪਤੈ ? ਅੱਜ ਕਲ੍ਹ ਲੋਕ ਮੈਂ ਵੀ ਦੇਖਦਾਂ, ਤੁਸੀਂ ਵੀ ਦੇਖਦੇ ਹੋਂ, ਉਹ ਆਪੋ ਆਪਣੇ ਜਿਹੜੇ ਜਿਹੜੇ ਉਹਨਾਂ ਦੇ ਗੁਰੂ ਨੇ, ਇਟ ਨੇ ਚਾਹੇ ਉਹ ਪੱਥਰ ਨੇ, ਚਾਹੇ ਉਹ ਮਨੁੱਖ ਨੇ, ਚਾਹੇ ਉਹ ਕੁੱਛ ਨੇ, ਚਾਹੇ ਦੇਵਤੇ ਨੇ, ਉਹਨਾਂ ਦੀ ਟੇਕ ਟਿਕਾਉਣਗੇ । ਤਾਂ ਗੁਰੂ ਸਾਹਿਬ ਕਹਿੰਦੇ ਨੇ, ਇਕ ਪਰਮੇਰ ਜੋ ਏਕਾ ਹੈ, ਉਸ ਪਰਮੇਰ ਦਾ ਆਸਰਾ ਲੈਣਾ ਹੈ।

***ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥*** (ਪੰਨਾ ੪੩੮)

ਉਹ ਸਾਰੇ, ਚਾਰ ਖਾਣੀਆਂ ਦੇ ਹਿਰਦਿਆਂ ਦੇ ਵਿਚ ਬੈਠਾ ਹੈ। ਚੀਂਟੀ ਤੋਂ ਲੈਕੇ ਹਾਥੀ ਤੱਕ, ਸਭ ਦੇ ਹਿਰਦੇ ਦੇ ਵਿਚ ਉਹ ਬੈਠਾ ਹੈ।

**ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥** (ਪੰਨਾ ੩5 )

ਸਾਹਿਬ ਮੇਰਾ ਇਕ ਹੈ, ਮਾਲਕ ਮੇਰਾ ਇਕ ਹੈ।

**ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥**

ਮੈਂ, ਦੁਨੀਆਂ ਵਿੱਚੋਂ ਜਿਹੜੀ ਸਾਰ ਚੀਜ ਹੈ, ਗੁਰੂ ਸਾਹਿਬ ਕਹਿੰਦੇ, ਮੈਂ ਉਹ ਮੰਗਦਾ ਹਾਂ, ਇਕ ਨਾਮ ਮੰਗਦਾ ਹਾਂ।

**ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ॥**

ਜੇ ਪ੍ਰਭੂ ਦੀ ਕ੍ਰਿਪਾ ਦ੍ਰਿਟੀ ਹੋ ਜਾਏ ਤਾਂ ਸਾਰੇ ਸੁੱਖ ਇਹਨੂੰ ਪ੍ਰਾਪਤ ਹੋ ਜਾਂਦੇ ਨੇ, ਜੀਵ ਨੂੰ।

**ਹਰਿ ਰਸੁ ਪਾਵੈ ਬਿਰਲਾ ਕੋਇ॥**

ਪਰ ਹਰੀ ਦਾ ਰਸ ਤਾਂ ਕੋਈ ਬਿਰਲਾ ਹੀ ਪਾਵੇਗਾ।

***ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥*** (ਪੰਨਾ ੩੪੨)

ਜਿਹਨਾਂ ਨੂੰ ਉਹ ਰਸ ਪ੍ਰਾਪਤ ਹੋ ਗਿਆ, ਉਹਨਾਂ ਨੂੰ ਸੰਸਾਰ ਦਾ ਰਸ ਬਿਲਕੁਲ ਅੱਛਾ ਨਹੀਂ ਲੱਗਿਆ। ਕਬੀਰ ਨੂੰ, ਨਾਮਦੇਵ ਨੂੰ, ਧੰਨੇ ਨੂੰ, ਕਿਸੇ ਭਗਤ ਨੂੰ ਇਹ ਰਸ ਨਹੀਂ ਅੱਛਾ ਲੱਗਿਆ ਸੰਸਾਰ ਦਾ, ਪਰ ਜਿਨ੍ਹਾਂ ਨੂੰ ਇਕ ਵਾਰੀ ਹਰੀ ਦਾ ਰਸ ਪ੍ਰਾਪਤ ਹੋ ਗਿਆ, ਪਰਮੇਰ ਦਾ-

**ਜਿਨ ਚਾਖਿਆ ਸੇ ਜਨ ਤ੍ਰਿਪਤਾਨੇ॥**

ਜਿਹਨਾਂ ਨੇ ਉਸ ਰਸ ਨੂੰ ਚੱਖਿਆ ਪਰਮੇਰ ਦੇ ਆਨੰਦ ਨੂੰ, ਉਹ ਤ੍ਰਿਪਤ ਹੋ ਗਏ, ਉਹ ਜਨਮ ਮਰਨ ਤੇ ਛੁੱਟ ਗਏ, ਕ੍ਰਿਤ ਕ੍ਰਿਤ ਹੋ ਗਏ, ਜੀਵਨ-ਮੁਕਤ ਹੋ ਗਏ।

**ਪੂਰਨ ਪੁਰਖ ਨਹੀ ਡੋਲਾਨੇ॥**

ਉਹੀ ਪੂਰਣ ਪੁਰ ਹੋਏ ਨੇ, ਉਹ ਫਿਰ ਡੋਲੇ ਨਹੀਂ ਕਦੇ। ਕਬੀਰ ਡੋਲਿਆ ਕਦੇ ? ਗੰਗਾ ਦਰਿਆ ਵਿਚ ਸੁੱਟਿਆ, ਲੱਕੜਾਂ ਚ ਪਾਕੇ ਫੂਕਿਆ, ਹਾਥੀ ਰਾਬ ਪਿਆਕੇ ਛੱਡਿਆ, ਇਹ ਕਦੇ ਡੋਲਿਆ ? ਬਿਲਕੁਲ ਨਹੀਂ ਡੋਲਿਆ। ਨਾਮਦੇਵ ਕਦੇ ਡੋਲਿਆ ? ਜੋ ਰਾਮ ਜਪਦਾ ਸੀ। ਮਾਈ ਨੇ ਵੀ ਕਿਹਾ, ਮਾਤਾ ਦਾ ਜਿਆਦਾ ਪਿਆਰ ਹੁੰਦੈ। ਕਹਿੰਦੀ- ਜੇ ਤੂੰ ਬਚ ਜਾਏਂ, ਰਾਮ ਰਾਮ ਛੱਡਕੇ ਖੁਦਾ ਖੁਦਾ ਕਹਿ ਲੈ।

ਕਹਿੰਦਾ- ਤੂੰ ਮੇਰੀ ਮਾਂ ਨਹੀਂ, ਮੈਂ ਤੇਰਾ ਪੁੱਤਰ ਨਹੀਂ। ਝਗੜਾ ਮੁੱਕਿਆ। ਤੂੰ ਚਲੀ ਜਾ। ਏਸ ਕਰਕੇ, ਤੂੰ ਭਾਈ ! ਉਥੋਂ ਡੋਲੀਂ ਨਾ ਕਦੇ, ਉਸ ਪਰਮੇਰ ਦੇ ਨਾਮ ਤੋਂ।

**ਸੁਭਰ ਭਰੇ ਪ੍ਰੇਮ ਰਸ ਰੰਗਿ॥**

**ਸੁਭਰ** ਕਹੀਏ, **ਲਬਾ ਲਬ** ਪ੍ਰੇਮ ਦੇ ਨਾਲ ਹੁਣ ਸਾਡਾ ਆਨੰਦ ਦੇ ਨਾਲ ਮਨ ਭਰਿਆ ਗਿਆ ਹੈ। ਪਹਿਲੇ ਨਾਮ ਹੁੰਦੈ ਗ੍ਰੰਥਾਂ ਦੇ ਵਿੱਚ, ਤੁਸੀਂ ਦੇਖੋਂਗੇ ਜਿਹੜਾ ਵੀ ਗੁਰੂ ਦੇਊ, ਪਹਿਲਾਂ ਨਾਮ ਦੇਊ, ਬਈ ਆਹ ਜਪੋ। ਪ੍ਰੇਮ ਨਹੀਂ ਪਹਿਲੇ ਹੁੰਦਾ, ਪ੍ਰੇਮ ਤੋਂ ਪਹਿਲਾਂ ਸੰਸਾਰ ਅਜੇ ਹੁੰਦਾ ਹੈ, ਪ੍ਰੇਮ ਤਾਂ ਉਦੋਂ ਹੁੰਦੈ ਜਦ ਸੰਸਾਰ ਮੁੱਕ ਜਾਂਦੈ, ਪਹਿਲਾਂ ਤਾਂ ਪ੍ਰੇਮ ਨਹੀਂ ਆਉਂਦਾ ਹੁੰਦਾ। ਪਰ ਨਾਮ ਵੀ ਬਖ਼ਸ਼ ਹੈ, ਪ੍ਰੇਮ ਵੀ ਬਖ਼ਸ਼ ਹੈ, ਮੋਕ ਵੀ ਬਖ਼ਸ਼ ਹੈ। ਤੇ ਇਹ ਸਾਰੇ -

***ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥***

(ਪੰਨਾ ੪੨੨)

ਇਹ ਸਾਰੀ ਬਖ਼ਸ਼ ਦੀ ਚੀਜ ਹੈ। ਇਹ ਗੁਰੂ ਬਖਦਾ ਹੁੰਦੈ। ਕਿਹੜਾ ਗੁਰੂ ? ਜਿਹੜਾ ਬ੍ਰਹਮ ਗਿਆਨੀ ਪੂਰਣ ਗੁਰੂ ਹੈ, ਉਹ ਬਖਦਾ ਹੁੰਦਾ ਹੈ।

**ਉਪਜੈ ਚਾਉ ਸਾਧ ਕੈ ਸੰਗਿ॥**

ਹੁਣ ਜਿਹੜੇ **ਸਾਧ** ਦਾ ਸੰਗ ਮੈਂ ਕੀਤਾ ਸੀ, ਗੁਰੂ ਰਾਮਦਾਸ ਦਾ, ਹੁਣ ਮੇਰੇ ਮਨ ਦੇ ਵਿਚ ਬੜਾ ਹੀ ਉਤਾਹ, ਚਾਉ ਪੈਦਾ ਹੋਇਆ, ਪਰਮੇਰ ਨੂੰ ਮਿਲਣ ਦਾ।

**ਪਰੇ ਸਰਨਿ ਆਨ ਸਭ ਤਿਆਗਿ॥**

ਜਦ **ਆਨ** ਹੋਰ ਸਾਰਾ ਤਿਆਗ ਕੇ ਰਣ ਪੈ ਜਾਏ।

**ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ॥**

ਉਹ **ਪ੍ਰਗਾਸ** ਅੰਦਰ ਹੋ ਗਿਆ। ਰਾਤਰੀ ਦਿਨ ਲਿਵ ਲੱਗ ਗਈ ਤੇ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹ ਗੁਰਬਾਣੀ

ਠੀਕ ਦਸਦੀ ਹੈ। ਤੇ ਬੁੱਧ ਨੂੰ ਜਦ ਉਹਦਾ ਸਾਰਾ ਬਲ, ਜਦ ਬਿਲਕੁਲ ਉਹਦੀਆਂ ਹੱਡੀਆਂ ਨਿਕਲ ਆਈਆਂ, ਛੇ ਗੁਰੂ ਧਾਰੇ ਬੁੱਧ ਨੇ। ਜਿੰਨੇ ਸਾਧਨ ਕਹੇ, ਉਹਨੇ ਕੀਤੇ ਪਰ ਨਾ ਹੋਇਆ ਪ੍ਰਾਪਤ। ਉਹਨੇ ਆਖਿਆ, ਮੈਂ ਤਾਂ ਹੁਣ ਕਰਤਾ, ਹੁਣ ਦੱਸੋ ? ਉਹ ਕਹਿੰਦਾ– ਹੁਣ ਹੋਰ ਗੁਰੂ ਕੋਲ ਜਾ, ਮੇਰਾ ਤਾਂ ਇੱਥੋਂ ਤੱਕ ਕੰਮ ਚਲਦੈ। ਜਦ ਉਹਨੂੰ ਤੀਜੇ ਗੁਰੂ ਨੇ ਦੱਸਿਆ ਬਈ ਤਿੰਨ ਮਹੀਨੇ ਤੂੰ ਏਸ ਲੋਟ ਸਾਧਨ ਕਰੀਂ। ਉਹਨੂੰ ਕਹਿੰਦਾ, ਹੁਣ ਦੱਸ? ਕਹਿੰਦਾ, ਬਈ ਮੈਂ ਏਸ ਤੋਂ ਅੱਗੇ ਪਹੁੰਚਿਆ ਨਹੀਂ। ਗੌਤਮ ਨੂੰ ਕਹਿੰਦਾ– ਮੈਂ ਨਹੀਂ ਪਹੁੰਚਿਆ, ਹੋਰ ਨੂੰ ਪੁੱਛ। ਉਸ ਦਿਨ ਜਦ ਉਹ ਨਿਰੰਜਨਾ ਨਦੀ ਲੰਘਣ ਲੱਗਿਆ ਤਾਂ ਉਹਦਾ ਇੰਨਾ ਸਰੀਰ ਤੁੱਛ ਹੋ ਗਿਆ। ਅਖੀਰੀ ਉਹ ਟਾਹਣੀ ਫੜਕੇ ਜੜ੍ਹਾਂ ਚ ਬਹਿ ਗਿਆ, ਪਿੱਪਲ ਦੀਆਂ ਵਿਚ। ਅੱਗੇ ਨਹੀਂ ਉਹਤੋਂ ਚੱਲਿਆ ਗਿਆ। ਉਸ ਵਕਤ ਉਹਦਾ ਸਾਰਾ ਕੁੱਛ ਮੁੱਕ ਗਿਆ ਤੇ ਇਕ ਮਾਈ ਨੇ ਖੀਰ ਲਿਆਂਦੀ, ਉਹਦੇ ਅੱਗੇ ਰੱਖ ਦਿੱਤੀ, ਉਹਨੇ ਖਾਧੀ, ਉਹਨੂੰ ਕੁੱਛ ਕਰਾਰ ਆ ਗਿਆ ਉੱਠਣ ਦਾ। ਜਦ ਉਹ ਖੀਰ ਖਾਣ ਲੱਗਿਆ, ਜਿਹੜੇ ਬੁੱਧ ਦੇ ਪੰਜ ਚੇਲੇ ਸਨ ਨਾਲ, ਉਹ ਛੱਡਕੇ ਚਲੇ ਗਏ। ਉਹਨਾਂ ਨੇ ਆਖਿਆ ਗੌਤਮ ਭ੍ਰਟ ਹੋ ਗਿਆ, ਇਹ ਤਾਂ ਦਰਣੀ ਦੀ ਖੀਰ ਖਾ ਗਿਆ। ਇਹ ਤਾਂ ਗਿਆ ਆਇਆ। ਅੱਗੇ ਤੋਂ ਇਹਦੇ ਕੋਲ ਨਹੀਂ ਰਹਿਣਾ, ਇਹਦੇ ਦਰਨ ਨਹੀਂ ਕਰਨੇ। ਇਹ ਤਾਂ ਭ੍ਰਟ ਹੋ ਗਿਆ। ਉਹ ਚਲੇ ਗਏ। ਉਸ ਵਕਤ ਬੁੱਧ ਦੇ ਦਿਲ ਵਿਚ ਇਕ ਬਿਰਤੀ ਆਈ, ਬਈ ਕੋਈ ਵਸਤੂ ਸਤਿ ਨਹੀਂ, ਸਭ ਮਿਥਿਆ ਹੈ। ਸਭ ਉਹਨੇ ਦਿਲੋਂ ਤਿਆਗ ਦਿੱਤੀ।

**ਪਰੇ ਸਰਨਿ ਆਨ ਸਭ ਤਿਆਗਿ॥**

ਜਦ ਇਹ ਪਰਮੇਰ ਦੀ ਰਣ, ਸਭ ਕੁੱਛ ਤਿਆਗ ਕੇ ਪਏਗਾ ਤਾਂ ਕੀ ਹੋਏਗਾ?

**ਅੰਤਰਿ ਪ੍ਰਗਾਸ**

ਇਹਦੇ ਅੰਦਰ ਗਿਆਨ ਦੀ ਲੈਟ (Light) ਪੈਦਾ ਹੋ ਜਾਏਗੀ,

ਗਿਆਨ ਰੂਪੀ ਦੀਵਾ ਪ੍ਰਗਟ ਹੋ ਜਾਏਗਾ।

**ਅਨਦਿਨੁ ਲਿਵ ਲਾਗਿ॥**

ਰਾਤਰੀ ਦਿਨ ਇਹਦੀ ਬਿਰਤੀ ਜੁੜ ਜਾਏਗੀ। ਉਸਨੂੰ **ਨਿਰਬਾਣ ਪਦ** ਦੀ ਪ੍ਰਾਪਤੀ ਹੋ ਗਈ ਬੁੱਧ ਨੂੰ, ਉਸੇ ਛਿਨ ਮੇਂ। ਉਹਨੇ ਆਖਿਆ- ਬਈ ਹੁਣ ਜੀਹਦੀ ਖ਼ੁਸ਼ੀ ਹੈ ਆ ਜਾਉ, ਮੈਨੂੰ ਉਹ ਚੀਜ ਪ੍ਰਾਪਤ ਹੋ ਗਈ ਹੈ। ਪਹਿਲੇ ਨਹੀਂ ਸੀ ਉਹ ਮੰਨਦਾ, ਉਹ ਕਹਿੰਦਾ ਸੀ ਮੈਨੂੰ ਨਹੀਂ ਉਹ ਚੀਜ ਪ੍ਰਾਪਤ ਹੋਈ, ਬੜਾ ਸੱਚਾ ਮਹਾਂਪੁਰ ਸੀ। ਤੇ ਉਹ ਵੀ ਚਲੇ ਗਏ ਚੇਲੇ। ਬੁੱਧ ਉਹਨਾਂ ਦੇ ਪਿੱਛੇ ਗਿਆ। ਉਹਨਾਂ ਦਾ ਨਿਯਮ ਸੀ, ਲੈ ਬਈ ਉਹ ਆਉਂਦਾ ਹੈ, ਮੱਥਾ ਨਹੀਂ ਟੇਕਣਾ, ਇਹਦੇ ਪੈਰੀਂ ਨਹੀਂ ਪੈਣਾ, ਉਹਤਾਂ ਦਰਣੀ ਦੀ ਖੀਰ ਖਾ ਗਿਆ। ਜਦ ਬੁੱਧ ਉਹਨਾਂ ਦੇ ਪਾਸ ਗਿਆ, ਉਹ ਪੈਰਾਂ ਤੇ ਪੈ ਗਏ। ਉਹਨੇ ਆਖਿਆ ਤੁਸੀਂ ਐਂ ਗੱਲਾਂ ਕਰਦੇ ਸੀ, ਆਹ ਤੁਸੀਂ ਪਕਾਈ ਸੀ ਸਲਾਹ, ਐਂ ਕੀਤਾ ਸੀ ਤੇ ਹੁਣ ਕਿਉ ਪੈਰੀਂ ਪੈ ਗਏ ? ਕਹਿੰਦੇ, ਸਾਨੂੰ ਨਹੀਂ ਪਤਾ, ਕੋਈ ਕਤੀ ਹੈ, ਜੀਹਨੇ ਫੜਕੇ ਪੈਰਾਂ ਤੇ ਪਾ ਦਿੱਤਾ। ਉਹ ਕਹਿੰਦਾ, ਤੁਹਾਡਾ ਭਲਾ ਹੋਣੈ। ਮੈਨੂੰ ਉਹ ਵਸਤੂ ਪ੍ਰਾਪਤ ਹੋ ਗਈ ਹੈ, ਮੈਂ ਵੀ ਤੁਹਾਡੇ ਮਗਰ ਇਸੇ ਕਰਕੇ ਆਇਆਂ, ਬਈ ਤੁਸੀਂ ਮੇਰੀ ਸੇਵਾ ਬੜੀ ਕੀਤੀ ਸੀ। ਏਸ ਕਰਕੇ ਮੈਂ ਤੁਹਾਡੇ ਪਿੱਛੇ ਆਇਆਂ, ਫਿਰ ਉਹਨਾਂ ਨੂੰ ਬੋਧ ਕੀਤਾ, ਉਹ ਵੀ ਪੰਜੇ ਗਿਆਨਵਾਨ ਹੋ ਗਏ। ਏਸ ਕਰਕੇ, ਜਦ ਇਹ ਸਾਰੇ ਅੰਦਰੋਂ ਤਿਆਗ ਦੇਵੇਗਾ, ਇਕ ਚੇਤਨ ਪਰਮੇਰ ਪੂਰਣ ਦੀ ਰਣ ਪੈ ਜਾਏਗਾ, ਇਹਨੂੰ ਸਭ ਕੁੱਛ ਆਪੇ ਹੀ ਪ੍ਰਾਪਤ ਹੋ ਜਾਏ ਗਾ। ਬੁੱਧ ਨੇ ਪਹਿਲਾ ਲਫ ਹੀ ਇਹੀ ਕੱਢਿਆ, ਬਈ ਜਾਤੀ ਕੋਈ ਨਹੀਂ। ਜਾਤੀ ਤਾਂ ਕਲਪਿਤ ਪਦਾਰਥ ਹੈ, ਝੂਠ ਹੈ, ਜਾਤੀ ਤਾਂ ਗਲਤ ਹੈ। ਹੁਣ ਇਕ ਹਿੰਦੂ, ਮੁਸਲਮਾਨ ਹੋ ਜਾਏ, ਉਹਦੇ ਵਿਚ ਮੁਸਲਮਾਨ ਜਾਤੀ ਆ ਜਾਊ ਤੇ ਹਿੰਦੂ ਜਾਤੀ ਭੱਜ ਜਾਊ। ਤੇ ਜੇ ਉਹ ਸਿੱਖ ਹੋ ਜਾਏ, ਉਹਦੇ ਵਿਚ ਸਿੱਖ ਜਾਤੀ ਆ ਜਾਊ ਤੇ ਹਿੰਦੂ ਜਾਤੀ ਚਲੀ ਜਾਊ। ਕਹਿੰਦੇ- ਇਹ ਤਾਂ ਗਲਤ ਹੈ, ਇਹ ਤਾਂ ਬਣਾਈ ਹੋਈ ਹੈ

ਲੋਕਾਂ ਦੀ, ਜਾਤੀ ਤਾਂ ਬਣਾਈ ਹੋਈ ਹੈ, ਝੂਠ ਹੈ। ਬੁੱਧ, ਜਾਤੀ ਨਹੀਂ ਮੰਨਦੇ। ਕਿਉਂ ਨਹੀਂ ਮੰਨਦੇ ? ਉਸਨੂੰ ਜਦ ਉਹਨੇ ਖੀਰ ਖਾ ਲਈ, ਉਹਦੇ ਜਿਹੜੇ ਚੇਲੇ ਸੀ, ਬੇਮੁੱਖ ਇਸੇ ਗੱਲੋਂ ਹੋਏ, ਬਈ੍ ਦਰਣੀ ਦੀ ਖੀਰ ਖਾ ਲਈ। ਉਹਨੇ ਆਖਿਆ, ਜਾਤੀ ਦਾ ਫਾਹਾ ਵੱਢੋ, ਇਹ ਵੀ ਬੜਾ ਖਰਾਬ ਹੈ। ਫਿਰ ਉਹ ਜਾਤੀ ਬੁੱਧ ਨਹੀਂ ਮੰਨੇਗਾ ਕਦੇ ਵੀ। ਏਸ ਕਰਕੇ, ਉਹਨੇ ਜਦ ਅੰਦਰੋਂ ਸਭ ਦੇਖ ਲਿਆ, ਉਹ ਕਹਿੰਦਾ, ਸਭ ਝੂਠ ਹੈ। ਕੋਈ ਮੈਨੂੰ ਕਿਸੇ ਚੀ ਦੀ ਪ੍ਰਾਪਤੀ ਇਹਨਾਂ ਨਾਲ ਨਹੀਂ ਹੋਈ। ਜਦ ਉਹਨੇ ਅੰਦਰੋਂ ਤਿਆਗ ਦਿੱਤਾ, ਉਹਦੇ ਅੰਦਰ ਬ੍ਰਹਮਾਕਾਰ ਬਿਰਤੀ ਪੈਦਾ ਹੋ ਗਈ ਲਿਵ। ਉਹਨੂੰ **ਨਿਰਬਾਣ ਪਦ** ਪ੍ਰਾਪਤ ਹੋ ਗਿਆ, ਉਹਦਾ ਨਾਉਂ **ਬੁੱਧ** ਪੈ ਗਿਆ। **ਬੁੱਧ** ਨਾਉਂ ਹੈ **ਬੋਧ ਵਾਲਾ** , ਬ੍ਰਹਮ ਗਿਆਨੀ।

**ਬਡਭਾਗੀ ਜਪਿਆ ਪ੍ਰਭੁ ਸੋਇ॥**

ਕਹਿੰਦੇ **ਸੋ** ਜੋ ਪਰਮੇਰ ਹੈ, ਉਹ ਵੱਡੇ ਭਾਗਾਂ ਵਾਲਿਆਂ ਨੇ ਹੀ ਜਪਿਆ ਹੈ।

**ਨਾਨਕ ਨਾਮਿ ਰਤੇ ਸੁਖੁ ਹੋਇ॥**

ਜੇ ਨਾਮ ਦੇ ਨਾਲ ਇੱਕ ਹੋ ਜਾਏ ਤੇਰਾ ਮਨ, ਤੈਨੂੰ ਆਤਮ ਸੁੱਖ ਪ੍ਰਾਪਤ ਹੋ ਜਾਏ। ਗੱਲ ਕੁੱਛ ਵੀ ਨਹੀਂ ਹੈ। ਪਰ ਤੂੰ ਦੇਖਦਾ ਹੈਂ ਆਪਣੇ ਮਨ ਨੂੰ, ਐਵੇਂ ਗੱਲਾਂ ਤੁਸੀਂ ਵੀਹ ਕਰਦੇ ਹੋਂ ਪਰ ਤੂੰ ਆਪਣੇ ਮਨ ਨੂੰ ਦੇਖਦਾ ਨਹੀਂ ? ਜਦ ਮਨ ਤੇਰਾ ਨਾਮ ਦੇ ਨਾਲ ਇੱਕ ਹੋ ਜਾਊ, ਮਨ ਨਹੀਂ ਰਹੇਗਾ, ਮਨ ਤਾਂ ਲੀਨ ਹੋ ਗਿਆ, ਫਿਰ ਤਾਂ ਉਥੇ ਪਰਮੇਰ ਹੀ ਰਹੇਗਾ। ਇਸੇ ਦਾ ਨਾਉਂ ਤਾਂ ਸਮਾਧੀ ਹੈ, ਹੋਰ ਕੀ ਹੈ ? ਹੁਣ ਤੁਸੀਂ ਸੋਚੋ ਆਪਣੇ ਮਨ ਮੇਂ, ਕਦੇ ਤੁਹਾਡਾ ਮਨ, ਨਾਮ ਦੇ ਨਾਲ ਇਕ ਹੋਇਐ ? ਨਾਮ- ਨਾਮੀ ਦਾ ਤਾਂ ਅਭੇਦ ਹੈ, ਸੱਚੇ ਦਿਲੋਂ ਦੱਸਿਓ ? ਮਨ ਤਾਂ ਇਹਦਾ ਹੁੰਦਾ ਹੈ ਭੱਜਿਆ ਇਧਰ ਗੇੜੇ ਮਾਰਦਾ ਹੋਰ ਜਗ੍ਹਾ, ਤੇ ਇਹ ਆਪਣੀ ਜਾਣ ਚ ਭਜਨ ਕਰਦਾ ਹੁੰਦੈ, ਸਮਝ ਗਏ ? ਐਥੇ, ਇੱਕ ਆਇਆ ਸੀ ਸਾਡੇ ਕੋਲ। ਉਹ ਇਉਂ ਇੱਥੇ ਬੈਠੇ ਤੜਕੇ ਬੜੇ, ਦੋ

ਘੰਟੇ, ਉਹ ਕਹਿੰਦਾ, ਸਮਾਧੀ ਲੱਗ ਜਾਂਦੀ ਹੈ। ਉਹੀ ਸਕੂਟਰ ਚੁੱਕ ਕੇ ਲੈ ਗਿਆ ਸਹੁਰਾ, ਇਹੋ ਜਿਹੀ ਸਮਾਧੀ ਲੱਗੀ ਕਿ ਸਕੂਟਰ ਹੀ ਲੈ ਗਿਆ ਚੁੱਕ ਕੇ। ਇਹੋ ਜਿਹੀਆਂ ਲੋਕਾਂ ਦੀਆਂ ਸਮਾਧੀਆਂ ਨੇ ਸਹੁਰਿਆਂ ਦੀਆਂ। ਇਹ ਕਹਿੰਦੇ ਕੁੱਛ ਹੋਰ ਨੇ ਤੇ ਕਰਦੇ ਕੁੱਛ ਹੋਰ ਨੇ, ਸੱਚ ਤਾਂ ਇਹ ਬੋਲਦੇ ਨਹੀਂ ਹਨ। ਤੇ ਹਿੰਦੁਸਤਾਨ ਦਾ ਤਾਂ ਸੁਭਾਅ ਹੀ ਹੈ ਸੱਚ ਨਾ ਬੋਲਣਾ। ਤੇ ਐਸ ਕਰਕੇ ਤੁਸੀਂ ਦੱਸੋ ? ਥੋੜਾ ਮਨ ਕਦੇ ਇਕ ਹੋਇਆ ਹੈ ਨਾਮ ਦੇ ਨਾਲ ? ਜਦ ਇਕ ਹੋ ਜਾਏਗਾ, ਲੀਨ ਹੋ ਜਾਏਗਾ ਮਨ, ਫਿਰ ਮਨ ਨਹੀਂ ਰਹੇਗਾ, ਫੇਰ ਤਾਂ ਨਾਮ ਤੇ ਨਾਮੀ ਰਹਿ ਜਾਣਗੇ। ਨਾਮ ਨਾਲ ਮਨ ਇੱਕ ਹੋ ਗਿਆ, ਨਾਮੀ ਤੁਹਾਨੂੰ ਪਰਮੇਰ ਪ੍ਰਾਪਤ ਹੋ ਜਾਣਾ ਹੈ, ਗੱਲ ਤਾਂ ਐਨੀ ਹੈ। ਪਰ ਇਹ ਤਾਂ ਬਿਨਾਂ ਮਨ ਦੇ ਲੱਗੇ ਤੇ ਮਨ ਐਧਰ ਜਾਂਦਾ ਹੁੰਦੈ। ਇਹ ਓਧਰ ਭਜਨ ਕਰਦਾ ਹੁੰਦੈ। ਕਦੇ ਕਦੇ ਤੁਸੀਂ ਦੇਖਿਓ, ਇਹ ਜਪੁ ਜੀ ਸਾਹਿਬ ਦੀਆਂ ਪੌੜੀਆਂ ਸੱਤ ਅੱਠ ਪੜ੍ਹ ਜਾਂਦਾ ਹੈ। ਤੇ ਮਨ ਦਾ ਪਤਾ ਹੀ ਨਹੀਂ ਕਿਥੇ ਹੁੰਦੈ। ਉਹ ਤਾਂ ਰਮਾ ਹੁੰਦਾ ਹੈ, ਦੱਬੀ ਜਾਂਦਾ ਹੈ । ਏਸ ਕਰਕੇ, ਰਟਿਆ ਹੋਇਆ ਹੁੰਦੈ। ਮਨ ਨੂੰ ਜੋੜਦੇ ਨਾਮ ਦੇ ਨਾਲ, ਉਦੋਂ ਹੀ ਰੱਬ ਪ੍ਰਾਪਤ ਹੋ ਜਾਏਗਾ। ਬੱਸ! ਫਿਰ ਤੁਹਾਨੂੰ ਪਰਮੇਰ ਪ੍ਰਾਪਤ ਹੋ ਜਾਏਗਾ। ਚੱਲੀਏ –

**ਸੇਵਕ ਕੀ ਮਨਸਾ ਪੂਰੀ ਭਈ ॥**

ਕਹਿੰਦੇ, ਇੱਥੇ ਜਾਕੇ ਭਾਈ ! ਸੇਵਕ ਦੀ ਸਾਰੀ ਮਨ ਦੀ ਇੱਛਾ ਪੂਰੀ ਹੋ ਜਾਏਗੀ।

**ਸਤਿਗੁਰ ਤੇ ਨਿਰਮਲ ਮਤਿ ਲਈ॥**

ਇਹ ੱਧ ਮਤੀ, ਭਾਈ ! ਪੂਰਣ ਗੁਰੂ ਰਾਮਦਾਸ ਮਹਾਰਾਜ ਤੇ ਲਈ ਹੈ ਮੈਂ।

**ਜਨ ਕਉ ਪ੍ਰਭੁ ਹੋਇਓ ਦਇਆਲੁ॥**

ਜਦ ਆਪਣੇ ਪ੍ਰੇਮੀਆਂ ਤੇ ਪ੍ਰਭੂ ਦਇਆਲ ਹੋਇਆ, ਆਪਣੇ ਸੇਵਕਾਂ ਤੇ–

**ਸੇਵਕੁ ਕੀਨੋ ਸਦਾ ਨਿਹਾਲੁ॥**

ਹਮੇਸ਼ਾਂ ਵਾਸਤੇ ਨਿਹਾਲ ਕਰ ਦਿੱਤਾ। ਉਹ ਘਾਹੀ ਕਰ ਦਿੱਤਾ ਸੀ ਨਾ ਛੇਵੇਂ ਪਾਤਸ਼ਾਹ ਦੇ ਪਾਸ ਆਇਆ ਸੀ ਜਿਹੜਾ। ਇਹ ਜਾਂਦੇ ਸੀ ਕਸ਼ਮੀਰ ਨੂੰ ਤੇ ਜਹਾਂਗੀਰ ਲੈ ਕੇ ਗਿਆ ਸੀ ਛੇਵੇਂ ਪਾਤਸ਼ਾਹ ਨੂੰ ਬੜੀ ਪ੍ਰਾਰਥਨਾ ਕਰਕੇ। ਉਹਦਾ ਮਤਲਬ ਸੀ ਮੇਰੇ ਤੇ ਕੋਈ ਪਿੱਛੇ ਗਲਤੀ ਹੋ ਗਈ ਹੈ, ਮਾਫੀ ਹੋ ਜਾਏਗੀ। ਜਦ ਕੋਈ ਆਉਂਦਾ ਸੀ ਉਥੇ ਸਿੱਖ, ਉਹ ਪੁੱਛਦਾ ਸੀ, ਸੱਚੇ ਪਾਤਸ਼ਾਹ ਦਾ ਤੰਬੂ ਕਿਹੜਾ ਹੈ ? ਲੋਕ ਦੱਸਦੇ ਬਈ ਉਹ ਹੈ। ਅੱਗੇ ਹੁੰਦਾ ਸੀ ਗੁਰੂ ਸਾਹਿਬ ਦਾ ਤੰਬੂ, ਜਹਾਂਗੀਰ ਦਾ ਪਿੱਛੇ ਹੁੰਦਾ ਸੀ। ਕਾਜੀਆਂ ਨੇ ਉਹਦੇ ਮੁੱਲਾਂ ਜਿਹੜੇ ਸੀ ਬੜੇ, ਉਹਨਾਂ ਨੇ ਸਲਾਹ ਕੀਤੀ ਕਿ ਆਪਣੇ ਰਾਜੇ ਦੀ, ਬਾਦਸ਼ਾਹ ਦੀ, ਬੜੀ ਭਾਰੀ ਹੱਤਕ ਹੈ। ਇਹ ਅੱਜ ਕਲ੍ਹ ਹਿੰਦੁਸਤਾਨ ਦਾ ਬਾਦਸ਼ਾਹ ਹੈ, ਹਜ਼ਰਤ ਕਹਿੰਦੇ ਨੇ ਇਹਨੂੰ। ਪਰ ਇਹ ਜਦ ਕੋਈ ਮਾਮੂਲੀ ਜਿਹਾ ਸਿੱਖ ਪੁੱਛਦਾ ਹੈ ਕਿ ਸੱਚੇ ਪਾਤਸ਼ਾਹ ਦਾ ਤੰਬੂ ਕਿਹੜਾ ਹੈ ? ਕਹਿੰਦਾ, ਸਾਨੂੰ ਕਹਿਣਾ ਪੈਂਦੈ ਬਈ ਉਹ ਹੈ। ਇਹ ਤਾਂ ਹੱਤਕ ਹੈ। ਉਹਨਾਂ ਨੇ ਮਤਾ ਪਾਸ ਕਰ ਲਿਆ ਬਈ ਸਵੇਰੇ ਪਹਿਲਾਂ ਜਿਹੜਾ ਆਕੇ ਪੁੱਛੇ ਸੱਚੇ ਪਾਤਸ਼ਾਹ ਦਾ ਤੰਬੂ, ਤਾਂ ਸੰਤਰੀ ਜਹਾਂਗੀਰ ਦੇ ਤੰਬੂ ਵੱਲ ਹੱਥ ਕਰੇ। ਉਹ ਜਿਹੜਾ ਘਾਹੀ ਸੀ, ਉਹਨੇ ਘਾਹ ਖੋਤਿਆ, ਪਹਿਲੇ ਦਿਨ ਰੋਟੀ ਨਹੀਂ ਖਾਧੀ, ਬਈ ਇਹ ਪੈਸੇ ਮੈਂ ਭੇਟਾ ਕਰਾਂਗਾਂ ਗੁਰੂ ਨੂੰ। ਉਹ ਆਇਆ, ਉਹਨੇ ਆਖਿਆ- ਜੀ ਸੱਚੇ ਪਾਤਸ਼ਾਹ ਦਾ ਤੰਬੂ ਕਿਹੜੈ ? ਉਹਨੇ ਜਹਾਂਗੀਰ ਦੇ ਤੰਬੂ ਵੱਲ ਹੱਥ ਕਰ ਦਿੱਤਾ, ਉਹ ਹੈ। ਉਹ ਚਲਾ ਗਿਆ ਤੇ ਜਹਾਂਗੀਰ ਬੈਠਾ ਸੀ। ਉਹਨੇ ਜਾਕੇ ਮੱਥਾ ਟੇਕਿਆ, ਪਰਕ੍ਰਮਾਂ ਕੀਤੀਆਂ, ਪੈਸੇ ਅੱਗੇ ਰੱਖ ਦਿੱਤੇ, ਡੰਡਉਤ ਕੀਤੀ ਤੇ ਹੱਥ ਬੰਨ੍ਹ ਕੇ ਖੜਾ ਹੋ ਗਿਆ। ਉਹਨੇ ਆਖਿਆ- ਮੰਗ ਕੀ ਮੰਗਦੈਂ ? ਉਹਨੇ ਆਖਿਆ- ਜੀ ਮੁਕਤੀ ਮੰਗਦਾਂ, ਮੁਕਤੀ ਲੈਣੀ ਹੈ। ਉਹ ਜਿਹੜੇ ਸਾਥ ਬੈਠੇ ਸੀ ਅਹਿਲਕਾਰ, ਉਹਨਾਂ ਨੇ ਆਖਿਆ- ਓਏ ! ਤੈਨੂੰ ਇਕ ਖੂਹ ਦੇ ਦਿੰਦੇ ਹਾਂ, ਘਾਹ ਖੋਤਣ ਤੋਂ ਤਾਂ ਛੁੱਟ ਜਾਏਂਗਾ। ਉਹਨੇ ਆਖਿਆ- ਨਾ ਜੀ। ਦੂਜੇ ਨੇ ਆਖਿਆ- ਓਏ ! ਪਿੰਡ ਦੇ ਦਿੰਦੇ ਹਾਂ

ਤੈਨੂੰ ਸਾਰਾ। ਅਖੇ ਨਾ ਜੀ। ਤੀਜੇ ਨੇ ਆਖਿਆ– ਓਏ ! ਤੈਨੂੰ ਨਾਮ ਬਣਾ ਦਿੰਦੇ ਹਾਂ। ਉਹ ਕਹਿੰਦਾ, ਮੈਨੂੰ ਤਿੰਨਾਂ ਲੋਕਾਂ ਦੀ ਜ਼ਰੂਰਤ ਨਹੀਂ, ਮੈਂ ਮੁਕਤੀ ਲੈਣੀ ਹੈ। ਉਹ ਜਹਾਂਗੀਰ ਕਹਿੰਦਾ, ਉਹ ਹੈ ਤੰਬੂ, ਮੁਕਤੀ ਵਾਲੇ ਦਾ ਤੰਬੂ ਉਹ ਹੈ। ਮੈਂ ਤਾਂ ਰਾਜਾ ਦੁਨੀਆਂ ਦਾ ਹਾਂ। ਉਹ ਹੈ ਸੱਚੇ ਪਾਤਾਹ ਦਾ ਤੰਬੂ। ਉਹਨੇ ਪੈਸੇ ਲਏ ਚੁੱਕ, ਸਿੱਧਾ ਤੁਰ ਪਿਆ। ਪਿੱਛੇ ਜਹਾਂਗੀਰ ਵੀ ਤੁਰ ਪਿਆ। ਉਹ ਜਦ, ਉਥੇ ਗਿਆ, ਉਹੀ ਸਾਰਾ ਕੰਮ ਉਹਨੇ ਉਥੇ ਵੀ ਕੀਤਾ। ਉਹ ਹੱਥ ਬੰਨ੍ਹ ਕੇ ਖੜ੍ਹ ਗਿਆ, ਡੰਡਉਤ ਬੰਦਨਾ ਸਭ ਕੁੱਛ ਕਰਕੇ। ਛੇਵੇਂ ਪਾਤਾਹ ਕਹਿੰਦੇ– ਸਿੱਖਾ ਕੀ ਮੰਗਦੈਂ ? ਕਹਿੰਦਾ– ਜੀ ਮੁਕਤੀ। ਉਹ ਕਹਿੰਦੇ– ਮੇਰੀ ਅੱਖ ਦੇ ਨਾਲ ਅੱਖ ਮਿਲਾ। ਉਹ ਜਦ ਮਿਲਾਈ, ਉਹ ਕਹਿੰਦਾ ਨਿਹਾਲ ! ਨਿਹਾਲ ! ਨਿਹਾਲ ! ਜਹਾਂਗੀਰ ਹੈਰਾਨ ਹੋ ਗਿਆ। ਕਹਿੰਦਾ– ਜੀ ਇਕ ਬਾਤ ਮੈਂ ਬੇਨਤੀ ਕਰ ਸਕਦਾਂ ? ਕਹਿੰਦੇ– ਹਾਂ ਕਰ ਸਕਦੈਂ। ਕਹਿੰਦਾ– ਜੀ ਹਿੰਦੂਆਂ ਦੀ ਮੁਕਤੀ ਬੜੀ ਸਸਤੀ ਹੈ, ਇੰਨੇ ਕੁ ਪੈਸਿਆਂ ਦੀ ਆ ਜਾਂਦੀ ਹੈ। ਉਹ ਕਹਿੰਦੇ– ਤੂੰ ਕੀ ਦਿੰਦਾ ਸੀ ? ਅਖੇ, ਅਸੀਂ ਤਾਂ ਬਹੁਤ ਕੁੱਛ ਦਿੰਦੇ ਸੀ, ਇਹਨੇ ਕੁੱਛ ਨਾ ਲਿਆ। ਕਹਿੰਦਾ, ਤਿੰਨਾਂ ਲੋਕਾਂ ਦੀ ਜ਼ਰੂਰਤ ਨਹੀਂ। ਫੇਰ ਕਹਿੰਦੇ, ਉਹਦਾ ਮੁਕਤੀ ਦਾ ਹੱਕ ਨਹੀਂ ਹੈ ? ਜੀਹਨੂੰ ਤਿੰਨਾਂ ਲੋਕਾਂ ਦੀ ਇੱਛਾ ਨਹੀਂ, ਉਹਦੀ ਰੱਬ ਕੋਲ ਜਾਣ ਦੀ ਹੀ ਰਹਿ ਗਈ ਬਾਤ, ਤੇ ਸਾਰੇ ਉਹ ਅਹਿਲਕਾਰ ਹੈਰਾਨ ਹੋ ਗਏ। ਤੇ ਏਸ ਕਰਕੇ ਭਾਈ ! ਪਰਮੇਰ ਦੀ ਸੇਵਾ ਇਥੇ ਪੂਰੀ ਹੋਵੇਗੀ, ਉਹ ਨਿਹਾਲ ਹੋ ਜਾਏਗਾ, ਉਹ ਮੁਕਤ ਹੋ ਜਾਏਗਾ।

***ਸੇਵਕੁ ਕੀਨੋ ਸਦਾ ਨਿਹਾਲੁ॥***

ਸਦਾ ਵਾਸਤੇ ਉਹਦਾ ਜਨਮ ਮਰਨ ਕੱਟ ਦਿੱਤਾ। **ਹਾਲ** ਨਾਉਂ ਹੈ ਦੁੱਖਾਂ ਦਾ ਤੇ **ਨਿਹਾਲ** ਨਾਉਂ ਹੈ ਦੁੱਖਾਂ ਤੇ ਰਹਿਤ। ਜਨਮ ਮਰਨ ਤੇ ਰਹਿਤ ਕਰ ਦਿੰਦਾ ਹੈ ਪਰਮੇਰ।

**ਬੰਧਨ ਕਾਟਿ ਮੁਕਤਿ ਜਨੁ ਭਇਆ॥**

ਉਹਦੇ ਸਾਰੇ ਬੰਧਨ ਕੱਟ ਦਿੱਤੇ ਤਾਂ ਉਹ ਮੁਕਤ ਹੋਇਆ ਹੈ।

ਇਹਦੇ ਕਿੰਨੇ ਬੰਧਨ ਨੇ ਮੋਹ ਦੇ, ਜੋ ਇਹ ਪਾਈ ਬੈਠਾ ਹੈ।

**ਜਨਮ ਮਰਨ ਦੂਖੁ ਭ੍ਰਮੁ ਗਇਆ॥**

ਜੰਮਣਾ ਤੇ ਮਰਨਾ, ਦੁੱਖ ਤੇ ਭਰਮ ਸਾਰਾ ਨਾਸ ਹੋ ਗਿਆ। ਅਰਥ ਤਾਂ ਗੁਰੂ ਜੀ ਆਪ ਹੀ ਕਰੀ ਜਾਂਦੇ ਨੇ।

**ਇਛ ਪੁਨੀ ਸਰਧਾ ਸਭ ਪੂਰੀ॥**

ਉਹਦੀ ਇੱਛਾ ਬਿਲਕੁਲ ਇਹ ਪੂਰੀ ਹੋ ਗਈ ਤੇ ਰਧਾ ਵੀ ਪੂਰਨ ਹੋ ਗਈ।

**ਰਵਿ ਰਹਿਆ ਸਦ ਸੰਗਿ ਹਜੂਰੀ॥**

ਕਹਿੰਦੇ– ਹੁਣ ਇਹ ਪਤਾ ਲੱਗ ਗਿਆ ਕਿ ਜਿਹੜਾ ਸਾਰੇ ਰਵਿ ਰਹਿਆ ਵਿਆਪਕ ਹੈ, ਉਹ ਸਦਾ ਹੀ ਮੇਰੇ ਸਾਥ ਹੈ, ਹਾਜਰਾ ਹਜੂਰ ਹੈ ਤੇ ਜਾਹਰਾ ਜਹੂਰ ਹੈ। ਇਹ, ਇਹਨੂੰ ਅਨੁਭਵ ਹੋ ਗਿਆ ਇਸ ਬਾਤ ਦਾ।

**ਜਿਸ ਕਾ ਸਾ ਤਿਨਿ ਲੀਆ ਮਿਲਾਇ॥**

ਜਿਸਦਾ ਸੀ ਇਹ ਜੀਵ, ਇਹ ਜਿਹੜਾ ਬਿਰਤੀ ਵਿਚ ਅਰੂੜ (ਇਸਥਿਤ) ਚੇਤਨ ਬੈਠਾ ਸੀ, ਇਹ ਵਿਆਪਕ ਤਾਂ ਪਹਿਲਾਂ ਹੀ ਸੀ। ਉਸਦੇ ਨਾਲ ਹੁਣ ਮੈਨੂੰ ਇਹ ਗਿਆਨ ਹੋ ਗਿਆ, ਉਹ ਇਕ ਹੈ, ਪਰੀਪੂਰਣ ਹੈ।

**ਨਾਨਕ ਭਗਤੀ ਨਾਮਿ ਸਮਾਇ॥**

ਕਹਿੰਦੇ– ਨਾਮ ਔਰ ਭਗਤੀ ਦੁਆਰਾ ਭਾਈ ! ਪਰਮੇਰ ਵਿਚ ਸਮਾਇਆ ਜਾਂਦਾ ਹੈ। ਨਾਮ ਬੰਦ ਨਾ ਹੋਵੇ ਤੇ ਭਗਤ ਵੀ ਇਹੋ ਜਿਹਾ ਹੋਵੇ ਤੇ ਬਿਲਕੁਲ ਹੰਕਾਰ ਦਾ ਭੋਰਾ ਨਾ ਹੋਵੇ ਅੰਦਰ। ਹੰਕਾਰ ਸਮਾਪਤ ਹੋ ਜਾਏ ਤੇ ਨਾਮ ਚੱਲ ਜਾਏਗਾ, ਇਹ ਨਿਯਮ ਹੈ। ਜਦ ਤੱਕ ਹੰਕਾਰ ਨਹੀਂ ਜੀਵ ਦਾ ਸਮਾਪਤ ਹੁੰਦਾ, ਉਦੋਂ ਤੱਕ ਕੋਈ ਨਾਮ ਨਹੀਂ ਚਲਦਾ, ਐਵੇਂ ਗੱਪਾਂ ਮਾਰਦਾ ਹੈ। ਨਾਮ ਕਦ ਚੱਲੇਗਾ ? ਜਦ ਹੰਕਾਰ ਸਾਰਾ ਪਰੇ ਹੋ ਜਾਏਗਾ, ਤਾਂ ਇਹਦਾ ਨਾਮ ਚੱਲ ਜਾਏਗਾ। ਫਿਰ ਕੀ ਹੋ

ਜਾਊ? ਹੁਣ ਪੜ੍ਹ –

**ਨਾਨਕ ਭਗਤੀ ਨਾਮਿ ਸਮਾਇ॥**

ਉਹ ਨਾਮ ਔਰ ਭਗਤੀ ਦੁਆਰਾ ਅਸੀਂ ਪਰਮੇਰ ਦੇ ਨਾਲ, ਉਹਦੇ ਵਿਚ **ਸਮਾਇ** , ਸਾਡਾ ਮਨ ਇਕ ਹੋਏਗਾ।

**ਸੋ ਕਿਉ ਬਿਸਰੈ ਜਿ ਘਾਲ ਨ ਭਾਨੈ॥**

ਜੋ ਇੰਨੀ ਘਾਲ ਵੀ ਕਦੇ ਉਹ ਭੰਨਦਾ ਨਹੀਂ ਜੋ ਇਹਦੀ ਕੀਤੀ ਹੋਈ ਹੈ, ਇਹੋ ਜਿਹਾ ਪਰਮੇਰ ਕਿਉਂ ਬਿਸਰੇ ਬਈ!

**ਸੋ ਕਿਉ ਬਿਸਰੈ ਜਿ ਕੀਆ ਜਾਨੈ॥**

ਜਿਹੜਾ ਤੇਰੇ ਕੀਤੇ ਨੂੰ ਹਮੇਂਾਂ ਜਾਣੇ, ਉਹ ਕਿਉਂ ਭੁੱਲੇ ? ਤੁਹਾਨੂੰ ਪਤਾ ਨਹੀਂ, **ਕੀਆ** ਕਿਥੇ ਤੱਕ ਜਾਣਦੇ ਨੇ। ਜਦ ਉਹ ਭੌਰਾ ਤੇ ਗੁਰਦਾਸ, ਭਾਈ ਭਗਤੇ ਦੇ ਲੜਕੇ ਸੀ। ਭਗਤਾ, ਬਹਿਲੋ ਦਾ ਪੁੱਤਰ ਸੀ। ਬਹਿਲੋ ਨੇ ਉਥੇ ਜਾਕੇ ਸੇਵਾ ਕੀਤੀ ਸੀ, ਜਦ ਹਰਿਮੰਦਰ ਸਾਹਿਬ ਬਣਾਇਆ ਅੰ੍ਰਿਤਸਰ। ਜਦ ਗੁਰੂ ਸਾਹਿਬ ਬਣਾਉਣ ਲੱਗੇ ਮੰਦਿਰ, ਉਹਨਾਂ ਨੇ ਆਖਿਆ ਬਈ ਗੱਲ ਸੁਣ ਲਉ, ਪਹਿਲਾਂ ਉਸ ਪੁਰਾਣੇ ਸਿੱਖ ਨੂੰ ਲਿਆਉ, ਉਹ ਭੁੱਲਿਆ ਬੈਠੈ। ਉਥੇ **ਭਾਈ ਕੇ ਫਫੜੇ** ਇਕ ਪਿੰਡ ਹੈ ਮਾਲਵੇ ਵਿਚ, ਦਮਦਮੇ ਸਾਹਿਬ ਦੇ ਐਸ ਪਾਸੇ ਹੈ, ਬੜਾ ਭਾਰੀ ਪਿੰਡ ਹੈ। ਉਹ **ਭਾਈ ਕੇ ਫਫੜੇ** ਵੀ ਬਹਿਲੋ ਕਰਕੇ ਪਿਆ ਹੈ ਉਹਦਾ ਨਾਉਂ। ਉਸ ਵਕਤ ਉਸਤੇ ਐਸਾ ਪ੍ਰਭਾਵ ਪੈ ਗਿਆ ਸੀ, ਉਹ ਮੁਸਲਮਾਨਾਂ ਦਾ ਆਗੂ ਨੰਬਰਦਾਰ ਹੋ ਗਿਆ ਸੀ। ਮੁਸਲਮਾਨਾਂ ਦਾ ਆਗੂ, ਜਿਹੜਾ ਮੁਸਲਮਾਨ ਮੱਤ ਨੂੰ ਮੰਨੇ, ਉਹਨੂੰ ਉਹ ਬਣਾਓਂਦੇ ਸੀ ਆਪਣਾ, ਅੱਗੇ ਲੋਕਾਂ ਨੂੰ ਉਪਦੇ ਕਰਨ ਵਾਲਾ। ਉਹਦੇ ਕੋਲ ਇਕ ਤਾਂ ਛੜੀ ਹੁੰਦੀ ਸੀ ਲੋਹੇ ਦੀ ਤੇ ਇਕ ਉਹ ਥੜਾ ਬਣਾਉਂਦਾ ਸੀ। ਉਹਦੇ ਉੱਤੇ ਆਕੇ ਮੱਥਾ ਟੇਕਦੇ ਸੀ ਲੋਕ। ਉਹ ਛੜੀ ਉਹਨੂੰ ਲਾਉਂਦਾ ਸੀ। ਉਹ ਛੜੀ ਸੁਲਤਾਨ ਪੀਰ ਦੀ ਮੰਨਦੇ ਨੇ । ਫਿਰ ਲੋਕ ਉਹਦੇ ਨਾਲ ਰਾਜੀ ਹੁੰਦੇ ਜੋ ਕੁੱਛ ਹੋਵੇ। ਉਹਨੇ ਆਪਣੇ ਵਿਹੜੇ ਵਿਚ ਥੜਾ ਬਣਾਇਆ ਸੀ, ਭਾਈ ਬਹਿਲੋ ਨੇ। ਉਹ ਛੜੀ ਉਹਦੇ ਪਾਸ ਸੀ,

ਪਿੰਡ ਦਾ ਉਹ ਨੰਬਰਦਾਰ ਸੀ। ਪੰਚਮ ਪਾਤਾਹ ਕਹਿੰਦੇ ਲਿਆਉ ਉਹਨੂੰ, ਪੱਕਾ ਕਰਨੈ ਆਪਾਂ। ਲਿਆਉ, ਪਰ ਛੇ ਜਣੇ ਜਾਉ, ਉਹਨੇ ਤੁਰਨਾ ਨਹੀਂ ਤੁਹਾਡੇ ਨਾਲ। ਉੱਧਰ ਮੁਸਲਮਾਨੀ ਮੱਤ ਦਾ, ਉਹਦੇ ਤੇ ਅਸਰ ਪਿਆ ਹੋਇਐ। ਜਦ ਨਾ ਤੁਰਿਆ, ਦੋ ਜਣੇ ਖਿੱਚਿਓ, ਚਾਰ ਧੱਕੇ ਮਾਰਿਓ, ਐਂ ਲਿਆਇਉ ਫੜਕੇ। ਪਰ ਤੁਹਾਨੂੰ ਪਿੰਡ ਦੇ ਆਦਮੀ ਸਾਰੇ ਆਖਣਗੇ ਕਿ ਕਿਉਂ ਅਨਿਆਇ ਕਰਦੇ ਹੋ ? ਉਹਨਾਂ ਨੂੰ ਕਹਿ ਦਿਉ, ਇਹ ਗੁਰੂ ਦਾ ਪੁਰਾਣਾ ਸੇਵਕ ਹੈ ਤੇ ਗੁਰੂ ਦੇ ਪਾਸ ਲੈ ਜਾਣਾ ਹੈ। ਉਹੀ ਬਾਤ ਹੋਈ, ਜਦ ਫੜਿਆ ਉਹਨਾਂ ਨੇ, ਉਹ ਲੋਕ ਆਂਹਦੇ, ਕਿਉਂ ਧੱਕਾ ਕਰਦੇ ਹੋ ਇਹਦੇ ਨਾਲ। ਉਹ ਕਹਿੰਦਾ, ਮੈਂ ਗੁਰੂ ਨੂੰ ਮੰਨਦਾ ਹੀ ਨਹੀਂ, ਮੈਂ ਸੁਲਤਾਨ ਨੂੰ ਮੰਨਦਾ ਹਾਂ, ਮੈਂ ਤਾਂ ਗੁਰੂ ਨੂੰ ਮੰਨਦਾ ਹੀ ਨਹੀਂ। ਉਹ ਕਹਿੰਦੇ, ਤੈਨੂੰ ਪਤਾ ਹੀ ਨਹੀਂ ਪਰ ਤੂੰ ਪਿੱਛੇ ਬੇਮੁੱਖ ਹੋ ਗਿਆ, ਮਾਇਆ ਦੇ ਪ੍ਰਭਾਵ ਵਿੱਚ ਆ ਗਿਆ। ਉਹ ਲੋਕਾਂ ਨੇ ਉਹਨੂੰ ਰੋਕਿਆ, ਉਹ ਕਹਿੰਦੇ, ਨਾ ਬਈ ! ਤੁਹਾਡਾ ਹੱਕ ਨਹੀਂ ਹੈ, ਇਹ ਪੁਰਾਣਾ ਗੁਰੂ ਦਾ ਸੇਵਕ ਹੈ ਭੁੱਲਿਆ ਹੋਇਆ। ਲੋਕ ਕਹਿੰਦੇ, ਨਾ ਜੀ ! ਅਸੀਂ ਗੁਰੂ ਬਾਬਤ ਕੁੱਛ ਨਹੀਂ ਕਹਿੰਦੇ, ਲੈ ਜਾਉ ਭਾਈ ! ਉਹ ਗੁਰੂ ਕਾ ਸੇਵਕ ਹੈ, ਗੁਰੂ ਤਾਂ ਜਾਹਰ ਨੇ । ਉਹ ਲਿਆਏ, ਤੇ ਸਤਲੁਜ ਦਰਿਆ ਤੱਕ ਫੜਕੇ ਹੀ ਲਿਆਏ, ਤੁਰ ਪਿਆ ਨਾਲ, ਆ ਗਿਆ। ਜਦ ਬੇੜੀ ਵਿਚ ਬੈਠਾ ਤੇ ਅੱਧ ਵਿਚ ਗਿਆ ਸਤਲੁਜ ਦੇ, ਉਹ ਕਹਿੰਦਾ, ਖੋਲ੍ਹ ਦਿਉ ਭਾਈ ! ਉਹ ਕਹਿੰਦੇ ਨਾ, ਫਿਰ ਤੂੰ ਭੱਜ ਜਾਏਂਗਾ। ਕਹਿੰਦਾ, ਹੁਣ ਭੱਜਣ ਜੋਗਾ ਰਿਹਾ ਹੀ ਨਹੀਂ। ਉਹ ਨਕਾ, ਪੰਚਮ ਪਾਤਾਹ ਨੇ ਸਾਫ ਦਿਖਾਲ ਦਿੱਤਾ, ਫਿਰ ਉਹ ਕਹਿੰਦਾ ਖੋਲ੍ਹ ਦਿਉ ਮੈਂ ਭੱਜਣਾ ਨਹੀਂ। ਉਹਨਾਂ ਨੇ ਖੋਲ੍ਹ ਦਿੱਤਾ। ਉੱਤਰ ਕੇ ਜਿਉਂ ਤੁਰਿਆ ਉਹਨਾਂ ਨੂੰ ਅੰਮ੍ਰਿਤਸਰ ਤੱਕ ਰਲਣ ਹੀ ਨਹੀਂ ਦਿੱਤਾ, ਭਾਈ ਬਹਿਲੋ ਨੇ। ਉਹ ਭੱਜ ਕੇ ਰਲਣ। ਉਹਨੂੰ ਤਾਂ ਇਹ ਹੋ ਗਿਆ, ਮੈਂ ਤਾਂ ਬੜਾ ਅੜਕ ਗਿਆ, ਭੁੱਲ ਗਿਆ ਤੇ ਅਖੀਰੀ ਜਦ ਗਏ, ਉਹਨੇ ਮੱਥਾ ਟੇਕਿਆ ਜਾਕੇ ਤੇ ਸਿੱਖ ਵੀ ਬਹਿ ਗਏ ਮੱਥਾ ਟੇਕ ਕੇ। ਉਹ ਕਹਿੰਦੇ– ਕੀ ਬਾਤ ਹੈ ? ਉਹ ਕਹਿੰਦਾ, ਜੀ

ਭੁੱਲ ਗਿਆ, ਮਾਇਆ ਨੇ ਭੁਲਾ ਦਿੱਤਾ, ਨੰਬਰਦਾਰੀ ਮਿਲ ਗਈ, ਪਿੰਡ ਦਾ ਬੜਾ ਹੋ ਗਿਆ, ਮੁਸਲਮਾਨਾਂ ਦਾ ਰਾਜ ਹੈ, ਆਹ ਗੱਲ ਹੈ। ਉਹਨਾਂ ਆਖਿਆ ਹੁਣ? ਅਖੇ, ਹੁਣ ਤਾਂ ਜੀ ਸਭ ਕੁੱਛ ਆਪਦੇ ਅਰਪਣ, ਸਭ ਕੁੱਛ ਆਪਦਾ। ਅਖੇ, ਇਹ ਹਰਿਮੰਦਰ ਸਾਹਿਬ ਬਣਾਉਣਾ ਹੈ। ਭੱਠੇ ਤੈਂ ਲਾਉਣੇ ਨੇ, ਉਹਨਾਂ ਦੇ ਵਿਚ ਤੂੰ ਸਭ ਕੁੱਛ ਪਾਉਣਾ ਹੈ ਤੇ ਪਕਾਉਣੇ ਨੇ, ਉਹ ਇੱਟਾਂ ਆਪਾਂ ਨੇ ਢੋਕੇ ਇਥੇ ਲਾਉਣੀਆਂ ਨੇ, ਐਂ ਬਣਾਉਣਾ ਹੈ। ਉਹ ਜਦ ਐਨ ਪੂਰਾ ਹਰਿਮੰਦਰ ਸੰਪੂਰਣ ਹੋ ਗਿਆ, ਉਸ ਦਿਨ ਗੁਰੂ ਸਾਹਿਬ ਬੋਲੇ ਪੰਚਮ ਪਾਤਾਹ, **ਭਾਈ ਬਹਿਲੋ ਸਭ ਸੇ ਪਹਿਲੋ** । ਕਹਿੰਦੇ ਭਾਈ ਬਹਿਲੋ ਸਭ ਸੇ ਪਹਿਲੋ ਹੈ। ਉਹ ਜਦ ਗਿਆ ਗੁਰੂ ਸਾਹਿਬ ਕੋਲ, ਉਹ ਕਹਿੰਦੇ ਵਿਛਾ ਖੇਸ, ਉਹਦੇ ਕੋਲ ਖੇਸ ਹੀ ਸੀ। ਉਹ ਕਹਿੰਦਾ– ਜੀ ਮੈਂ ਤਾਂ ਨਿਹਾਲ ਹੋ ਗਿਆ, ਮੈਨੂੰ ਤਾਂ ਸਭ ਕੁੱਛ ਪ੍ਰਾਪਤ ਹੋ ਗਿਆ। ਗੁਰੂ ਸਾਹਿਬ ਕਹਿੰਦੇ, ਮੰਗ! ਉਹ ਕਹਿੰਦਾ– ਜੀ ਮੰਗ ਦੀ ਕੋਈ ਇੱਛਾ ਨਹੀਂ ਹੈ। ਉਹ ਕਹਿੰਦੇ– ਜਦ ਅਸੀਂ ਕਹਿੰਦੇ ਹਾਂ ਤਿੰਨ ਵਾਰ ਬਈ ਮੰਗ। ਉਹ ਕਹਿੰਦਾ– ਜੀ ਸਾਡੇ ਜਲ ਨਹੀਂ ਮਾਲਵੇ ਦੇ ਵਿਚ, ਬਹੁਤ ਦੂਰ ਹੈ, ਦੋ ਸੌ ਹੱਥ ਤੇ ਹੈ। ਅਖੇ, ਜਲ ਨਹੀਂ ਉਥੇ, ਬੜੇ ਲੋਕ ਤੰਗ ਨੇ, ਹੋਰ ਤਾਂ ਕੁੱਛ ਨਹੀਂ। ਉਹਨਾਂ ਆਖਿਆ– ਜਿਹੜਾ ਉਹ ਤੇਰਾ ਹੈ ਨਾ ਇਧਰਲੇ ਪਾਸੇ ਟੋਭਾ, ਉਹਦੀ ਇੱਟ ਚੁੱਕ ਦੇਈਂ ਜਾਕੇ। ਉਹ ਕਹਿੰਦਾ– **ਸਤਿ ਬਚਨ** । ਉਹਨੇ ਆਕੇ ਇੱਟ ਚੁੱਕੀ, ਜਲ ਹੀ ਜਲ ਹੋ ਗਿਆ। ਲੋਕਾਂ ਨੇ ਆਖਿਆ, ਭਾਈ ਬਹਿਲੋ ਵਰਗਾ ਕੋਈ ਨਹੀਂ। ਤਿਹਾਏ ਮਰਦੇ ਸੀ, ਪੂ ਦੁਖੀ ਸਨ। ਹੁਣ ਉਹ ਤਲਾਅ ਬਣਿਆ ਹੋਇਐ, ਲੋਕ ਜਾਕੇ ਇਨਾਨ ਕਰਦੇ ਨੇ, ਤੇ ਆਹ ਜਿਹੜੇ ਸੁੱਕੇ ਮੁੰਡੇ ਹੁੰਦੇ ਨੇ, ਉਹਨਾਂ ਨੂੰ ਨਲਾਉਂਦੇ ਨੇ ਉਹਦੇ ਵਿਚ। ਸੋ ਏਸ ਕਰਕੇ, ਜਦ ਭਾਈ ਬਹਿਲੋ ਨੇ ਆਪਣੀ ਪੂਰਣ ਕਮਾਈ ਕੀਤੀ, ਉਹ ਕ੍ਰਿਤ ਕ੍ਰਿਤ ਹੋ ਗਿਆ। ਇਹ ਸੇਵਕ ਉਦੋਂ ਪੂਰਣ ਹੁੰਦੈ, ਜਦ ਇਹਦੀ ਸੇਵਾ ਪੂਰਣ ਹੋ ਜਾਏ। ਸੇਵਾ ਤਾਂ ਹੁੰਦੀ ਹੈ ਕਿਤੇ ਬਾਰਾਂ ਸਾਲ ਗਾਗਰਾਂ ਢੋ ਕੇ। ਇਹ ਪਹਿਲੇ ਦਿਨ

ਹੀ ਚਾਹੁੰਦੈ, ਮੈਨੂੰ ਇਹ ਮਿਲ ਜਾਏ ਤੇ ਆਹ ਮਿਲ ਜਾਏ। ਇਹ ਜਿੰਨੀ ਇਹਦੀ ਮੰਗ ਹੁੰਦੀ ਹੈ, ਉਹ ਪਰਮਾਰਥ ਉਥੇ ਚੌਥੇ ਹਿੱਸੇ ਦਾ ਵੀ ਨਹੀਂ ਹੁੰਦਾ। ਏਸ ਕਰਕੇ, ਸੇਵਕ ਦੀ ਸੇਵਾ ਉਦੋਂ ਪੂਰੀ ਹੋਏਗੀ, ਜਦ ਉਹ ਮਨਜ਼ੂਰ ਹੋ ਜਾਏਗਾ। ਹੁਣ ਪੜ੍ਹ ਭਾਈ–

**ਸੋ ਕਿਉ ਬਿਸਰੈ ਜਿ ਕੀਆ ਜਾਨੈ॥**

ਹਾਂ ! ਮੈਂ ਭੁੱਲ ਗਿਆ ਉਹ ਬਾਤ ਜਿਹੜੀ ਗੱਲ ਵਿਚੋਂ ਸੀ। ਜਦ ਰਾਮ ਰਾਇ ਨੂੰ ਭੇਜਿਆ, ਦਿੱਲੀ ਬਾਦਾਹ ਨੇ ਬੁਲਾਇਆ। ਗੁਰੂ ਸਾਹਿਬ ਕਹਿੰਦੇ– ਅਸੀਂ ਤਾਂ ਨਹੀਂ ਜਾਣਾ, ਇਹ ਸਾਡਾ ਸਾਹਿਬਜਾਦਾ ਜਾਏਗਾ। ਉਹਨੂੰ ਕਹਿ ਦਿੱਤਾ ਬਈ ਜੋ ਔਰੰਗਜੇਬ ਕਹੇ, ਐਸ ਜੇਬ ਵਿਚ ਹੱਥ ਪਾਕੇ ਕਹਿ ਦੇਈਂ, ਉਹੀ ਹੋਈ ਜਾਊ। ਬਹੱਤਰ (72) ਸਿੱਧੀਆਂ ਦਿਖਾਲੀਆਂ। ਜਮੁਨਾ ਤੇ ਉਹਨੂੰ ਲੈਕੇ ਨਾਲ ਤੋਰਿਆ ਤੇ ਬਿਨਾਂ ਪਾਲਕੀ ਤੇ ਵੀ ਗਏ। ਖੂਹ ਤੇ ਚਾਦਰ ਵਿਛਾ ਦਿੱਤੀ ਕਿ ਵੇ ਖਾਂਗੇ। ਉਹਦੇ ਉਤੇ ਜਾਕੇ ਬਹਿ ਗਏ, ਉਵੇਂ ਜਿਵੇਂ ਰਿਹਾ। ਅਖੀਰੀ ਉਸਨੇ ਇਹ ਇਕ ਗੱਲ ਕਹਿ ਦਿੱਤੀ ਬਈ ਹੋਰ ਤਾਂ ਗੱਲ ਠੀਕ ਹੈ, ਆਹ ਜਿਹੜਾ ਕਿਹੈ ਕਿ ਨਾ–

***ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿ~ਆਰ॥***(ਪੰਨਾ ੪੬੬)

ਇਹ ਦੇਖੋ ਜੀ ਮੁਸਲਮਾਨਾਂ ਨਾਲ ਫਰਕ ਕੀਤਾ ਹੈ। ਇਥੋਂ ਰਾਮਰਾਇ ਥਿੜਕ ਗਿਆ। ਉਹ ਕਹਿੰਦਾ ਨਾ ਜੀ ਮੁਸਲਮਾਨ ਨਹੀਂ, ਮਿੱਟੀ ਬੇਈਮਾਨ ਦੀ। ਬੱਸ ਏਸ ਪੰਗਤੀ ਤੋਂ ਰਾਮਰਾਇ ਗੱਦੀ ਤੋਂ ਰਹਿ ਗਿਆ। ਏਸ ਕਰਕੇ ਦੋਏ ਭਾਈ ਉਹ, ਰਾਮਰਾਏ ਦੇ ਨਾਲ ਹੀ ਰਹੇ ਨੇ। ਰਾਮਰਾਇ ਨੂੰ ਦੇਹਰਾਦੂਨ ਦਿੱਤਾ ਔਰੰਗੇਬ ਨੇ। ਉਹ ਕਹਿੰਦਾ ਮੈਂ ਗੱਦੀ ਤੋਂ ਰਹਿ ਗਿਆ ਹਾਂ, ਬੇਮੁੱਖ ਹੋ ਗਿਆ, ਆਹ ਮੈਂ ਪੰਗਤੀ ਪੜ੍ਹ ਦਿੱਤੀ ਹੈ। ਏਸ ਕਰਕੇ ਬਾਤ ਇਹ ਹੈ, ਹੁਣ ਮੈਨੂੰ ਤਾਂ ਗੱਦੀ ਮਿਲਣੀ ਨਹੀਂ, ਮੈਂ ਬੇਮੁੱਖ ਹੋ ਗਿਆ। ਉਹਨੇ ਆਖਿਆ, ਤੈਨੂੰ ਦੇਹਰਾਦੂਨ ਦਿੰਦਾ ਹਾਂ ਮੈਂ। ਮੇਰਾ ਤਾਂ ਇੰਨਾ ਹੀ ਅਖਤਿਆਰ ਹੈ। ਉਹ ਦੇਹਰਾਦੂਨ ਫਿਰ ਰਾਮਰਾਇ ਨੂੰ ਦਿੱਤਾ। ਉਹ ਭਾਈ ਗੁਰਦਾਸ ਤੇ ਭੌਰਾ ਵੀ ਰਾਮਰਾਇ

ਦੇ ਨਾਲ ਹੀ ਰਹੇ। ਉਹ ਕਦੇ ਕਦੇ ਰਾਮਰਾਇ ਆਖੇ ਬਈ ਮੈਂ ਰਹਿ ਗਿਆ, ਦਸਮ ਪਾਤਾਹ ਪੂਰਣ ਗੁਰੂ ਹੈ ਤੇ ਉਹ ਗੁਰਦਾਸ ਤੇ ਭੌਂਰਾ ਵੀ ਸੂਰਮਾ ਸੇ, ਭਗਤੂ ਦੇ ਪੁੱਤ। ਉਹ ਕਹਿੰਦੇ, ਤੁਸੀਂ ਕਿਉਂ ਫਿਕਰ ਕਰਦੇ ਹੋਂ ? ਜੇ ਉਹ ਤੀਰ ਚਲਾਉਣ ਜਾਣਦੇ ਨੇ ਦਸਮੇਂ ਪਾਤਾਹ, ਅਸੀਂ ਵੀ ਤਾਂ ਜਾਣਦੇ ਹਾਂ। ਇੰਨੇ ਨੂੰ ਜਦ ਦਸਵੇਂ ਪਾਤਾਹ ਪਾਉਂਟੇ ਗਏ, ਉਥੇ ਰਾਜੇ ਮੇਦਨੀ ਪ੍ਰਕਾ ਨੇ ਇਹ ਬਾਤ ਕਹੀ ਕਿ ਮਹਾਰਾਜ ਮੇਰੀ ਰਿਆਸਤ ਦੇ ਵਿਚ, ਇਕ ਆਪਣਾ ਮਕਾਨ ਬਣਾਉ। ਉਹ ਦਸਮ ਪਾਤਾਹ ਜਦ ੇਰ ਨੂੰ ਮਾਰਕੇ ਆਏ, ਫਿਰਦੇ-੨ ਜਦ ਉਥੇ ਆਏ, ਉਥੇ ਜਮੁਨਾ ਖੜਕਾ ਨਹੀਂ ਕਰਦੀ। ਉਥੇ ਪੈਰ ਧਰਕੇ ਕਹਿੰਦੇ, ਲੈ ਬਣਾ ਦਿਉ। ਉਹ ਤਾਂ ਹੀ ਉਹਦਾ ਨਾਉਂ ਪਾਉਂਟਾ ਸਾਹਿਬ ਪਿਆ। ਏਸ ਕਰਕੇ, ਉਹ ਫਿਰ ਐਸੇ ਹੋਏ ਸੇ । ਰਾਮਰਾਇ ਨੇ ਫਿਰ ਚਿੱਠੀਆਂ ਭੇਜੀਆਂ ਆਪਣੇ ਸਿੱਖਾਂ ਕੋਲ ਬਈ ਗੁਰੂ ਸਾਹਿਬ ਨੂੰ ਕਹਿ ਦਿਉ, ਮੈਨੂੰ ਇਕ ਵਾਰ ਦਰਨ ਦਿਉ । ਉਹ ਸੱਤਵੇਂ ਗੁਰੂ ਨੇ ਤਾਂ ਉਹਨੂੰ ਆਖਿਆ ਸੀ, ਬਾਰਾਂ ਕੋਹ ਸਾਥੋਂ ਪਰ੍ਹੇ ਰਹਿਣਾ ਹੈ। ਤੂੰ ਬੇਮੁੱਖ ਹੈਂ। ਉਹ ਜਿਹੜੀ ਗੁਰੂ ਪਦਵੀ ਹੈ, ਉਥੇ ਹੁਣ ਗੁਰੂ ਗੋਬਿੰਦ ਸਿੰਘ ਨੇ, ਉਹਨੂੰ ਪਤਾ ਸੀ ਰਾਮਰਾਇ ਨੂੰ ਕਿ ਮੈਂ ਗੁਰੂ ਤਾਂ ਨਹੀਂ ਹਾਂ। ਇਕ ਵਾਰੀ ਉਸ ਸੀਂਹੇ ਨੇ ਕਿਹਾ ਗੁਰੂ ਤੇਗ ਬਹਾਦਰ ਦੀ ਖਾਤਰ। ਉਹ ਕਹਿੰਦਾ ਸੀਹਾਂ ਕਿ ਜੀ ਐਂ ਹੈ, ਐਂ ਕਰਾਂਗੇ ਉਹ ਸੀਹਾਂ ਕਹਿੰਦਾ। ਧੀਰ ਮੱਲ ਕਹਿੰਦਾ- ਆਪਾਂ ਗੁਰੂ ਤਾਂ ਨਹੀਂ ਹਾਂ, ਗੁਰੂ ਤਾਂ ਨੌਵੇਂ ਪਾਤਾਹ ਹੀ ਨੇ, ਆਪਣਾ ਤਾਂ ਜਿੰਨਾ ਚਿਰ ਚਲਦੈ ਚਲਾਉ। ਤੇ ਏਸ ਕਰਕੇ ਜਦ ਉਹਨੂੰ ਆਗਿਆ ਦੇ ਦਿੱਤੀ ਬਈ ਰਾਮਰਾਇ ਨੂੰ ਕਹਿ ਦਿਉ, ਅਸੀਂ ਇਥੇ ਜਾਂਦੇ ਹੁੰਦੇ ਹਾਂ ਸੈਰ ਕਰਨ, ਜਮੁਨਾ ਵਿਚ ਕਿਤੀ ਤੇ, ਉਥੇ ਆਵੇ। ਉਹ ਰਾਮਰਾਇ ਦੂਜੀ ਕਿਤੀ ਤੇ ਚੜਕੇ ਉਹਦੇ ਚੋਂ ਉੱਤਰ ਕੇ ਜਦ ਦਸਮ ਪਾਤਾਹ ਦੀ ਕਿਤੀ ਚ ਆਇਆ, ਉਹ ਆਕੇ ਦਸਮ ਪਾਤਾਹ ਦੇ, ਰਾਮਰਾਇ, ਪੈਰਾਂ ਤੇ ਪੈ ਗਿਆ, ਮਹਾਰਾਜ ਭੁੱਲ ਗਿਆ, ਬਹੁਤ ਚਿਰ ਦਾ ਭੁੱਲਿਆ ਹੋਇਆਂ, ਬਖ ਦਿਉ। ਤਾਂ ਉਹ ਜਿਹੜੀ ਉਹਦੀ ਸੰਗਤ ਸੀ ਰਾਮਰਾਇ ਦੀ, ਉਹਨਾਂ ਨੇ ਪਿੱਠ ਕਰ ਲਈ, ਬਈ ਅਸੀਂ

ਆਪਣੇ ਗੁਰੂ ਤੋਂ ਬਿਨਾਂ, ਦੂਜਾ ਗੁਰੂ ਦੇਖਣਾ ਹੀ ਨਹੀਂ ਹੈ। ਤਾਂ ਉਹ ਦਸਵੇਂ ਪਾਤਾਹ ਕਹਿੰਦੇ, **ਰਾਮਰਾਇ ਗੁਰੂ ਹੈ ਤੇ ਸੰਗਤ ਭੂਤਨੀ** । ਉਹ ਹੁਣ ਵੀ ਰਾਮਰਾਈਆਂ ਦੇ ਘਰੀਂ ਭੂਤਨੇ ਆਏ ਹੀ ਰਹਿੰਦੇ ਨੇ, ਉਹ ਖੜਕਾ ਜਿਹਾ ਹੁੰਦਾ ਹੀ ਰਹਿੰਦਾ ਹੈ। ਮੈਂ ਆਖਿਆ ਓਏ! ਤੁਹਾਨੂੰ ਤਾਂ ਆਹ ਗੱਲ ਹੈ। ਕਹਿੰਦੇ- ਜੀ ਗੱਲ ਤਾਂ ਠੀਕ ਹੈ। ਤਖਾਣ ਸੀ, ਤਖਾਣਾਂ ਦੇ ਭੂਤ ਜਿਆਦਾ ਹੋਣਗੇ। ਕਈ ਇਥੇ ਸਾਡੇ ਕੋਲ ਤਖਾਣ ਆਉਂਦੇ ਨੇ, ਉਹ ਭੂਤਾਂ ਵਾਲੇ ਹੀ ਹੁੰਦੇ ਨੇ। ਉਹ ਮੈਨੂੰ ਇਕ ਕਹਿੰਦਾ, ਮਹਾਰਾਜ ਇਹਨੂੰ ਕੱਢ ਦਿਉ ਕਿਵੇਂ। ਮੈਂ ਕਿਹਾ, ਉਏ ਕੈਸੇ ਕੱਢ ਦੇਈਏ? ਇਹਤਾਂ ਗੁਰੂ ਸਾਹਿਬ ਦਾ ਭੇਜਿਆ ਹੋਇਆ ਹੈ ਤੇਰੇ ਵਿਚ। ਏਸ ਕਰਕੇ ਜਦ ਉਹ ਪੈ ਗਿਆ ਪੈਰਾਂ ਤੇ, ਉਹਨਾਂ ਦੀ ਰੀਸ ਤੇ ਉਹ ਗੁਰਦਾਸ ਤੇ ਭੌਂਰਾ ਦੋਵੇਂ ਭਾਈ ਵੀ ਪੈ ਗਏ। ਦਸਵੇਂ ਪਾਤਾਹ ਕਹਿੰਦੇ - ਤੀਰ ਲਿਆਉ ਓਏ ! ਤੁਸੀਂ ਜੋ ਕਹਿੰਦੇ ਸੀ, ਅਸੀਂ ਤੀਰ ਚਲਾਉਣ ਜਾਣਦੇ ਹਾਂ। ਉਹ ਕਹਿੰਦੇ- ਜੀ ਸਾਨੂੰ ਮਾਫੀ ਦੇ ਦਿਉ, ਅਸੀਂ ਬੜੀ ਗਲਤੀ ਕੀਤੀ। ਉਹ ਦਸਵੇਂ ਪਾਤਾਹ ਕਹਿੰਦੇ, ਤੁਹਾਨੂੰ ਮਾਫੀ ਦਿੰਦੇ ਹਾਂ ਭਾਈ ਬਹਿਲੋ ਕਰਕੇ। ਕਿਉਂ ? ਬਹਿਲੋ ਨੇ ਸੇਵਾ ਕੀਤੀ ਸੀ । ਨਹੀਂ, ਤੁਹਾਨੂੰ ਮਾਫੀ ਕੀ ਦੇਣੀ ਸੀ। ਉਹ ਪੋਤੇ ਸੀ ਨਾ ਬਹਿਲੋ ਦੇ। ਕਹਿੰਦੇ-ਜਾਉ ! ਭਾਈ ਬਹਿਲੋ ਕਰਕੇ ਤੁਹਾਨੂੰ ਵੀ ਬਖ ਦਿੱਤਾ! ਦੇਖੋ! ਹੁਣ ਇਹ ਉਹ ਹੈ ਨਾ ਪੰਗਤੀ **ਕੀਆ ਜਾਨੈ** । ਹੁਣ ਪੜ੍ਹ-

**ਸੋ ਕਿਉ ਬਿਸਰੈ ਜਿ ਕੀਆ ਜਾਨੈ॥**

ਉਹ ਗੁਰੂ ਦੇ ਯਾਦ ਸੀ, ਉਹਨਾਂ ਦਾ ਕੀਤਾ ਹੋਇਆ ਭਾਈ ਬਹਿਲੋ ਦਾ, ਉਹਦੇ ਪੋਤੇ ਬਖੇ। ਉਹ ਭੁਲਦਾ ਕਦੇ ਥੋੜਾ ਹੈ। ਉਹ ਭੁਲਦਾ ਨਹੀਂ। ਭੁੱਲਣਹਾਰ ਜੀਵ ਹੀ ਹੁੰਦੈ, ਅਭੁੱਲ ਗੁਰੂ ਕਰਤਾਰ ਹੀ ਹੁੰਦੈ। ਕਰਤਾਰ ਤੇ ਗੁਰੂ ਬ੍ਰਹਮ ਗਿਆਨੀ ਨਹੀਂ ਭੁੱਲਦਾ ਹੁੰਦਾ, ਜੀਵ ਭੁੱਲਣਹਾਰ ਹੈ। ਇਹਨੇ ਤਾਂ ਮਾਇਆ ਦੇ ਵਿਚ ਠੇਡੇ ਖਾਣੇ ਨੇ, ਕਦੇ ਐਂ ਨੂੰ ਚਲਿਆ ਗਿਆ, ਕਦੇ ਐਂ ਨੂੰ ਚਲਿਆ ਗਿਆ। ਉਹ ਭੁਲਦਾ ਨਹੀਂ ਹੁੰਦਾ, ਗੁਰੂ ਨੇ ਆਖਿਆ, ਅਸੀਂ ਤੁਹਾਨੂੰ ਬਖਦੇ ਹਾਂ। ਬਖਣਾ

ਨਹੀਂ ਸੀ, ਭਾਈ ਬਹਿਲੋ ਕਰਕੇ ਬਖਦੇ ਹਾਂ। ਉਹਨਾਂ ਨੇ ਸੇਵਾ ਕੀਤੀ ਸੀ ਤੇ ਤਾਂ ਉਹ ਬਖੇ ਸੀ। ਉਹ ਕੀਏ ਨੂੰ ਜਾਣਦਾ ਹੈ। ਚੌਥੀ ਪੁਤ ਵਿਚ ਆ ਗਏ ਤਾਂ ਵੀ ਉਹ ਜਾਣਦਾ ਹੈ ਕਿ ਭਾਈ ਬਹਿਲੋ ਦੇ ਨੇ, ਬਈ ਇਹਨਾਂ ਨੂੰ ਬਖਣਾ ਹੈ। ਚੱਲੀਏ-

**ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ॥**

ਕਹਿੰਦੇ, ਜੀਹਨੇ ਮਨ, ਤਨ ਸਭ ਅਰਪਣ ਕਰ ਦਿੱਤਾ, ਉਹ ਕੈਸੇ ਪਰਮੇਰ ਨੂੰ ਭੁਲ ਜਾਊ ਜਾਂ ਪਰਮੇਰ ਉਹਨੂੰ ਕੈਸੇ ਭੁੱਲ ਜਾਊ, ਉਹ ਤਾਂ ਇੱਕ ਹੋ ਗਿਆ।

**ਸੋ ਕਿਉ ਬਿਸਰੈ ਜਿ ਜੀਵਨ ਜੀਆ॥**

ਜੀਹਨੇ ਤੈਨੂੰ ਜੀਵਨ ਦਾਨ ਦਿੱਤਾ, ਜਿਉਂਦੀ ਚੀਜ ਦਾਨ ਕੀਤੀ ਹੈ, ਤੇਰੇ ਹਿਰਦੇ ਵਿਚ ਇਕ ਜਿਉਂਦੀ ਚੀਜ ਹੈ, ਸਾਰਿਆਂ ਦੇ ਵਿੱਚ।

***ਘਟ ਘਟ ਮੈ ਹਰਿ ਜੂ ਬਸੈ*** (ਪੰਨਾ ੧੪੨੭)

ਉਹ ਜਿਉਂਦੀ ਚੀਜ ਹੈ ਤੇ ਜੜ੍ਹ ਦੇ ਜਿਹੜੇ ਉਪਾਕ ਹੁੰਦੇ ਨੇ, ਉਹ ਗਲਤ ਹੁੰਦੇ ਨੇ। **ਕਬੀਰ ਬੀਜਕ** ਵਿਚ ਆਇਆ ਹੈ। ਇਕ ਕਬੀਰ ਪੰਥੀਆ, ਮੇਰੇ ਨਾਲ ਰਹਿੰਦਾ ਸੀ, ਇਥੇ ਮੇਰੇ ਕੋਲ। ਉਹ (ਕਬੀਰ) ਰਾਮਾਨੰਦ ਨੂੰ ਕਹਿੰਦਾ- ਤੂੰ ਜੜ੍ਹ ਦੀ ਉਪਾਨਾ ਕਰਦੈਂ। ਕਬੀਰ ਆਂਹਦਾ- ਨਹੀਂ ਤਾਂ ਜੜ੍ਹ ਦੀ ਉਪਾਨਾ ਛੱਡ ਦੇ, ਨਹੀਂ ਮੈਂ ਤੈਨੂੰ ਛੱਡ ਦੇਊਂ। ਇਹ ਮੂਰਤੀ ਦਾ ਉਪਾਕ ਸੀ ਰਾਮਾਨੰਦ, ਉਹਨੇ ਛੱਡ ਦਿੱਤੀ। ਕਬੀਰ ਕਹਿੰਦਾ, ਆਹ ਲਉ ਮੈਂ ਤੇਰੇ ਸੰਗ ਵਿਚ ਰਿਹਾ, ਤੇ ਰੇ ਸਤਸੰਗ ਵਿਚ ਰਿਹਾ ਪਰ ਤੂੰ ਤਾਂ ਜੜ੍ਹ ਦਾ ਪੁਜਾਰੀ ਸੀ, ਪਰ ਹਾਂ ! ਹੁਣ ਤੇਰਾ ਮੇਰਾ ਕੋਈ ਫਰਕ ਨਹੀਂ। ਫਿਰ ਕਬੀਰ ਚੇਤਨ ਦਾ ਉਪਦੇ ਕਰਦਾ ਰਿਹਾ, ਉਪਾਨਾ ਤੋਂ ਅਲਹਿਦਾ ਹੋਕੇ। ਉਹਨੇ ਆਖਿਆ ਸੁਤੇ ਅਨੁਭਵ ਸੀ ਮੈਨੂੰ। ਏਸ ਕਰਕੇ, ਰਾਮਾਨੰਦ ਨੇ ਫਿਰ ਇਹ ਗੱਲ ਛੱਡੀ ਤੇ ਕਿਹਾ-

***ਕਤ ਜਾਈਐ ਰੇ ਘਰ ਲਾਗੋ ਰੰਗੁ॥***

*ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ਰਹਾਉ॥*
*ਏਕ ਦਿਵਸ ਮਨ ਭਈ ਉਮੰਗ॥*
*ਘਸਿ ਚੰਦਨ ਚੋਆ ਬਹੁ ਸੁਗੰਧ॥*
*ਪੂਜਨ ਚਾਲੀ ਬ੍ਰਹਮ ਠਾਇ॥*
*ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥* (ਪੰਨਾ ੧੧੯5)

ਕਹਿੰਦਾ– ਮੈਂ ਪਰਮੇਰ ਦੀ ਪੂਜਾ ਕਰਦਾ ਹੁੰਦਾ ਸੀ ਮੰਦਰ ਵਿਚ ਤੇ ਕਹਿੰਦਾ ਗੁਰੂ ਨੇ ਆਖਿਆ, ਓਏ। ਕਿਥੇ ਤੂੰ ਭੱਜਾ ਜਾਂਦਾ ਹੈ ਰੋਜ। ਅਖੇ– ਜੀ ਪੂਜਾ ਕਰਨ। ਕਹਿੰਦੇ– ਤੇਰੇ ਮਨ ਵਿਚ ਬੈਠੈ, ਕਹਿੰਦੇ– ਪੂਜਾ ਕੀਹਦੀ ਕਰਨੀ ਹੈ ? ਉਹ ਤਾਂ ਤੈਨੂੰ ਦੇਖਦੈ, ਤੇਰੀ ਬਿਰਤੀ ਨੂੰ ਦੇਖਦੈ, ਸਭ ਦੇਖਣੇ ਵਾਲਾ, ਜਾਨਣੇ ਵਾਲਾ, ਉਹ ਤਾਂ ਦਾਨਾ ਬੀਨਾ ਹੈ।

*ਪੂਜਨ ਚਾਲੀ ਬ੍ਰਹਮ ਠਾਇ॥*
*ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥*
*ਜਹਾ ਜਾਈਐ ਤਹ ਜਲ ਪਖਾਨ॥*
*ਤੂ ਪੂਰਿ ਰਹਿਓ ਹੈ ਸਭ ਸਮਾਨ॥* (ਪੰਨਾ ੧੧੯5)

ਕਹਿੰਦਾ– ਹੁਣ ਜਿੱਥੇ ਜਾਂਦੇ ਹਾਂ, ਪੱਥਰ ਹੁੰਦੇ ਨੇ ਤੇ ਜਲ ਹੁੰਦਾ ਹੈ।

*ਜਹਾ ਜਾਈਐ ਤਹ ਜਲ ਪਖਾਨ॥*
*ਤੂ ਪੂਰਿ ਰਹਿਓ ਹੈ ਸਭ ਸਮਾਨ॥*
*ਬੇਦ ਪੁਰਾਨ ਸਭ ਦੇਖੇ ਜੋਇ॥*
*ਊਹਾਂ ਤਉ ਜਾਈਐ ਜਉ ਈਹਾਂ ਨਾ ਹੋਇ॥* (ਪੰਨਾ ੧੧੯5)

ਉਹ ਤਾਂ ਕਹਿੰਦੇ– ਹਿਰਦੇ ਵਿਚ ਬੈਠਾ ਹੈ।

*ਸਤਿਗੁਰ ਮੈ ਬਲਿਹਾਰੀ ਤੋਰ॥*
*ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥*
*ਰਾਮਾਨੰਦ ਸੁਆਮੀ ਰਮਤ ਬ੍ਰਹਮ॥*
*ਗੁਰ ਕਾ ਸਬਦੁ ਕਾਟੈ ਕੋਟਿ ਕਰਮ॥* (ਪੰਨਾ ੧੧੯5)

ਰਾਮਾਨੰਦ ਨੇ ਇੱਥੇ ਆਕੇ ਛੱਡਿਆ, ਇਥੋਂ ਚੇਤਨ ਦਾ ਉਪਾਕ ਹੋਇਆ। ਉਹ ਕਬੀਰ ਨੇ **ਬੀਜਕ ਗ੍ਰੰਥ** ਵਿਚ ਠੀਕ ਲਿਖਿਆ ਹੈ, ਪਰ ਇਹ ਬਦ ਗੁਰੂ ਗ੍ਰੰਥ ਸਾਹਿਬ ਮੇਂ ਲਿਖਿਆ ਹੈ। ਭਾਈ ਰਾਮਾਨੰਦ ਇੱਥੇ ਆਕੇ ਚੇਤਨ ਦਾ ਉਪਾਕ ਹੋਇਆ। ਨਹੀਂ ਤਾਂ ਜੜ੍ਹ ਦਾ ਉਪਾਕ ਹੀ ਸੀ ਤੇ ਕਬੀਰ ਤਾਂ ਜੜ੍ਹ ਨੂੰ ਮੰਨਦਾ ਹੀ ਨਹੀਂ ਸੀ। ਚੱਲੀਏ–

**ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ॥**

ਮਾਤਾ ਦੇ ਗਰਭ ਦੇ ਵਿਚ, ਜਠਰ ਅਗਨੀ ਵਿਚ ਜਿਹੜਾ ਰਖਦੈ, ਉਹ ਰੱਬ ਕਿਉਂ ਭੁੱਲ ਜਾਏ ਬਈ, ਇਹੋ ਜਿਹਾ ?

**ਗੁਰ ਪ੍ਰਸਾਦਿ ਕੋ ਬਿਰਲਾ ਲਾਖੈ॥**

ਬਈ ਗੁਰੂ ਦੀ ਕ੍ਰਿਪਾ ਤੇ ਏਸ ਬਾਤ ਨੂੰ ਕੋਈ ਵਿਰਲਾ ਹੀ ਜਾਣੇ ਗਾ, ਲਖੇਗਾ। ਕੋਈ ਕਰੋੜਾਂ ਵਿੱਚੋਂ, ਇਕ ਆਦਮੀ ਹੀ ਲਖੇਗਾ।

**ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ॥**

ਜੀਹਨੇ ਵਿਹੁ ਵਿਚੋਂ ਕੱਢ ਲਿਆ, ਗਰਭ ਦੇ ਵਿਚੋਂ, ਵਿਹੁ ਚੋਂ ਕੱਢ ਲਿਆ ਵਿਹੁ ਚੋ ਰੱਖਿਆ ਤੇ ਉਹ ਕਿਉਂ ਬਿਸਰੇ। ਉਹ ਮੀਰਾਂ ਬਾਈ ਨੂੰ ਵਿਹੁ ਦਿੱਤੀ ਸੀ, ਉਹ ਇਕ ਰਾਣਾ ਉਹਦਾ ਬਾਪ ਸੀ ਤੇ ਇਕ ਰਾਣਾ ਉਹਦਾ ਸੌਹਰਾ ਸੀ। ਉਹ ਨਚਦੀ ਸੀ, ਕ੍ਰਿਨ ਦੇ ਮੰਦਰ ਜਾਕੇ। ਕ੍ਰਿਨ ਦੀ ਉਪਾਕ ਸੀ, ਜਪਦੀ ਸਤਿਨਾਮ ਸੀ, ਰਵਿਦਾਸ ਦੀ ਚੇਲੀ ਸੀ ਤੇ ਏਸ ਕਰਕੇ ਜਦ ਉਹ ਐਸਾ ਹੋਇਆ, ਕਹਿੰਦੇ ਨੇ, ਉਹਨਾਂ ਨੇ ਰਾਇ ਕੀਤੀ ਬਈ ਇਹ ਸਾਡੀ ਇੱਜਤ ਰੋਜ ਪੱਟਦੀ ਹੈ, ਕੀਰਤਨ ਰੋਜ ਕਰਦੀ ਹੈ ਤੇ ਨੱਚਦੀ ਹੈ ਤੇ ਇਹ ਕਿਵੇਂ ਮਰ ਜਾਏ। ਉਹਦੀ ਨਣਦ ਨੂੰ ਭੇਜਿਆ ਬਈ ਉਹ ਚਰਣਾਮ੍ਰਿਤ ਪੀਂਦੀ ਹੁੰਦੀ ਸੀ ਠਾਕੁਰਾਂ ਦਾ, ਬਈ ਉਹਨਾਂ ਦਾ ਚਰਣਾਮ੍ਰਿਤ ਕਹਿਕੇ ਉਹਨੂੰ ਵਿਹੁ ਦੇ ਦਿਉ। ਉਹਨੇ ਜਾਕੇ ਆਖਿਆ, ਮੈਂ ਠਾਕੁਰਾਂ ਦਾ ਚਰਣਾਮ੍ਰਿਤ ਲਿਆਈ ਹਾਂ, ਤੂੰ ਪੀ ਲੈ। ਉਹ ਮਸਤ ਸੀ, ਉਹ ਕਹਿੰਦੀ, ਠਾਕੁਰਾਂ ਦਾ ਹੈ ? ਉਹ ਕਹਿੰਦੀ, ਹਾਂ ਠਾਕੁਰਾਂ ਦਾ ਹੈ, ਤਿੰਨ ਵਾਰੀ ਕਿਹਾ। ਉਹ ਕਹਿੰਦੀ–

ਲਿਆ, ਉਹ ਮੀਰਾਂ ਬਾਈ ਪੀ ਗਈ। ਉਹ ਮਸਤ ਸੀ, ਉਹ ਜਿਹੜੀ ਉਹਨਾਂ ਨੇ ਵਿਹੁ ਭੇਜੀ ਸੀ, ਉਹ ਅੰਮ੍ਰਿਤ ਬਣ ਗਈ। ਏਸ ਕਰਕੇ, ਇਹੋ ਜਿਹਾ ਰੱਬ ਕਿਉਂ ਭੁੱਲੇ, ਜਿਹੜਾ ਇਹੋ ਜਿਹੀ ਵਿਹੁ ਤੇ ਵੀ ਰੱਖ ਲਵੇ। ਹਾਂ ਜੀ–

**ਜਨਮ ਜਨਮ ਕਾ ਟੂਟਾ ਗਾਢੈ॥**

ਇਹ ਜੀਵ ਕਰੋੜਾਂ ਜਨਮਾਂ ਦਾ ਭੁੱਲਿਆ ਹੋਇਆ, ਟੁੱਟਿਆ ਹੋਇਆ, ਗੰਢਣਾ ਪਰਮੇਰ ਨੇ ਹੈ।

***ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥***
***ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥***

(ਪੰਨਾ ੧੩੬੩)

ਇਹ ਤਾਂ ਬਈ ਪਰਮੇਰ ਹੀ ਇਹ ਕੰਮ ਕਰੇਗਾ। ਇਹ ਤਾਂ ਕਿਰਪਾ ਦੁਆਰਾ ਆਪਣੇ ਨਾਲ ਜੋੜੇਗਾ। ਪਰ ਇਹ ਟੁੱਟਿਆ ਹੋਇਆ ਹੈ। ਇਹ ਤਾਂ ਅਪਣੇ ਆਪ ਨੂੰ ਜੀਵ ਪ੍ਰਛਿੰਨ ਜਾਣਦੈ ਤੇ ਵਿਆਪਕ ਪਰਮੇਰ ਨੂੰ ਅਲਹਿਦਾ ਜਾਣਦੈ। ਏਸ ਕਰਕੇ, ਇਹਨੂੰ ਚੇਤਨ ਦਾ ਗਿਆਨ ਨਹੀਂ, ਇਹਨੂੰ ਸਤਿ ਦਾ ਗਿਆਨ ਨਹੀਂ। ਸਚਿਦਾਨੰਦ ਨੂੰ ਜਾਣਿਆ ਹੀ ਨਹੀਂ ਇਹਨੇ।

**ਗੁਰਿ ਪੂਰੈ ਤਤੁ ਇਹੈ ਬੁਝਾਇਆ॥**

ਮੈਨੂੰ ਇਹ ਪੂਰਣ ਗੁਰੂ ਰਾਮਦਾਸ ਨੇ ਤੱਤ ਦੀ ਬਾਤ ਬੁਝਾ ਦਿੱਤੀ, ਸਮਝਾ ਦਿੱਤੀ।

**ਪ੍ਰਭੁ ਅਪਨਾ ਨਾਨਕ ਜਨ ਧਿਆਇਆ॥**

ਬਈ ਜਨਾਂ ਦਾ ਧਰਮ ਹੈ, ਆਪਣੇ ਪ੍ਰਭੂ ਨੂੰ ਧਿਆਓ। ਤੁਹਾਡਾ ਆਤਮਾ ਜੋ ਹੈ ਉਹੀ ਪ੍ਰਮਾਤਮਾ ਹੈ, ਉਸ ਨੂੰ ਧਿਆਇਆ ਕਰੋ। ਜਿਹੜਾ ਸਚਿਦਾਨੰਦ ਪਰੀਪੂਰਣ ਹੈ।

**ਸਾਜਨ ਸੰਤ ਕਰਹੁ ਇਹੁ ਕਾਮੁ॥**

ਹੇ ਸੱਜਣੋ ! ਹੇ ਸੰਤੋ ! ਇਹ ਕੰਮ ਕਰੋ।

**ਆਨ ਤਿਆਗਿ ਜਪਹੁ ਹਰਿ ਨਾਮੁ॥**

ਦੁਨੀਆਂ ਦੀਆਂ ਸਾਰੀਆਂ ਕਾਮਨਾਂ ਵਾਨਾਂ ਨੂੰ ਤਿਆਗ ਕਰਕੇ, ਹਰੀ ਦਾ ਨਾਮ ਜਪੋ। ਨਾਮ ਦੇ ਨਾਲ ਮਨ ਨੂੰ ਜੋੜ ਕੇ, ਨਾਮ ਦਾ ਸਿਮਰਨ ਕਰੋ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰੁ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯5)

**ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ॥**

ਜੇ ਸਿਮਰੋਗੇ, ਸਿਮਰੋਗੇ, ਸਿਮਰੋਗੇ, ਆਤਮ ਸੁੱਖ ਨੂੰ ਪਾਵੋਗੇ।

**ਆਪਿ ਜਪਹੁ ਅਵਰਹ ਨਾਮੁ ਜਪਾਵਹੁ॥**

ਆਪ ਵੀ ਪਰਮੇਰ ਦਾ ਨਾਮ, ਮਨ ਨੂੰ ਜੋੜ ਕੇ ਜਪੋ ਤੇ ਹੋਰਾਂ ਤੋਂ ਵੀ ਜਪਾਉ।

**ਭਗਤਿ ਭਾਇ ਤਰੀਐ ਸੰਸਾਰੁ॥**

ਭਾਈ ! ਪ੍ਰੇਮਾ ਭਗਤੀ ਦੁਆਰੇ ਹੀ ਸੰਸਾਰ ਤੋਂ ਤਰੋਂਗੇ।

**ਬਿਨੁ ਭਗਤੀ ਤਨੁ ਹੋਸੀ ਛਾਰੁ॥**

ਜੇ ਤੁਸੀਂ ਭਗਤੀ ਨਾ ਕੀਤੀ, ਥੋੜਾ ਆਹ ਜਿਹੜਾ **ਤਨੁ** ਰੀਰ ਹੈ, ਨਿਫਲ ਜਾਏਗਾ। ਕਿਸੇ ਕੰਮ ਨਹੀਂ। ਇਹ ਕਿਸੇ ਕੰਮ ਨਹੀਂ ਹੈ, ਇਹ ਵਿਆਂ ਨਾਲ ਤਾਂ ਨਹੀਂ ਕੰਮ ਆਉਣਾ, ਇਹ ਤਾਂ ਭਗਤੀ ਤੇ ਹੀ ਕੰਮ ਆਉਣਾ ਹੈ।

**ਸਰਬ ਕਲਿਆਣ ਸੂਖ ਨਿਧਿ ਨਾਮੁ॥**

ਕਹਿੰਦੇ– ਸਾਰੇ ਕਲਿਆਣ, ਸਾਰੀਆਂ ਨਿਧੀਆਂ, ਖਜਾਨੇ, ਸੁੱਖ, ਇਕ ਨਾਮ ਤੋਂ ਪ੍ਰਾਪਤ ਹੋਣੇ ਨੇ। ਇਕ ਵਾਰੀ ਥੋੜਾ ਮਨ, ਨਾਮ ਨਾਲ ਜੁੜ ਜਾਏ।

***ਏਕ ਚਿਤ ਜਿਹਿ ਇਕ ਛਿਨ ਧਿਆਇਓ॥***
***ਕਾਲ ਫਾਸ ਕੇ ਬੀਚ ਨ ਆਇਓ॥*** (ਅਕਾਲ ਉਸਤਤਿ)

ਦਸਵੇਂ ਪਾਤਾਹ ਕਹਿੰਦੇ, ਇਕ ਛਿਨ ਮਾਤਰ ਤੁਹਾਡਾ ਮਨ,

ਨਾਮ ਨਾਲ ਜੁੜ ਜਾਏ, ਬੱਸ ! ਤੁਹਾਡਾ ਜਨਮ ਮਰਨ ਕੱਟਿਆ ਗਿਆ, ਮੋਕ ਹੋ ਗਈ।

**ਬੂਡਤ ਜਾਤ ਪਾਏ ਬਿਸ੍ਰਾਮੁ॥**

ਕਹਿੰਦੇ- ਜਿਹੜੇ ਡੁਬਦੇ ਸੀ ਅਜਾ ਮੱਲ, ਵੇਸਵਾ ਆਦਿ, ਉਹ ਵੀ ਨਾਮ ਦੁਆਰੇ ਬਿਰਾਮ ਪਾ ਗਏ, ਉਹਨਾਂ ਨੂੰ ਵੀ ਪਰਮੇਰ ਪ੍ਰਾਪਤ ਹੋ ਗਿਆ।

**ਸਗਲ ਦੂਖ ਕਾ ਹੋਵਤ ਨਾਸੁ॥**

ਸਾਰੇ ਦੁੱਖਾਂ ਦਾ ਨਾਸ ਹੋ ਜਾਊ, ਨਾਮ ਕਰਕੇ। ਜਦ ਤੇਰਾ ਮਨ, ਨਾਮ ਨਾਲ ਇਕ ਵਾਰੀ ਜੁੜ ਗਿਆ, ਸਾਰੇ ਦੁੱਖ ਨਾਸ ਹੋ ਜਾਣਗੇ।

**ਨਾਨਕ ਨਾਮੁ ਜਪਹੁ ਗੁਨਤਾਸੁ॥**

ਕਹਿੰਦੇ- ਉਹਦਾ ਨਾਮ ਜਪਿਆ ਕਰੋ, ਗੁਣਾਂ ਦਾ ਜਾਪ ਕਰਿਆ ਕਰੋ।

***ਗੁਨ ਗਾਵਤ ਤੇਰੀ ਉਤਰਸਿ ਮੈਲੁ॥***

***ਬਿਨਸਿ ਜਾਇ ਹਉਮੈ ਬਿਖੁ ਫੈਲੁ॥*** (ਪੰਨਾ ੨੮੯)

ਤੇ ਏਸ ਕਰਕੇ, ਉਹਦੇ ਗੁਣ ਗਾਇਆ ਕਰੋ ਉੱਚੀ ਉੱਚੀ। ਜਦ ਥੋਡਾ ਨਾਮ ਦੇ ਨਾਲ ਚਿੱਤ ਨਾ ਜੁੜੇ ਤਾਂ ਗੁਣ ਗਾਇਆ ਕਰੋ, ਫਿਰ ਉਹਦੇ ਗੁਣ ਗਾਉਣ ਲੱਗ ਜਾਇਆ ਕਰੋ।

**ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ॥**

ਕਹਿੰਦੇ- ਤੁਹਾਨੂੰ ਪ੍ਰੀਤੀ ਪੈਦਾ ਹੋ ਜਾਊ। ਪ੍ਰੇਮ ਦਾ ਜਦ ਰਸ ਆ ਗਿਆ, ਫਿਰ ਤੁਹਾਨੂੰ ਪਰਮੇਰ ਦੇ ਨਾਮ ਦਾ ਬੜਾ ਉਤਾਹ ਪੈਦਾ ਹੋਏਗਾ।

**ਮਨ ਤਨ ਅੰਤਰਿ ਇਹੀ ਸੁਆਉ॥**

ਕਹਿੰਦਾ- ਮਨ ਤਨ ਦੇ ਅੰਦਰ, ਉਹ ਪ੍ਰਯੋਜਨ ਤੇ ਰਹਿਤ ਪਰਮੇ ਰ ਬੈਠਾ ਹੈ ਜਿਹੜਾ ਪਰੀਪੂਰਣ ਹੈ। ਇਹੀ **ਸੁਆਉ** ਕਹੀਏ ਤੁਹਾਡਾ

ਪ੍ਰਯੋਜਨ (ਮਤਲਬ ਹੈ), ਬਈ ਨਾਮ ਜਪਿਆ ਕਰੋ।

**ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ॥**

ਜੇ ਤੁਸੀਂ ਪਰਮੇਰ ਨੂੰ, ਮਨ ਬੁੱਧੀ ੍ਧ ਹੋਣੇ ਸੇ, ਇਹਨਾਂ ਨੇਤਰਾਂ ਦੁਆਰੇ ਦੇਖ ਲਉਂ, ਤੁਹਾਨੂੰ ਸੁੱਖ ਪ੍ਰਾਪਤ ਹੋ ਜਾਊ **ਆਤਮ ਸੁੱਖ** ।

**ਮਨੁ ਬਿਗਸੈ ਸਾਧ ਚਰਨ ਧੋਇ॥**

ਉਹ ਜਿਹੜਾ ਪੂਰਣ ਬ੍ਰਹਮ ਗਿਆਨੀ, ਸਾਧ ਹੈ, ਉਹਦੇ ਜੇ ਚਰਨ ਧੋਵੋਂਗੇ ਤਾਂ ਮਨ ਤੁਹਾਡਾ ਅਨੰਦ ਹੋ ਜਾਏਗਾ। ਖੁ ਹੋ ਜਾਏਗਾ।

**ਭਗਤ ਜਨਾ ਕੈ ਮਨਿ ਤਨਿ ਰੰਗੁ॥**

ਭਗਤ ਜਨਾ ਦੇ ਮਨ ਤਨ ਦੇ ਵਿਚ **ਰੰਗੁ** ਕਹੀਏ ਇਕ **ਪ੍ਰੇਮ** ਹੀ ਹੁੰਦੈ, **ਅਨੰਦ** ਹੀ ਹੁੰਦਾ ਹੈ।

**ਬਿਰਲਾ ਕੋਊ ਪਾਵੈ ਸੰਗੁ॥**

ਉਹਨਾਂ ਦਾ ਸੰਗ ਕੋਈ ਵਿਰਲਾ ਪੁਰ ਹੀ ਪਾਵੇਗਾ। ਇਹੋ ਜਿਹੇ ਮਹਾਂਪੁਰ, ਪੂਰਣ ਪੁਰਾਂ ਦਾ, ਜਿਹੜੇ ਪਰਮੇਰ ਦੇ ਬਖੇ ਹੋਏ ਨੇ, ਕੋਈ ਹੀ ਉਹਨਾਂ ਦਾ ਸੰਗ ਪਾਵੇਗਾ।

**ਏਕ ਬਸਤੁ ਦੀਜੈ ਕਰਿ ਮਇਆ॥**

ਮਿਹਰ ਕਰਕੇ, ਮਿਹਰ ਤੋਂ **ਮਇਆ** ਬਣਿਆ ਹੋਇਆ ਹੈ। ਮਿਹਰ ਕਰਕੇ, ਹੇ ਪਰਮੇਰ ! ਕ੍ਰਿਪਾ ਕਰਕੇ ਮੈਨੂੰ ਇਕ ਵਸਤੂ ਦੇ ਦੇ।

**ਗੁਰ ਪ੍ਰਸਾਦਿ ਨਾਮੁ ਜਪਿ ਲਇਆ॥**

ਗੁਰੂ ਦੀ ਕ੍ਰਿਪਾ ਤੇ ਮੇਰਾ ਨਾਮ ਦੇ ਵਿਚ, ਜਪ ਦੇ ਵਿਚ, ਮਨ ਇਸਥਿਤ ਹੋ ਜਾਏ।

**ਤਾ ਕੀ ਉਪਮਾ ਕਹੀ ਨਾ ਜਾਇ॥**

ਉਹਨਾਂ ਦੀ ਉਪਮਾ, ਮੈਂ ਅੱਗੇ ਕੁੱਛ ਕਹਿ ਨਹੀਂ ਸਕਦਾ।

**ਨਾਨਕ ਰਹਿਆ ਸਰਬ ਸਮਾਇ॥**

ਕਹਿੰਦੇ– ਉਹ ਸਾਰੇ ਵਿਆਪਕ ਹੈ। ਚਾਰ ਖਾਣੀਆਂ ਦੇ ਹਿਰਦਿਆਂ

ਦੇ ਵਿਚ **ਘਟਿ ਘਟਿ ਮੈ ਹਰਿ ਜੂ** ਵੱਸਦਾ ਹੈ।

**ਪ੍ਰਭ ਬਖਸੰਦ ਦੀਨ ਦਇਆਲ॥**

ਉਹ ਦੀਨਾਂ ਦੇ ਉਤੇ ਬੜਾ ਦਇਆਲ ਹੈ ਤੇ ਬਖ਼ੀਂਦ ਵੀ ਹੈ ਉਹ, ਜਿਨ੍ਹਾਂ ਦੇ ਕੋਲ ਨਿੰਮਰਤਾ ਭਗਤੀ ਹੈ, ਉਹਨਾਂ ਨੂੰ ਬਖ ਵੀ ਦਿੰਦਾ ਹੈ।

**ਭਗਤਿ ਵਛਲ ਸਦਾ ਕਿਰਪਾਲ॥**

ਭਗਤਾਂ ਦਾ ਇੰਨਾਂ ਪਿਆਰਾ ਹੈ, ਜਿੰਨਾਂ ਪਹਿਲੇ ਦਿਨ ਗਊ ਨੂੰ ਵੱਛਾ ਪਿਆਰਾ ਹੁੰਦੈ। ਉਹ ਵੱਛੇ ਨੂੰ ਚੱਟ ਚੱਟ ਕੇ ਚਿੱਟਾ ਕਰ ਦਿੰਦੀ ਹੈ। ਉਹਨੂੰ ਨਹੀਂ ਪਤਾ, ਗੋਹਾ ਕਿੱਧਰ ਗਿਆ ਹੈ ? ਇੰਨਾਂ ਪਿਆਰ ਭਗਤਾਂ ਦੇ ਨਾਲ ਪਰਮੇਰ ਦਾ ਹੈ।

***ਸਦਾ ਕਿਰਪਾਲ॥***

ਉਹ ਸਦਾ ਹੀ ਕਿਰਪਾ ਕਰਦਾ ਹੈ।

ੴ ਸਤਿਗੁਰ ਪ੍ਰਸਾਦਿ॥

# ੪੨

**ਸੋਰਠਿ ਮਹਲਾ 5॥**
**ਹਰਿ ਨਾਮੁ ਰਿਦੈ ਪਰੋਇਆ॥**
**ਸਭੁ ਕਾਜੁ ਹਮਾਰਾ ਹੋਇਆ॥**
**ਪ੍ਰਭ ਚਰਣੀ ਮਨੁ ਲਾਗਾ॥**
**ਪੂਰਨ ਜਾ ਕੇ ਭਾਗਾ॥ ੧॥**
**ਮਿਲਿ ਸਾਧਸੰਗਿ ਹਰਿ ਧਿਆਇਆ॥**
**ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ॥**
**ਰਹਾਉ॥ ਪਰਾ ਪੂਰਬਲਾ ਅੰਕੁਰੁ ਜਾਗਿਆ॥**
**ਰਾਮ ਨਾਮਿ ਮਨੁ ਲਾਗਿਆ॥**
**ਮਨਿ ਤਨਿ ਹਰਿ ਦਰਸਿ ਸਮਾਵੈ॥**
**ਨਾਨਕ ਦਾਸ ਸਚੇ ਗੁਣ ਗਾਵੈ॥ ੨॥** (ਪੰਨਾ ੬੨੭)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

**ਹਰਿ ਨਾਮੁ ਰਿਦੈ ਪਰੋਇਆ॥**

ਕਹਿੰਦੇ, ਅਸੀਂ ਹਿਰਦੇ ਦੇ ਵਿਚ ਨਾਮ ਪਰੋ ਲਿਆ, ਜੈਸੇ ਸੂਈ ਦੇ ਵਿਚ ਧਾਗਾ ਪਰੋ ਲਈਏ, ਜਿਧਰ ਸੂਈ ਜਾਏਗੀ, ਧਾਗਾ ਸਾਥ ਹੀ ਜਾਏਗਾ। ਅਸੀਂ ਵੀ ਆਪਣੇ ਹਿਰਦੇ ਦੇ ਵਿਚ ਨਾਮ ਪਰੋ ਲਿਆ। ਨਾਮ, ਨਾਮੀ ਦੇ ਪਾਸ ਲੈ ਜਾਏਗਾ।

**ਸਭ ਕਾਜੁ ਹਮਾਰਾ ਹੋਇਆ॥**

ਸਾਰਾ ਕੰਮ ਸਾਡਾ ਪੂਰਣ ਹੋ ਗਿਆ। ਅੰਮ੍ਰਿਤਸਰ ਤੀਰਥ ਬਣ

ਗਿਆ, ਤਰਨ ਤਾਰਨ ਬਣ ਗਿਆ, ਬੀੜ ਬੱਝ ਗਈ ਤੇ ਕਰਤਾਰਪੁਰ ਵੱਸ ਗਿਆ। ਜੋ ਸਾਡੇ ਗੁਰੂ ਨੇ ਸਾਨੂੰ ਕਾਰਜ ਦੱਸਿਆ ਸੀ, ਸਾਡੇ ਸਾਰੇ ਕਾਰਜ ਪੂਰੇ ਹੋ ਗਏ।

**ਪ੍ਰਭ ਚਰਣੀ ਮਨੁ ਲਾਗਾ॥**

ਕਹਿੰਦੇ-ਜਦ ਜੀਵ ਦਾ ਮਨ, ਪਰਮੇਰ ਦੇ ਚਰਨਾਂ ਵਿਚ ਲੱਗ ਜਾਏ, ਸਾਰੇ ਕੰਮ ਪਰਮੇਰ ਕਰ ਦਿੰਦੈ। ਇਹਨੂੰ ਕੋਈ ਚਿੰਤਾ ਨਹੀਂ ਰਹਿੰਦੀ।

**ਪੂਰਨ ਜਾ ਕੇ ਭਾਗਾ॥**

ਪਰ ਜੀਹਦੇ ਬੜੇ ਪੂਰਨ ਭਾਗ ਹੋਣ, ਉਹਦਾ ਮਨ ਪਰਮੇਰ ਦੇ ਚਰਨਾਂ ਨਾਲ ਲੱਗੇ, ਉਹਦਾ ਮਨ ਨਾਮ ਨਾਲ ਜੁੜੇ।

**ਮਿਲਿ ਸਾਧਸੰਗਿ ਹਰਿ ਧਿਆਇਆ॥**

ਕਹਿੰਦੇ-ਅਸੀਂ ਸੰਤਾਂ ਦੇ ਸੰਗ ਮਿਲ ਕੇ ਨਾਮ ਧਿਆਇਆ, ਨਾਮ ਦਾ ਜਾਪ ਕੀਤਾ, ਪਰਮੇਰ ਦਾ ਧਿਆਨ ਕੀਤਾ।

**ਆਠ ਪਹਰ ਅਰਾਧਿਓ ਹਰਿ ਹਰਿ**

ਅਸੀਂ ਅੱਠੇ ਪਹਿਰ ਹਰੀ ਨਾਮ ਦਾ ਅਰਾਧਨ ਕੀਤਾ। ਅੱਠੇ ਪਹਿਰ ਅਸੀਂ ਨਾਮ ਦਾ ਸਿਮਰਨ ਕੀਤਾ।

**ਮਨ ਚਿੰਦਿਆ ਫਲੁ ਪਾਇਆ॥ ਰਹਾਉ॥**

ਤੇ ਜਿਹੜੀ ਸਾਡੇ ਮਨ ਦੇ ਵਿਚ ਇੱਛਾ ਸੀ, ਸਾਰੀਆਂ ਪੂਰਣ ਹੋ ਗਈਆਂ।

**ਪਰਾ ਪੂਰਬਲਾ ਅੰਕੁਰੁ ਜਾਗਿਆ॥**

ਕੋਈ ਇਹ ਅੱਜ ਦੀ ਬਾਤ ਨਹੀਂ, ਕੋਈ ਪਿਛਲਾ ਸਾਡਾ ਪੂਰਬਲਾ ਪੁੰਨ ਕੀਤਾ ਹੋਇਆ ਨਿਕਾਮ, ਜਾਗ ਪਿਆ। ਉਸ ਪੂਰਬਲੇ ਕਰਮ ਨੇ ਸਾਨੂੰ ਮਿਲਾ ਦਿੱਤਾ।

**ਰਾਮ ਨਾਮਿ ਮਨੁ ਲਾਗਿਆ॥**

ਤਾਂ ਤੇ ਜੀਵ ਦਾ ਮਨ, ਰਾਮ ਦੇ ਨਾਮ ਨਾਲ ਜੁੜ ਗਿਆ। ਜਦ ਇਹਦੇ ਸਾਰੇ ਪੁੰਨ ਆ ਜਾਂਦੇ ਨੇ, ਤਾਂ ਇਹਦਾ ਮਨ, ਨਾਮ ਨਾਲ ਜੁੜਦਾ ਹੈ।

***ਪੁੰਨ ਪੁੰਜ ਬਿਨੁ ਮਿਲੇ ਨਾ ਸੰਤਾ।***
***ਸੰਤ ਸੰਗਤ ਸੰਸਕ੍ਰਿਤੀ ਕਾ ਹੰਤਾ।।*** (ਰਾਮਾਇਣ)

ਤੁਲਸੀ ਦਾਸ ਜੀ ਲਿਖਦੇ ਨੇ–

***ਪੁਨੰਯ ਪੁੰਜ ਬਿਨੁ ਮਿਲਹਿੰ ਨ ਸੰਤਾ।***

ਜਦ ਪੁੰਨਾਂ ਦਾ ਸਮੂਹ ਇਕੱਠਾ ਹੁੰਦਾ ਹੈ ਤਾਂ ਸੰਤ ਮਿਲਦਾ ਹੈ। ਸੰਤ ਦੇ ਮਿਲਣੇ ਤੇ, ਇਹਨੂੰ ਨਾਮ ਪ੍ਰਾਪਤ ਹੁੰਦੈ। ਨਾਮ ਦੀ ਪ੍ਰਾਪਤੀ ਤੇ, ਇਹਨੂੰ ਨਾਮੀ ਪਰਮੇਰ ਪ੍ਰਾਪਤ ਹੁੰਦਾ ਹੈ। ਕੋਈ ਸਾਡਾ ਪੁਰਾਣਾ ਪੁੰਨ ਸੀ, ਸਾਨੂੰ ਸੰਤ ਮਿਲਿਆ ਸ੍ਰੀ ਗੁਰੂ ਰਾਮਦਾਸ, ਫੇਰ ਉਹਦੇ ਮਿਲਣੇ ਤੇ ਸਾਨੂੰ ਨਾਮ ਪ੍ਰਾਪਤ ਹੋਇਐ ਤੇ ਨਾਮ ਨੇ ਸਾਨੂੰ ਨਾਮੀ ਨਾਲ ਮਿਲਾ ਦਿੱਤਾ।

**ਮਨਿ ਤਨਿ ਹਰਿ ਦਰਸਿ ਸਮਾਵੈ।।**

ਸਾਡਾ ਮਨ ਵੀ ਤੇ ਤਨ ਵੀ ਹਰੀ ਦੇ ਦਰਨ ਦੇ ਵਿਚ ਸਮਾ ਗਿਆ। ਸਾਡਾ ਮਨ ਪਰਮੇਰ ਦੇ ਨਾਲ ਤਦਾਕਾਰ ਹੋ ਗਿਆ ਤੇ ਤਨ ਸੇਵਾ ਦੇ ਵਿਚ ਜੁੜ ਗਿਆ।

**ਨਾਨਕ ਦਾਸ ਸਚੇ ਗੁਣ ਗਾਵੈ।।**

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਕਹਿੰਦੇ–ਅਸੀਂ ਤਾਂ ਭਾਈ ! ਸੱਚੇ ਦੇ ਗੁਣ ਗਾਉਂਦੇ ਹਾਂ। ਹੁਣ ਤਾਂ ਪਰਮੇਰ ਦੇ ਗੁਣ ਗਾਉਂਦੇ ਹਾਂ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ।।**

ੴ ਸਤਿਗੁਰ ਪ੍ਰਸਾਦਿ॥

## ੪੩

**ਟੋਡੀ ਮਹਲਾ 5॥**

**ਰਸਨਾ ਗੁਣ ਗੋਪਾਲ ਨਿਧਿ ਗਾਇਣ॥**
**ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥ 1॥ ਰਹਾਉ॥**
**ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥**
**ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ॥ 1॥**
**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**
**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥ 2॥** (ਪੰਨਾ ੭੧੩)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!! ਸਤਿਨਾਮ ਸ੍ਰੀ ਵਾਹਿਗੁਰੂ!!!

ਵਾਕ, ਗੁਰੂ ਅਰਜਨ ਦੇਵ ਜੀ ਦਾ ਹੈ। ਗੁਰੂ ਅਵਤਾਰ ਕਦੇ ਕਦੇ ਆਉਂਦੇ ਨੇ, ਹਮੇਾ ਗੁਰੂ ਅਵਤਾਰ ਨਹੀਂ ਆਉਂਦੇ। ਗੁਰੂ ਅਵਤਾਰ ਉਦੋਂ ਆਉਂਦੈ ਜਦ ਬਹੁਤ ਸਾਧਨਾ ਵਾਲੇ ਭਗਤ, ਉਹਦੇ ਦਰਵਾਜੇ ਅੱਗੇ ਖੜੇ ਹੋ ਜਾਂਦੇ ਨੇ। ਦੁਨੀਆਂ ਦੇ ਹੰਕਾਰ ਨੂੰ ਤਿਆਗ ਕੇ ਨਾਮ ਦੇ ਅਧਿਕਾਰੀ ਹੋ ਜਾਂਦੇ ਨੇ, ਗੁਰੂ ਅਵਤਾਰ ਉਸ ਸਮੇਂ ਆਉਂਦਾ ਹੈ। ਮੈਂ ਬਹੁਤ ਛੇਤੀ ਕਹੂੰਗਾ, ਝੰਡਾ ਵਾਢੀ ਕਿਥੇ ਹੈ। ਵਿਨਾਭ ਕਿਸ ਜਗ੍ਹਾ ਹੈ, ਸਾਰੇ ਜਿਤਨੇ ਵੀ ਸੀ, ਉਹ ਸਾਰੇ ਇਸੇ ਇਕ ਵਸਤੂ ਮੇਂ ਰੁਝੇ ਹੋਏ ਸੀ, ਉਨ੍ਹਾਂ ਨੂੰ ਇੱਕ ਹੀ ਆਸ ਸੀ। ਗੁਰੂ ਅਰਜਨ ਦੇਵ ਨੇ ਲਿਖਿਆ ਹੈ।

***ਨਾਮ ਤੁਲਿ ਕਛੁ ਅਵਰੁ ਨ ਹੋਇ॥*** (ਪੰਨਾ ੨੬5)

**ਨਾਮ** ਜੈਸੀ ਦੁਨੀਆਂ ਵਿਚ ਕੋਈ ਵਸਤੂ ਨਹੀਂ ਹੈ। ਤੁਲਸੀ ਦਾਸ ਜੀ ਨੇ ਤਾਂ ਨਾਮ ਨੂੰ ਨਾਮੀ ਤੋਂ ਬੜਾ ਦੱਸਿਆ। ਨਾਮ-ਨਾਮੀ ਦੀ ਪ੍ਰਾਪਤੀ ਕਰਤੀ। ਨਾਮ ਇਕ ਐਸੀ ਚੀਜ ਹੈ ਦੁਨੀਆਂ ਵਿਚ, ਜਿਹੜਾ ਜੀਵ ਦੀ ਮੋਕ ਕਰ ਦਿੰਦਾ ਹੈ, ਪਰ ਹੁੰਦਾ ਗੁਰੂ ਦੇ ਪਾਸ ਹੈ। ਅਸਲੀ ਦੇਵ, ਗੁਰੂ ਹੁੰਦਾ ਹੈ ਦੁਨੀਆਂ ਦੇ ਵਿਚ। ਦਸਵੇਂ ਪਾਤਾਹ ਦੇ ਉਤੇ ਚੌਰ ਕਰਦਾ ਸੀ। ਗੁਰੂ ਸਾਹਿਬ ਪੁੱਛਦੇ ਨੇ ਉਸ ਤਖਾਣ ਨੂੰ, ਤੇਰਾ ਮੁਰਦ ਦੇਵ ਕੌਣ ਹੈ ? ਜਿਹੜਾ ਭਾਈ ਨੰਦ ਲਾਲ ਦੇ ਪਾਸ ਆਇਆ ਸੀ। ਉਹਨੇ ਆਖਿਆ ਜੀ ਇਹ ਹੈ। ਉਹਨੇ ਆਖਿਆ, ਨਾ ਗੁਰੂ ਹੋਰ ਨਹੀਂ ਹੈ ? ਉਹਨੇ ਆਖਿਆ ਬੱਸ। ਗੁਰੂ ਹਾਰ ਗੁਰੂ ਬਣਾ ਸਕਦਾ ਹੈ। ਗੁਰੂ ਤਾਂ ਇਕ ਗੈਸ ਹੁੰਦੈ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***

(ਪੰਨਾ ੧੪ 8)

ਗੁਰੂ ਜਗਦਾ ਗੈਸ ਹੈ ਦੁਨੀਆਂ ਦੇ ਵਿਚ। ਹਮਾਰੇ ਦੇ ਮੇਂ **ਮਹਾਤਮਾ ਬੁੱਧ** ਹੋਇਆ। ਉਹ ਵੀ ਬੜਾ ਮਹਾਂਪੁਰ ਹੋਇਆ। ਉਹਨੂੰ, ਉਸ ਕਿਤਾਬ ਵਾਲੇ ਨੇ **ਏਈਆ ਦਾ ਚਾਨਣ** ਲਿਖਿਆ। ਪਰ **ਗੁਰੂ ਨਾਨਕ** ਨੂੰ ਅਸੀਂ ਇਹ ਨਹੀਂ ਕਹਿ ਸਕਦੇ। ਕਿਉਂ ?

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ॥***

ਉਹ ਜੋਤੀ ਸਰੂਪ ਨੇ ਆਪ, ਦੁਨੀਆਂ ਦੇ ਵਿਚ ਆਕੇ **ਗੁਰੂ ਨਾਨਕ** ਕਹਾਇਆ। ਉਹਦਾ ਨਾਉਂ **ਗੁਰੂ ਨਾਨਕ** ਪ੍ਰਸਿੱਧ ਹੋਇਆ, **ਨਾਨਕ ਤਪਾ** ਤੇ ਤੁਸੀਂ ਪੂਰਬ ਮੇਂ ਜਾਕੇ ਇਹ ਪੁੱਛ ਲਉ। ਅਨਪੜ ਆਦਮੀ ਵੀ ਇਹ ਬਾਤ ਕਹੇਂਗੇ, ਜੀ ਪੰਜਾਬ ਮੇਂ ਇਕ **ਗੁਰੂ** ਨਾਨਕ ਹੋਏ ਨੇ। ਉਹ ਕਿਸੇ ਤੋਂ ਸਿੱਖ ਕੇ ਨਹੀਂ ਕਹਿੰਦੇ, ਉਹ **ਗੁਰੂ** ਪਦ ਰੂੜ੍ਹੀ ਹੋ ਗਿਆ, **ਗੁਰੂ ਨਾਨਕ** । ਏਸ ਕਰਕੇ ਗੁਰੂ ਜੋ ਹੁੰਦੈ, ਉਹ ਦੁਨੀਆਂ

ਦਾ ਚਾਨਣ ਹੁੰਦੈ, ਗੁਰੂ ਦੇ ਪਾਸ ਇਕ ਪਰਮੇਰ ਵੱਲੋਂ ਚਾਬੀ ਮਿਲੀ ਹੁੰਦੀ ਹੈ।

***ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥***
***ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥*** **(ਪੰਨਾ ੧੨੩੭)**

ਇਹ ਕੁੰਜੀ, ਗੁਰੂ ਦੇ ਬਿਨਾਂ ਕਿਸੇ ਪਾਸ ਨਹੀਂ ਹੈ। **ਨਾਰਦ ਮਹਾਰਾਜ** , ਦੇਵ ਗਿ, ਚੌਦਾਂ ਵਿੱਦਿਆ ਪੜ੍ਹਿਆ ਹੋਇਆ ਸੀ। ਜਦ ਇਹ ਬਾਤ ਆਈ ਕਿ ਆਤਮ ਵੇਤਾ ੋਕ ਨੂੰ ਤਰ ਜਾਂਦੈ, ਮੋਹ ਨੂੰ ਤਰ ਜਾਂਦੈ। ਉਸ ਨੂੰ ਪੜ੍ਹ ਕਰਕੇ, ਉਸਦੇ ਹਿਰਦੇ ਦੇ ਵਿਚ ਇਕ ਬਾਤ ਆਈ ਕਿ ਬਈ ਆਤਮ ਵੇਤਾ ਨੂੰ ੋਕ ਨਹੀਂ ਹੁੰਦਾ। ਮੈਂ ਬੜਾ ਭਾਰੀ ਵਿਦਵਾਨ ਹਾਂ, ਮੈਨੂੰ ੋਕ ਹੈ। ਉਹਨੇ ਜਾਕੇ ਪੁੱਛਿਆ, ਉਹਨੇ ਆਖਿਆ ਸਨਕ, ਸਨੰਦਨ ਤੇ ਸਨਤ ਕੁਮਾਰ **ਉਤਰਾਖੰਡ** ਮੇਂ ਬੜੇ ਮਹਾਂਪੁਰ ਨੇ , ਬੜੇ ਬ੍ਰਹਮਗਿਆਨੀ ਨੇ, ਤੂੰ ਉਹਨਾਂ ਦੇ ਪਾਸ ਜਾ। ਚਲਿਆ ਗਿਆ, ਉਹਨਾਂ ਦੇ ਪਾਸ ਉਹਨੇ ਬੇਨਤੀ ਕੀਤੀ। ਉਹਨਾਂ ਨੇ ਆਖਿਆ ਨਾਰਦ ! ਪਹਿਲੇ ਤੂੰ ਸੁਣਾ, ਕਿੱਥੇ ਤੱਕ ਤੇਰੀ ਬੁੱਧੀ ਪਹੁੰਚੀ ਹੋਈ ਹੈ ? ਉਹਨੇ ਚੌਦਾਂ ਵਿਦਿਆ ਸੁਣਾ ਦਿੱਤੀਆਂ। ਉਹ ਕਹਿੰਦਾ- ਇਹ ਅਪਰਾ ਵਿਦਿਆ ਹੈ, ਇਹ ਪਰਾ ਵਿਦਿਆ ਨਹੀਂ, ਪਰਾ ਵਿਦਿਆ ਤਾਂ ਬ੍ਰਹਮਾਕਾਰ ਬਿਰਤੀ ਹੈ। ਤੇਰੀ ਅਖੰਡਾਕਾਰ ਬਿਰਤੀ ਨਹੀਂ ਹੋਈ, ਬ੍ਰਹਮਾਕਾਰ ਬਿਰਤੀ ਨਹੀਂ ਹੋਈ, ਤੈਂ ਬਦ ਦਾ ਮੰਨਣ ਤੇ ਨਿਧਿਆਸਨ ਨਹੀਂ ਕੀਤਾ।

***ਸੁਣਿਆ ਮੰਨਿਆ ਮਨਿ ਕੀਤਾ ਭਾਉ॥***
***ਅੰਤਰਗਤਿ ਤੀਰਥਿ ਮਲਿ ਨਾਉ॥*** (ਪੰਨਾ ੪)

ਤੇਰੀ ਨਿਧਿਆਸਨ ਦੀ ਪਰਪੱਕ ਅਵਸਥਾ ਨਹੀਂ ਹੋਈ। ਨਿਧਿਆਸਨ ਦੀ ਪਰਪੱਕ ਅਵਸਥਾ ਨੂੰ ਸਮਾਧੀ ਕਹਿੰਦੇ ਨੇ। ਫੇਰ ਉਪਦੇ ਕੀਤਾ, ਪੂਰਾ ਅਧਿਕਾਰੀ ਉਹਨਾਂ ਦਾ ਬਣਿਆ। ਇਹ ਪ੍ਰਸੰਗ ਹੁਣ ਵੀ **ਭੂਮਾ ਵਿੱਦਿਆ** ਵਿਚ ਆਉਂਦੈ। ਹੁਣ ਵੀ, ਮੈਂ ਉਥੇ ਟੀਕਾ

ਪੜ੍ਹਕੇ ਆਇਆ ਹਾਂ, ਉਹਨਾਂ ਨੇ ਬੜਾ **ਭੂਮਾ ਵਿੱਦਿਆ** ਦਾ ਉਪਦੇ ਕੀਤੈ। **ਭੂਮਾ** ਵਿਆਪਕ ਨੂੰ ਕਹਿੰਦੇ ਨੇ । ਉਹ ਸਾਧਨ ਸੰਪੰਨ ਸੀ, ਉਸਨੂੰ **ਭੂਮਾ** ਦਾ ਗਿਆਨ ਹੋ ਗਿਆ, ਉਹਦੀ ਵਿਆਪਕਾਕਾਰ ਬਿਰਤੀ ਹੋ ਗਈ।

***ਨਾਨਕ ਕਾ ਪ੍ਰਭੁ ਰਹਿਓ ਸਮਾਇ॥*** (ਪੰਨਾ ੧੧੩੬)

ਨਾਨਕ ਦਾ ਪ੍ਰਭੂ ਤਾਂ ਵਿਆਪਕ ਹੈ। ਨਾਨਕ ਦਾ ਹੋਰ ਕੋਈ ਪ੍ਰਭੂ ਤਾਂ ਨਹੀਂ।

***ਮਹਿਮਾ ਨ ਜਾਨਹਿ ਬੇਦ॥***
***ਬ੍ਰਹਮੇ ਨਹੀ ਜਾਨਹਿ ਭੇਦ॥***
***ਅਵਤਾਰ ਨ ਜਾਨਹਿ ਅੰਤੁ॥***
***ਪਰਮੇਸਰੁ ਪਾਰਬ੍ਰਹਮ ਬੇਅੰਤੁ॥*** (ਪੰਨਾ ੮੯੪)

ਇਹਦਾ ਇਹ ਮਤਲਬ ਨਹੀਂ ਕਿ ਅਵਤਾਰ ਨਹੀਂ ਹੁੰਦੇ, ਨਹੀਂ, ਪਰ ਉਹ ਉਪਾਨਾ ਤਾਂ ਗੁਰੂ ਮਤਿ ਮੇਂ ਵਿਆਪਕ ਦੀ ਹੈ। ਤੋਂ ਲੈ ਕੇ ਸੈਭੰ ਤੱਕ ਵਿਣ ਆਏ ਨੇ, ਪਰ ਜਿਹੜਾ ਹੈ, ਉਹੀ ਸੈਭੰ ਹੈ।

***ਏਕਮ ਏਕੰਕਾਰੁ ਨਿਰਾਲਾ॥***
***ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥***
***ਖੋਜਤ ਖੋਜਤ ਘਟਿ ਘਟਿ ਦੇਖਿਆ॥*** (ਪੰਨਾ ੮੩੮)

ਉਹ ਸਾਰਿਆ ਮੇਂ **ਘਟ ਘਟ ਮੈ ਹਰਿ ਜੂ** ਵੱਸਦੈ। ਉਹ ਪਰੀਪੂਰਣ ਪਰਮੇਰ ਹੈ। ਚੱਲ ਭਾਈ ਬੋਲ –

**ਰਸਨਾ ਗੁਣ ਗੋਪਾਲ ਨਿਧਿ ਗਾਇਣ॥**

ਇਥੋਂ ਭਾਈ ੁਰੂ ਹੋਣਾ ਹੈ। ਜਦ ਤੁਹਾਨੂੰ ਕਿਸੇ ਪੂਰਣ, ਪਰਮੇਰ ਦੇ ਪਿਆਰੇ ਨੇ ਜਾਂ ਗੁਰੂ ਪੂਰਣ ਨੇ ਤੁਹਾਨੂੰ ਉਪਦੇ ਦੇਣੈ, ਪਹਿਲਾਂ ਤੁਹਾਨੂੰ ਨਾਮ ਦੇਣੈ। ਉਹ ਕੰਨਾਂ ਥਾਈਂ ਤੁਹਾਡੇ ਅੰਤਹਕਰਣ ਚ

ਨਾਮ ਨੇ ਪਹੁੰਚਣਾ ਹੈ। ਫਿਰ ਉਹ ਮਹਾਂਪੁਰ ਨੇ ਜਿੰਨਾਂ ਸਾਨੂੰ ਪਤੈ, ਜਿਹੜਾ ਅਸੀਂ ਦੇਖਿਆ, ਜਿੱਕਣ ਸਾਨੂੰ ਮਿਲਿਆ, ਅਸੀਂ ਤਾਂ ਉਹੀ ਕਹਿਣੈਗਾ। ਹੋਰ ਤਾਂ ਕੁੱਛ ਕਹਿ ਨਹੀਂ ਸਕਦੇ, ਹੋਰ ਤਾਂ ਫੈਲਾਅ ਨੇ। ਫਿਰ ਉਹਨੇ, ਤਿੰਨਾਂ ਨੂੰ ਇਕੱਠੇ ਕਰਨੈ। ਸਵਾਸ, ਨਾਮ, ਤੇ ਨਾਮੀ ਨੂੰ। ਉਹਨਾਂ ਨੇ ਨਾਮ ਨੂੰ ਚਲਾਉਣੈ। ਬਈ, ਤੂੰ ਇਹ ਨਾਮ ਨੂੰ ਸਵਾਸ ਦੇ ਨਾਲ ਜਪੀਂ। ਸਵਾਸ ਤਾਂ ਪਹਿਲੇ ਹੀ ਰੱਬ ਨੇ ਚਲਾਏ ਹੋਏ ਨੇ ਤੇ ਨਾਮ ਨੂੰ ਤਾਂ ਤੁਸੀਂ ਨਾਲ ਲੈਕੇ ਜਾਣਾ ਹੈ ਤੇ ਨਾਲ ਲੈਕੇ ਆਉਣਾ ਹੈ। ਉਹ ਕੌਣ ਹੈ ? ਮਨ। ਮਨ ਨੇ ਨਾਮ ਨੂੰ ਲੈਕੇ ਜਾਣਾ ਹੈ ਸਵਾਸ ਦੇ ਨਾਲ, ਜਦ ਸਵਾਸ ਨੇ ਉਤੇ ਨੂੰ ਆਉਣੈ ਤਾਂ ਮਨ ਨੇ ਸਾਥ ਆਉਣੈ। ਤਿੰਨ ਚੀਜਾਂ ਇਕੱਠੀਆਂ ਹੋਣੀਆਂ ਨੇ ਸਵਾਸ, ਮਨ ਤੇ ਨਾਮ। ਜਦ ਉਹਦਾ ਚਿੱਤ, ਇਕਾਗਰ ਹੋ ਜਾਏਗਾ, ਉਹ ਆਖੇਗਾ ਠੀਕ ਹੈ, ਹਾਂ ਜੀ, ਚੱਲ ਗਿਆ। ਪਰ ਤੁਸੀਂ ਸੋਚ ਲਉ, ਉਸ ਵਕਤ ਥੋੜਾ ਮਨ, ਕਿਤੇ ਨਹੀਂ ਗਿਆ ਹੋਊ, ਜਦ ਮਨ, ਨਾਮ ਨੂੰ ਲੈਕੇ ਜਾਏਗਾ ਤੇ ਨਾਮ ਨੂੰ ਲੈਕੇ ਆਏਗਾ। ਜੇ ਬਾਹਰ ਜਾਏਗਾ ਤਾਂ ਨਾਮ ਨਹੀਂ ਚੱਲੇਗਾ, ਖਾਲੀ ਸਵਾਸ ਚੱਲੇਗਾ। ਪਰ ਤੁਸੀਂ ਇਹ ਵੀ ਸੋਚ ਲਉ, ਉਹ ਤਿੰਨਾਂ ਨੂੰ ਇੱਕਠਿਆਂ ਨੂੰ ਦੇਖਣਵਾਲਾ ਵੀ ਥੋੜੇ ਹਿਰਦੇ ਦੇ ਵਿੱਚ ਹੈ।

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥***

(ਪੰਨਾ 5੨ )

ਉਹ ਦਾਨਾ ਬੀਨਾ ਥੋੜੇ ਹਿਰਦੇ ਦੇ ਵਿਚ ਬੈਠੇਗਾ, ਉਹ ਕਿਤੇ ਅਲਹਿਦਾ ਨਹੀਂ ਹੈ।

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***

(ਪੰਨਾ ੨)

ਉਹ ਮੈਨੂੰ ਕਦੇ ਭੁੱਲੇ ਨਾ। ਹੁਣ ਤੁਸੀਂ ਜਦ ਉਸਨੂੰ ਦੇਖੋਂਗੇ ਮਨ ਨੂੰ ਤੇ ਨਾਮ ਨੂੰ ਤੇ ਸਵਾਸ ਨੂੰ ਇਕੱਠੇ ਚਲਦੇ, ਉਹਦੇ ਦੇਖਣੇ ਵਾਲੇ ਤਾਂ ਤੁਸੀਂ ਹੋਂ। ਉਹ ਤਾਂ ਤੁਹਾਨੂੰ ਨਹੀਂ ਨਾ ਮਿਲਿਆ। ਬਿਲਕੁਲ ਸਪਟ ਤੁਸੀਂ ਮਨ ਨੂੰ ਦੇਖੋ ਪਰ ਉਹ ਤਾਂ ਮਨ ਤੇ ਪਹਿਲੇ ਸੀ, ਉਹ ਪਰਮੇਰ

ਥੋੜਾ **ਆਤਮਾ** ਤਾਂ ਮਨ ਤੇ ਪਹਿਲੇ ਸੀ। ਉਹ ਤਾਂ ਦ੍ਰਿ ਦੇ ਬਣਨੇ ਤੇ ਦ੍ਰਟਾ ਬਣਿਆ ਹੈ। ਉਹ ਦੇਖਣੇ ਵਾਲਾ ਜਿਹੜਾ ਹੈ, ਉਹ ਜਦ ਮਨ ਜੁੜਿਐ ਹੋਇਐ ਤਾਂ ਵੀ ਤੁਸੀਂ ਦੇਖਦੇ ਹੋਂ, ਜਦ ਮਨ ਨਹੀਂ ਜੁੜਿਆ, ਉਦੋਂ ਵੀ ਦੇਖਦੇ ਹੋਂ। ਜੀ, ਮੇਰਾ ਮਨ ਨਹੀਂ ਲੱਗਿਆ, ਮੇਰਾ ਮਨ ਟਿਕਿਆ ਨਹੀਂ। ਟਿਕੇ ਤਾਂ, ਤਾਂ, ਜੇ ਟਿਕੇ ਹੋਏ ਦੇ ਨਾਲ ਮੇਲਿਆ ਜਾਏ। ਜਦ ਨਾਮ ਦੇ ਨਾਲ ਮਨ ਲੱਗ ਜਾਏਗਾ, ਉਹ ਜਾਏਗਾ ਕਿੱਥੇ ? ਉਹ ਜਿਹੜਾ ਥੋੜਾ **ਦਾਨਾ-ਬੀਨਾ, ਚੇਤਨ** ਹੈ, ਉਹ ਜਿਹੜਾ ਦ੍ਰਟਾ ਹੈ, ਉਹ ਜਨਮ ਮਰਨ ਵਿਚ ਆਉਣ ਵਾਲਾ ਕਦੇ ਨਹੀਂ।

***ਮੂਈ ਸੁਰਤਿ ਬਾਦੁ ਅਹੰਕਾਰੁ॥***
***ਓਹੁ ਨ ਮੂਆ ਜੋ ਦੇਖਣਹਾਰੁ॥***
***ਜੈ ਕਾਰਣਿ ਤਟਿ ਤੀਰਥ ਜਾਹੀ॥***
***ਰਤਨ ਪਦਾਰਥ ਘਟ ਹੀ ਮਾਹੀ॥***
***ਪੜਿ ਪੜਿ ਪੰਡਿਤੁ ਬਾਦੁ ਵਖਾਣੈ॥***
***ਭੀਤਰਿ ਹੋਦੀ ਵਸਤੁ ਨ ਜਾਣੈ॥*** (ਪੰਨਾ ੧੫੨)

ਉਹ ਪੰਡਿਤ **ਖਟ ਾਤਰੀ** ੋਕ ਮੇਂ ਜਦ ਗਿਆ, ਉਹ ਬੜਾ ਸੁਹਣਾ ਟੀਕੇ ਵਾਲਿਆਂ ਨੇ ਲਿਖੀ ਹੈ ਉਹਦੀ ਉਥਾਨਕਾ। ਜਦ ਉਹਨੇ ਇਹ ਬਾਤ ਕਹੀ, ਜੀ ਤੁਸੀਂ ਨਹੀਂ ਮਰੋਂਗੇ ਸੋਗ ਚ? ਉਹਦਾ ਪੁੱਤਰ ਗੁਜਰ ਗਿਆ ਸੀ ਪੰਡਿਤ ਦਾ। ਗੁਰੂ ਸਾਹਿਬ ਨੇ ਕਿਹਾ, ਓਏ! ਮਰੀ ਤਾਂ ਕੋਈ ਵੀ ਵਸਤੂ ਨਹੀਂ।

***ਦੇਹੀ ਮਾਟੀ ਬੋਲੈ ਪਉਣੁ॥***
***ਬੁਝੁ ਰੇ ਗਿਆਨੀ ਮੂਆ ਹੈ ਕਉਣੁ॥*** (ਪੰਨਾ ੧੫੨)

ਮਰਨ ਵਾਲੀ ਤਾਂ ਕੋਈ ਵਸਤੂ ਨਹੀਂ ਹੈ। ਤਾਂ ਉਹਨੇ ਆਖਿਆ, ਜੀ ਤੁਸੀਂ ਨਹੀਂ ਮਰੋਂਗੇ ? ਤਾਂ ਇਥੇ ਕਿਹਾ ਗੁਰੂ ਸਾਹਿਬ ਨੇ -

***ਹਉ ਨ ਮੂਆ ਮੇਰੀ ਮੁਈ ਬਲਾਇ॥***
***ਓਹੁ ਨ ਮੂਆ ਜੋ ਰਹਿਆ ਸਮਾਇ॥***
***ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥***

***ਮਰਤਾ ਜਾਤਾ ਨਦਰਿ ਨ ਆਇਆ॥*** (ਪੰਨਾ ੧੦੨)

ਇਥੇ ਮਰਨਾ ਜੰਮਣਾ ਨਹੀਂ। ਤੁਹਾਡੇ ਪੰਜ ਗਿਆਨ ਇੰਦਰੀਏ ਨੇ , ਪੰਜ ਉਹਨਾਂ ਦੇ ਵਿ ਨੇ , ਪੰਜੇ ਉਹ ਬਿਰਤੀਆਂ ਨੇ। ਪਰ ਉਹਨੇ ਤਾਂ ਹਰੇਕ ਬਿਰਤੀ ਨਾਲ ਜੁੜਿਆ ਹੀ ਰਹਿਣੈ, ਉਹ ਤਾਂ ਤ੍ਰਿਕੁਟੀ ਦਾ ਸਾਖੀ ਹੈ, ਉਹ ਤ੍ਰਿਕੁਟੀ ਤੇ ਅਲਹਿਦਾ ਹੈ। ਉਹ ਗਿਆਤਾ, ਗਿਆਨ, ਗੇਅ ਹੈ ਤੇ ਅਲਹਿਦਾ ਹੈ। ਇਕ ਮੋਟਾ ਦ੍ਰਿਟਾਂਤ ਜੱਟਾਂ ਨੂੰ ਅਸੀਂ ਦਿੰਦੇ ਹਾਂ। ਉਹ ਕਹਿੰਦੇ ਜੀ, ਰੱਬ ? ਮੈਂ ਕਿਹਾ ਚੌਥਾ ਹੈ। ਅਖੇ ਜੀ ਕੈਸੇ ? ਮੈਂ ਆਖਿਆ, ਇਹ ਥੋਡਾ ਕਿਆਰਾ ਹੈ ? ਅਖੇ ਹਾਂ ਜੀ। ਇਹ ਖਾਲ ਹੈ ? ਹਾਂ ਜੀ। ਮੈਂ ਆਖਿਆ, ਇਹ ਚੁਬੱਚਾ ਹੈ ਜਿਥੋਂ ਪਾਣੀ ਨਿਕਲਦੈ ? ਅਖੇ ਹਾਂ ਜੀ। ਮੈਂ ਆਖਿਆ, ਪਾਣੀ ਸਾਰਿਆਂ ਵਿਚ ਇੱਕੋ ਹੈ। ਉਹ ਕਹਿੰਦੇ, ਹਾਂ ਜੀ। ਮੈਂ ਆਖਿਆ, ਉਹ ਚੇਤਨ ਸਾਰੇ ਵਿਆਪਕ ਹੈ ਪਰ ਉਹ ਚੌਥਾ ਹੈ। ਉਹ ਦ੍ਰਟਾ ਹੈ, ਉਪਾਧੀ ਕਾਲ ਮੇਂ ਉਹਨੂੰ **ਦਾਨਾ ਬੀਨਾ** ਕਹਿੰਦੇ ਨੇ। **ਦਾਨਾ ਬੀਨਾ ਸਾਈ ਮੈਡਾ** । ਜਿਹੜਾ **ਦਾਨਾ ਬੀਨਾ** ਹੈ, ਉਹੀ ਪਰਮੇਰ ਹੈ। ਉਹ ਬਦ ਨਹੀਂ ? ਨਿਯੰਤਾ ਪਰਮੇ ਰ ਹੈ, ਫਲ ਪ੍ਰਦਾਤਾ ਪਰਮੇਰ ਹੈ। ਪਰਮੇਰ ਦੇ ਦੋਵੇਂ ਰੂਪ ਬਾਣੀ ਚ ਆਉਂਦੇ ਨੇ।

***ਜਾ ਕਉ ਅਪੁਨੀ ਕਰੈ ਬਖਸੀਸ॥***
***ਤਾ ਕਾ ਲੇਖਾ ਨ ਗਨੈ ਜਗਦੀਸ॥*** (ਪੰਨਾ ੨੭੭)

***ਅਸੰਖ ਖਤੇ ਖਿਨ ਬਖਸਨਹਾਰਾ॥***
***ਨਾਨਕ ਸਾਹਿਬ ਸਦਾ ਦਇਆਰਾ॥*** (ਪੰਨਾ ੨੬ )

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*** (ਪੰਨਾ ੧੩੪)

ਜੇ ਤੁਸੀਂ ਆਪਣੇ ਕਰਮ ਨੂੰ ਫੜੋਂਗੇ ਤਾਂ ਤੁਹਾਨੂੰ ਉਹ ਕਰਮ ਭੋਗਣੇ ਪੈਣਗੇ। ਜੇ ਤੁਸੀਂ ਰਣਾਗਤੀ ਮੇਂ ਜਾਉਂਗੇ ਤਾਂ ਕਰਮ ਸਮਾਪਤ। ਤੇ ਸਧਨੇ ਨੇ ਸਾਰੇ ਕਰਮ ਭੋਗੇ ? ਵੇਸਵਾ ਨੇ ਸਾਰੇ ਕਰਮ ਭੋਗੇ ? ਬਿਧੀ ਚੰਦ ਨੇ ਸਾਰੇ ਭੋਗੇ? ਜਿਤਨੇ ਉਦਾਹਰਣ ਨੇ, ਉਹ ਕਿੱਧਰ ਗਏ ਇਹਨਾਂ ਦੇ ਕਰਮ ? ਪਰ ਜਦ ਇਹ ਰਣਾਗਤੀ ਗਿਆ ਤਾਂ ਕਰਮਾਂ

ਦੀ ਸਮਾਪਤੀ ਹੋਈ। ਪਰ ਇਹ ਜੀਵ ਦਾ ਮਨ ਰਣਾਗਤੀ ਨਹੀਂ ਜਾਂਦਾ। ਇਹਨੂੰ ਇਕ ਗ੍ਰਹਿ ਚਿੰਬੜਿਆ ਹੋਇਐ। ਇਕ ਦਿਨ ਸਾਡੇ ਨਾਲ ਇਕ ਸੰਤ ਗੱਲਾਂ ਕਰਦਾ ਸੀ, ਉਹਦੇ ਉਹ ਬੜੀਆਂ ਯਾਦ ਸੀ ਸਾਖੀਆਂ। ਉਹ ਸਾਖੀ ਇਕ ਬੜੀ ਸੁਹਣੀ ਬੋਲਦਾ ਸੀ। ਉਹਦੇ ਵਿਚ ਇਉਂ ਆਇਆ-ਉਹਨੇ ਆਖਿਆ, ਓਏ ! ਨੌਂ ਗ੍ਰਹਿ ਨੇ ਪਰ ਦਸਵਾਂ ਗ੍ਰਹਿ ਹੰਕਾਰ ਹੈ, ਜਿੰਨਾ ਚਿਰ ਇਹ ਨਹੀਂ ਉਤਰਦਾ, ਨੌਵੇਂ ਕੰਮ ਕਰਨਗੇ ਤੇ ਜਿੱਦਣ ਇਹ ਗ੍ਰਹਿ ਮਿਟ ਗਿਆ, ਨੌਂਵਾਂ ਨੇ ਤੁਹਾਡੇ ਕੋਲ ਕਦੇ ਆਉਣਾ ਹੀ ਨਹੀਂ। ਕਿਉਂ ?

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ***
***ਇਹੁ ਬਿਰਦੁ ਸੁਆਮੀ ਸੰਦਾ॥*** (ਪੰਨਾ 544)

ਇਹ ਤਾਂ ਇਕ ਪ੍ਰਣ ਹੈ ਮਹਾਰਾਜ ਦਾ, ਬਈ ਜੋ ਰਣ ਆਇਆ, ਉਹਨੂੰ ਕੰਠ ਲਾਉਣਾ ਹੈ। ਤੁਹਾਨੂੰ ਪਤਾ ਨਹੀਂ ? ਬਾਲੀ ਨੂੰ ਜਦ ਮਾਰਨ ਲੱਗੇ, ਉਹਨੇ ਇੱਕੋ ਹੀ ਸੁਆਲ ਕੀਤਾ ਹੈ।

***ਮੈ ਬੈਰੀ ਸੁਗ੍ਰੀਵ ਪਿਆਰਾ।***
***ਅਵਗੁਨ ਕਵਨ ਨਾਥ ਮੋਹਿ ਮਾਰਾ॥*** (ਰਾਮਾਇਣ)

ਪਰਮੇਰ ਨੂੰ, ਅਵਤਾਰ ਨੂੰ, ਬ੍ਰਹਮ ਗਿਆਨੀ ਨੂੰ ਕੋਈ ਚੀਜਾਂ ਘੜਨੀਆਂ ਨਹੀਂ ਪੈਦੀਆਂ, ਉਹਨਾਂ ਦੇ ਸਨਮੁਖ ਹੁੰਦੀਆਂ ਨੇ, ਇਹ ਬਾਤ ਅਸੀਂ ਆਪ ਤੁਹਾਨੂੰ ਦੱਸਦੇ ਹਾਂ, ਜਿਹੜੀ ਅਸੀਂ ਦੇਖੀ ਹੈ। ਬੀਰਮ ਦਾਸ ਦੇ ਪਾਸ ਜਿਹੜਾ ਜਾਂਦਾ ਸੀ, ਪਹਿਲਾਂ ਉਹੀ ਬਾਤਾਂ ਸੁਣਾਉਂਦਾ ਸੀ, ਜਿੰਨੀਆਂ ਉਹ ਰਾਹ ਵਿਚ ਘੜਦਾ ਆਉਂਦਾ ਸੀ। ਉਹੀ ਸੁਣਾਉਂਦਾ ਸੀ, ਉਹ ਅਜੇ ਹੈ ਸੇ ਜਿਉਂਦੇ। ਉਹ ਜਦ ਉਥੇ ਆਉਂਦਾ ਸੀ, ਫਿਰ ਕਹਿੰਦਾ ਸੀ-ਆਉਂਦਾ ਹੈ ਸਹੁਰਾ, ਇਥੇ ਲੜਕਾ ਲੈਣ, ਬੀਰਮ ਦਾਸ ਘੜਦੈ ਲੜਕੇ ? ਆਇਐ ਸਹੁਰਾ ਫਲਾਣੀ ਚੀਜ ਨੂੰ। ਉਹਨੂੰ ਇਥੋਂ ਤੱਕ ਸਰਬੱਗਤਾ ਸੀ, ਬੜਾ ਤਪੱਸਵੀ ਸੀ, ਬੜਾ ਨਾਮ ਜਪਣ ਵਾਲਾ ਮਹਾਂਪੁਰ ਸੀ। ਏਸ ਕਰਕੇ, ਹੁਣ ਦੱਸੋ ? ਅਵਤਾਰ ਦੇ ਤਾਂ ਸਨਮੁਖ ਹੈ ਸਭ, ਅਵਤਾਰ ਤੇ ਪਰਮੇਰ ਤਾਂ ਇੱਕੋ ਹੀ ਹੁੰਦੈ।

***ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥***
***ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥***

(ਬਚਿਤ੍ਰ ਨਾਟਕ)

ਉਹ ਤਾਂ ਸਾਰੀ ਬਿਰਤੀ, ਜਿੰਨੇ ਥੋੜੇ ਖਿਆਲ ਨੇ, ਉਹਨਾਂ ਨੂੰ ਟੈਪ ਕਰਨ ਵਾਲਾ ਤਾਂ ਬਿਰਤੀ ਦੇ ਵਿੱਚੇ ਹੀ ਬੈਠੈ, ਕਿਤੇ ਬਾਹਰੋਂ ਤਾਂ ਉਹਨੇ ਆਉਣਾ ਨਹੀਂ। ਜਿਹੜਾ ਥੋੜਾ ਖਿਆਲ ਉਠਿਆ ਤੇ ਟੈਪ ਹੋ ਜਾਊ, ਉਹ ਤਾਂ ਉਥੇ ਹੀ ਬੈਠੈਗਾ। ਉਹਨੂੰ ਸਾਖੀ ਕਹਿੰਦੇ ਨੇ, ਦ੍ਰਟਾ ਕਹਿੰਦੇ ਨੇ, ਨਿਯੰਤਾ ਕਹਿੰਦੇ ਨੇ, ਅੰਤਰਜਾਮੀ ਕਹਿੰਦੇ ਨੇ।

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ॥*** (ਪੰਨਾ ੧੧੩੬)

ਤੇ ਰਾਖਾ ਵੀ ਇਹੀ ਹੈ, ਹੋਰ ਕੋਈ ਇਹਦਾ ਰਾਖਾ ਵੀ ਨਹੀਂ। ਉਹ ਤਾਂ ਇਹਨੂੰ ਐਵੇਂ ਭੁਲੇਖਾ ਹੈ। ਉਹ ਪੱਟੀ ਵਾਲੀ ਲੜਕੀ (ਰਜਨੀ) ਦੀ ਕਥਾ ਪੜ੍ਹਕੇ ਦੇਖ ਲਉ। ਉਹਦੇ (ਪਿਤਾ ਰਾਜੇ ਨੇ) ਪੁੱਛਿਆ ਸਾਰੀਆਂ ਲੜਕੀਆਂ ਨੂੰ, ਬਈ ਕੀਹਦੇ ਆਸਰੇ ਹੋਂ ? ਕਹਿੰਦੀਆਂ, ਆਪ ਦੇ ਆਸਰੇ। ਉਹ (ਰਜਨੀ) ਕਹਿੰਦੀ ਨਾ, ਮੇਰੀ ਪ੍ਰਾਰਬਧ ਮੇਰੇ ਸੰਗ ਹੈ ਪਰ ਤੁਸੀਂ ਮੇਰੇ ਨਮਿੱਤ ਹੋ। ਏਸ ਕਰਕੇ, ਤੁਹਾਨੂੰ ਹੋ ਗਿਆ ਾਇਦ ਮੇਰੇ ਆਸਰੇ ਹੈ। ਨਹੀਂ, ਨਿਯੰਤਾ ਪਰਮੇਰ ਦੇ ਹੱਥ ਵਿਚ ਸਭ ਦੀ ਪ੍ਰਾਰਬਧ ਹੈ। ਉਹਨੇ, ਉਹ ਕੋਹੜੀ ਨਾਲ ਵਿਆਹੀ, ਉਹ ਸਾਰਾ ਹਾਲ ਤੁਸੀਂ ਦੇਖਿਆ ਹੈ। ਨਹੀਂ, ਇਹਦੇ ਦਿਲ ਦੇ ਵਿਚ ਭਰੋਸਾ ਨਹੀਂ।

***ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥***
***ਦੇਵਨ ਕਉ ਏਕੈ ਭਗਵਾਨੁ॥***
***ਜਿਸ ਕੈ ਦੀਐ ਰਹੈ ਅਘਾਇ॥***
***ਬਹੁਰਿ ਨ ਤ੍ਰਿਸਨਾ ਲਾਗੈ ਆਇ॥***
***ਮਾਰੈ ਰਾਖੈ ਏਕੋ ਆਪਿ॥***
***ਮਾਨੁਖ ਕੈ ਕਿਛੁ ਨਾਹੀ ਹਾਥਿ॥***
***ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥***

***ਤਿਸ ਕਾ ਨਾਮੁ ਰਖੁ ਕੰਠਿ ਪਰੋਇ॥***
***ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ॥***
***ਨਾਨਕ ਬਿਘਨੁ ਨ ਲਾਗੈ ਕੋਇ॥*** (ਪੰਨਾ ੨੮੧)

ਇਹਨੇ ਇਕ ਚੀਜ ਨਹੀਂ ਛੱਡਣੀ, ਹੋਰ ਸਾਰੀਆਂ ਛੱਡ ਦੇਣੀਆਂ ਨੇ।

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***
(ਪੰਨਾ ੨)

ਉਹ ਕਦੇ ਭੁੱਲੇ ਨਾ। ਪੜ੍ਹਦੇ ਛੇਤੀ ਭਾਈ! ਕਿਤੇ ਉਹੀ ਗੱਲ ਨਾ ਹੋਵੇ –

**ਰਸਨਾ ਗੁਣ ਗੋਪਾਲ ਨਿਧਿ ਗਾਇਣ॥**

ਉਹ ਜਿਹੜਾ **ਨਾਮ** ਤੈਨੂੰ ਗੁਰੂ ਨੇ ਦਿੱਤਾ ਹੈ, ਉਹਨੂੰ ਰਸਨਾ ਦੇ ਨਾਲ ਰੋਜ ਗਾਉਦਾ ਰਹੀਂ, ਉਹਨੂੰ ਭੁੱਲ ਨਾ ਜਾਈਂ ਕਦੇ। ਉਹਨੂੰ ਕਦੇ ਲਿਆਕੇ ਛਿੱਕੇ ਤੇ ਨਾ ਰੱਖ ਦੇਈਂ, ਬਈ ਮਰਨ ਲੱਗੇ ਲੈ ਜਾਵਾਂਗੇ। ਜੇ ਬਿੱਲੀ ਖਾ ਗਈ, ਫਿਰ ਕੀ ਕਰੋਂਗੇ ? ਏਸ ਕਰਕੇ, ਉਹਨੂੰ ਇਕ ਛਿਨ ਨਹੀਂ ਭੁੱਲਣਾ। ਥੋੜੀ ਜਿਹੀ ਬਾਤ ਮੈਂ ਇਕ ਕਹਿੰਨਾਂ, ਬਿਰਧ **ਆਤਮਾ ਰਾਮ ਵਿਰੱਕਤ** ਬੜੇ ਮਹਾਂਪੁਰ ਸੇ। ਮੈਂ ਰਿਹਾ ਉਥੇ ਉਹਨਾਂ ਕੋਲ। ਮੈਂ ਉਹਨਾਂ ਦੀ ਚਾਦਰ ਧੋਣ ਲੱਗ ਗਿਆ, ਉਹ ਕਹਿੰਦੇ ਨਾ ਧੋਈਂ, ਮੈਂ ਆਖਿਆ ਕੋਈ ਨਹੀਂ। ਅਸੀਂ ਬਹਿ ਗਏ। ਮੈਂ ਆਖਿਆ ਜੀ, ਉਹ ਬਾਤ ਦੱਸੋ ਜਿਥੇ ਇਹ ਪਰਮੇਰ ਨੂੰ ਹਰ ਵਕਤ ਜਪੇ। ਉਹ ਕਹਿੰਦਾ ਭਾਈ! ਜੀਭ ਨੇ ਥੱਕ ਜਾਣੈ, ਤ੍ਰਿਕੁਟੀ ਨੇ ਖੜ ਜਾਣੈ। ਇਹਦਾ ਇੱਕੋ ਹੀ ਇਲਾਜ ਹੈ, ਉਹ ਜਿਹੜਾ ਥੋਡਾ ਸਰੂਪ ਹੈ ਸਾਖੀ, ਦ੍ਰਟਾ, ਵਿਆਪਕ, ਉਹਨੂੰ ਕਦੇ ਭੁੱਲਣਾ ਨਹੀਂ। ਉਥੇ ਬਿਰਤੀ ਨੂੰ ਜੋੜ ਕੇ ਸੌਣਾ ਤੇ ਬਿਰਤੀ ਨੂੰ ਜੋੜਕੇ ਤੁਰਨਾ, ਤੇ ਜੇ ਥੋੜੀ ਘਣੀ ਬਿਰਤੀ ਬਾਹਰ ਵੀ ਆਏਗੀ, ਉਹਦਾ ਇੱਕੋ ਹੀ ਅਰਥ ਹੋਏਗਾ, ਜਿਹੜਾ ਉਹ ਫਕੀਰ ਨੇ ਸੁਆਲ ਕੀਤਾ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਨੂੰ। ਉਹ ਲੰਬੀ ਚੌੜੀ ਬਾਤ ਹੈ ਇਤਿਹਾਸ ਦੀ। ਉਹਨੇ ਆਖਿਆ–

ਜੀ ਆਹ ਕੀ ? ਤੁਸੀਂ ਤਾਂ ਸੇਵਾ ਕਰਾਉਂਦੇ ਹੋ, ਵਾਹ! ਬਈ ਵਾਹ! ਬੜਾ ਟੋਕਰਾ ਚੁੱਕਿਆ, ਸਾਬੋ! ਉਹ ਛੜੀ ਲੈਕੇ ਖੜੇ ਸੀ ਨਾ ਇਲੈਚੀ ਬੇਰੀ ਨੀਚੇ। ਉਹਨੇ ਆਖਿਆ- ਮੈਂ ਦੋ ਸੌ ਕੋਹ ਤੋਂ ਚੱਲਕੇ ਆਇਆ, ਬਈ ਉਹ ਮੋਕ ਦੇ ਦਾਤੇ ਨੇ। ਤੇ ਉਹ ਫਕੀਰ ਮੁੜ ਪਿਆ, ਵਿਹਾਰ ਸਮਝਕੇ। ਮਹਾਰਾਜ ਪੰਚਮ ਪਾਤਾਹ **ਬਾਬੇ ਬੁੱਢੇ** ਨੂੰ ਕਹਿੰਦੇ , ਮਾਰ ਟੋਕਰਾ ਸਤਿਨਾਮ ਕਹਿਕੇ। ਉਹਨੇ ਮਾਰਿਆ, ਜਲੋਧਰ ਰੋਗ ਸੀ ਠੀਕ ਹੋ ਗਿਆ। ਉਹ ਪੈਰੀਂ ਪੈਣ ਲੱਗਿਆ। ਬਾਬਾ ਜੀ ਕਹਿੰਦੇ ਨਾ, ਉਥੇ ਜੀਹਦੇ ਤੇਂ ਕਾ ਹੋਈ ਹੈ, ਉਥੇ ਜਾਕੇ ਕਰ। **ਬਾਬਾ ਬੁੱਢਾ** ਵੀ ਇਕ ਮਹਾਂਪੁਰ ਸੀਗਾ। ਉਹ ਆਇਆ, ਉਹਨੇ ਆਖਿਆ ਜੀ ਇਹ ਬਾਤ ਕੈਸੀ ? ਗੁਰੂ ਸਾਹਿਬ ਕਹਿੰਦੇ -

***ਸਾਚਿ ਨਾਮਿ ਮੇਰਾ ਮਨੁ ਲਾਗਾ॥***
***ਲੋਗਨ ਸਿਉ ਮੇਰਾ ਠਾਠਾ ਬਾਗਾ॥*** (ਪੰਨਾ ੩੮੪)

ਸਾਡਾ ਮਨ ਜੁੜਿਆ ਹੋਇਐ, ਉਸਦੇ **ਨਾਮ** ਨਾਲ ਤੇ ਇਹ **ਠਾਠਾ ਬਾਗਾ** ਹੈ। ਇਹ ਦੁਨੀਆਂ ਦੀ ਸੇਵਾ, **ਠਾਠਾ ਬਾਗਾ** ਹੈ। ਪਰ ਉਸਨੂੰ ਭੁੱਲਣਾ ਨਹੀਂ ਕਦੇ। ਏਸ ਕਰਕੇ, ਉਹ ਪਰਮੇਰ ਵਿਆਪਕ ਹੈ। ਨਾਮਦੇਵ ਨੇ ਉਥੇ ਜਿਥੇ ਉਹਦਾ ਸੰਬਾਦ ਹੋਇਆ, ਉਹਨੇ ਵੀ ਇਹੀ ਗੱਲ ਕਹੀ ਹੈ, ਉਹਨੇ ਆਖਿਆ ਤੂੰ ਕੀ ਕਰਦੈਂ ਲੋਭ ਵਿਚ ? ਉਹਨੇ ਆਖਿਆ ਨਾ -

***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥***
(ਪੰਨਾ ੧੩੭੬)

ਇਕ ਸੰਤ ਨੇ ਇਕ ਦਿਨ ਬਹੁਤ ਸੁਹਣਾ ਪੜ੍ਹਿਆ। ਮੈਂ ਨਾਲ ਸੀ, ਅਖੰਡ ਪਾਠ ਦੇ ਭੋਗ ਤੇ ਗਏ। ਉਹਨੇ ਕੋਈ ਗੱਲ ਨਹੀਂ ਕੀਤੀ, ਪਹਿਲਾਂ ਇਹੀ ਗੱਲ ਕਹੀ। ਮੰਗਲ ਵੀ ਨਹੀਂ ਕੀਤਾ, ਕਹਿੰਦਾ ਧਾਰਨਾ ਲਾਕੇ -

***ਚੀਤੁ ਨਿਰੰਜਨ ਨਾਲ, ਚੀਤੁ ਨਿਰੰਜਨ ਨਾਲਿ।***

ਐਸਾ ਸੁਹਣਾ ਉਹਨੇ ਪੜ੍ਹਿਆ, ਸਾਰੀ ਸੰਗਤ ਨੂੰ ਪੜ੍ਹਾਇਆ,

ਬਹੁਤ ਹੀ ਅੱਛਾ। ਉਹ ਸੰਤ ਮੈਂ ਦੇਖਿਐ, ਮੇਰੇ ਨਾਲ ਰਿਹੈ। ਅਸੀਂ ਇਕ ਦਿਨ ਪੰਚਮ ਪਾਤਾਹ ਦੇ ਦਿਨ ਤੇ ਗਏ ਬੜੇ ਪਿੰਡ। ਮੈਂ ਕਥਾ ਕੀਤੀ। ਮੈਂ ਆਖਿਆ ਤੁਸੀਂ ਵੀ ਕੁੱਛ ਕਹੋ। ਉਹਨੇ ਕੁੱਛ ਨਹੀਂ ਕਿਹਾ। ਕੋਈ ਗੱਲ ਨਹੀਂ ਕਹੀ। ਉਹਨੇ ਉੱਠਕੇ ਐਸੀ ਲੈਅ ਨਾਲ ਪੜ੍ਹਿਆ –

***ਦੁਖ ਮੇਂ ਸੁਖ ਮਨਾਈ, ਦੁਖ ਮੇਂ ਸੁਖ ਮਨਾਈ।***

ਪੜ੍ਹੋ ਸਾਰੇ –

***ਦੁਖ ਮੇਂ ਸੁਖ ਮਨਾਈ, ਦੁਖ ਮੇਂ ਸੁਖ ਮਨਾਈ।***

ਉਹ ਪੜ੍ਹਕੇ, ਸੰਗਤ ਚੋਂ ਕਈਆਂ ਦੇ ਪਾਣੀ ਆ ਗਿਆ ਅੱਖਾਂ ਚ ਮੇਰੇ ਸਾਹਮਣੇ। ਉਹ ਕਹਿੰਦਾ, ਇਹ ਉਹਦਾ ਦਿਨ ਹੈ, ਜਿਸਨੇ ਦੁ ੱਖ ਦੇ ਵਿਚ ਸੁੱਖ ਮਨਾਇਆ ਸੀ। ਇਹ ਉਹਦਾ ਦਿਨ ਹੈ, ਜਿਸਨੇ ਤਵੀ ਤੇ ਬਹਿਕੇ ਦੁੱਖ ਦੇ ਵਿਚ ਸੁੱਖ ਮਨਾਇਆ ਸੀ। ਇਹ ਉਸਦਾ ਗੁਰਪੁਰਬ ਹੈ। ਜਿਆਦਾ ਨਹੀਂ ਉਹਨੇ ਕਿਹਾ, ਇਹ ਉਹਦਾ ਗੁਰਪੁਰਬ ਹੈ।

***ਦੁਖ ਮੇਂ ਸੁਖ ਮਨਾਈ, ਦੁਖ ਮੇਂ ਸੁਖ ਮਨਾਈ।***

ਬੱਸ ਥੋਨੂੰ ਕੋਈ ਗੁਰੂ ਅਰਜਨ ਦੇਵ ਦਾ ਚੇਲਾ ਹੀ ਮਿਲੇਗਾ, ਜਿਹੜਾ ਦੁੱਖ ਮੇਂ ਸੁੱਖ ਮਨਾਉਣ ਵਾਲਾ ਹੋਏਗਾ। ਉਹਨੇ, ਇਹੀ ਬਦ ਪੜ੍ਹਿਆ ਸਾਰਾ। ਬੱਸ, ਏਸ ਕਰਕੇ ਭਾਈ ! ਇਸ ਮਨ ਨੂੰ, ਉਹਦੇ ਵਿਚ ਜੋੜ ਦੇਣਾ, ਨਾਮ ਦੇ ਵਿਚ। ਪੜ੍ਹੋ ਭਾਈ ! ਛੇਤੀ ਕਰ ਦਿਆਂਗੇ –

**ਰਸਨਾ ਗੁਣ ਗੋਪਾਲ ਨਿਧਿ ਗਾਇਣ॥**

ਉਹ **ਗੋਪਾਲ** ਜਿਹੜਾ ਸਾਰੀ ਪ੍ਰਿਥਵੀ ਦਾ ਮਾਲਕ ਹੈ, ਰਸਨਾ ਕਰਕੇ ਉਹਦੇ ਗੁਣ ਗਾਇਆ ਕਰੋ। ਕਦੇ ਉਹਨੂੰ ਭੁੱਲਿਓ ਨਾ। ਆਪਣੇ ਗੁਰੂ ਮੰਤਰ ਨੂੰ ਨਾ ਕਦੇ ਭੁੱਲਿਓ। ਦੁਨੀਆਂ ਦੀਆਂ ਸਾਰੀਆਂ ਚੀਜਾਂ ਭੁੱਲ ਜਾਇਓ, ਪਰ ਗੁਰਮੰਤ੍ਰ ਨੂੰ ਨਾ ਕਦੇ ਭੁੱਲਿਓ। ਉਹ ਤੁਰੇ ਜਾਂਦੇ ਵੀ, ਉਹਦਾ ਅਭਿਆਸ ਨਾਂ ਛੱਡਿਓ –

***ਊਠਤ ਬੈਠਤ ਸੋਵਤ ਨਾਮ॥***
***ਕਹੁ ਨਾਨਕ ਜਨ ਕੈ ਸਦ ਕਾਮ॥*** (ਪੰਨਾ ੨੮੬)

ਇਹ ਹੈ ਸਦਾ ਦਾ ਕੰਮ। ਗੁਰੂ ਸਾਹਿਬ ਕਹਿੰਦੇ, ਇਹ ਸਦਾ ਦਾ ਕੰਮ ਹੈ। ਉਹ ਜਿਹੜੇ ਸਾਡੇ ਸਦਾ ਕੰਮ ਨਹੀਂ, ਉਹ ਤਾਂ ਅਸੀਂ ਕਰਦੇ ਹਾਂ ਸਦਾ, ਜਿਹੜਾ ਸਦਾ ਕਰਨ ਵਾਲੈ, ਉਹਨੂੰ ਕਹਿੰਦੇ, ਜੀ ਫੇਰ ਕਦੇ ਕਰ ਲਵਾਂਗੇ। ਜੇ ਇਹਨੂੰ ਆਖੇ, ਨਾਮ ਜਪਿਆ ਕਰ। ਕਹਿੰਦਾ, ਜੀ ਬੁੜ੍ਹੇ ਹੋਕੇ ਜਪਾਂਗੇ। ਇਹ ਇਹਦਾ ਕੰਮ ਹੈ।

***ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥***
***ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥***

(ਪੰਨਾ ੯੩੮)

ਇਹ ਤਾਂ ਪ੍ਰਸ਼ਨ ਹੈ ਚਰਪਟ ਦਾ। ਉਹਨੇ ਕੀ ਉੱਤਰ ਦਿੱਤਾ, ਇੱਕੋ ਸੀ।

***ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥***
***ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥***

(ਪੰਨਾ 938)

ਨਾਮ ਜਿਹੜਾ ਤੁਹਾਨੂੰ ਦਿੱਤਾ, ਉਸੇ ਨੇ ਰਹਿ ਜਾਣੈ, ਉਹ ਥੋਡੀ ਬਿਰਤੀ ਦੇ ਵਿਚ ਬੈਠੈ, ਤੁਸੀਂ ਬਾਹਰ ਤਾਂ ਨਹੀਂ ਜਾਣਾ। ਉਹ ਜਿਹੜਾ ਬਿਰਤੀ ਦਾ **ਸਾਖੀ** , ਹੈ **ਦ੍ਰਸ਼ਟਾ** , ਉਸੇ ਦਾ ਨਾਮ ਹੈ, ਉਹੀ ਵਿਆਪਕ ਹੈ, ਕੋਈ ਇਹਦੇ ਵਿਚ ਜੋਰ ਨਹੀਂ ਲਗਦਾ, ਮੰਗਕੇ ਕੋਈ ਚੀਜ ਵੀ ਨਹੀਂ ਲਿਆਉਣੀ ਪੈਂਦੀ। ਬਿਰਤੀ ਵੀ ਥੋਡੀ ਹੈ ਤੇ ਚੇਤਨ ਵੀ ਥੋਡਾ ਆਪਣਾ ਆਪ ਹੈ। ਏਸ ਕਰਕੇ ਇਥੇ ਜੁੜਕੇ, ਇਹ ਰਸਨਾ ਨਾਲ ਨਾਮ ਗਾਇਆ ਕਰੋ। ਗੁਰੂ ਅਰਜਨ ਦੇਵ ਮਹਾਰਾਜ ਕਹਿੰਦੇ – ਇਹਨੂੰ ਭੁੱਲਿਓ ਨਾ। ਇਹ ਥੋਡੇ ਆਧਾਰ ਦਾ ਉਪਾਅ ਹੈ। ਚੱਲੀਏ –

**ਸਾਂਤਿ ਸਹਜੁ ਰਹਸੁ ਮਨਿ ਉਪਜਿਓ**

ਇਹ ਫਲ ਹੋ ਜਾਣਗੇ ਤੁਹਾਨੂੰ ਐਨੇ। ਇਹ ਤਾਂ ਸਿੱਧੀਆਂ ਬਾਤਾਂ ਨੇ। ਟੀਕਾ ਤਾਂ ਗੁਰੂ ਅਰਜਨ ਦੇਵ ਜੀ ਕਰ ਗਏ ਨੇ, ਅਸੀਂ ਤਾਂ ਕਹਿਣਾ ਹੀ ਹੈ, ਉਹਨਾਂ ਦੀ ਕਿਰਪਾ ਤੇ। ਨਹੀਂ ਸਾਨੂੰ ਕੀ ਪਤੈ ? ਇਹ

ਬਾਣੀ ਦਾ ਕੋਈ ਥਾਹ ਲੈ ਸਕਦੈ ? ਕੋਈ ਜੰਮਿਆ ਹੈ ਦੁਨੀਆਂ ਵਿਚ ? ਇਹ ਤਾਂ ਅਨੁਭਵੀ ਬਾਣੀ ਹੈ, ਅਥਾਹ ਬਾਣੀ ਹੈ। ਏਸ ਕਰਕੇ, ਹੁਣ ਇਕ ਇਕ ਪੜ੍ਹ ਭਾਈ –

**ਸਾਂਤਿ ਸਹਜੁ ਰਹਸੁ ਮਨਿ ਉਪਜਿਓ**

ਥੋਡੇ ਮਨ ਵਿਚ ਾਂਤੀ ਆ ਜੂਗੀ।

**ਸਗਲੇ ਦੂਖ ਪਲਾਇਣੁ।। ਰਹਾਉ।।**

ਸਾਰੇ ਦੁੱਖ ਤੁਹਾਡੇ ਭੱਜ ਜਾਣਗੇ, ਥੋਡੇ ਅੰਦਰ ਕੋਈ ਵੀ ਦੁੱਖ ਨਹੀਂ ਰਹੇਗਾ। ਇਹ ਜਨਮ ਮਰਨ ਦਾ ਦੁੱਖ ਵੀ ਨਹੀਂ ਰਹੇਗਾ। ਬੜਾ ਦੁੱਖ ਤਾਂ ਇਹੀ ਹੈ।

**ਜੋ ਮਾਗਹਿ ਸੋਈ ਸੋਈ ਪਾਵਹਿ**

ਜੇ ਤੇਰਾ ਉਸ ਪਰਮੇਰ ਦੇ ਨਾਮ ਜਪਦੇ, ਜੋ ਸੰਕਲਪ ਹੋ ਜਾਊ, ਉਹ ਆਪੇ ਹੀ ਪੂਰਾ ਹੋ ਜਾਊ। ਇਹ ਤਾਂ ਐਵੇਂ ਪਾਗਲ ਲੋਕ ਨੇ, ਜਿਹੜੇ ਲੋਕਾਂ ਦੇ ਪਾਸ ਭੱਜੇ ਫਿਰਦੇ ਨੇ, ਜੇ ਅਸਲੀ ਗੱਲ ਕਰੀਏ। ਜੇ ਇਥੇ ਦ੍ਰਿੜ ਹੋ ਜਾਏ ਤਾਂ ਸਾਰੇ ਹੀ ਕੰਮ ਬਣ ਜਾਣ ਪਰ ਇਹਨੂੰ ਪਤਾ ਹੀ ਨਹੀਂ। ਇਹ ਚਾਹੁੰਦੇ ਨੇ, ਖਬਰੈ ਅਸੀਂ ਆਪਣੀ ਚਤੁਰਾਈ ਨਾਲ ਵੱਸ ਕੀਤੀ ਹੈ ਮਾਇਆ। ਮਾਇਆ ਤਾਂ ਪਰਮੇਰ ਦੇ ਅਧੀਨ ਹੈ, ਉਹਦੀ ਖੁੀ ਹੈ ਜਿਥੇ ਭੇਜੇ।

**ਸੇਵਿ ਹਰਿ ਕੇ ਚਰਣ ਰਸਾਇਣ।।**

ਕਹਿੰਦੇ– ਇੱਕੋ ਹੀ ਤੇਰੇ ਵਾਸਤੇ ਸੇਵਾ ਹੈ, ਹਰੀ ਦੇ ਚਰਨਾਂ ਦਾ ਕਦੇ ਧਿਆਨ ਨਹੀਂ ਛੱਡਣਾ, ਕਦੇ ਨਾਮ ਨਹੀਂ ਛੱਡਣਾ। ਦੋਵੇਂ ਦਵਾਈਆਂ ਨੇ, ਸਾਰੇ ਗੁਰੂ ਗ੍ਰੰਥ ਸਾਹਿਬ ਵਿੱਚ।

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ।।***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ।।***(ਪੰਨਾ ੪੬੮)

**ਸਰਬ ਰੋਗ ਕਾ ਅਉਖਦੁ ਨਾਮੁ।।**
**ਕਲਿਆਣ ਰੂਪ ਮੰਗਲ ਗੁਣ ਗਾਮ।।** (ਪੰਨਾ ੨੭੪)

ਦੋਵੇਂ ਇਹ ਬੀਮਾਰੀਆਂ ਨੇ –

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥***

(ਪੰਨਾ ੪੬੬)

**ਹਉਮੈ** ਐਸੀ ਵੱਡੀ ਬੀਮਾਰੀ ਹੈ, ਇਹ ਰੋਜ ਵੱਧਦੀ ਜਾਂਦੀ ਹੈ। ਇਹ ਬੀਮਾਰੀ ਰੋਜ ਵੱਧਦੀ ਹੈ, ਇਹਨੂੰ ਲੋਕ ਵਧਾਈ ਜਾਂਦੇ ਨੇ। ਦੂਸਰੀ ਬੀਮਾਰੀ **ਤ੍ਰਿਨਾ** ਹੈ।

***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥***

(ਪੰਨਾ ੯੧੯)

ਇਹ ਰੋਗ, ਇਹਨਾਂ ਦੋਨਾਂ ਚੀਜਾਂ ਨਾਲ ਟੁੱਟ ਜਾਣੇ ਨੇ, ਸੱਚ ਨਾਲ ਤੇ ਨਾਮ ਦੇ ਸਿਮਰਨ ਨਾਲ। ਜਦ ਤੱਕ ਨਾਮ ਦੇ ਨਾਲ ਮਨ ਨਹੀਂ ਜੁੜੇ ਗਾ, ਇਹਦੇ ਅੰਤਹਕਰਣ ਚ ਪੂਰਨ ਸੱਚ ਨਹੀਂ ਆਏਗਾ।

***ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** (ਪੰਨਾ ੧)

ਉਹਦੇ ਉੱਤੇ ਭਰੋਸਾ ਨਹੀਂ ਹੋਏਗਾ ਤਾਂ ਕੱਖ ਕਾਰਜ ਨਹੀਂ। ਫੇਰ ਤਾਂ ਐਵੇਂ ਭੌਂਕਦਾ ਫਿਰੇ ਚਾਹੇ ਨਾ ਭੌਂਕਦਾ ਫਿਰੇ, ਇਹਦਾ ਫਾਇਦਾ ਤਾਂ ਨਹੀਂ ਹੈਗਾ। ਅਸੀਂ ਦੇਖਦੇ ਹਾਂ, ਬਈ ਥੋਡਾ ਜੀਵਨ ਇਹੋ ਜਿਹਾ ਹੋਣਾ ਚਾਹੀਦੈ। ਇਹਨਾਂ ਗੱਲਾਂ ਦਾ ਮਤਲਬ ਹੀ ਕੀ ? ਇਹ ਤਾਂ ਅਣਜਾਣਪੁਣੇ ਦੀਆਂ ਬਾਤਾਂ ਨੇ। ਜਦ ਤੱਕ ਅਣਜਾਣ ਹੈ –

***ਪਰਮੇਰ ਯਾ ਅਸਤੀ ਸਾ ਪਯਤੀ॥***

ਜੀਹਨੇ ਉਸ ਪਰਮੇਰ ਨੂੰ ਨਿਰਲੇਪ ਦੇਖ ਲਿਆ, ਆਪਣੇ ਆਪ ਨੂੰ, ਉਹ ਸੁਜਾਖਾ ਹੈ, ਨਹੀਂ ਤਾਂ ਸਭ ਅੰਨ੍ਹੇ ਹਨ। ਇਹ ਬਾਤ ਹੀ ਹੋਰ ਹੈਗੀ ਪਰ ਇਹ ਮਹਾਂਪੁਰ ਦੀ ਲਾਗ ਬਿਨ੍ਹਾਂ ਕੰਮ ਬਣਨ ਵਾਲਾ ਨਹੀਂ, ਚਾਹੇ ਤੁਸੀਂ ਕੁੱਛ ਕਹੋ। ਇਹ ਕੋਈ ਮਹਾਂਪੁਰ ਹੀ ਹੋਏਗਾ, ਤੁਸੀਂ ਦੇਖ ਲਉ, ਗੁਰੂ ਘਰ ਦਾ ਇਤਿਹਾਸ ਪੜ੍ਹਕੇ–

**ਜਨਮ ਮਰਣ ਦੁਹਹੂ ਤੇ ਛੂਟਹਿ**

ਉਹ ਦੋਵੇਂ, **ਜਨਮ ਮਰਣ** ਤੇ ਛੁੱਟ ਜਾਊ, ਜਦ ਨਾਮ ਦੇ ਨਾਲ ਮਨ ਜੁੜ ਗਿਆ। ਇਹਨੂੰ ਆਪਣੇ ਆਪ ਦੀ ਪਛਾਣ ਆ ਗਈ, ਤ੍ਰਿਕੁਟੀ ਤੇ ਸਾਖੀ ਵਿਆਪਕ ਦੀ। ਫਿਰ ਇਹਦਾ ਜਨਮ ਮਰਣ ਕਦੇ ਆਤਮਾ ਦਾ ਹੋਇਆ ਹੀ ਨਹੀਂ। ਇਹ ਤਾਂ ਨਾ ਕਦੇ ਜੰਮਿਐ ਨਾ ਕਦੇ ਮਰਦੈ। ਜਨਮ ਮਰਨ ਵਾਲੇ ਸਰੀਰ ਨੇ।

***ਜਨਮ ਮਰਣ ਦੁਹਹੂ ਮਹਿ ਨਾਹੀ ਜਨੁ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***
(ਪੰਨਾ ੭੪੯)

ਉਹ ਤਾਂ ਹਰੀ ਦੇ ਨਾਲ ਮਿਲਾ ਦਿੰਦੇ ਨੇ। ਘੀਸੇ ਦੇ ਉਤੇ ਹੋਈ ਕਬੀਰ ਦੀ ਕਿਰਪਾ। ਮੈ ਥੋੜੇ ਜਿਹੇ ਚ ਹੀ ਸੁਣਾਉਂਦਾ ਹਾਂ। ਜੁਲਾਹਾ ਸੀ, ਸਾਰਾ ਪਿੰਡ ਵਿਗਾੜਿਆ। ਜੀਤਾ ਨੰਬਰਦਾਰ ਸੀ। ਉਹਨੇ ਆਖਿਆ, ਜੀ ਉਹ ਸਾਰਾ ਦਿਨ ਗਾਈ ਜਾਂਦੈ, ਉਹ ਘੀਸੇ ਦੇ ਬਦ। ਉਹ ਕਹਿੰਦਾ ਘੀਸਾ ਨਹੀਂ **ਘੀ ਸਾ** । ਕਹਿੰਦਾ ਘੀਸਾ ਨਾ ਕਹਿ ਦਿਉ ਇਹਨੂੰ, ਅਖੇ ਇਹ ਤਾਂ ਘੀ ਹੈ ਨਿਰਾ। ਉਹਦੇ ਬਦਾਂ ਚ ਲਿਖਿਆ ਹੋਇਐ। ਉਹ ਜੀਤੇ ਕੋਲ ਗਏ, ਉਹ ਡਾਂਗ ਲੈਕੇ ਤੁਰ ਪਿਆ, ਸਾਰੇ ਤੁਰ ਪਏ। ਕਹਿੰਦੇ, ਪਿੰਡੋਂ ਕੱਢ ਕੇ ਆਉਣੈ ਜੁਲਾਹੇ ਨੂੰ। ਘੀਸਾ ਕਹਿੰਦਾ, ਉਹਨੇ ਜੀਤੇ ਨੇ ਮੈਨੂੰ ਕੀ ਕੱਢਣੈ ਮੈਂ ਉਹਨੂੰ ਉਹਦੇ ਆਪਣੇ ਘਰ ਵਾੜ ਦੇਊਂ ਅੱਜ ਤੇ ਘਰ ਵਾੜ ਕੇ ਛੱਡੂੰ ਤੇ ਜਦ ਉਹ ਜੀਤਾ ਸਾਹਮਣੇ ਆਇਆ, ਉਹਨੇ ਮਾਰੀ ਦ੍ਰਿਟੀ ਘੀਸੇ ਨੇ, ਜੀਤੇ ਤੇ, ਉਹ ਸਭ ਕੁੱਛ ਸੁੱਟ ਕੇ ਪੈਰਾਂ ਤੇ ਡਿੱਗ ਪਿਆ ਤੇ ਨਾਮ ਜਪਣ ਲਗ ਪਿਆ, ਜਿਹੜਾ ਉਹ ਘੀਸਾ ਜਪਦਾ ਸੀ। ਲੋਹਾ ਖੇੜਾ ਯਮੁਨਾ ਦੇ ਕਿਨਾਰੇ ਤੇ ਹੈ, ਨੌਂ ਕੋਹ ਤੇ ਜਾਕੇ ਠਹਿਰਿਆ ਜੀਤਾ। ਬੱਸ ਇਉਂ ਘੀਸਾ **ਘੀ ਸਾ** ਹੈ, ਮੈਂ ਉਹ ਪਿੰਡ ਦੇਖੇ ਨੇ। ਇਹ ਹੈ ਮਹਾਂਪੁਰਾਂ ਦਾ ਜਸ। ਪਰ ਇਹ ਤਾਂ ਉੱਚੀ ਬਾਤ ਹੈ ਗੁਰੂ ਘਰ ਦੀ। ਗਰੀਬ ਦਾਸ ਨੇ ਲਿਖਿਐ ਇਕ ਜਗ੍ਹਾ ਆਪਣੇ ਗ੍ਰੰਥ ਸਾਹਿਬ ਮੇਂ–

*ਨਾਨਕ ਦਾਦੂ ਅਗਮ ਅਗਾਧੂ ਤੇਰੀ ਜਹਾਜ ਦੇ ਖੇਵਟ ਸਹੀ॥*
*ਸੁਖ ਸਾਗਰ ਤੇ ਹੰਸਾ ਆਏ ਭਗਤਿ ਹੜੰਬਾ ਉਰਧਿ ਗਏ॥*

ਕਹਿੰਦਾ – ਦੇਖੋ ਇਹ ਇਕ ਚੀਜ ਲੈਕੇ ਆਏ, ਪ੍ਰੇਮਾ ਭਗਤੀ ਲੈਕੇ ਆਏ ਨੇ ਜੀਹਨੂੰ ਬਖ ਦੇਣਗੇ, ਉਹ ਦੁਨੀਆਂ ਦਾ ਸਾਂਝਾ ਆਦਮੀ ਹੋ ਜਾਊ। ਉਹ ਜਿਥੇ ਉਹ ਜਾਊ, ਉਥੇ ਹੀ ਉਹਦਾ ਕੁਨਬਾ ਹੋਏਗਾ ਜੇ ਇਥੇ ਜਾਊ, ਇਥੇ ਕੁਨਬਾ ਜੇ ਦੂਜੇ ਪਾਸੇ ਜਾਊ, ਉਥੇ ਕੁਨਬਾ। ਉਹਦਾ ਆਪਣਾ ਆਪ ਜੋ ਸਾਰਾ ਹੈ। ਪਰ ਇਹ ਬੜੀ ਉੱਚੀ ਬਾਤ ਹੈ। ਇਹ ਸੰਤ ਦੀ ਕਿਰਪਾ ਬਿਨਾਂ ਨਹੀਂ ਬਣਦੀ। ਥੋਨੂੰ ਪਤੈ ਬਹੱਤਰਾਂ ਦੇ ਤਾਲੇ ਖੋਲ੍ਹੇ ਦਾਦੂ ਨੇ ਤੇ ਉਹਦੇ ਤੁਸੀਂ ਕਬਿੱਤ ਸਵੱਯੇ ਪੜ੍ਹੇ ਹੋਣੇ ਨੇ ਸੁੰਦਰ ਦਾਸ ਦੇ। ਉਹ ਸੀ ਸਰਦਾਰ, ਉਹ ਨਾਮ ਲੈਣ ਆਇਆ, ਖੱਚਰ ਤੇ ਸਭ ਕੁਛ ਲੱਦਿਆ। ਦਾਦੂ ਜੀ ਦਾ ਭਰਵਾਂ ਸਰੀਰ ਸੀ, ਰੰਗ ਦੇ ਕਾਲੇ ਸੀ। ਉਹ ਆਉਂਦਾ ਸੀ ਤੇ ਦਾਦੂ ਜੀ ਦੇ ਇਕ ਕਪੀਨ ਹੈ ਤੇ ਇਕ ਭੂਰੀ। ਉਹ ਸਗਨ ਲਈ ਨਾਲ ਇਕ ਪੰਡਤ ਲਿਆ ਰਿਹਾ ਸੀ, ਪੰਡਤ ਆਂਹਦਾ, ਜੀ ਅਪਸਗਨ ਹੋ ਗਿਆ। ਉਹ ਕਹਿੰਦਾ ਕੀ ? ਅਖੇ ਆਹ ਜਿਹੜਾ ਨੰਗਾ ਆਦਮੀ ਮਿਲ ਗਿਆ, ਉਹ ਰਸਤੇ ਵਿਚ ਦਾਦੂ ਜੀ ਨੰਗੇ, ਕਪੀਨ ਪਾਈ ਮਿਲ ਗਏ ਸੀ ਨਾ। ਉਹ ਪੰਡਿਤ ਕਹਿੰਦਾ, ਜੀ ਜਿਹੜਾ ਇਹ ਨੰਗਾ ਆਦਮੀ ਮਿਲ ਗਿਆ, ਆਪਣੇ ਕੰਮ ਚ ਬਿਘਨ ਪੈ ਜਾਊ। ਉਹ ਕਹਿੰਦੇ, ਇਹਦਾ ਕੋਈ ਇਲਾਜ ? ਅਖੇ, ਜੀ ਇਹਦੇ ਸਿਰ ਵਿਚ ਜੁੱਤੀਆਂ ਮਾਰ ਕੇ ਲੰਘਾਈ ਜਾਉ। ਉਹਨੇ ਮਾਰ ਦਿੱਤੀਆਂ। ਉਹ ਜਦ ਆਏ ਉਥੇ ਬੈਠੇ ਦਾਦੂ ਦੇ ਡੇਰੇ ਚ, ਉਹਨੇ ਪੁੱਛਿਆ, ਮਹਾਰਾਜ ਕਿੱਥੇ ਗਏ ਨੇ ? ਉਹਨੇ ਆਖਿਆ ਜੰਗਲ ਪਾਣੀ ਗਏ ਨੇ। ਕਿੱਧਰ ਗਏ ਨੇ ? ਅਖੇ ਤੁਸੀਂ ਜਿਧਰੋਂ ਆਏ ਹੋਂ, ਇੱਧਰ ਹੀ ਗਏ ਨੇ। ਕਹਿੰਦੇ, ਕਿਹੋ ਜਿਹੇ ਨੇ ? ਅਖੇ ਇਕ ਭੂਰੀ ਹੈ, ਇਕ ਕਪੀਨ ਹੈ, ਨੰਗੇ ਹੀ ਗਏ ਨੇ। ਅਖੇ ਰੰਗ ਕਿਹੋ ਜਿਹਾ ਹੈ। ਅਖੇ ਕਾਲਾ। ਉਹਨਾਂ ਆਖਿਆ, ਲੈ ਬਈ। ਮਾਰੇ ਗਏ, ਆਏ ਤਾਂ ਗੁਰੂ ਧਾਰਨ ਸੀ, ਉਲਟਾ ਕੰਮ ਹੋ ਗਿਆ। ਇਹ ਦਾਦੂ ਦੇ ਜੀਵਨ ਵਿਚ ਲਿਖਿਆ ਹੋਇਐ। ਜਦ

ਦਾਦੂ ਜੀ ਮੁੜ ਕੇ ਆਏ, ਹੱਥ ਪੈਰ ਧੋਕੇ ਬਹਿ ਗਏ। ਉਹ ਬੈਠੇ ਸਨ, ਨਾ ਉੱਠਣ ਜੋਗੇ ਨਾ ਬੈਠਣ ਜੋਗੇ। ਉਹ ਕਹਿੰਦੇ, ਦੱਸੋ ਭਾਈ ! ਕੀ ਬਾਤ ਹੈ ? ਅਖੇ, ਮਹਾਰਾਜ ਬੜਾ ਅਪਰਾਧ ਹੋ ਗਿਆ, ਬੜਾ ਕੁੱਛ ਹੋਇਆ। ਉਹ ਕਹਿੰਦੇ, ਬਾਤ ਤਾਂ ਦੱਸੋ। ਅਖੇ, ਜੀ ਅਸੀਂ ਗੁਰੂ ਧਾਰਨ ਆਏ ਸੀ, ਹੁਣ ਇਸ ਲਾਇਕ ਤਾਂ ਅਸੀਂ ਰਹੇ ਨਹੀਂ। ਉਹਨੇ ਆਖਿਆ ਉਏ ਦੋ ਪੈਸੇ ਦੀ ਲਈਦੀ ਹੈ ਹਾਂਡੀ, ਕਿੰਨੀ ਵਾਰ ਵਜਾਈਦੀ ਹੈ, ਤੈਂ ਸਾਰੀ ਉਮਰ ਵਾਸਤੇ ਗੁਰੂ ਧਾਰਨਾ ਹੈ, ਚੰਗਾ ਕੀਤਾ ਵਜਾਕੇ ਦੇਖ ਲਿਆ। ਸਮਝ ਗਏ ? ਕਿਉਂ ? ਇਹ ਮਹਾਂਪੁਰਾਂ ਦੀ ਪਛਾਣ ਹੈ। ਗੁਰੂ ਨਾਨਕ ਜਿਥੇ ਗਏ, ਸਾਰਾ ਜੀਵਨ ਪੜ੍ਹ ਲਉ, ਉਹਨਾਂ ਦਾ ਕੋਈ ਆਦਰ ਤਾਂ ਨਹੀਂ ਕੀਤਾ ਤੇ ਫਿਟਕਾਰਾਂ ਝੱਲੀਆਂ। ਕਿਉਂ ? ਉਹ ਪੂਰਣ ਗੁਰੂ ਸੀ। ਇਹ ਬੜੀ ਔਖੀ ਬਾਤ ਹੈ, ਮਨ ਜੁੜੇ ਬਿਨ੍ਹਾਂ ਕੰਮ ਹੀ ਨਹੀਂ ਚੱਲਣਾ। ਜਦ ਇਹਦਾ ਮਨ ਸਿਮਰਨ ਚ ਜੁੜ ਗਿਆ, ਪਰਮੇਰ ਨਾਲ ਇਕ ਹੋ ਗਿਆ, ਪਰਮੇਰ ਦੇ ਚਰ ਨਾਂ ਨਾਲ ਮਿਲ ਗਿਆ। ਤਾਂ ਉਹ ਕਹਿੰਦਾ, ਇਹਦਾ ਜਨਮ ਮਰਨ ਕੱਟਿਆ ਜਾਊ।

**ਭਵਜਲੁ ਜਗਤੁ ਤਰਾਇਣ॥**

ਇਹ ਸੰਸਾਰ ਸਮੁੰਦਰ ਚੋਂ ਤਰ ਜਾਏਗਾ ਤੇ ਲੋਕਾਂ ਨੂੰ ਤਾਰਨੇ ਵਾਲਾ ਹੋ ਜਾਏਗਾ।

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥**
**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥**

ਇਕੋ ਹੀ ਗੱਲ ਹੈ। ਅਸੀਂ ਇਹ ਖੋਜਕੇ ਸਾਰਾ ਸਿਧਾਂਤ ਕੱਢ ਲਿਆ, ਜੇ ਤੂੰ ਅਬਿਨਾਸੀ ਪਦ ਦੀ, ਆਪਣੇ ਸਰੂਪ ਦੀ ਪ੍ਰਾਪਤੀ ਕਰਨੀ ਚਾਹੁੰਨੈ ਤਾਂ ਸਦਾ **ਸਿਮਰਨ** ਕਰ। **ਸਿਮਰਨ** ਨਾ ਕਦੇ ਤੇਰਾ ਬੰਦ ਹੋ ਜਾਏ, ਇਕ ਛਿਨ ਵੀ। ਪਰ ਮਾਇਆ ਦੀ ਪ੍ਰਬਲਤਾ, ਮਨ ਨੂੰ ਖਿੱਚ ਲੈਂਦੀ ਹੈ, **ਸਿਮਰਨ** ਦਾ ਪਤਾ ਹੀ ਨਹੀਂ ਰਹਿੰਦਾ, ਕਿਤੇ ਹੈ ਕਿ ਨਹੀਂ ਹੈ। ਇਹਦਾ, ਇਕੋ ਹੀ ਮੁੱਖ ਕੰਮ ਹੈ **ਸਿਮਰਨ** । **ਸਿਮਰਨ,** ਨਾ ਭਾਈ ਛੱਡਿਓ ! ਜਿਹੜਾ ਥੋਡੇ ਗੁਰੂ ਨੇ ਮੰਤਰ ਦਿੱਤਾ ਹੈ, ਉਹਦਾ

**ਸਿਮਰਨ** ਨਾ ਛੱਡਿਓ। ਉਹਦੇ ਵੱਲ ਵੀ ਨਾ ਦੇਖਿਓ ਗੁਰੂ ਵੱਲ, ਬਈ ਗੁਰੂ ਕਿਹੜਾ ? ਨਾਮ ਤਾਂ ਠੀਕ ਹੈ, ਉਹ ਜਿਹੜਾ ਤੁਹਾਨੂੰ ਨਾਮ ਦਿੱਤਾ, ਉਹ ਤਾਂ ਪਰਮੇਰ ਦਾ ਹੈ, ਉਹ ਤਾਂ ਪਰਮੇਰ ਦੇ ਪਾਸ ਲੈਕੇ ਜਾਏਗਾ, ਉਹ ਨਹੀਂ ਛੱਡੇਗਾ ਕਦੇ। ਦਸਵੇਂ ਪਾਤਾਹ ਦਾ ਆਉਂਦੈ ਨਾ।

ਕਿਉਂ ? ਬੰਦ ਕਰ ਦੇਈਏ। ਅੱਛਾ ਬੰਦ ਕਰ ਦਿੰਦੇ ਹਾਂ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

੧

ੴ ਸਤਿਗੁਰ ਪ੍ਰਸਾਦਿ॥

# ੪੪

**ਸੋਰਠਿ ਮਹਲਾ ੯॥**

**ਪ੍ਰੀਤਮ ਜਾਨਿ ਲੇਹੁ ਮਨ ਮਾਹੀ॥**
**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ**
**ਕੋ ਕਾਹੂ ਕੋ ਨਾਹੀ॥੧॥ ਰਹਾਉ॥**
**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ**
**ਰਹਤ ਚਹੂ ਦਿਸਿ ਘੇਰੈ॥**
**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ**
**ਕੋਊ ਨ ਆਵਤ ਨੇਰੈ॥੧॥**
**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ**
**ਸਦਾ ਰਹਤ ਸੰਗ ਲਾਗੀ॥**
**ਜਬ ਹੀ ਹੰਸ ਤਜੀ ਇਹ ਕਾਂਇਆ**
**ਪ੍ਰੇਤ ਪ੍ਰੇਤ ਕਰਿ ਭਾਗੀ॥੨॥**
**ਇਹ ਬਿਧਿ ਕੋ ਬਿਉਹਾਰੁ ਬਨਿਓ ਹੈ**
**ਜਾ ਸਿਉ ਨੇਹੁ ਲਗਾਇਓ॥**
**ਅੰਤ ਬਾਰ ਨਾਨਕ ਬਿਨੁ ਹਰਿ ਜੀ**
**ਕੋਊ ਕਾਮਿ ਨ ਆਇਓ॥੩॥** (ਪੰਨਾ ੬੩੪)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

ਬਦ, ਅਖੰਡ ਪਾਠ ਦੇ ਬਾਅਦ, ਗੁਰੂ ਨੌਵੇਂ ਪਾਤਾਹ ਦੁਆਰੇ ਰੱਬੀ ਬਾਣੀ ਦਾ ਜੋ ਆਇਆ ਹੈ, ਇਹ, ਉਸ ਮਹਾਂਪੁਰ ਦੁਆਰੇ ਆਇਆ,

ਜੀਹਨੇ ਦੁਨੀਆਂ ਦੇ ਵਿਚ ਧਰਮ ਦੀ ਰਖਾ ਕੀਤੀ। ਧਰਮ ਦੀ ਰੱਖਿਆ, ਬੜਾ ਮਹਾਂਪੁਰ ਹੀ ਕਰ ਸਕਦੈ, ਨਹੀਂ ਧਰਮ ਦੀ ਰੱਖਿਆ, ਕੋਈ ਕਰ ਨਹੀਂ ਸਕਦਾ। ਧਰਮ ਦੀ ਰੱਖਿਆ ਅਖੀਰੀ **ਸਿਰ** ਤੱਕ ਹੁੰਦੀ ਹੈ, ਜਦ ਇਹ ਸਿਰ ਤੱਕ ਪੂਰਣ ਰੱਖਿਆ ਕਰ ਜਾਏ, ਉਹਨੂੰ ਧਰਮ ਰਖਕ ਕਹਿੰਦੇ ਨੇ। ਉਹ ਧਰਮ ਦੀ ਚਿੱਟੀ ਚਾਦਰ ਹੁੰਦੀ ਹੈ, ਉਹਦੇ ਤੇ ਕੋਈ ਦਾਗ ਨਹੀਂ ਲੱਗਿਆ ਹੁੰਦਾ, ਧਰਮ ਦੀ ਰੱਖਿਆ ਸਾਂਝੀ ਹੁੰਦੀ ਹੈ। ਆਪਣੀ ਕੁਲ ਦੀ, ਆਪਣੀ ਕੌਮ ਦੀ, ਆਪਣੇ ਪੰਥ ਮਜ਼ਬ ਦੀ ਨਹੀਂ ਰੱਖਿਆ। ਇਥੇ ਜਾਕੇ ਬਹੁਤ ਮਹਾਂਪੁਰ ਜਦ ਪੰਥ ਮੇਂ ਔਰ ਮਜ਼ਬ ਮੇਂ ਜਾਂਦੇ ਨੇ, ਠੋਕਰ ਖਾ ਜਾਂਦੇ ਨੇ। ਪਰ ਦੁਨੀਆਂ ਵਿਚ ਬਖਿਆ ਹੋਇਆ ਪਰਮੇਰ ਦਾ, ਪੂਰਣ ਮਹਾਂਪੁਰ ਕੋਈ ਹੀ ਹੋਏਗਾ, ਜਿਹੜਾ ਸਾਂਝੇ ਧਰਮ ਦੀ ਰੱਖਿਆ ਕਰੇ। ਸਾਂਝਾ ਧਰਮ ਕੀ ਹੈ ?

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*** (ਪੰਨਾ ੨੬੬)

ਸਾਂਝਾ ਧਰਮ ਦੁਨੀਆਂ ਦਾ ਇਹੀ ਹੈ, ਸਾਰਿਆਂ ਨਾਲੋਂ ਬੜਾ ਧਰਮ, ਸ੍ਰੇਟ ਧਰਮ, ਉੱਤਮ ਧਰਮ ਇਹ ਹੈ। ਕੀਹ ? ***ਹਰਿ ਕੋ ਨਾਮੁ ਜਪਿ।*** ਹਰੀ ਦੇ ਨਾਮ ਦਾ ਜਾਪ ਨਹੀਂ ਛੱਡਣਾ। ***ਨਿਰਮਲ ਕਰਮੁ*** , ਕਰਮ ਨਿਰਮਲ ਕਰਨੇ ਨੇ, ੁੱਧ ਕਰਮ ਤੁਹਾਨੂੰ ਪਤੈ ਕਿਹੜੇ ਹੁੰਦੇ ਨੇ ? ਜੀਹਦੇ ਵਿਚ ਆਪਣਾ ਸੁਆਰਥ ਕੋਈ ਨਾ ਹੋਵੇ। ਕੋਈ ਆਪਣਾ ਗੁਪਤ ਤਾਤਪਰਜ ਨਾ ਹੋਵੇ, ਉਹ ਹੁੰਦੈ ੁੱਧ ਕਰਮ, ਜਿਸਦੇ ਵਿਚ ਮਾਸਾ ਜਿੰਨਾ ਵੀ ਸੁਆਰਥ ਨਾ ਹੋਵੇ, ਮਤਲਬ ਨਾ ਹੋਵੇ। ਦੱਸੋ ! ਸ੍ਰੀ ਗੁਰੂ ਤੇਗ ਬਹਾਦਰ, ਨੌਵੇਂ ਪਾਤਾਹ ਨੂੰ ਇਹਦੇ ਵਿਚ ਕੀ ਲਾਭ ਸੀਗਾ? ਔਰੰਗਜੇਬ ਦੇ ਵਿਚ ਇਹ ਪੂਰਾ ਹੱਠ ਆ ਚੁੱਕਿਆ ਸੀ, ਬਈ ਦੋ ਤੋਂ ਇਕ ਕਰ ਦੇਣੈ ਤੇ ਰੋਜ ਦਾ ਮੈਂ ਝਗੜਾ ਮੁਕਾ ਕੇ ਜਾਊਂਗਾ। ਸਾਰਿਆਂ ਨੂੰ ਉਹ ਆਪਣੀ ਬੁੱਧੀ ਦੇ ਅਨੁਸਾਰ ਕਹਿੰਦਾ ਸੀ ਇਹ ਬਾਤ, ਮੈਂ ਮੋਮਨ ਬਣਾਣੇ ਨੇ, ਕਾਫਰ ਨਹੀਂ ਕੋਈ ਛੱਡਣਾ। ਉਹ ਮੁਸਲਮਾਨਾਂ ਨੂੰ ਮੋਮਨ ਕਹਿੰਦਾ ਸੀ, ਬਈ ਇਹ ਠੀਕ (ਮੋਮਨ) ਨੇ, ਬਾਕੀ ਸਭ ਲੁਟੇਰੇ ਨੇ, ਬੁਤ ਪ੍ਰਸਤੀ ਨੇ ਤੇ ਕਾਫਰ

ਨੇ। ਇਸ ਕਰਕੇ, ਮੈਂ ਮੋਮਨ ਬਣਾ ਕੇ ਜਾਊਂ। ਜਦ ਇਹ ਬਾਤ ਆਈ, ਸਾਰਿਆਂ ਤੋਂ ਜਿਆਦਾ ਕਸ਼ਮੀਰ ਤੇ ਤਕਲੀਫ ਆਈ। ਕਸ਼ਮੀਰ ਪਹਾੜ ਜੋ ਹੈ, ਉਹ ਕਸ਼ਪ ਰਿਸ਼ੀ ਦਾ ਹੈ। ਉਸ ਪਹਾੜ ਮੇਂ ਕਸ਼ਪ ਰਿਸ਼ੀ ਬੈਠਾ ਸੀ। ਉਹ ਸਾਰੇ ਕਸ਼ਪ ਦੀ ਔਲਾਦ ਹੈ। ਏਸ ਕਰਕੇ, ਉਸ ਰਿਸ਼ੀ ਦੀ ਔਲਾਦ ਹੋਣ ਕਰਕੇ ਬ੍ਰਾਹਮਣ ਕਹਿੰਦੇ ਸੀ ਸਾਰਿਆਂ ਨੂੰ। ਏਸ ਕਰਕੇ, ਜਦ ਉਹਨਾਂ ਨੂੰ, ਉਹਨੇ ਫੜਿਆ ਬਈ ਜਨੇਊ ਤੋੜ ਦਿਉ ਤੇ ਇਹਨਾਂ ਨੂੰ ਮੁਸਲਮਾਨ ਬਣਾ ਦਿਉ। ਉਹਨਾਂ ਬ੍ਰਾਹਮਣਾਂ ਨੂੰ ਬਹੁਤ ਤਕਲੀਫ ਹੋਈ ਇਸ ਬਾਤ ਦੀ। ਉਹ ਅਮਰਨਾਥ ਜਾਕੇ, ਅਮਰਨਾਥ ਇਕ ਤੀਰਥ ਹੈ ਕਸ਼ਮੀਰ ਦੇ ਵਿਚ, ਮੈਂ ਵੀ ਉਥੇ ਗਿਆ ਹਾਂ, ਦੇਖਿਆ ਹੈ, ਗੁਫਾ ਹੈ। ਉਥੇ ਪਹੁੰਚੇ ਬ੍ਰਾਹਮਣ, ਅਰਦਾਸਾਂ ਕੀਤੀਆਂ, ਬੇਨਤੀਆਂ ਕੀਤੀਆਂ, ਜਿਹੜੇ ਦੁਨੀਆਂ ਵਿਚ ਮੰਨੇ ਜਾਂਦੇ ਸੀ, ਉਹਨਾਂ ਕੋਲ ਗਏ ਬਈ ਸਾਨੂੰ ਬਚਾਉ, ਸਾਡਾ ਹਿੰਦੂ ਧਰਮ ਬਚਾਉ, ਸਾਡਾ ਹਿੰਦੂ ਧਰਮ ਰੱਖੋ, ਕਿਸੇ ਢੰਗ ਨਾਲ ਰੱਖੋ। ਕਿਸੇ ਦੀ ਵੀ ਤਾਕਤ ਨਾ ਪਈ, ਉਸ ਔਰੰਗਜੇਬ ਦਾ ਟਾਕਰਾ ਕਰਨ ਦੀ। ਉਹ ਦੁਨੀਆਂ ਦਾ ਬਾਦਸ਼ਾਹ ਸੀ। ਬਾਦਸ਼ਾਹੀ ਕਰਮਾਂ ਅਨੁਸਾਰ ਮਿਲਦੀ ਹੁੰਦੀ ਹੈ, ਇਹ ਕੋਈ ਈਰਖਾਸ਼ੀ ਚੀਜ ਨਹੀਂ ਹੁੰਦੀ। ਕਰਮ ਜੋ ਹੁੰਦਾ ਹੈ।

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥*** (ਪੰਨਾ ੧੫੭)

ਇਹਦਾ, ਜੋ ਕਰਮ ਹੋਵੇਗਾ ਉਹਦੇ ਅਨੁਸਾਰ ਨਿਬੜੇਗੀ। ਕਿਉਂ ਨਿਬੜੇਗੀ ? ਤੁਹਾਨੂੰ ਪਤੈ ? ਤੁਹਾਡੇ ਅੰਦਰ ਉਹ ਬੈਠਾ ਹੈ। ਕੌਣ ਬੈਠਾ ਹੈ ? ਜਿਹੜਾ ਤੁਹਾਡੇ ਮਨ ਦੇ ਅੰਦਰ ਹੈ।

**ਪ੍ਰੀਤਮ ਜਾਨਿ ਲੇਹੁ ਮਨ ਮਾਹੀ॥**

ਉਹ ਜਿਹੜਾ ਤੁਹਾਡਾ ਅਤਿਅੰਤ ਪਿਆਰੈ, ਉਹ ਤੁਹਾਡੇ ਮਨ ਦੇ ਵਿਚ ਹੈ। **ਆਪਣਾ ਆਪ** ਸਭ ਨਾਲੋਂ ਪਿਆਰਾ ਹੁੰਦਾ ਹੈ। ਏਸ ਬਾਤ ਦਾ ਇਕ ਦ੍ਰਿਸ਼ਟਾਂਤ ਲਿਖਿਆ ਹੋਇਐ। ਉਹ ਕਹਿੰਦਾ- ਜੀ **ਆਪਣਾ ਆਪ** ਕਿਉਂ ਪਿਆਰਾ ਹੁੰਦੈ ? ਇਹਦਾ ਕੋਈ ਦ੍ਰਿਸ਼ਟਾਂਤ, ਬੱਚੇ ਪਿਆਰੇ ਨੇ, ਬੱਚੀਆਂ ਪਿਆਰੀਆਂ ਨੇ, ਇਸਤਰੀ ਪਿਆਰੀ ਹੈ, ਜਮੀਨ ਪਿਆਰੀ ਹੈ, ਘਰ ਪਿਆਰਾ ਹੈ। ਉਹਨੇ ਇਕ ਦ੍ਰਿਸ਼ਟਾਂਤ ਦਿਖਾਇਆ-ਬਈ ਇਕ

ਜਗ੍ਹਾ ਬਾਂਦਰਾਂ ਨੂੰ ਇਕੱਠਾ ਕਰ ਦਿਉ ਬੱਚਿਆਂ ਸਮੇਤ, ਫੇਰ ਉਥੇ ਪਾਣੀ ਛੱਡ ਦਿਉ। ਉਹ ਬਾਂਦਰ ਜਦ ਡੁੱਬਣ ਲੱਗੇ, ਉਹ ਆਪਣੇ ਬੱਚਿਆਂ ਨੂੰ ਪੈਰਾਂ ਹੇਠ ਲੈਕੇ ਖੜੇ ਹੋ ਗਏ। ਏਸ ਲਈ, ਉਹ **ਆਪਣਾ ਆਪ** ਸਭ ਨੂੰ ਪਿਆਰਾ ਸੀ, ਬਈ ਅਸੀਂ ਬਚ ਜਾਈਏ, ਹੋਰ ਸਾਰੇ ਕੰਮ ਹੋ ਜਾਣਗੇ। ਏਸ ਕਰਕੇ, ਉਹ **ਆਪਣਾ ਆਪ** ਜੋ ਹੈ ਉਹ ਪ੍ਰੀਤਮ ਹੈ, ਪਰਮੇਰ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***

(ਪੰਨਾ ੧੪੨੭)

ਤੇਰੇ ਹਿਰਦੇ ਦੇ ਵਿਚ ਰੱਬ ਵਸਦੈ, ਸਿਮਰਨ ਦੇ ਨਾਲ ਇਹਨੇ ਪ੍ਰਗਟ ਹੋਣੈ।

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥***
***ਕਲਿ ਕਲੇਸ ਤਨ ਮਾਹਿ ਮਿਟਾਵਉ॥***
***ਸਿਮਰਉ ਜਾਸੁ ਬਿਸੁੰਭਰ ਏਕੈ॥***
***ਨਾਮੁ ਜਪਤ ਅਗਨਤ ਅਨੇਕੈ॥***
***ਬੇਦ ਪੁਰਾਨ ਸਿੰਮ੍ਰਿਤਿ ਸੁਧਾਖਰ॥***
***ਕੀਨੇ ਰਾਮ ਨਾਮ ਇਕ ਆਖਰ॥***
***ਕਿਨਕਾ ਏਕ ਜਿਸੁ ਜੀਅ ਬਸਾਵੈ॥***
***ਤਾ ਕੀ ਮਹਿਮਾ ਗਨੀ ਨ ਆਵੈ॥*** (ਪੰਨਾ ੨੬੨)

ਉਹ ਤੁਹਾਡੇ ਹਿਰਦੇ ਦੇ ਵਿਚ ਵਸਦਾ ਹੈ।

**ਪ੍ਰੀਤਮ ਜਾਨਿ ਲੇਹੁ ਮਨੁ ਮਾਹੀ॥**

ਉਹ **ਆਪਣਾ ਆਪ** ਇੰਨਾ ਪਿਆਰਾ ਹੈ। ਉਹਨਾਂ ਕਮੀਰੀ ਪੰਡਤਾਂ ਨੂੰ ਕਿਸੇ ਨੇ ਕਿਹਾ, ਬਈ ਸ੍ਰੀ ਗੁਰੂ ਨਾਨਕ ਦੇਵ ਦੀ ਗੱਦੀ ਤੇ ਨੌਂਵੇਂ ਪਾਤਾਹ, ਧਰਮ ਦਾ ਸਰੂਪ ਨੇ, ਉਹਨਾਂ ਪਾਸ ਜਾਉ, ਉਹ ਇਕ ਪੂਰਣ ਗੱਦੀ ਹੈ। ਹੁਣ ਪੁੱਛੋ, ਗੱਦੀਆਂ ਤਾਂ ਸਾਰੀਆਂ ਹੀ ਸੀ, ਇਹ ਪੂਰਣ ਕਿਉਂ ਸੀ ?

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***(ਪੰਨਾ ੧੪ 8)

ਉਹ **ਜੋਤੀ ਸਰੂਪ** ਆਪ ਆਇਆ ਸੀ ਦੁਨੀਆਂ ਦੇ ਵਿੱਚ। ਗੁਰੂ ਨਾਨਕ ਨੂੰ ਕਿਸੇ ਨੇ ਗੱਦੀ ਨਹੀਂ ਦਿੱਤੀ, ਕਿਸੇ ਨੇ ਗੁਰਿਆਈ ਨਹੀਂ ਦਿੱਤੀ। ਉਹ ਲਹਿਣੇ ਨੂੰ ਅੰਗਦ ਬਣਾ ਕੇ ਗੁਰਿਆਈ ਦਿੱਤੀ ਹੈ। ਗੁਰੂ ਨਾਨਕ ਨੂੰ ਕਿਸਨੇ ਗੁਰਿਆਈ ਦਿੱਤੀ ਹੈ ? ਉਹ ਤਾਂ ਧੁਰੋਂ ਹੀ **ਜਗਤ-ਗੁਰੂ** ਸੀਗਾ। ਉਹ ਧੁਰੋਂ ਆਇਆ ਹੋਇਆ ਸੀ। ਏਸ ਕਰਕੇ, ਜਿਹੜਾ ਧੁਰੋਂ ਆਇਆ ਹੋਇਆ ਹੁੰਦੈ, ਉਹਦੇ ਵਿਚ ਤਾਕਤ ਵੀ ਪੂਰਣ ਹੀ ਹੁੰਦੀ ਹੈ, ਉਹਤਾਂ ਜੋਤੀ ਸਰੂਪ ਸੀ। ਏਸ ਕਰਕੇ, ਉਹ ਸਾਰੇ ਤੁਰ ਕੇ ਕਮੀਰ ਤੋਂ ਗੁਰੂ ਸਾਹਿਬ ਦੇ ਚਰਨਾਂ ਚ ਆਏ, ਬਈ ਸਾਡੇ ਧਰਮ ਦੀ ਤੁਸੀਂ ਰੱਖਿਆ ਕਰੋ, ਅਸੀਂ ਸਾਰੇ ਫਿਰ ਚੁੱਕੇ ਹਾਂ, ਪਰ ਸਾਡਾ ਬਣਿਆ ਕੁੱਛ ਨਹੀਂ। ਜਦ ਉਹ ਆਏ, ਉਹਨਾਂ ਨੇ ਇਹੀ, ਬਾਤ ਕਹੀ, ਬਈ ਔਰੰਗਜੇਬ ਨੂੰ ਕਹਿ ਦਿਉ ਜਾਕੇ, ਬਈ ਸਾਡਾ ਗੁਰੂ ਹੈ ਨੌਵੇਂ ਪਾਤਾਹ ਗੁਰੂ ਤੇਗ ਬਹਾਦਰ, ਉਹਨਾਂ ਨੂੰ ਤੁਸੀਂ ਮੁਸਲਮਾਨ ਕਰ ਲਉ, ਅਸੀਂ ਸਾਰੇ ਬਣ ਜਾਵਾਂਗੇ। ਜਦ ਇਹ ਬਾਤ ਔਰੰਗਜੇਬ ਦੇ ਪਾਸ ਗਈ, ਉਹ ਬੜਾ ਹੀ ਖੁ ਹੋਇਆ। ਉਹਨੇ ਆਖਿਆ, ਅਖੀਰੀ ਤਾਂ ਰਾਜ ਗੱਦੀ ਹੈ, ਮੈਂ ਵਜੀਰ ਤੱਕ ਕਹੂੰਗਾ ਜੇ ਉਹ ਨਾ ਮੰਨੇ, ਮੈਂ ਕਹੂੰਗਾ ਆਹ ਗੱਦੀ ਤੇ ਬਹਿ ਜਾਉ। ਮੈਂ ਵਜੀਰ ਬਣਦਾਂ, ਤੁਸੀਂ ਬਾਦਾਹ ਬਣ ਜਾਉ। ਫਿਰ ਤਾਂ ਮੰਨ ਜਾਣਗੇ, ਐਸਾ ਹੋਇਆ ਵੀ। ਗੁਰੂ ਸਾਹਿਬ ਗਏ, ਉਹਨੇ ਉਹੀ ਕਿਹਾ ਔਰੰਗਜੇਬ ਨੇ, ਜੀ ਆਪ ਇਸਲਾਮ ਮੇਂ ਆ ਜਾਉ, ਇਸਲਾਮ ਸੱਚਾ ਹੈ, ਹੋਰ ਸਭ ਝੂਠੇ ਹਨ। ਗੁਰੂ ਸਾਹਿਬ ਕਹਿੰਦੇ, ਇਹ ਪਰਮੇਰ ਨੂੰ ਮਨਜੂਰ ਨਹੀਂ ਹੈ। ਤੂੰ ਜਿਹੜਾ ਕੰਮ ਕਰਦੈਂ, ਇਹ ਜੀਵ ਕ੍ਰਿਤ ਹੈ, ਈਰ ਕ੍ਰਿਤ ਨਹੀਂ ਹੈ। ਉਹ ਕਹਿੰਦਾ, ਜੀ ਸਾਨੂੰ ਕੈਸੇ ਪਤਾ ਲੱਗੇ ? ਗੁਰੂ ਸਾਹਿਬ ਕਹਿੰਦੇ, ਇਕ ਮਣ ਤੁਸੀਂ ਮਿਰਚਾਂ ਮੰਗਾਉ, ਉਹਨਾਂ ਨੂੰ ਅੱਗ ਲਗਾਉ, ਸਾਹਮਣੇ ਫੂਕੋ। ਉਹੀ ਕੰਮ ਔਰੰਗਜੇਬ ਨੇ ਕਰਾਇਆ। ਛਾਣੋ, ਉਹ ਛਾਣਨ ਤੇ ਤਿੰਨ ਨਿਕਲੀਆਂ ਮਿਰਚਾਂ। ਗੁਰੂ ਸਾਹਿਬ ਕਹਿੰਦੇ-ਇਹਨਾਂ ਨੂੰ ਜੋ ਅੱਗ ਵਿਚ ਬਚਾਇਆ, ਕੀਹਨੇ ਬਚਾਇਆ ? ਔਰੰਗਜੇਬ ਕਹਿੰਦਾ,

ਖੁਦਾ ਨੇ। ਫਿਰ ਇਹ ਤਿੰਨ ਕਿਉਂ ਨੇ ? ਔਰੰਗਜੇਬ ਕਹਿੰਦਾ, ਮੈਨੂੰ ਇਹ ਪਤਾ ਨਹੀਂ। ਗੁਰੂ ਸਾਹਿਬ ਕਹਿੰਦੇ, ਖੁਦਾ ਨੂੰ ਤਿੰਨ ਮਨਜੂਰ ਨੇ, ਤੂੰ ਤਾਂ ਦੋ ਤੋਂ ਇਕ ਕਰਨਾ ਚਾਹੁੰਨੈ, ਪਰ ਖੁਦਾ ਨੇ ਤਾਂ ਤਿੰਨ ਕਰਨੇ ਨੇ। ਉਹ ਕਹਿੰਦਾ, ਇਹਦਾ ਕੀ ਮਤਲਬ ? ਅਖੇ ਮੁਸਲਮਾਨ ਹੈ ? ਅਖੇ ਹੈ। ਹਿੰਦੂ ਹੈ ? ਅਖੇ ਹੈ ? ਇਕ ਅਖੇ, ਸਿੱਖ ਵੀ ਹੋਵੇਗਾ। ਉਹ ਕਹਿੰਦਾ, ਕੌਣ ਬਣਾਏਗਾ ? ਗੁਰੂ ਸਾਹਿਬ ਕਹਿੰਦੇ, ਉਹ ਸਾਡੇ ਸੰਬੰਧ ਤੇ ਆਏਗਾ। ਉਹਦੇ ਨਾਲ ਸਾਡਾ ਪੁਰਾਣਾ ਸੰਬੰਧ ਹੈ, ਉਹਨੇ ਇਥੇ ਪਾਤਾਹੀ ਕਰਨੀ ਹੈ, ਦੁਨੀਆਂ ਦੀ ਰੱਖਿਆ ਕਰਨੀ ਹੈ ਤੇ ਉਹ ਇਥੇ ਇਕ ਤੀਸਰਾ ਪੰਥ ਵੀ ਬਣਾਏਗਾ। ਇਹ ਤੂੰ ਦੇਖ ਲੈ, ਹੁਣ ਤੈਨੂੰ ਸਾਹਮਣੇ ਦਿੱਸਦੇ ਨੇ ਤਿੰਨੇ। ਇਹ ਦਸਮੇਂ ਪਾਤਾਹ ਨੇ ਭਾਈ ਘੱਨਈਏ ਨੂੰ ਕਹਿਕੇ, ਤਿੰਨਾ ਨੂੰ ਹੀ ਪਾਣੀ ਪਿਲਾਇਆ। ਕਿਉਂ ? ਉਹਨੂੰ ਪਤਾ ਸੀ, ਇਹ ਤਿੰਨੇ ਰੱਬ ਦੀਆਂ ਚੀਜਾਂ ਨੇ। ਕੋਈ ਇਉਂ ਨਹੀਂ, ਇਹ ਮੁਸਲਮਾਨ ਰੱਬ ਦੇ ਨਹੀਂ, ਹਿੰਦੂ ਰੱਬ ਦੇ ਨੇ, ਸਿੱਖ ਰੱਬ ਦੇ ਨਹੀਂ। ਇਹ ਤਿੰਨੇ ਹੀ ਪਰਮੇਰ ਦੇ ਬਣਾਏ ਹੋਏ ਨੇ। ਉਸ ਪਰਮੇਰ ਦੀ ਵਸਤੂ ਤਾਂ ਸਭ ਦੀ ਸਾਂਝੀ ਹੁੰਦੀ ਹੈ। ਆਹ ਤੁਸੀਂ ਦੇਖਦੇ ਹੋ ਨਾ –

***ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥***

(ਪੰਨਾ ੭੪੭)

ਇਹ ਤਾਂ ਸਭ ਦੀ ਸਾਂਝੀ ਚੀਜ ਇਕ ਹੁੰਦੀ ਹੈ, ਇਹ ਸਾਰਿਆਂ ਦੀ ਸਾਂਝੀ ਹੁੰਦੀ ਹੈ। ਏਸ ਕਰਕੇ, ਜਦ ਔਰੰਗਜੇਬ ਨੇ ਕਿਹਾ, ਕਿੱਥੋਂ ਤੱਕ ਪਹੁੰਚਿਆ, ਤੁਹਾਨੂੰ ਪਤਾ ਹੈ ? ਆਪਣਾ ਸੀਸ ਦਿੱਤਾ, ਧਰਮ ਦੀ ਰੱਖਿਆ ਕਰ ਗਏ। ਹਿੰਦੂ ਵੀ ਹਨ, ਮੁਸਲਮਾਨ ਵੀ ਹਨ ਤੇ ਸਿੱਖ ਵੀ ਹਨ। ਜੋ ਗੁਰੂ ਸਾਹਿਬ ਨੇ ਆਖਿਆ, ਉਹ ਤਿੰਨੇ ਨੇ। ਇਹ ਮਹਾਂਪੁਰਾਂ ਨੂੰ ਪਤਾ ਹੁੰਦੈ, ਜਿਹੜੇ ਆਉਂਦੇ ਹੁੰਦੇ ਨੇ ਬਈ ਇਹ ਕੀ ਬਣਨਾ ਹੈ, ਕੀ ਨਹੀਂ ਬਣਨਾ ? ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਗਏ। ਜਦੋਂ ਉਹ ਸਾਬੋ ਦੀ ਤਲਵੰਡੀ ਪਹੁੰਚੇ, ਤਾਂ ਡੱਲੇ ਦੇ ਪਿਤਾ ਨੇ ਉਹਨਾਂ ਦੀ ਬੜੀ ਸੇਵਾ ਕੀਤੀ। ਉਹਨਾਂ ਦਾ ਿ ਬਣ ਗਿਆ। ਉਹਨਾਂ ਨੇ ਆਖਿਆ, ਅਸੀਂ ਤਾਂ ਭਾਈ ! ਬਾਹਰ

ਰਹਾਂਗੇ। ਉਹਨੇ ਆਖਿਆ, ਚਲੋ ਜੀ! ਮੈਂ ਜਗ੍ਹਾ ਦਸਦਾ ਹਾਂ, ਬੜੀ ਸੋਹਣੀ ਹੈ। ਉਹ, ਜਿਥੇ ਹੁਣ ਤਖਤ ਦਮਦਮਾ ਸਾਹਿਬ ਹੈ। ਉਹਨਾਂ ਆਖਿਆ ਨਾ ! ਸਾਡਾ ਮੰਜਾ ਉਥੇ ਡਾਹ ਦਿਉ, ਨੌਵੇਂ ਪਾਤਾਹ ਕਹਿੰਦੇ। ਉਹ ਹੁਣ ਨੌਵੇਂ ਪਾਤਾਹ ਦਾ ਗੁਰਦੁਆਰਾ ਵੀ ਨਾਲ ਹੈ, ਪਰ ਨੀਵਾਂ ਹੈ। ਹੁਣ ਤਾਂ ਕੁੱਛ ਉੱਚਾ ਜਿਹਾ ਹੋ ਗਿਆ ਪਰ ਉਹ ਜਗ੍ਹਾ ਨੀਵੀਂ ਸੀ। ਗੁਰੂ ਨੌਵੇਂ ਪਾਤਾਹ ਕਹਿੰਦੇ, ਉਥੇ ਡਾਹ ਦਿਉ। ਉਹਨੇ ਆਖਿਆ ਨਹੀਂ ਜੀ, ਇਥੇ ਡਾਹੁਣੈ ਉੱਚੀ ਥਾਂ ਤੇ। ਅਖੇ ਨਾ! ਇਹ ਸਾਡੀ ਜਗ੍ਹਾ ਨਹੀਂ। ਤੈਨੂੰ ਨਹੀਂ ਪਤਾ, ਇਹ ਸਾਡੀ ਜਗ੍ਹਾ ਨਹੀਂ। ਉਹਨੇ ਮੰਜਾ ਡਾਹ ਦਿੱਤਾ ਨੀਵੀ ਥਾਂ ਤੇ, ਉਹ ਬੈਠ ਗਏ। ਅਖੇ, ਜੀ ਇਹ ਕੀਹਦੀ ਜਗ੍ਹਾ ਹੈ ? ਡੱਲੇ ਦੇ ਪਿਤਾ ਨੇ ਕਿਹਾ। ਨੌਵੇਂ ਪਾਤਾਹ ਕਹਿੰਦੇ, ਉਹਨਾਂ ਨੇ ਆਉਣੈ ਇਥੇ। ਜਦ ਫਿਰ ਦਸਮ ਪਾਤਾਹ ਗਏ, ਡੱਲਾ ਪਹਿਲੇ ਹੀ ਮਿਲ ਗਿਆ ਸੀ ਆਕੇ, ਉਹ ਲੈਕੇ ਗਿਆ। ਉਹ ਡੱਲੇ ਦੇ ਪਿਤਾ ਨੇ ਡੱਲੇ ਨੂੰ ਬਾਤ ਦੱਸੀ ਹੋਈ ਸੀ, ਬਈ ਇਕ ਮਹਾਂਪੁਰ ਨੇ ਇਥੇ ਆਉਣਾ ਹੈ, ਮੈਨੂੰ ਐਨਾ ਪਤੈ, ਮੇਰੇ ਗੁਰੂ ਕਹਿ ਗਏ, ਹੋਰ ਨਹੀਂ ਪਤਾ ਕੁੱਛ। ਦਸਮ ਪਾਤਾਹ ਨੇ ਆਕੇ ਉਸ ਜਗ੍ਹਾ ਤੇ ਮੱਥਾ ਟੇਕਿਆ, ਜਿਥੇ ਨੌਵੇਂ ਪਾਤਾਹ ਬੈਠੇ ਸੀ ਪਰ ਆਪ ਉਥੇ ਬੈਠੇ ਉੱਚੇ ਥਾਂ, ਉਹ ਜਿੱਥੇ ਹੁਣ ਤਖਤ ਦਮਦਮਾ ਸਾਹਿਬ ਹੈ, ਆਪ ਉਥੇ ਬੈਠੇ। ਡੱਲਾ ਸਮਝ ਗਿਆ, ਬਈ ਇਹ ਉਹੀ ਮਹਾਂਪੁਰ ਹੈ, ਜੀਹਨੂੰ ਮੇਰੇ ਪਿਤਾ ਜੀ ਕਹਿੰਦੇ ਸਨ, ਉਹਨੂੰ ਬੜੀ ਰਧਾ ਸੀ। ਏਸ ਕਰਕੇ, ਜਿਹੜੇ ਮਹਾਂਪੁਰ, ਪੂਰਣ ਮਹਾਂਪੁਰ, ਅਵਤਾਰ ਆਉਂਦੇ ਨੇ, ਇਹਨਾਂ ਵਿਚ ਪੂਰਣ ਤਾਕਤ ਹੁੰਦੀ ਹੈ। ਧਰਮ ਦੇ ਲਈ ਸੀਸ ਦਿੱਤਾ।

***ਤਿਲਕ ਜੰਞੂ ਰਾਖਾ ਪ੍ਰਭਿ ਤਾਕਾ॥***
***ਕੀਨੋ ਬਡੋ ਕਲੂ ਮਹਿ ਸਾਕਾ॥***
***ਸਾਧਨਿ ਹੇਤਿ ਇਤੀ ਜਿਨਿ ਕਰੀ॥***
***ਸੀਸ ਦੀਯਾ ਪਰ ਸੀ ਨ ਉਚਰੀ॥ ੧੩॥*** (ਬਚਿਤ੍ਰ ਨਾਟਕ)

ਉਹਨੇ ਧਰਮ ਦੀ ਰੱਖਿਆ ਕੀਤੀ। ਉਹ ਇਕ ਮਹਾਂਪੁਰ ਧਰਮ ਦੀ ਰੱਖਿਆ ਵਾਸਤੇ ਆਇਆ ਸੀ। ਉਹ ਇਕ ਮਹਾਤਮਾ ਸੀ। ਤੁਸੀਂ ਕਦੇ

ਪੜ੍ਹੋਗੇ ਨਾ ਗੌਰ ਨਾਲ, ਸਾਰੇ ਗੁਰੂਆਂ ਨੇ ਇਕ ਇਕ ਕੰਮ ਕੀਤਾ। ਗੁਰੂ ਅੰਗਦ ਦੇਵ ਨੇ ਅੱਖਰ ਬਣਾ ਦਿੱਤੇ, ਗੁਰਮੁਖੀ ਬਣਾ ਦਿੱਤੀ। ਤੀਸਰੇ ਪਾਤਾਹ ਨੇ ਪੰਗਤ ਇਕ ਬਣਾ ਦਿੱਤੀ। ਉਹ ਸਾਰੇ ਈ ਇਵੇਂ ਜਿਵੇਂ ਕੰਮ ਕਰਕੇ ਗਏ ਪਰ ਕਿਉਂ ? ਕਿਉਂ ਕਿ ਉਹ ਜੋਤ ਇਕ ਸੀ, ਲਕ ਇਕ ਸੀ।

***ਜੋਤਿ ਓਹਾ ਜੁਗਤਿ ਸਾਇ***
***ਸਹਿ ਕਾਇਆ ਫੇਰਿ ਪਲਟੀਐ॥*** (ਪੰਨਾ ੯੬੬)

ਜੋਤ ਉਹੀ ਸੀ, ਜੁਗਤ ਇਕ ਸੀ, ਪਰ ਕਾਇਆਂ ਬਦਲੀ ਸੀ।

***ਨਾਨਕ ਅੰਗਦ ਕੋ ਬਪੁ ਧਰਾ॥***
***ਧਰਮ ਪ੍ਰਚੁਰਿ ਇਹ ਜਗ ਮੋ ਕਰਾ॥*** (ਬਚਿਤ੍ਰ ਨਾਟਕ)

ਉਹ ਗੁਰੂ ਨਾਨਕ ਨੇ, ਉਸ ਜੋਤ ਨੇ ਅੰਗਦ ਦੇ ਵਿਚ ਬਹਿਕੇ, ਧਰਮ ਦਾ ਪ੍ਰਚਾਰ, ਦੁਨੀਆਂ ਦੇ ਵਿਚ ਕੀਤਾ। ਧਰਮ ਦੀ ਵਿਦਿਆ ਬਣਾਈ, ਜੀਹਨੂੰ ਗੁਰਮੁਖੀ ਕਹਿੰਦੇ ਨੇ, ਕਿਉਂਕਿ ਉਹ ਗੁਰੂ ਦੇ ਮੁੱਖ ਚੋਂ ਨਿਕਲੀ ਤਾਂ ਗੁਰਮੁਖੀ ਕਹਿੰਦੇ ਨੇ। ਪਹਿਲੇ ਅਸੀਂ ਡੇਰਿਆਂ ਵਿਚ ਇਹ ਬਾਤ ਦੇ ਖਦੇ ਸੀ, ਜਦ ਲਿਖਦੇ ਸੀ ਨਾ ਮੁਹਾਰਨੀ, ਫਿਰ ਉਸ ਨੂੰ ਐਂ ਕਰਕੇ, ਫਿਰ ਮੱਥਾ ਟੇਕ ਕੇ ਉੱਠਦੇ ਸੀ। ਅੱਜ ਕਲ੍ਹ ਤਾਂ ਕੋਈ ਪਰਵਾਹ ਹੀ ਨਹੀਂ, ਅੱਜ ਕਲ੍ਹ ਤਾਂ ਪੱਥਰਾਂ ਤੇ ਲਿਖ ਦਿੰਦੇ ਨੇ, ਲੋਕ ਕੋਲੋਂ ਤੁਰੀ ਜਾਂਦੇ ਨੇ। ਉਹ ਗੱਲਾਂ ਤਾਂ ਰਹੀਆਂ ਨਹੀਂ ਨਾ ਹੁਣ। ਉਹ ਸਮਝ ਨਹੀਂ ਆਈ ਨਾ। ਏਸ ਕਰਕੇ, ਉਸ ਮਹਾਂਪੁਰ ਦੁਆਰਾ ਜੋ ਬਾਣੀ ਆਈ, ਹੁਣ ਤੁਸੀਂ ਸੁਣੋ -

**ਸੋਰਠਿ ਮਹਲਾ ੯॥**

ਸੋਰਠਿ ਰਾਗ ਦੇ ਵਿਚ ਨੌਵੇਂ ਪਾਤਾਹ ਮਹਾਰਾਜ ਕਥਨ ਕਰਦੇ ਨੇ-

**ਪ੍ਰੀਤਮ ਜਾਨਿ ਲੇਹੁ ਮਨ ਮਾਹੀ॥**

ਜਿਹੜੀ ਸਭ ਸੇ ਪਿਆਰੀ ਵਸਤੂ ਹੈ।

***ਕਿਨਕਾ ਏਕ ਜਿਸੁ ਜੀਅ ਬਸਾਵੈ॥***

***ਤਾ ਕੀ ਮਹਿਮਾ ਗਨੀ ਨ ਆਵੈ॥*** (ਪੰਨਾ ੨੬੨)

ਉਹ ਤੁਹਾਡੇ ਹਿਰਦੇ ਦੇ ਵਿਚ ਕੋਈ ਹੈ **ਜੋਤਿ** ।

***ਸਭ ਮਹਿ ਜੋਤਿ ਜੋਤਿ ਹੈ ਸੋਇ॥***
***ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥***
***ਗੁਰ ਸਾਖੀ ਜੋਤਿ ਪਰਗਟੁ ਹੋਇ॥*** (ਪੰਨਾ ੧੩)

ਜੇ ਤੁਹਾਡੇ ਹਿਰਦੇ ਦੇ ਵਿਚ **ਜੋਤਿ** ਨਾ ਹੋਵੇ ਤਾਂ ਪਾਪ ਪੁੰਨ ਦਾ ਤੁਹਾਨੂੰ ਪਤਾ ਹੀ ਨਾ ਲੱਗੇ। ਉਥੇ ਤਾਂ ਚਾਨਣ ਹੀ ਨਹੀਂ ਹੈ, ਤੁਹਾਨੂੰ ਦੇ ਖਦਾ ਤਾਂ ਨਹੀਂ ਕੋਈ। ਜਦ ਤੁਸੀਂ ਚੋਰੀ ਕਰਦੇ ਹੋਂ, ਠੱਗੀ ਕਰਦੇ ਹੋਂ, ਬੇ ਈਮਾਨੀ ਕਰਦੇ ਹੋਂ ਜਾਂ ਮਨੋਰਾਜ ਕਰਦੇ ਹੋਂ, ਮਨ ਦੇ ਵਿਚ ਬੈਠੇ ਚਿੰਤਨ ਕਰਦੇ ਹੋਂ ਬਈ ਉਹ ਬੁਰਾ, ਉਹ ਭਲਾ।

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥***

(ਪੰਨਾ ੧੪੪)

ਉਹ ਜਿਹੜਾ ਤੁਹਾਡੇ ਖੋਟੇ ਖਰੇ ਸੰਕਲਪਾਂ ਨੂੰ ਟਾਈਪ ਕਰਦੈ, ਉਹ ਆਪ ਨਹੀਂ ਹੈ ਪਰਮੇਰ ? ਉਹ ਤੁਹਾਡੇ ਹਿਰਦੇ ਵਿਚ ਬੈਠਕੇ ਕਰਦੈ ਕਿ ਕਿਤੇ ਹੋਰ ਕਰਦੈ ? ਹੋਰ ਤਾਂ ਕੋਈ ਜਗ੍ਹਾ ਨਹੀਂ, ਹੋਰ ਥਾਂ ਚ ਬਹਿਕੇ ਕਿਉਂ ਨਹੀਂ ਕਰਦਾ ? ਹੋਰ ਕਿਤੇ ਬਹਿ ਕੇ ਨਹੀਂ, ਉਹ ***ਘਟ ਘਟ ਮੈ ਹਰਿ ਜੂ ਬਸੈ*** ਉਹ ਹਿਰਦੇ ਵਿਚ ਬਹਿਕੇ ਨਹੀਂ ਟਾਈਪ ਕਰਦਾ ਤੁਹਾਡੇ ਪਾਪ ਪੁੰਨਾਂ ਨੂੰ ? ਤੁਸੀਂ ਐਂ ਦੱਸੋ ? ਜਿਹੜੇ ਤੁਹਾਡੇ ਕਰਮ ਕਰੇ ਹੋਏ ਨੇ, ਉਹ ਚੰਗੇ ਕਰਮਾਂ ਨੂੰ ਤੁਸੀਂ ਚਾਹੁੰਦੇ ਹੋ, ਮਾੜਿਆਂ ਨੂੰ ਤਾਂ ਨਹੀਂ ਚਾਹੁੰਦੇ। ਇਕ ਆਦਮੀ ਇੱਥੋਂ ਦੀ ਵੀਹ ਵਾਰੀ ਲੰਘਦੈ, ਇਕ ਦਿਨ ਇਹੋ ਜਿਹਾ ਹੁੰਦੈ, ਉਹ ਤਿਲਕ ਕੇ ਡਿੱਗ ਪੈਂਦੈ ਤੇ ਉਹਦੀ ਲੱਤ ਟੁੱਟ ਜਾਂਦੀ ਹੈ। ਉਹ ਤਾਂ ਰੋਜ ਲੰਘਦਾ ਸੀ, ਅੱਜ ਕੀ ਹੋ ਗਿਆ ? ਕੋਈ ਅੰਦਰ ਬੈਠਾ ਹੈ ਜੋ ਕਰਮਾਂ ਦੀ ਗਤੀ ਨੂੰ ਚਲਾਉਂਦਾ ਹੈ, ਸਰਬੱਗ ਹੈ। ਜੇ ਤੁਹਾਡੇ ਕਰਮ, ਤੁਹਾਡੇ ਹੱਥ ਵਿਚ ਹੋਣ ਤਾਂ ਮਾੜਿਆਂ ਨੂੰ ਬਾਹਰ ਸੁੱਟ ਆਵੋਂ ਜਾਂ ਦੱਬ ਆਵੋਂ, ਚੰਗਿਆਂ ਚੰਗਿਆਂ ਨੂੰ ਰੱਖ ਲਵੋਂ, ਚਲਾਕ ਤਾਂ

ਤੁਸੀਂ ਬਹੁਤ ਹੋਂ। ਪਰ ਈਰ ਅਗੇ ਚਲਾਕੀ ਚਲਦੀ ਨਹੀਂ, ਉਹ ਅੰਤਰਜਾਮੀ ਹੈ।

***ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥***
(ਪੰਨਾ ੧੧੩੬)

ਹੁਣ ਤੁਸੀਂ ਉਸਨੂੰ ਭਾਲੋਂਗੇ ਕੈਸੇ ? ਇਉਂ ਦੱਸੋ, ਕੋਈ ਤੁਹਾਡੇ ਕੋਲ ਰਸਤਾ ਹੈ ਉਥੇ ਪਹੁੰਚਣ ਦਾ ? ਜਿਹੜਾ ਤੁਹਾਡੇ ਹਿਰਦੇ ਚ ਬੈਠੈ, ਉਹ ਤਹਾਨੂੰ ਥਿਆ (ਲੱਭ) ਗਿਆ, ਉਹ ਜੋਤੀ ਸਰੂਪ ? ਉਹ ਇਕ ਮਸਤੂਆਣੇ ਵਾਲੇ ਸੰਤ ਹੋਏ ਨੇ, ਮੈਂ ਉਹਨਾਂ ਦਾ ਕੀਰਤਨ ਸੁਣਿਐ ਛੋਟੀ ਉਮਰ ਵਿਚ। ਉਹਨਾਂ ਦਾ ਕੀਰਤਨ ਬੜਾ ਅੱਛਾ ਸੀ ਤੇ ਬੜਾ ਸਾਦਾ ਸੀ ਤੇ ਬੜਾ ਸੱਚਾ ਸੀ। ਉਹਨਾਂ ਨੇ ਉਹ ਸਵੱਈਆ ਪੜ੍ਹਿਆ ਤੇ ਸਵੱਈਆ ਪੜ੍ਹਕੇ, ਸਵੱਦੀ ਵਾਲਿਆਂ ਦੀ ਹਵੇਲੀ ਚ ਲੁਧਿਆਣੇ, ਉਹਨਾਂ ਨੇ ਇਹ ਧਾਰਨਾ ਲਾਈ –

***ਜਪੋ ਖਾਲਸਾ ਜੀ ਸਾਰੇ ਜਾਗਦੀ ਜੋਤ ਨੂੰ।***

ਪਹਿਲੇ ਆਪ ਬੋਲਦੇ ਸੀ, ਫੇਰ ਮਨੁੱਖ ਬੋਲਦੇ ਸੀ, ਫਿਰ ਮਾਈਆਂ ਬੋਲਦੀਆਂ ਸੀ। ਉਦੋਂ ਇਉਂ ਪੁਰਾਣਾ ਰਿਵਾਜ ਸੀ, ਖੇਸ ਵਿਚਾਲੇ ਬੰਨ੍ਹਦੇ ਹੁੰਦੇ ਸੀ। ਮਾਈਆਂ ਇੱਧਰ ਤੇ ਪੁਰ ਉੱਧਰ। ਮੈਂ ਉਥੇ ਬੈਠਾ, ਹੋਰ ਵੀ ਮੇ ਰੇ ਨਾਲ ਸਨ। ਉਹਨਾਂ ਆਖਿਆ, ਖਾਲਸਾ ਜੀ ! ਤੁਸੀਂ ਜਾਗਦੀ ਜੋਤ ਦੇ ਉਪਾਕ ਹੋਂ, ਕਿਤੇ ਭੁੱਲ ਕੇ ਹੋਰ ਪਾਸੇ ਨਾ ਚਲੇ ਜਾਇਓ। ਬੜੀ ਸਾਦੀ ਤੇ ਸੱਚੀ ਗੱਲ ਸੀ। ਹੁਣ ਉਹ ਜੋਤ ਤਾਂ ਤੁਹਾਡੇ ਅੰਦਰ ਹੈ।

***ਸਭ ਮਹਿ ਜੋਤਿ ਜੋਤਿ ਹੈ ਸੋਇ॥*** (ਪੰਨਾ ੧੩)

ਉਹ ਜੋ **ਜੋਤਿ** ਹੈ ਉਹ ਸਾਰਿਆਂ ਦੇ ਵਿਚ ਨਹੀਂ ਹੈ ? ਉਹ ਤਾਂ ***ਘਟ ਘਟ ਮੈ ਹਰਿ ਜੂ*** ਹੈ। ਉਹ ਜੋਤ ਤਾਂ ਚਾਨਣ ਹੈ, ਪ੍ਕਾ ਹੈ, ਗਿਆਨ ਹੈ। ਉਹ ਗਿਆਨ, ਤੁਹਾਡੇ ਹਿਰਦੇ ਦੇ ਵਿਚ ਗਿਆਨ ਸਰੂਪ ਪਰਮੇਰ ਨਹੀਂ ਬੈਠਾ ? ਉਹ ਤੁਹਾਡਾ ਆਪਾ ਹੈ। ਪਰ ਤੁਸੀਂ ਐਂ ਦੱਸੋ, ਤੁਹਾਨੂੰ ਮਿਲ ਗਿਆ ? ਸੱਚ ਦੱਸੋ ? ਕਿਉਂ ? ਤੁਸੀਂ ਰਸਤੇ ਹੀ ਨਹੀਂ ਪਏ।

ਤੁਹਾਡਾ ਮਨ, ਨਾਮ ਨਾਲ ਮੰਨ ਗਿਆ ? ਤੁਸੀਂ ਸੱਚ ਬੋਲਿਓ, ਤੁਹਾਡਾ ਮਨ, ਨਾਮ ਦੇ ਨਾਲ ਜੁੜ ਗਿਆ ?

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਪਰ ਤੁਸੀਂ ਤਾਂ –

***ਨਾਮੁ ਸੰਗੀ ਸੋ ਮਨਿ ਨ ਬਸਾਇਓ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ॥*** (ਪੰਨਾ ੭੧5)

***ਨਾਮੁ ਸੰਗੀ*** ਨਾਲ ਤੈਂ ਮਨ ਨਹੀਂ ਜੋੜਿਆ ਤੇ ਨਾਮੀ ਕੋਲ ਕਿਵੇ ਂ ਪਹੁੰਚ ਜਾਏਂਗਾ? ਕੋਈ ਹੈ ਤੇਰੇ ਕੋਲ ਉਪਾਅ ? ਜਦ ਤੱਕ ਤੂੰ ਨਾਮ ਦੇ ਨਾਲ ਮਨ ਨਹੀਂ ਜੋੜੇਂਗਾ, ਨਾਮੀ ਤੱਕ ਨਹੀਂ ਪਹੁੰਚੇਂਗਾ। ਨਾਮੀ ਤਾਂ ਤੇਰੇ ਅੰਦਰ ਬੈਠਾ ਹੈ ਤੇ ਨਾਮੀ ਤਾਂ ਤੂੰ ਹੀ ਹੈਂ। ਉਹ ਚੇਤਨ ਇਕ ਹੈ, ਦੋ ਤਾਂ ਹਨ ਨਹੀਂ। ਉਹ ਤਾਂ ***ਘਟ ਘਟ ਮੈ ਹਰਿ ਜੂ*** ਹੈ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***(ਪੰਨਾ ੧੪ ੮)

ਉਹ ਜਿਹੜੇ ਗੁਰੂ ਸਾਹਿਬ ਆਏ ਦੁਨੀਆਂ ਦੇ ਵਿਚ ਜੋਤੀ ਸਰੂਪ, ਉਹਨਾਂ ਨੇ ਜਗਤ-ਗੁਰੂ ਕਹਾਇਆ ਤੇ ਜਗਤ-ਗੁਰੂ ਨੇ ਸੱਚੀ ਸਿੱਖਿਆ ਦਿੱਤੀ। ਜਿੰਨੇ ਭੁੱਲੇ ਹੋਏ ਸੀ **ਕੌਡਾ**, **ਬਲੀ ਕੰਧਾਰੀ** ਤੁਸੀਂ ਕਿੰਨੇ ਗਿਣੋਂਗੇ ? ਸਾਰਿਆਂ ਨੂੰ ਮੱਤ ਦਿੱਤੀ ਤੇ ਸਾਰੇ ਉਹਦੇ ਸਿ ਬਣੇ, ਹਿੰਦੂ, ਮੁਸਲਮਾਨ ਸਾਰੇ ਬਣੇ। ਕਿਉਂ ਬਣੇ ? ਕਿਉਂਕਿ ਉਹ ਜੋਤੀ ਨੂੰ ਪਛਾਣਦਾ ਸੀ। ਏਸ ਕਰਕੇ, ਉਹ ***ਜੋਤਿ ਰੂਪਿ ਹਰਿ ਆਪਿ*** ਹੈ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***(ਪੰਨਾ ੧੪ ੮)

ਉਹਨਾਂ ਨੇ ਇਕ ਨਾਲ ਮੇਲਿਆ। ਆਇਆ ਸੀ ਨਾ –

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥***
***ਕਲਿ ਕਲੇਸ ਤਨ ਮਾਹਿ ਮਿਟਾਵਉ॥*** (ਪੰਨਾ ੨੬੨)

ਉਹ ਕਹਿੰਦੇ ਜੀ ਫਿਰ ਕੈਸੇ ਮਿਟੇ ? ਉਹ ਕਹਿੰਦਾ –

***ਸਿਮਰਉ ਜਾਸੁ ਬਿਸੁੰਭਰ ਏਕੈ॥ ਨਾਮੁ ਜਪਤ ਅਗਨਤ ਅਨੇਕੈ॥***
(ਪੰਨਾ ੨੬੨)

ਉਹ ਜਿਹੜਾ ਵਿਵ ਨੂੰ ਭਰਨੇ ਵਾਲਾ, ਸੰਸਾਰ ਦੀ ਉਤਪਤੀ, ਪਾਲਣਾ, ਲੈਅ ਕਰਨੇ ਵਾਲਾ ਹੈ, ਉਹਦਾ ਸਿਮਰਨ ਕਰੋ। ਅਨੇਕਾਂ, ਉਸਦਾ ਸਿਮਰਨ ਕਰਕੇ ਤਰ ਗਏ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯5)

ਬੱਸ! ਸਿਮਰਨ ਨਾ ਛੱਡੀਂ। ਉਹ ਸਿਮਰਨ ਤੁਹਾਨੂੰ ਉਥੇ ਪਹੁੰਚਾ ਦੇਊ। ਨਿਕਾਮ ਕਰਮ ਤੇ ਨਿਕਾਮ ਸੇਵਾ ਨੇ ਤੁਹਾਡਾ ਮਨ੍ ੱਧ ਕਰਨਾ ਹੈ ਤੇ ਸਿਮਰਨ ਤੁਹਾਨੂੰ ਉਥੇ ਪਹੁੰਚਾ ਦੇਵੇਗਾ, ਉਸਨੂੰ ਤੁਸੀਂ ਜਾਨਣਾ ਹੈ। ਉਹੀ, ਨੌਵੇਂ ਪਾਤਾਹ ਕਹਿੰਦੇ ਨੇ –

**ਪ੍ਰੀਤਮ ਜਾਨਿ ਲੇਹੁ ਮਨ ਮਾਹੀ॥**

ਅਸੀਂ ਉਸ ਪ੍ਰੀਤਮ ਨੂੰ ਆਪਣੇ ਮਨ ਦੇ ਵਿਚ ਅਟਮ ਪਾਤਾਹ ਦੀ ਕਿਰਪਾ ਤੇ ਜਾਣ ਲਿਆ। ਉਹ ਜੋਤੀ ਸਰੂਪ ਨੇ, ਦਿੱਲੀ ਉਹ ਬੈਠੇ ਨੇ। ਏਸ ਕਰਕੇ **ਰਾਮਰਾਇ** ਫੇਲ ਹੋ ਗਿਆ ਤੇ ਗੁਰਿਆਈ ਉਥੇ ਚਲੀ ਗਈ, ਆਕੇ ਉਪਦੇ ਵੀ ਨਹੀਂ ਉਸ ਵਕਤ ਦਿੱਤਾ। ਉਹ ਤਾਂ ਵਿਆਪਕ ਸੀ, ਉਹ ਸਾਰੇ ਮਨਾਂ ਦੇ ਵਿਚ ਬੈਠਾ ਸੀ।

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*** (ਪੰਨਾ ੪੪੧)

ਹੇ ਮਨ ! ਤੂੰ ਜੋਤੀ ਸਰੂਪ ਤਾਂ ਹੈਂ ਪਰ ਜੋਤ ਤੇਰੇ ਅੰਦਰ ਪ੍ਰਗਟ ਹੋਵੇ ਤਾਂ। ਆਹ ਤੁਸੀਂ ਆਪਣੀ ਜੋਤ ਨੂੰ ਢੱਕ ਲਵੋ ਦੀਵੇ ਨੂੰ, ਥੋਡੇ ਸਾਰੇ ਘਰ ਵਿਚ ਹਨ੍ਹੇਰਾ ਹੋ ਜਾਊ। ਉਹ ਚੁੱਕ ਦਿਉ ਕੂੰਡਾ (ਭਾਂਡਾ) ਤੇ ਸਾਰੇ ਚਾਨਣ ਹੋ ਜਾਊ। ਉਹ ਜੋਤ ਤਾਂ ਤੁਹਾਡੀ ਆਵਰਨ ਨਾਲ ਢੱਕੀ ਹੋਈ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਇਹ ਸਾਰੇ ਢਕਣ ਵਾਲੇ ਨੇ। ਬਦ, ਸਪਰ, ਰੂਪ, ਰਸ, ਗੰਧ, ਇਹ ਢਕਣ ਵਾਲੇ ਨੇ। ਮਨੋਰਾਜ ਤੁਸੀਂ ਰੋਜ ਕਰਦੇ ਹੋਂ, ਇਹ ਤੁਸੀਂ ਆਪਣੇ ਅੰਦਰ ਦੇਖੋ, ਜਦ ਤੁਸੀਂ ਇੱਕਲੇ ਬਹਿੰਦੇ

ਹੋ ਕੀ ਸੋਚਦੇ ਹੋ ? ਬਈ ਕੋਈ ਇੰਨੀ ਬਣ ਗਈ। ਇੰਨੀ ਬਣਾ ਲਵਾਂਗੇ ਤੇ ਐ ਕਰਾਂਗੇ ਤੇ ਆਹ ਕਰਾਂਗੇ। ਇੰਨੇ ਤੁਹਾਡਾ ਵਕਤ ਲੰਘ ਜਾਂਦੈ, ਫਿਰ ਕੋਈ ਹੋਰ ਕੰਮ ਆ ਜਾਂਦੈ। ਕਦੇ ਨਾਮ ਨਾਲ ਵੀ ਮਨ ਜੋੜਿਐ ਤੁਸੀਂ ? ਕਿ ਮੱਝਾਂ, ਗਾਈਆਂ ਹੀ ਗਿਣਦੇ ਰਹਿੰਦੇ ਹੋ ? ਏਸ ਕਰਕੇ ਭਾਈ!

**ਪ੍ਰੀਤਮ ਜਾਨਿ ਲੇਹੁ ਮਨ ਮਾਹੀ॥**

ਉਹ ਜਿਹੜਾ ਸਾਰਿਆ ਤੋਂ ਪਿਆਰਾ ਪਰਮੇਰ ਹੈ, ਉਹਨੂੰ ਆਪਣੇ ਮਨ ਦੇ ਅੰਦਰ, ਨੌਂਵੇਂ ਪਾਤਾਹ ਕਹਿੰਦੇ, ਜਾਣ ਲਉ। ਅਸੀਂ ਜਾਣ ਲਿਆ। ਹਾਂ –

**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ**

ਉਹ ਕਹਿੰਦਾ, ਜੀ ਦੁਨੀਆਂ ਦਾ ਝਗੜਾ ਨਹੀਂ ਮੁਕਦਾ। ਉਹ ਕਹਿੰਦੇ , ਇਹ ਤਾਂ ਸੁਆਰਥ ਹੈ ਥੋਡਾ, ਜਿੱਥੋਂ ਤੁਹਾਡਾ ਸੁੱਖ ਨਿਕਲਦਾ ਹੈ, ਉਹਦੇ ਨਾਲ ਗੱਲਾਂ ਕਰਦੇ ਹੋ, ਤੂੰ ਐ ਕਰੀਂ, ਮੈਂ ਐਂ ਕਰੂੰ, ਤੂੰ ਝੂਠ ਬੋਲ ਜਾਈਂ, ਮੈਂ ਸੱਚ ਬੋਲ ਜਾਊਂਗਾ, ਤੇਰਾ ਕੰਮ ਹੋ ਜਾਊ। ਉਹ ਕਹਿੰਦੇ, ਇਹ ਤਾਂ ਵਾਧੂ ਗੱਲ ਹੈ, ਇਹ ਤਾਂ ਲੋਕਾਂ ਨਾਲ ਤੂੰ। ਫੇਰ ਪੜ੍ਹ ਸਾਰੀ ਪੰਕਤੀ–

**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ**

ਆਪਣੇ ਸੁਖ ਨਾਲ ਇਹ ਜੱਗ ਫਸਿਆ ਹੋਇਆ ਹੈ ਕਿ ਹੋਰ ਕਿਸੇ ਨਾਲ ਫਸਿਐ ਹੋਇਆ ? ਤੁਸੀਂ ਅੱਠੇ ਪਹਿਰ ਆਪਣੇ ਸੁਖ ਦੀ ਪੂਜਾ ਕਰਦੇ ਹੋ ਕਿ ਰੱਬ ਦੀ ਪੂਜਾ ਕਰਦੇ ਹੋ। ਸੁਖ ਬਣਾਉਂਦੇ ਹੋ, ਬਈ ਐਨਾ ਸੁਖ ਬਣ ਗਿਆ ਤੇ ਐਂਨਾ। ਉਹ ਪਰਸੋਂ ਚੌਥੇ ਇਕ ਮੈਨੂੰ ਕਹਿੰਦਾ, ਲਉ ਜੀ ਦੋ ਪੁਤਾਂ ਤਾਂ ਸਾਡੀਆਂ ਹੋ ਗਈਆਂ ਅੱਗੇ ਵਾਸਤੇ ਠੀਕ, ਇਹ ਨਹੀਂ ਮੁੱਕਦੀਆਂ ਹੁਣ। ਮੈਂ ਆਖਿਆ, ਇਹਨੂੰ ਇਹ ਨਹੀਂ ਪਤਾ ਕਿ ਕਲ੍ਹ ਨੂੰ ਕੀ ਬਣਨਾ ਹੈ। ਉਹ ਕਹਿੰਦਾ, ਹੁਣ ਦੋ ਪੁਤਾਂ ਦਾ ਤਾਂ ਕੋਈ ਫਿਕਰ ਨਹੀਂ, ਅੱਗੇ ਭਾਵੇਂ ਹੋ ਜਾਵੇ। ਉਹਨੇ ਆਪਣਾ ਕੰਮ ਕਰ ਲਿਆ, ਬਈ ਇੰਨੀ ਮੈਂ ਮਾਇਆ ਕਮਾ ਲਈ ਹੈ, ਇਹਨਾਂ ਤੋਂ ਮੁੱਕਣੀ ਨਹੀਂ। ਇਹਨੂੰ, ਇਹ ਨਹੀਂ ਪਤਾ ਕਿ ਜੇ ਇਕੋ ਹੀ ਰਾਬ ਪੀਣ ਲੱਗ ਗਿਆ ਤਾਂ ਸਾਰੀ ਹੀ ਮੁਕਾ ਦੇਊ। ਏਸ ਲੋਟ, ਇਹ ਜੀਵ ਭੁੱਲਿਆ ਹੋਇਐ –

**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ**

ਜੀਵ ਭੁੱਲਿਆ ਹੋਇਆ ਹੈ, ਇਹ ਸੁਖ ਦੇ ਵਿਚ ਬੱਝ ਗਿਆ, ਸੁਆਰਥ ਦੇ ਵਿੱਚ ਬੱਝ ਗਿਆ। ਉਹ ਸੁਆਰਥ ਦੀਆਂ ਹੀ ਗੱਲਾਂ ਕਰਦਾ ਰਹਿੰਦਾ ਹੈ।

**ਕੋ ਕਾਹੂ ਕੋ ਨਾਹੀ॥**

ਤੇ ਕੋਈ ਕਿਸੇ ਦਾ ਨਹੀਂ। ਇਸੇ ਸਲੋਕ ਦੇ ਵਿਚ ਹੀ ਅੰਤ ਨੂੰ ਦੱਸਣੈ।

***ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥***

(ਪੰਨਾ ੬੩੪)

ਉਹ ਕਹਿੰਦੇ, ਅੰਤ ਨੂੰ ਇਹਦੇ ਕੋਈ ਕੰਮ ਨਾ ਆਇਆ। ਹੁਣ ਇਹਦੇ ਕੋਲ ਧਰਮ ਨਹੀਂ ਸੀ, ਦਇਆ ਨਹੀਂ ਸੀ, ਸੱਚ ਨਹੀਂ ਸੀ ਤੇ ਗੁਰੂ ਸਾਹਿਬ, ਪੰਚਮ ਪਾਤਾਹ ਨੇ ਇਹ ਲਿਖਿਆ –

***ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥***

(ਪੰਨਾ ੭੨੨)

ਇਹ ਮੱਤ ਅਸੀਂ ਗੁਰੂ ਰਾਮਦਾਸ ਤੇ ਲਈ ਹੈ। ਸੱਚ ਬੋਲਣਾ, ਸੰਤੋਖ ਰੱਖਣਾ, ਦਇਆ ਕਰਨੀ, ਧਰਮ ਕਰਨਾ ਤੇ ਅੰਤਹਕਰਣ ਨੂੰ ਰਾਗ ਦਵੈ ਤੋਂ ਪਵਿੱਤਰ ਰੱਖਣਾ। ਕਿਸੇ ਦੀ ਗੱਲ ਸੁਣਨੀ ਨਹੀਂ, ਉਹਨੂੰ ਉਥੇ ਹੀ ਰੱਖਣਾ। ਜੇਕਰ ਤੁਸੀਂ ਲੋਕਾਂ ਦੀਆਂ ਗੱਲਾਂ ਸੁਣਕੇ ਅੰਦਰ ਰੱਖ ਲਉਂਗੇ ਤਾਂ ਭਜਨ ਕਿਸ ਵਕਤ ਕਰੋਂਗੇ ? ਉਹ ਇਕ ਸਾਡੇ ਨਾਲ **ਜੀਵਨ ਮੁਕਤ ਜੀ ਸੰਤ** ਹੁੰਦੇ ਸੀ, ਬਹੁਤ ਮਹਾਂਪੁਰ। ਉਹਨੂੰ ਇਕ ਸੰਤ ਆਕੇ ਗੱਲਾਂ ਕਰਨ ਲੱਗ ਪਿਆ ਜੀ ਫਲਾਣਾ ਐਂ ਹੈ, ਧਿਮਕਾ ਐਂ। ਉਹ ਕਹਿੰਦੇ, ਤੂੰ ਮੈਨੂੰ ਕੀ ਸਮਝਦਾ ਹੈਂ ? ਉਹ ਕਹਿੰਦਾ, ਜੀ ਮੈਂ ਤੁਹਾਨੂੰ ਈਰ ਸਮਝਦਾ ਹਾਂ। ਅਖੇ, ਫਿਰ ਸਾਡੇ ਅੰਦਰ ਕੂੜਾ ਕਿਉਂ ਸੁੱਟਦਾ ਹੈਂ, ਈਰ ਦੇ ਅੰਦਰ ਕੂੜਾ ਸੁੱਟੀਦੈ? ਅਖੇ, ਕੂੜਾ ਕਿਉਂ ਸੁੱਟਦੈਂ ਸਾਡੇ ਅੰਦਰ ? ਉਹ ਗੱਲਾਂ ਇਹੋ ਜਿਹੀਆਂ ਹੀ ਕਰਦਾ ਸੀ, ਫਲਾਣਾ ਮਾੜਾ, ਫਲਾਣਾ ਚੰਗਾ। ਉਹ ਸਮਝ ਗਿਆ। ਉਹ ਕਹਿੰਦਾ, ਜੀ ਮੈਂ ਅੱਜ ਤੇ ਨਹੀਂ

ਕਰਾਂਗਾ, ਮੈਂ ਭੁੱਲ ਗਿਆ, ਮੇਰੀ ਬੜੀ ਗਲਤੀ ਹੈ। ਫੇਰ ਉਹ ਮੇਰੇ ਕੋਲ ਆ ਗਿਆ। ਮੈਂ ਕਿਹਾ, ਤੂੰ ਤਾਂ ਬੜੀਆਂ ਗੱਲਾਂ ਕਰਦਾ ਸੀ, ਅੱਜ ਨਹੀਂ ਬੋਲਦਾ? ਉਹ ਕਹਿੰਦਾ, ਹੁਣ ਨਹੀਂ ਬੋਲਣ ਜੋਗਾ ਰਿਹਾ। ਮੈਂ ਕਿਹਾ ਬਾਤ ਕੀ ਹੈ ? ਅਖੇ ਬਾਤ ਇਹ ਹੈ, ਮੈਂ **ਜੀਵਨ ਮੁਕਤ** ਜੀ ਕੋਲ ਗਿਆ ਸੀ। ਮੈਂ ਉਹਨੂੰ ਸੁਣਾਇਆ-ਫਲਾਣਾ ਸੰਤ ਐਂ ਹੈ, ਫਲਾਣਾ ਚੰਗਾ, ਫਲਾਣਾ ਮਾੜਾ ਐਂ ਹੈ। ਉਹ ਕਹਿੰਦੇ, ਤੂੰ ਮੈਨੂੰ ਕੀ ਸਮਝਦਾ ਹੈਂ? ਮੈਂ ਕਿਹਾ, ਜੀ ਮੈਂ ਤੁਹਾਨੂੰ ਬ੍ਰਹਮ ਗਿਆਨੀ, ਈਰ ਸਮਝਦਾ ਹਾਂ। ਫੇਰ ਕਹਿੰਦਾ, ਆਹ ਕੂੜਾ ਸਾਡੇ ਅੰਦਰ ਕਿਉਂ ਸੁੱਟਦਾ ਹੈਂ, ਇਹਨੂੰ ਕੌਣ ਸਾਫ ਕਰੇਗਾ। ਇਹ ਮੈਨੂੰ ਉਹਨੇ ਸਮਝਾਇਆ, ਨਾਲੇ ਤਾਂ ਤੂੰ ਸਾਡਾ ਅੰਤਹਕਰਣ ਢਕਦਾ ਹੈਂ, ਅੰਤਹਕਰਣ ਦੇ ਵਿਚ ਚੇਤਨ ਹੈ, ਆਤਮਾ ਹੈ, ਪ੍ਰਮਾਤਮਾ ਹੈ, ਹਰੀ ਹੈ। ਨਾਲੇ ਤਾਂ ਉਹਦੇ ਸਿਰ ਵਿਚ ਕੂੜਾ ਸੁੱਟਦੈਂ, ਨਾਲੇ ਸਾਡੀ ਮੱਤ ਮਾਰਦੈਂ। ਉਹ ਕਹਿੰਦਾ, ਹੁਣ ਨਹੀਂ ਮੈਂ ਬੋਲਦਾ, ਮੈਨੂੰ ਤਾਂ ਅੱਜ ਹੀ ਪਤਾ ਲੱਗਿਆ, ਇਹ ਤਾਂ ਗਲਤ ਹੀ ਗੱਲ ਸੀ। ਏਸ ਕਰਕੇ, ਭਾਈ! ਸਾਰੇ ਆਪਣੇ ਸੁੱਖ ਦੇ ਵਾਸਤੇ ਦੁਨੀਆਂ ਦੇ ਵਿਚ ਫਸੇ ਬੈਠੇ ਨੇ, ਉਂਞ ਕੋਈ ਨਹੀਂ ਕਿਸੇ ਨਾਲ ਫਸਿਆ ਹੋਇਆ। ਪਰਉਪਕਾਰ ਵਾਸਤੇ ਕੋਈ ਨਹੀਂ ਫਸੇ ਹੋਏ। ਹਾਂ! ਉਹ ਜਿਹੜੇ ਤੁਸੀਂ ਪੈਸੇ ਇੱਕਠੇ ਕਰਕੇ ਜਾਉਂਗੇ ਆਪਣੇ ਮੁੰਡਿਆਂ ਵਾਸਤੇ, ਉਹ ਕੋਈ ਦੁਨੀਆਂ ਦਾ ਪਰਉਪਕਾਰ ਨਹੀਂ ਹੈ। ਖਬਰੈ ਤੁਸੀਂ ਕਿੱਕੁਣ ਕਮਾਇਆ ਹੈ। ਏਸ ਕਰਕੇ **ਆਪਣੇ ਸੁਖ ਸਿਉ ਹੀ ਜਗੁ ਫਾਧਿਓ।** ਚੱਲੀਏ -

**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ**

ਜਿਥੇ ਦੁਨੀਆਂ ਦਾ ਸੁਖ ਹੋਵੇ, ਉਥੇ ਆਕੇ ਸਾਰੇ ਬਹਿ ਜਾਣਗੇ। ਇਥੇ ਖਾਣ ਪੀਣ ਨੂੰ ਵੀ ਮਿਲੇਗਾ, ਬੜਾ ਚੰਗਾ ਹੈ, ਇਹ ਕੰਮ ਵੀ ਕਰ ਦਿੰਦਾ ਹੈ। ਕਹਿੰਦੇ, ਸਾਰੇ ਮਿਲ ਕਰਕੇ ਇਕੱਠੇ ਬਹਿ ਜਾਣਗੇ।

**ਰਹਤ ਚਹੂ ਦਿਸਿ ਘੇਰੈ॥**

ਰਾਤ ਦਿਨ ਕਦੇ ਉਹਨੂੰ ਵਿਹਲ ਨਹੀਂ ਆਉਣ ਦਿੰਦੇ। ਇਕ ਨਾਮਧਾਰੀਆ ਹੋਇਐ, **ਰਾਮ ਸਿੰਹੁ** ਬੜਾ ਮਹਾਂਪੁਰ। ਉਹਦੀ ਬੜੀ

ਮਾਨਤਾ ਹੋਈ। ਉਹਨੂੰ ਕਿਸੇ ਨੇ ਪੁੱਛਿਆ ਤੂੰ ਕਿੰਨਾ ਕੁ ਸੁਖੀ ਹੈਂ ? ਉਹ ਕਹਿੰਦਾ, ਮੇਰੇ ਜਿੰਨਾ ਦੁਖੀ ਵੀ ਕੋਈ ਨਹੀਂ। ਉਹ ਕਹਿੰਦੇ, ਕਿਉਂ ਜੀ ? ਉਹ ਕਹਿੰਦਾ ਪਿਸ਼ਾਬ ਕਰਨਾ ਵੀ ਬੰਦ ਕਰ ਦਿੱਤਾ ਲੋਕਾਂ ਨੇ, ਐਨੀ ਭੀੜ ਰਹਿੰਦੀ ਹੈ, ਰੋਟੀ ਖਾਣ ਦਾ ਵਕਤ ਨਹੀਂ ਮਿਲਦਾ ਹੈਗਾ। ਮੈਂ ਚਾਹੁੰਦਾ ਹਾਂ ਬਈ ਰਾਮ ਨਾਮ ਜਪਾਂ, ਪਰਮੇਰ, ਵਾਹਿਗੁਰੂ ਜਪਾਂ, ਕਹਿੰਦਾ, ਦੁਨੀਆਂ ਨਹੀਂ ਛੱਡਦੀ ਹੈਗੀ। ਗੱਲ ਤਾਂ ਉਹਦੀ ਸੱਚੀ ਸੀ। ਏਸ ਕਰਕੇ , ਭਾਈ! ਚਾਰੋ ਦਿਾਂ ਤੇ ਇਹ ਆਪਣੇ ਸੁਖ ਵਾਸਤੇ ਦੁਨੀਆਂ ਘੇਰ ਕੇ ਰੱਖਦੀ ਹੈ। ਉਹ ਤੁਹਾਡੇ ਕੋਲ ਕੋਈ ਪਰਮਾਰਥ ਲੈਣ ਤਾਂ ਨਹੀਂ ਆਉਂਦੇ ਹੁੰਦੇ। ਪਰ ਦੁਨੀਆਂ ਦੇ ਸੁਖ ਵਾਸਤੇ, ਸਾਡਾ ਆਹ ਕੰਮ ਕਰ ਦਿਉ, ਦੂਜਾ ਕਹਿੰਦਾ, ਜੀ ਆਹ ਕਰ ਦਿਉ। ਕਹਿੰਦਾ ਚਾਰ ਚੁਫੇਰੇ ਉਹਨੂੰ ਘੇਰ ਕੇ ਰੱਖਦੇ ਨੇ।

**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ**

ਜੇ ਪਰਮੇਰ ਵੱਲੋਂ ਕੋਈ ਇਹੋ ਜਿਹਾ ਕਰਮ ਆ ਜਾਏ। ਕਰਮ ਤਾਂ ਪਰਮੇਰ ਨੇ ਭੁਗਤਾਉਣੈ, ਤੁਸੀਂ ਆਪਣਾ ਕਰਮ ਆਪ ਤਾਂ ਭੁਗਤਾਉਣਾ ਨਹੀਂ। ਉਹ ਜੋ ਤੁਹਾਡੇ ਅੰਦਰ ***ਘਟ ਘਟ ਮੈਂ ਹਰਿ ਜੂ*** *ਹੈ,* ਉਹਨੇ ਡੋਰ ਹਿਲਾਉਣੀ ਹੈ, ਫਿਰ ਉਹ ਕਰਮ ਨੇ ਤੁਹਾਡੇ ਅਗੇ ਆ ਜਾਣੈ, ਕਿਸੇ ਦੀ ਤਾਕਤ ਨਹੀਂ, ਉਹਨੂੰ ਹਟਾ ਦੇਵੇ, ਬਿਨਾਂ ਈਰ ਤੋਂ। ਏਸ ਕਰਕੇ, ਫੇਰ ਉਹ ਕਿਉਂ ? ਪੜ੍ਹ ਫਿਰ –

**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ**

ਜਦ ਉਹਦਾ ਕਰਮ ਐਸਾ ਨਿਕਲ ਆਇਆ, ਉਹ ਕਹਿੰਦੇ ਇਧਰ ਦੀ ਨਾ ਚਲੀਂ। ਅਖੇ ਕਿਉਂ ? ਅਖੇ ਪੁਰਾਣਾ ਮਿੱਤਰ ਸੀ, ਇਹ ਕੁੱਛ ਮੰਗ ਲਏਗਾ। ਮੈਂ ਤੁਹਾਨੂੰ ਇਕ **ਮਾਲੋ ਦੌਂਦ** ਦੀ ਗੱਲ ਦਸਦਾਂ। ਉਥੇ ਇਕ ਆਦਮੀ ਸੀ, ਉਹ ਆਪਣੇ ਆਪ ਨੂੰ ਪਰਉਪਕਾਰੀ ਜਿਹਾ ਕਹਾਉਂਦਾ ਸੀ, ਕੁੱਛ ਉਹਦੇ ਕੋਲ ਰੁਪੱਈਏ ਸੀ। ਉਹਨਾਂ ਦਿਨਾਂ ਵਿਚ ਰੁਪਏ ਥੋੜੇ ਹੀ ਹੁੰਦੇ ਸਨ। ਉਹ ਹੋਰਾਂ ਦਾ ਕੰਮ ਸਾਰ ਦਿੰਦਾ ਸੀ। ਉਹ ਇਹੋ ਜਿਹਾ ਵਕਤ ਆ ਗਿਆ, ਅਫੀਮ ਖਾਂਦੇ ਖਾਂਦੇ, ਉਹਦੇ ਸਾਰੇ ਰੁਪੱਈਏ ਮੁੱਕ

ਗਏ। ਕਿੱਕਰ ਉੱਤੇ ਉਹਨੇ ਡੱਬੀ ਵਿਚ ਦੇਖਿਆ ਮਾਵਾ (ਅਫੀਮ) ਨਹੀਂ ਹੈ। ਉਹ ਆਪਣੇ ਪੁੱਤਰ ਨੂੰ ਕਹਿੰਦਾ, ਮਾਲੋ ਦੌਂਦ ਨੂੰ ਭੱਜ ਛੇਤੀ। ਪੁੱਤਰ ਕਹਿੰਦਾ ਜੀ, ਘਰ ਪੈਸਾ ਤਾਂ ਕੋਈ ਹੈ ਨਹੀਂ। ਅਖੇ ਫਲਾਣੇ ਤੋਂ ਲੈ ਲਈਂ। ਉਹ ਗਿਆ, ਉਹਨੇ, ਉਹਤੋਂ ਪੈਸੇ ਮੰਗੇ। ਉਹ ਕਹਿੰਦਾ, ਸਾਡੇ ਕੋਲ ਤਾਂ ਭਾਈ ! ਐਸ ਵਕਤ ਹੈ ਨਹੀਂ। ਕਿਉਂਕਿ ਉਹਨੂੰ ਪਤਾ ਸੀ ਬਈ ਅਮਲੀ ਦਿੰਦਾ ਤਾਂ ਹੁੰਦਾ ਨਹੀਂ ਮੁੜਕੇ। ਉਹ ਜਦ ਮੁੜਕੇ ਗਿਆ ਖੇਤ, ਬਾਪ ਕਹਿੰਦਾ, ਕੀ ਗੱਲ ਹੈ ? ਉਹ ਕਹਿੰਦਾ, ਜੀ ਆਹ ਗੱਲ ਹੈ। ਉਹ ਕਹਿੰਦਾ (ਅਮਲੀ) ਓਏ ਸੁੰਦਰਾ! ਤੈਨੂੰ ਵੀ ਜੁਆਬ ਦੇਣ ਵਾਲੇ ਹੋ ਗਏ, ਹੰਕਾਰੀ ਸੀ ਨਾ। ਉਹ ਖੇਤ ਵਾਹਿਆ ਹੋਇਆ ਸੀ, ਉਥੇ ਹੀ ਬਹਿ ਗਿਆ। ਆਪਣੇ ਪੁੱਤਰ ਨੂੰ ਕਹਿੰਦਾ, ਔਹ ਨੇ ਸਿਵੇ (ਸਮਾਨ ਘਾਟ) ਦੇ ਖੀਂ ! ਕਿਸੇ ਨੂੰ ਬੁਲਾਕੇ ਹੱਥ ਲੁਆ ਲਵੇਂ, ਜੋੜੀ (ਬੈਲਾਂ ਦੀ) ਦੇ ਮਗਰ ਲਾਕੇ ਉਥੇ ਲੈ ਜਾਈਂ। ਉਥੇ ਹੀ ਉਹ ਪੈ ਗਿਆ। ਪਰ ਦੁੱਧ ਘਿਉ ਖਾਂਦਾ ਰਿਹਾ, ਠੀਕ ਹੋ ਗਿਆ। ਸਮਝ ਗਏ ? ਉਹ ਸਾਰੇ ਛੱਡ ਕੇ ਚਲੇ ਗਏ, ਜੁਆਬ ਦੇ ਦਿੱਤਾ। ਗੁਰੂ ਸਾਹਿਬ ਕਹਿੰਦੇ, ਜਦ ਇਹ ਕਿਸੇ ਕੰਮ ਦਾ ਨਾ ਰਹੇ ਤਾਂ ਇਹਦੇ ਨੇੜੇ ਵੀ ਕੋਈ ਨਹੀਂ ਆਉਂਦਾ। ਅਗਲਾ ਕਹਿੰਦਾ, ਓਏ ! ਇਧਰ ਦੀ ਲੰਘ ਜਾ, ਉਹਨੇ ਰੁਪਏ ਮੰਗਣੇ ਨੇ, ਪਿਛਲੀ ਲਿਹਾਜ ਹੈ, ਮੁੜਕੇ ਦੇਣੇ ਨਹੀਂ, ਐਂ ਦੀ ਲੰਘ ਜਾ। ਕੋਈ ਨੇੜੇ ਨਹੀਂ ਇਹਦੇ ਆਉਂਦਾ। ਉਦੋਂ ਇਹਨੂੰ ਪਤਾ ਲਗਦੈ, ਬਈ ਆਹ ਵਕਤ ਵੀ, ਕਰਮ ਮੇਰਾ ਸੀਗਾ।

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥*** (ਪੰਨਾ 157)
***ਕਰਮ ਪ੍ਰਧਾਨ ਵਿਵ ਕਾ ਰਾਖਾ॥***
***ਜੋ ਜਸ ਕਰੈ ਸੋ ਤਸ ਫਲ ਚਾਖਾ॥*** (ਰਾਮਾਇਣ)

ਤੁਲਸੀ ਦਾਸ ਕਹਿੰਦੇ, ਇਹ ਸੰਸਾਰ ਕਰਮ ਦਾ ਬਣਾਇਆ ਹੋਇਆ, ਕਰਮ ਪ੍ਰਧਾਨ ਹੈ।

***ਕਰਮ ਪ੍ਰਧਾਨ ਵਿਵ ਕਾ ਰਾਖਾ॥***

**ਵਿਵ** ਨਾਉਂ ਹੈ ਸੰਸਾਰ ਦਾ। ਇਹ ਕਰਮਾਂ ਤੇ ਬਣਿਆ ਹੋਇਐ ਸਾਰਾ ਸੰਸਾਰ। ਗਿਆਨ ਨੇ ਤਾਂ ਸੰਸਾਰ ਨਹੀਂ ਬਣਾਉਣਾ, ਗਿਆਨ ਤਾਂ ਸੰਸਾਰ ਨੂੰ ਢਾਹ ਦੇਵੇਗਾ।

***ਜੋ ਜਸ ਕਰੈ ਸੋ ਤਸ ਫਲ ਚਾਖਾ॥***

ਜਿਹੋ ਜਿਹਾ ਇਹਨੇ ਕਰਮ ਕਰਿਆ, ਉਹਦਾ ਫਲ ਇਹਨੂੰ ਜਰੂਰ ਚੱਖਣਾ ਪਏਗਾ, ਕਦੇ ਚੱਖਣਾ ਪਏ। ਉਹ ਕਰਮ ਇਹਦੇ ਕੋਲ ਹੀ ਫਲ ਦੇਕੇ ਜਾਏਗਾ। ਏਸ ਕਰਕੇ, ਇਹਨੂੰ ਪਤਾ ਨਹੀਂ ਲਗਦਾ। ਕਹਿੰਦਾ, ਫਿਰ ਕੋਈ ਨੇੜੇ ਨਹੀਂ ਆਉਂਦਾ ਜਦ ਇਹੋ ਜਿਹਾ ਕਰਮ ਆਉਂਦਾ ਹੈ। ਹੁਣ ਤੈਨੂੰ ਪਤਾ ਲੱਗ ਗਿਆ ਜੇ ਤੇਰੇ ਕੋਲ ਪੈਸੇ ਹੁੰਦੇ ਅੱਜ, ਤੇਰੇ ਕੋਲ ਸਾਰੇ ਆਉਂਦੇ ਤੇ ਹੁਣ ਕੋਈ ਨੇੜੇ ਨਹੀਂ ਆਉਂਦਾ। ਤੈਨੂੰ ਪਤਾ ਨਹੀਂ ਲੱਗਿਆ, ਬਈ ਦੁਨੀਆਂ ਸੁਆਰਥ ਦੀ ਹੈ, ਮਤਲਬ ਦੀ ਹੈ। ਚੱਲੀਏ –

**ਕੋਊ ਨਾ ਆਵਤ ਨੇਰੈ॥**

ਕੋਈ ਇਹਦੇ ਨੇੜੇ ਨਹੀਂ ਆਉਂਦਾ।

**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ**

ਕਹਿੰਦਾ, ਸਾਰਿਆਂ ਨਾਲੋਂ ਹਿਤ ਜਿਆਦਾ ਤਾਂ ਆਪਣੀ ਇਸਤਰੀ ਨਾਲ ਹੀ ਹੁੰਦੈ, ਬੜਾ ਹਿਤ ਸੀ।

**ਸਦਾ ਰਹਤ ਸੰਗ ਲਾਗੀ॥**

ਹਮੇਂ ਸਾਥ ਰਹਿੰਦੀ ਸੀ, ਵਜੀਰ ਸੀ, ਇਹ ਬਾਦਾਹ ਸੀ। ਇਸਤਰੀ ਵਜੀਰ ਸੀ, ਉਹ ਸਾਥ ਰਹਿੰਦੀ ਸੀ, ਮੱਤ ਦਿੰਦੀ ਸੀ।

**ਜਬ ਹੀ ਹੰਸ ਤਜੀ ਇਹ ਕਾਂਇਆ**

ਜਬ ਇਸ ਜੀਵ ਨੇ, ਹੰਸ ਨੇ ਕਾਇਆ ਤਿਆਗੀ–

**ਪ੍ਰੇਤ ਪ੍ਰੇਤ ਕਰਿ ਭਾਗੀ॥**

ਸਮਝ ਗਏ ? ਇਥੋਂ ਤੱਕ ਸੰਸਾਰ ਦੀ ਸਾਂਝ ਹੈ। ਬੱਸ ! ਸੰਸਾਰ ਦੀ ਸਾਂਝ ਇੱਥੋਂ ਤੱਕ ਹੈ, ਅਗਾਂਹ ਨਹੀਂ ਹੈਗੀ, ਇਥੋਂ ਤੱਕ ਸੀ। ਤੇ ਉਹ ਨੌਵੇਂ ਪਾਤਾਹ ਨੇ ਸਾਰੇ ਸੰਸਾਰ ਦਾ ਸਾਂਝਾ ਧਰਮ ਰੱਖਿਆ। ਫਿਰ ਉਹ ਮਹਾਂਪੁਰ ਹੋਏ ਪੂਰਣ ਕਿ ਨਾ ਹੋਏ ? ਤੇ ਅਸੀਂ ਇਧਰ ਗਏ ਨਹੀਂ। ਹੁਣ ਤੁਸੀਂ ਦੇਖੋ, ਅਸੀਂ ਕਿਹੋ ਜਿਹੇ ਹਾਂ ? ਆਪਣੇ ਅੰਦਰ ਆਪ ਹੀ ਦੇਖੋ, ਤੁਸੀਂ

ਕਿਹੋ ਜਿਹੇ ਹੋ ? ਤੁਹਾਡੇ ਨਕਾ ਤਾਂ ਸਾਹਮਣੇ ਹੈ ਮਨ ਦੇ ਵਿਚ, ਤੁਸੀਂ ਆਪ ਹੀ ਦੇਖ ਲਉ।

**ਪ੍ਰੇਤ ਪ੍ਰੇਤ ਕਰਿ ਭਾਗੀ॥**

ਬੱਸ! ਉਹ ਵੀ ਸਾਥ ਛੱਡ ਗਈ–

**ਇਹ ਬਿਧਿ ਕੋ ਬਿਉਹਾਰੁ ਬਨਿਓ ਹੈ**

ਇਸ ਪ੍ਰਕਾਰ ਦੁਨੀਆਂ ਦਾ ਵਿਹਾਰ ਹੈ ਭਾਈ! ਇਹਦੇ ਵਿਚ ਨਾ ਫਸ ਜਾਈਂ ਸੰਸਾਰ ਦੇ ਵਿਚ। ਇਹੋ ਜਿਹਾ ਹੈ ਤੇ ਇੰਨਾ ਹੀ ਹੈ ਸੰਸਾਰ ਦਾ ਵਿਹਾਰ। ਇਸ ਤੋਂ ਵੱਧ ਘੱਟ ਨਹੀਂ ਹੈ।

**ਜਾ ਸਿਉ ਨੇਹੁ ਲਗਾਇਓ॥**

ਜੀਹਦੇ ਨਾਲ ਤੈਂ ਪ੍ਰੇਮ ਲਾਇਆ ਹੋਇਆ ਸੀ। ਪ੍ਰੇਮ ਤਾਂ ਤੂੰ ਰੱਬ ਦੇ ਨਾਲ ਲਾਉਣਾ ਸੀ।

***ਸਾਚੁ ਕਹੌਂ ਸੁਨ ਲੇਹੁ ਸਭੈ***

***ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਯੋ॥*** (ਅਕਾਲ ਉਸਤਤਿ)

ਦਸਮ ਪਾਤਾਹ ਕਹਿੰਦੇ, ਓਏ! ਜੇ ਤੈਂ ਮੋਕ ਲੈਣੀ ਹੈ ਤਾਂ ਰੱਬ ਨਾਲ ਪ੍ਰੇਮ ਪਾ। ਤੇ ਤੁਸੀਂ ਹੁਣ ਆਪ ਦੇਖੋ, ਤੁਹਾਡਾ ਪ੍ਰੇਮ ਕਿੱਥੇ ਹੈ ? ਤੁਸੀਂ ਆਪਣੇ ਆਪ ਦੇਖੋ, ਆਪਣੇ ਅੰਤਹਕਰਣ ਨੂੰ। ਥੋੜਾ ਪ੍ਰੇਮ ਤੁਹਾਨੂੰ ਪਤੈ ਕਿਥੇ ਹੈ, ਰੱਬ ਨਾਲ ਹੈ ਕਿ ਦੁਨੀਆਂ ਨਾਲ ਹੈ ? ਬੱਸ! ਜੇ ਦੁਨੀਆਂ ਨਾਲ ਹੈ ਤਾਂ ਜਹਾਜ ਤਾਂ ਰਾਹ ਵਿਚ ਡੁੱਬੇਗਾ। ਚੱਲੀਏ –

**ਅੰਤ ਬਾਰ ਨਾਨਕ ਬਿਨੁ ਹਰਿ ਜੀ**

ਇਹਦੇ, ਇਹ ਗੁਰੂ ਨੌਵੇਂ ਪਾਤਾਹ ਕਹਿੰਦੇ, ਅੰਤ ਨੂੰ ਹਰੀ ਤੋਂ ਬਿਨਾਂ ਕੋਈ ਕੰਮ ਨਹੀਂ ਆਉਂਦਾ। ਇਕ ਪਰਮੇਰ, ਇਹਦਾ ਅੰਤ ਨੂੰ ਨਿਬੇੜਾ ਕਰਨ ਵਾਲਾ ਸੀ, ਕਿਰਪਾ ਕਰਨ ਵਾਲਾ ਸੀ, ਦਇਆ ਕਰਨ ਵਾਲਾ ਸੀ।

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥***

(ਪੰਨਾ ੬੩੨)

ਪਰ ਜੇ ਤੁਹਾਡੇ ਕੋਲ ਨਾਮ ਹੋਵੇਗਾ ਤਾਂ ਨਾਮੀ ਤੁਹਾਡੀ ਰੱਖਿਆ ਕਰੇ ਗਾ। ਜੇ ਨਾਮ ਨਾ ਹੋਇਆ ਤਾਂ ਦੁਨੀਆਂ ਦੇ ਪਦਾਰਥਾਂ ਨੂੰ ਰੱਬ ਕੁੱਛ ਨਹੀਂ ਜਾਣਦਾ। ਇਹਨਾਂ ਨਾਲ ਤੁਸੀਂ ਰੱਬ ਨੂੰ ਕਦੇ ਖ਼ੁ ਨਹੀਂ ਕਰ ਸਕਦੇ। ਹਾਂ! ਜੇ **ਪ੍ਰੇਮ ਤੇ ਨਾਮ** ਥੋਡੇ ਕੋਲ ਦੋ ਚੀਜਾਂ ਹੋਣਗੀਆਂ ਤਾਂ ਤੁਸੀਂ ਰੱਬ ਕੋਲ ਜਾਉਂਗੇ। ਆਹ ਪੰਛੀ ਦੋ ਖੰਭਾਂ ਨਾਲ ਉੱਡਦੈ, ਇਕ ਉਹਦਾ ਖੰਭ ਕੱਟ ਦਿਉ, ਉਥੇ ਹੀ ਫਿਰੀ ਜਾਊਗਾ। ਪ੍ਰੇਮ ਵੀ ਪਰਮੇਰ ਨਾਲ ਪੂਰਾ ਹੋਵੇ ਤੇ ਨਾਮ ਵੀ ਹਰ ਵਕਤ ਚਲਦਾ ਹੋਵੇ ਤਾਂ ਤੁਸੀਂ ਪਰਮੇ ਰ ਕੋਲ ਜਾਉਂਗੇ।

***ਸਰਬ ਰੋਗ ਕਾ ਅਉਖਦੁ ਨਾਮੁ॥***
***ਕਲਿਆਣ ਰੂਪ ਮੰਗਲ ਗੁਣ ਗਾਮ॥*** (ਪੰਨਾ ੨੭੪)

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥*** (ਪੰਨਾ ੪੬੪)

ਤੁਹਾਡੇ ਪੱਲੇ ਸੱਚ ਹੋਣਾ ਚਾਹੀਦਾ ਹੈ। ਤੁਹਾਡਾ ਮਨ, ਨਾਮ ਨਾਲ ਜੁੜਿਆ ਹੋਇਆ ਹੋਣਾ ਚਾਹੀਦਾ ਹੈ, ਫਿਰ ਤੁਹਾਡੀ ਖ਼ੀ ਹੈ –

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨5੧)

ਪਰ ਤੁਸੀਂ ਤਾਂ ਉਲਟਾ ਕਰ ਦਿੱਤਾ।

***ਨਾਮੁ ਸੰਗੀ ਸੋ ਮਨਿ ਨ ਬਸਾਇਓ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ॥*** (ਪੰਨਾ ੭੧5)

ਉਹ, ਜਿਹੜਾ ਤੂੰ ਛੱਡ ਕੇ ਜਾਣਾ ਸੀ, ਚਿੱਤ ਨੂੰ ਤਾਂ ਤੂੰ ਉਥੇ ਹੀ ਜੋੜਿਆ ਹੋਇਐ। ਉਥੇ ਹੀ ਆਵੇਂਗਾ ਕਿਸੇ ਢੰਗ ਤੇ। ਜੇ ਤੇਰਾ ਮਨ ਮੰਦਰ (ਮਕਾਨ) ਵਿਚ ਹੋਵੇਗਾ ਤਾਂ ਪ੍ਰੇਤ ਬਣੇਂਗਾ, ਜੇ ਮਾਇਆ ਨਾਲ ਹੋਵੇਗਾ ਤਾਂ ਫਿਰ ਸੱਪ ਬਣਨਾ ਪਏਗਾ। ਉਹ ਤਾਂ ਕਹਿ ਗਏ ਨੇ ਗੁਰੂ ਸਾਹਿਬ। ਹੁਣ ਤੁਸੀਂ ਸੋਚ ਲਉ ਇਹ ਗੱਲ। ਜੇ ਤਾਂ ਮੁਕਤੀ ਚਾਹੁੰਦੇ ਹੋ

ਤਾਂ ਨੌਵੇਂ ਪਾਤਾਹ ਦੇ ਬਦ ਨੂੰ ਮੰਨ ਲਉ ਜੇ ਨਹੀਂ ਚਾਹੁੰਦੇ ਤਾਂ ਤੁਹਾਡੀ ਖੁੀ ਹੈ। ਬੋਲਦੇ ਭਾਈ –

**ਅੰਤ ਬਾਰ ਨਾਨਕ ਬਿਨੁ ਹਰਿ ਜੀ**
**ਕੋਊ ਕਾਮਿ ਨ ਆਇਓ।।**
**ਬੋਲੋ ਸਤਿਨਾਮ ਸੀ੍ ਵਾਹਿਗੁਰੂ।।**

੧

ੴ ਸਤਿਗੁਰ ਪ੍ਰਸਾਦਿ॥

# ੪੫

**ਸੂਹੀ ਮਹਲਾ 5॥**

**ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥**
**ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥੧॥**
**ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥**
**ਤੇਰੇ ਸੇਵਕ ਕਉ ਭਉ ਕਿਛੁ ਨਾਹੀ**
**ਜਮੁ ਨਹੀ ਆਵੈ ਨੇਰੇ॥੧॥ ਰਹਾਉ॥**
**ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ~ ਕਾ ਜਨਮ ਮਰਣ ਦੁਖੁ ਨਾਸਾ॥**
**ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ॥੨॥**
**ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ॥**
**ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ॥ ੩ ॥**
**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥**
**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥ ੪॥**

(ਪੰਨਾ ੭੪੯)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!! ਸਤਿਨਾਮ ਸ੍ਰੀ ਵਾਹਿਗੁਰੂ!!!

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ॥***

(ਪੰਨਾ ੧੪ ੯)

ਸ੍ਰੀ ਗੁਰੂ ਅਰਜਨ ਦੇਵ ਪੰਚਮ ਪਾਤਾਹ, ਮਥੁਰਾ ਭੱਟ ਕਹਿੰਦਾ, ਇਹ ਸਾਖਾਤ ਪਰਮੇਰ ਨੇ, ਇਹਨਾਂ ਦੇ ਉੱਤੇ ੱਕ ਨਾ ਕਰਨਾ, ਇਹ ਈਰ ਰੂਪ ਨੇ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***

(ਪੰਨਾ ੧੪ ੪)

ਇਹ ਜੋਤੀ ਸਰੂਪ ਨੇ, ਗੁਰੂ ਅਵਤਾਰ ਧਾਰਣ ਕਰਕੇ **ਨਾਨਕ** ਨਾਮ ਕਹਾਇਆ। ਵਾਸਤਵ ਮੇਂ ਇਹ ਜੋਤੀ ਸਰੂਪ ਸੇ। ਇਹਨਾਂ ਨੂੰ ਗੁਰਿਆਈ ਕਿਸੇ ਪੰਚਾਇਤ ਨੇ ਨਹੀਂ ਦਿੱਤੀ, ਕਿਸੇ ਨੇ ਇਕੱਠੇ ਹੋਕੇ ਨਹੀਂ ਦਿੱਤੀ, ਇਹ ਧੁਰੋਂ ਗੁਰੂ ਆਏ ਨੇ, ਇਹ ਜੋਤੀ ਸਰੂਪ ਨੇ। ਜਦ ਸੰਸਾਰ ਦੇ ਵਿਚ ਹਨੇਰ ਮੱਚ ਜਾਂਦਾ ਹੈ, ਉਦੋਂ ਪਰਮੇਰ ਆਪ, ਰੂਪ ਧਾਰਕੇ ਸੁਧਾਰ ਕਰਦਾ ਹੈ। ਏਸ ਕਰਕੇ, ਸ੍ਰੀ ਗੁਰੂ ਅਰਜਨ ਦੇਵ ਜੀ, ਪਰਤੱਖ ਹਰੀ ਨੇ। ਉਹਨਾਂ ਦੁਆਰੇ, ਜੋ ਰੱਬੀ ਬਾਣੀ ਦਾ ਬਦ ਆਇਆ ਹੈ। ਬੋਲ ਭਾਈ–

**ਸੂਹੀ ਮਹਲਾ** ੫॥

ਸੂਹੀ ਰਾਗ ਦੇ ਵਿੱਚ, ਪੰਚਮ ਪਾਤਾਹ ਸ੍ਰੀ ਗੁਰੂ ਅਰਜਨ ਦੇਵ ਜੀ, ਕਥਨ ਕਰਦੇ ਨੇ –

**ਜਿਸ ਕੇ ਸਿਰ ਊਪਰਿ ਤੂੰ ਸੁਆਮੀ**

ਹੇ ਸੁਆਮੀ ! ਜਿਸ ਦੇ ਸਿਰ ਦੇ ਉਤੇ ਤੂੰ ਰਾਖਾ ਹੈਂ–

***ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥***

(ਪੰਨਾ ੧੧੩੬)

ਜੀਹਦਾ ਰਾਖਾ, ਹੇ ਪਰਮੇਰ! ਤੂੰ ਹੈਂ, ਉਹਦਾ ਕਦੇ ਵੀ ਦੁੱਖ ਦੇ ਵਿਚ ਪ੍ਵੇ ਨਹੀਂ ਹੁੰਦਾ। ਉਹ ਤਾਂ ਪਰਮੇਰ ਦੇ ਪਰਾਇਣ ਹੁੰਦਾ ਹੈ। ਉਸਦੀ ਬਾਬਤ ਤਾਂ ਲਿਖਿਆ ਹੈ–

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***(ਪੰਨਾ ੧੪ ੪)

ਉਹ ਤਾਂ ਜੋਤੀ ਸਰੂਪ ਆਪ ਹੀ ਗੁਰੂ ਨਾਨਕ ਦੇਵ ਨੇ। ਜੋਤੀ ਸਰੂਪ ਜੀਹਦਾ ਰਾਖਾ ਹੈ, ਉਹਨੂੰ ਕੋਈ ਦੁੱਖ ਨਹੀਂ ਹੁੰਦਾ, ਉਹਨੂੰ ਕੋਈ ਤਕਲੀਫ ਨਹੀਂ ਹੁੰਦੀ ਹੈ।

**ਸੋ ਦੂਖੁ ਕੈਸਾ ਪਾਵੈ॥**

ਉਹ ਦੁਖ ਕੈਸੇ ਪਾਵੇਗਾ ?

***ਸੁਖੁ ਦੂਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥***
***ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥***

(ਪੰਨਾ ੬੩੨)

ਉਹ ਸੁਖ ਦੁਖ ਤੇ ਰਹਿਤ ਜੋ ਸਾਰਿਆਂ ਦਾ ਮੂਲ ਕਾਰਨ, ਕਰਤਾ ਪੁਰ ਹੈ, ਉਹ ਸਾਰੀ ਸ੍ਰਿਟੀ ਬਣਾ ਕੇ, ਉਹਦੇ ਵਿੱਚ ਵਿਆਪਕ ਹੈ। ਜੈਸੇ ਤੁਸੀਂ ਸੋਨੇ ਦਾ ਗਹਿਣਾ ਬਣਾਉਂਗੇ, ਉਸ ਗਹਿਣੇ ਦੇ ਵਿੱਚ ਸਾਰੇ ਚ ਸੋਨਾ ਹੁੰਦੈ। ਏਸ ਕਰਕੇ, ਉਹ ਤੁਹਾਡੀ ਬਿਰਤੀ ਦੇ ਵਿੱਚ, ਤੁਹਾਡਾ ਆਪਾ ਵੀ ਬੈਠੈ, ਉਹ ਕੋਈ ਹੋਰ ਨਹੀਂ ਹੈਗਾ। ਤੁਹਾਨੂੰ ਆਪਣੇ ਆਪ ਦੀ ਪਛਾਣ ਨਹੀਂ ਆਈ ਅੱਜ ਤੱਕ।

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥ ਰਹਾਉ॥***
***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥***
***ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥***
***ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥ ੨॥***

(ਪੰਨਾ ੬੮੪)

ਜਦ ਤੱਕ ਇਹ ਆਪਣੇ ਆਪ ਨੂੰ ਨਹੀਂ ਚੀਨਦਾ, ਤਦ ਤੱਕ ਭਰਮ ਨਹੀਂ ਮਿਟਦਾ। ਜਦ ਤਕ ਇਹ ਚਾਨਣ ਲੈਕੇ, ਦੀਵਾ ਜਾਂ ਲਾਲਟੈਣ ਲੈਕੇ, ਰੱਸੀ ਨੂੰ ਨਹੀਂ ਦੇਖਦਾ, ਤਦ ਤੱਕ ਇਹਦਾ ਸਰਪ ਦਾ ਭੈ ਨਵਿਰਤ ਨਹੀਂ ਹੁੰਦਾ। ਇਹਦੇ ਅੰਦਰੋਂ ਡਰ ਨਹੀਂ ਜਾਂਦਾ। ਏਸ

ਕਰਕੇ, ਜਦ ਤੱਕ ਇਹ ਆਪਣੇ ਆਪ ਨੂੰ ਨਹੀਂ ਪਛਾਣਦਾ ਤਦ ਤੱਕ ਇਹਦੇ ਅੰਦਰੋਂ ਭੈਅ ਨਹੀਂ ਜਾਂਦਾ। ਉਹ ਰਾਖਾ ਸਾਰਿਆਂ ਦਾ ਏਕੋ ਹੈ। ਸਾਧਨ ਹੁਣ ਇਹਦਾ ਇੱਕੋ ਹੀ ਹੈ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ।।***
***ਨਾਨਕ ਜੀਅ ਕਾ ਇਹੈ ਅਧਾਰ।।*** (ਪੰਨਾ ੨੯5)

ਇਹ ਜੀਵ ਦਾ ਅਧਾਰ ਹੀ ਸਿਮਰਣ ਹੈ। ਇਹਦਾ ਸਿਮਰਨ ਇਕ ਰਸ ਹੋਵੇ। ਜਦ ਇਹਦਾ ਸਿਮਰਨ ਇਕ ਰਸ ਹੋ ਜਾਏਗਾ, ਗੁਰੂ ਇਹਦੇ ਸੱਜੇ ਪਾਸੇ ਹੋਏਗਾ ਤੇ ਈਰ ਇਹਦੇ ਖੱਬੇ ਪਾਸੇ ਹੋਏਗਾ। ਇਹ ਬਾਤ ਸੰਤ ਲੋਕ ਮੈਨੂੰ ਕਹਿੰਦੇ ਹੁੰਦੇ ਸੀ, ਪਰ ਇਹਦਾ ਜਿਹੜਾ ਸਿਮਰਨ ਹੈ, ਉਹ ਇਕ ਰਸ ਹੋ ਜਾਏ। ਫੇਰ ਪਰਮੇਰ–

***ਗੁਰੁ ਮੇਰੈ ਸੰਗਿ ਸਦਾ ਹੈ ਨਾਲੇ।। ਸਿਮਰਿ ਸਿਮਰਿ ਤਿਸੁ ਸਦਾ ਸਮ~ਾਲੇ।।*** (ਪੰਨਾ ੩੯੪)

ਉਹ ਤੇਰੀ ਸੰਭਾਲ ਕਰੇਗਾ ਪਰ ਸਿਮਰਨ ਨਾ ਛੱਡੀਂ।

***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ।।***
***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ।।***
(ਪੰਨਾ ੭੧੪)

ਜੇ ਤੂੰ ਅਬਿਨਾਸੀ ਪਦ ਦੀ ਚਾਹਨਾਂ ਰੱਖਦਾ ਹੈਂ, ਜੇ ਤੂੰ ਮੋਕ ਪਦ ਦੀ ਇੱਛਾ ਰੱਖਦਾ ਹੈਂ, ਤੂੰ ਸਦਾ ਉਸ ਪਰਮੇਰ ਦਾ ਸਿਮਰਨ ਨਾ ਛੱਡੀਂ, ਨਮਿੱਤ ਆਪ ਬਣੇਗਾ। ਉਹ ਘਾਹੀ ਜਿਹੜਾ ਸੀ, ਉਹ ਸਿਮਰਨ ਕਰਦਾ ਸੀ ਤੇ ਆਪਣੀ ਰੋਟੀ ਜੋਗਾ ਉਹ ਘਾਹ ਖੋਤਦਾ ਸੀ। ਵੇਚਕੇ, ਉਹ ਆਪਣੀ ਰੋਟੀ ਖਾ ਲੈਂਦਾ ਸੀ। ਸਿਮਰਨ ਉਹਦਾ ਕਿਸੇ ਸੰਤ ਦੇ ਨਾਲ ਮਿਲਕੇ ਚਲਦਾ ਸੀ। ਉਹਨੂੰ ਗੁਰੂ ਦੀ ਜਰੂਰਤ ਸੀ। ਜਦ ਗੁਰੂ ਛੇਵੇਂ ਪਾਤਾਹ ਆਏ, ਸਬੱਬ ਬਣ ਗਿਆ। ਉਹ ਕਾਂਈਆਂ, ਮੁੱਲਾਂ ਸਾਰਿਆਂ ਨੇ ਸਲਾਹ ਕੀਤੀ ਕਿ ਜਦ ਕੋਈ ਬਾਹਰੋਂ ਆਉਂਦੈ, ਉਹ ਪੁੱਛਦੈ ਸੱਚੇ ਪਾਤਾਹ ਦਾ ਤੰਬੂ ਕਿਹੜਾ ਹੈ ? ਇਹ ਗੁਰੂ ਦਾ ਤੰਬੂ ਦੱਸਦੇ ਨੇ ਤੇ ਤੁਹਾਨੂੰ ਝੂਠੇ ਪਾਤਾਹ ਕਹਿੰਦੇ ਨੇ। ਇਹਦੇ ਵਿਚ

ਤੁਹਾਡੀ ਹੱਤਕ ਹੈ। ਅਸੀਂ ਸਾਮਾਨ ਦਿੰਦੇ ਹਾਂ, ਤੰਬੂ ਸਾਡਾ ਹੈ, ਸਾਮਾਨ ਸਾਡਾ ਹੈ, ਪਰ ਤੁਹਾਨੂੰ ਉਹ ਝੂਠੇ ਪਾਤਾਹ ਕਹਿੰਦੇ ਨੇ ਸਿੱਖ। ਸੱਚਾ ਪਾਤਾਹ, ਇਹ ਗੁਰੂ ਛੇਵੇਂ ਪਾਤਾਹ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਕਹਿੰਦੇ ਨੇ। ਇਹ ਬਾਤ ਜਦ ਹੋਈ, ਉਹਨਾਂ ਨੇ ਸਲਾਹ ਕੀਤੀ, ਬਈ ਸੰਤਰੀ ਨੂੰ ਕਹਿ ਦਿਉ, ਬਈ ਜਿਹੜਾ ਸਵੇਰੇ ਆਵੇ, ਉਹ ਜਦ ਪੁੱਛੇ , ਬਈ ਸੱਚੇ ਪਾਤਾਹ ਦਾ ਤੰਬੂ ਕਿਹੜਾ ਹੈ ? ਤਾਂ ਜਹਾਂਗੀਰ ਦਾ ਤੰਬੂ ਦੱਸੇ। ਐਸਾ ਹੀ ਹੋਇਆ, ਉਹਨੇ ਜਹਾਂਗੀਰ ਦਾ ਤੰਬੂ ਦੱਸ ਦਿੱਤਾ। ਜਹਾਂਗੀਰ ਬੈਠਾ ਸੀ, ਉਹ ਗਿਆ ਸਿੱਖ ਘਾਹੀ, ਉਹਨੇ ਜਾਕੇ ਜੋ ਉਹਦੇ ਪਹਿਲੇ ਦਿਨ ਦੇ ਪੈਸੇ ਸੀ, ਉਹ ਅੱਗੇ ਰੱਖ ਦਿੱਤੇ, ਰੋਟੀ ਨਹੀਂ ਉਸ ਦਿਨ ਉਸਨੇ ਖਾਧੀ, ਬਈ ਇਹ ਗੁਰੂ ਨੂੰ ਭੇਟਾ ਕਰਾਂਗਾ। ਤੇ ਫਿਰ ਉਹਨੇ ਡੰਡਉਤ ਕੀਤੀ, ਪ੍ਰਕਰਮਾ ਕੀਤੀ, ਹੱਥ ਜੋੜ ਕੇ ਖੜ੍ਹਾ ਹੋ ਗਿਆ। ਉਸਨੇ ਪੁੱਛਿਆ ਕੀ ਚਾਹੁੰਨੈ ? ਅਖੇ, ਜੀ ਮੋਕ। ਉਹ ਨਾਲ ਖੜੇ ਅਹਿਲਕਾਰ ਨੇ ਆਖਿਆ, ਇੱਕ ਖੂਹ ਲੈ ਲਉ, ਇੱਕ ਪਿੰਡ ਲੈ ਲਉ, ਤੈਨੂੰ ਨਾਮ ਬਣਾ ਦਿੰਦੇ ਹਾਂ ਏਸ ਇਲਾਕੇ ਦਾ, ਤੂੰ ਐਵੇਂ ਕਿਉਂ ਦੁੱਖ ਪਾਉਂਦਾ ਹੈ ? ਜੋ ਕੁੱਝ ਵੀ ਉਹਨਾਂ ਨੇ ਕਿਹਾ। ਉਹ ਕਹਿੰਦਾ, ਮੈਨੂੰ ਤਾਂ ਤਿੰਨਾਂ ਲੋਕਾਂ ਦੀ ਲੋੜ ਨਹੀਂ, ਮੈਂ ਤਾਂ ਮੁਕਤੀ ਲੈਣੀ ਹੈ। ਗੁਰੂ ਦੇ ਪਾਸੋਂ ਮੁਕਤੀ ਮੰਗੀਦੀ ਹੈ, ਹੋਰ ਕੋਈ ਚੀਜ ਨਹੀਂ ਮੰਗੀਦੀ। ਤੇ ਜਦ ਉਸਨੇ ਇਹ ਆਖਿਆ, ਉਹ ਜਹਾਂਗੀਰ ਕਹਿੰਦਾ, ਭਾਈ ! ਸੱਚੇ ਪਾਤਾਹ ਦਾ ਤੰਬੂ ਹੈ ਉਹ, ਮੁਕਤੀ ਵਾਲੇ ਦਾ, ਤੇ ਮੈ ਹਾਂ ਝੂਠਾ ਪਾਤਾਹ। ਇਹਨਾਂ ਨੇ ਇਹ ਗਲਤੀ ਕੀਤੀ ਹੈ। ਉਹ ਘਾਹੀ ਚਲਾ ਗਿਆ, ਉਸਨੇ ਆਪਣੇ ਪੈਸੇ ਚੁੱਕੇ ਤੇ ਜਾਕੇ ਉਹਨੇ ਗੁਰੂ ਸਾਹਿਬ ਦੇ ਅੱਗੇ ਰੱਖ ਦਿੱਤੇ। ਜੋ ਕਿਰਿਆ ਉੱਥੇ ਕੀਤੀ ਸੀ, ਉਹੀ ਕੀਤੀ। ਜਦ ਉਹ ਸਾਹਮਣੇ ਹੱਥ ਜੋੜ ਕੇ ਖੜ੍ਹਾ ਹੋ ਗਿਆ। ਗੁਰੂ ਸਾਹਿਬ ਕਹਿੰਦੇ, ਕੀ ਮੰਗਦਾ ਹੈਂ ? ਕੀ ਇੱਛਾ ਹੈ ? ਉਹਨੇ ਆਖਿਆ, ਜੀ ਮੁਕਤੀ। ਉਹ ਕਹਿੰਦੇ, ਸਾਡੀ ਅੱਖ ਨਾਲ ਅੱਖ ਮਿਲਾ। ਉਹਨੇ ਮਿਲਾਈ, **ਨਦਰੀ ਨਦਰਿ ਨਿਹਾਲ** ਹੋ ਗਿਆ। ਕਿਉਂ ਹੋ ਗਿਆ ? ਕਿਉਂਕਿ ਉਹਦੀ ਹੋਰ ਕੋਈ ਇੱਛਾ ਹੀ ਨਹੀਂ ਸੀ ਮੁਕਤੀ ਤੋਂ ਬਿਨਾਂ। ਤੇ ਸਾਡੇ ਅੰਦਰ ਨੇ

ਨਾਨਾ ਕਾਮਨਾ, ਨਾਨਾ ਵਾਨਾਂ। ਕਹਿਣਾ ਕੁੱਛ ਹੋਰ, ਤੇ ਕਰਨਾ ਕੁੱਛ ਹੋਰ, ਦਿਖਾਉਣਾ ਕੁੱਛ ਹੋਰ ਤੇ ਕਰਨਾ ਕੁੱਛ ਹੋਰ ਤੇ ਉਹਦੇ ਅੰਦਰ ਤਾਂ ਇਹ ਬਾਤ ਨਹੀਂ ਸੀ। ਉਹਦੀ ਤਾਂ ਬਿਰਤੀ ਸਿਮਰਨ ਨਾਲ ਜੁੜੀ ਹੋਈ ਸੀ, ਹੁਣ ਇੱਕ ਗੁਰੂ ਦੀ ਜਰੂਰਤ ਸੀ।

***ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥***
***ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥***

(ਪੰਨਾ ੬੩੨)

ਤੂੰ ਤਾਂ ਸੰਸਾਰ ਜੰਗਲ ਨੂੰ ਖੋਜਦਾ ਫਿਰਦਾ ਹੈਂ। ਤੂੰ ਤਾਂ ਬਦ, ਸਪਰ, ਰੂਪ, ਰਸ, ਗੰਧ ਵਿਿਆਂ ਦੇ ਵਿਚ ਭੱਜਿਆ ਫਿਰਦਾ ਹੈਂ। ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਦੇ ਵਿਚ ਭੱਜਿਆ ਫਿਰਦਾ ਹੈਂ। ਤੈਨੂੰ ਮੁਕਤੀ ਕਿੱਥੇ ? ਏਸ ਕਰਕੇ, ਉਹ ਸਿਮਰਨ ਨਾਲ ਜੁੜਿਆ ਹੋਇਆ ਸੀ, ਗੁਰੂ ਨੇ ਕਿਰਪਾ ਕਰ ਦਿੱਤੀ, ਉਹਨੇ ਆਖਿਆ ਨਿਹਾਲ ! ਨਿਹਾਲ ! ਨਿਹਾਲ ! ਜਹਾਂਗੀਰ ਕਹਿੰਦਾ, ਜੀ ਮੈਂ ਕੋਈ ਬੇਨਤੀ ਕਰ ਸਕਦਾਂ ? ਕਹਿੰਦੇ ਹਾਂ ਕਰ ਸਕਦੈਂ। ਕਹਿੰਦਾ, ਹਿੰਦੂਆਂ ਦੀ ਮੁਕਤੀ ਕਿੰਨੀ ਸਸਤੀ ਹੈ, ਐਨੇ ਕੁ ਪੈਸਿਆਂ ਨੂੰ ਆ ਜਾਂਦੀ ਹੈ। ਅਖੇ, ਤੂੰ ਕੀ ਦਿੰਦਾ ਸੀ ? ਅਖੇ, ਜੀ ਇਹਨੂੰ ਸਾਰਿਆਂ ਅਹਿਲਕਾਰਾਂ ਨੇ ਆਖਿਆ, ਬਈ ਤੂੰ ਇਲਾਕੇ ਦਾ ਮਾਲਕ ਬਣ ਜਾ। ਫਿਰ ਇਹਨੇ ਕੀ ਕਿਹਾ ? ਇਹਨੇ ਆਖਿਆ, ਮੈਨੂੰ ਤਿੰਨਾਂ ਲੋਕਾਂ ਦੀ ਲੋੜ ਨਹੀਂ, ਮੈਂ ਤਾਂ ਮੁਕਤੀ ਲੈਣੀ ਹੈ ਗੁਰੂ ਤੋਂ। ਫਿਰ ਗੁਰੂ ਸਾਹਿਬ ਕਹਿੰਦੇ, ਇਹਨੂੰ ਕਿਉਂ ਨਾ ਦਿੱਤੀ ਜਾਵੇ, ਇਹ ਤਾਂ ਅਧਿਕਾਰੀ ਸੀ, ਇਹਦਾ ਅੰਤਹਕਰਣ ੁੱਧ, ਸਿਮਰਨ ਨੇ ਕਰ ਦਿੱਤਾ, ਤੇ ਸਿਮਰਨ ਵਾਲੇ ਨੂੰ ਮੁਕਤੀ ਮਿਲਦੀ ਹੁੰਦੀ ਹੈ, ਇਹ ਤਾਂ ਫਿਰ ਠੀਕ ਹੈ। ਤੇ ਏਸ ਕਰਕੇ ਜਦ ਤੱਕ ਇਹ ਪਰਮੇਰ ਦੇ ਨਾਮ ਨਾਲ ਨਹੀਂ ਜੁੜਦਾ ਤਦ ਤੱਕ ਇਹਦਾ ਕੋਈ ਕਾਜ ਨਹੀਂ ਚੱਲੇਗਾ। ਉਹ ਮਨ ਜਿਹੜਾ ਹੈ, ਉਹ ਦੁਨੀਆਂ ਦੇ ਵਿਚ ਰੁਝ ਗਿਆ, ਕੁੱਛ ਤਾਂ ਰਸਾਂ ਵਿਚ ਰੁਝ ਗਿਆ,

ਕੁਛ ਫਲਾਣਾ, ਧਿਮਕਾ। ਇਹ ਗਲਤ ਰਸਤੇ ਪੈ ਗਿਆ, ਇਹਨੇ ਸਿਮਰਨ ਨਹੀਂ ਸੀ ਛੱਡਣਾ।

***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥***

(ਪੰਨਾ ੧੩੭੬)

ਇਹਨੇ ਚਿੱਤ ਨਿਰੰਜਨ ਲਾਲ ਜੋੜਨਾ ਸੀ, ਹੱਥਾਂ ਪੈਰਾਂ ਨਾਲ ਦੁਨੀਆਂ ਦਾ ਕੰਮ ਕਰਨਾ ਸੀ। ਵਿਹਾਰ ਔਰ ਪਰਮਾਰਥ ਕਦੇ ਇੱਕਠੇ ਨਹੀਂ ਹੋਏ, ਇਹਨੇ ਇੱਕਠੇ ਕਰ ਦਿੱਤੇ। ਵਿਵਹਾਰ ਹੁੰਦਾ ਹੈ ਮਾਇਆ ਦਾ ਵਿਹਾਰ। ਪਰਮਾਰਥ ਹੁੰਦਾ ਹੈ ਨਾਮ ਦਾ ਸਿਮਰਨ। ਨਾਮ ਵਾਪਾਰ ਤੇ ਮਾਇਆ ਵਿਹਾਰ ਕਦੇ ਇਕੱਠੇ ਨਹੀਂ ਹੋਏ। ਇਹ ਮਾਇਆ ਵਿਹਾਰ ਨੂੰ ਉਸ ਜਗ੍ਹਾ ਵਰਤਦੈ, ਜਿੱਥੇ ਇਹਨੇ ਸਿਮਰਨ ਵਰਤਣਾ ਸੀ। ਨਾਮ ਵਾਪਾਰ ਇਹਨੂੰ ਥਿਆਇਆ ਨਹੀਂ, ਮਾਇਆ ਦੇ ਵਿਹਾਰ ਦੇ ਵਿਚ ਵਰਤਦੈ, ਏਸੇ ਕਰਕੇ ਗਲਤੀ ਵਿਚ ਚਲਿਆ ਜਾਂਦੈ। ਉਹ, ਜਿਸਦੇ ਉਤੇ ਪਰਮੇਰ ਦੀ ਕਿਰਪਾ ਹੈ, ਉਹ ਦੁੱਖ ਕੈਸੇ ਪਾਵੇਗਾ ? ਉਹ ਦੁੱਖ ਨਹੀਂ ਕਦੇ ਪਾਏਗਾ।

**ਬੋਲਿ ਨ ਜਾਣੈ ਮਾਇਆ ਮਦਿ ਮਾਤਾ**

ਮਾਇਆ ਦੇ ਮਦ ਵਿਚ ਐਸਾ ਮਸਤ ਹੋਇਆ, ਬੋਲਿਆ ਨਹੀਂ ਜਾਏਗਾ। ਜਦ ਹਮਾਯੂੰ ਨੇ ਪੁੱਛਿਆ ਨਾਲ-ਦਿਆਂ ਨੂੰ ਬਈ ਦੁਨੀਆਂ ਦੇ ਵਿਚ ਕੋਈ ਐਸਾ ਮਹਾਂਪੁਰ ਹੈ, ਜੋ ਸਾਨੂੰ ਮੁੜ ਕੇ ਰਾਜ ਮਿਲ ਜਾਏ। ਰਾਜ ਤਾਂ ੇਰ ਾਹ ਸੂਰੀ ਨੇ ਲੈ ਲਿਆ ਸੀਗਾ? ਉਹਨੂੰ ਭਜਾ ਦਿੱਤਾ ਸੀ। ਉਹਨੇ ਆਖਿਆ, ਦੂਸਰੇ ਪਾਤਾਹ ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਮੇਂ ਜੋਤ ਜਗਾਉਂਦੇ ਨੇ, ਉਹ ਗੁਰੂ ਨਾਨਕ ਦਾ ਰੂਪ ਨੇ।

***ਨਾਨਕ ਅੰਗਦ ਕੋ ਬਪੁ ਧਰਾ॥***
***ਧਰਮ ਪ੍ਰਚੁਰਿ ਇਹ ਜਗ ਮੋ ਕਰਾ॥*** (ਬਚਿਤ੍ਰ ਨਾਟਕ)

ਨਾਨਕ ਨੇ, ਉਹ ਦੂਸਰੇ ਸਰੀਰ ਦੇ ਵਿਚ ਆਕੇ, ਉਹੀ ਧਰਮ ਪ੍ਰਚਾਰ੍ਰੂ ਕੀਤਾ।

***ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥***

(ਪੰਨਾ ੯੬੬)

ਇਕ ਸਰੀਰ ਦੀ ਬਦਲੀ ਹੋਈ ਹੈ, ਜੋਤ ਉਹੀ ਹੈ ਤੇ ਜੁਗਤੀ ਵੀ ਪ੍ਰੇਮਾ ਭਗਤੀ ਦੀ, ਉਹੀ ਹੈ। ਉਹਦੇ ਪਾਸ ਚੱਲੀਏ। ਜਦ ਉਹ ਗਏ, ਗੁਰੂ ਸਾਹਿਬ ਬੱਚਿਆਂ ਦੇ ਘੋਲ (ਕੁਤੀ) ਦੇਖਦੇ ਸੀ, ਮੱਲ ਅਖਾੜੇ ਦੇ ਵਿਚ ਬੈਠੇ ਹੋਏ। ਉਹਨਾਂ ਦੀ ਨਿਗਾਹ ਉੱਧਰ ਸੀ। ਉਹ ਆਕੇ ਹਮਾਯੂੰ ਖੜ੍ਹ ਗਿਆ, ਨਾਲ ਅਹਿਲਕਾਰ ਵੀ। ਜਦ ਗੁਰੂ ਸਾਹਿਬ ਨੇ ਉਹਨੂੰ ਕੋਈ ਆਦਰ ਨਾ ਦਿੱਤਾ, ਉਹਨੂੰ ਬੜਾ ਗੁੱਸਾ ਆਇਆ, ਬਈ ਮੈਂ ਉਥੋ ਤਾਂ ਹਾਰ ਖਾਕੇ ਆਇਆ ਸੀ, ਪਰ ਇਹਨਾਂ ਸੰਤਾਂ ਨੇ ਮੈਨੂੰ ਬਾਦਾਹ ਸਮਝ ਕੇ ਆਉ ਜੀ। ਬੈਠੋ ਜੀ। ਵੀ ਨਹੀਂ ਕਿਹਾ, ਆਦਰ ਨਹੀਂ ਦਿੱਤਾ। ਉਹ ਆਪਣੀ, ਜਿਹੜੀ ਉਹਦੇ ਪਾਸ ਤਲਵਾਰ ਸੀ, ਮੁੱਠ ਫੜਕੇ ਕੱਢਣ ਲੱਗਿਆ, ਨਿਕਲੀ ਨਾ। ਉਹ ਨਿਕਲੇ ਨਾ, ਉਥੇ ਹੀ ਸੁੰਨ ਹੋ ਗਿਆ ਖੜਾ, ਤੇ ਹੁਣ ਉਹ ਬੋਲ ਨਾ ਸਕਿਆ ਕੁੱਛ, ਬੋਲਣਾ ਬੰਦ ਹੋ ਗਿਆ। ਉਹ ਨਾਲ-ਦਿਆਂ ਨੇ ਦੇਖਿਆ, ਬਈ ਇਹ ਤਾਂ ਬੜਾ ਭਾਰੀ ਗਲਤ ਕੰਮ ਹੋ ਗਿਆ। ਉਹਨਾਂ ਨੇ ਆਖਿਆ, ਜੀ ਇਹ ਭੁੱਲ ਗਿਆ, ਗਲਤ ਹੋ ਗਿਆ। ਏਸ ਕਰਕੇ, ਉਹ ਨਾ ਕੁੱਛ ਬੋਲ ਸਕਿਆ, ਨਾ ਕਰ ਸਕਿਆ। ਉਹ ਤਾਂ ਪੂਰਣ ਕਤੀ ਸੀ। ਪੂਰਣ ਕਤੀ ਦੇ ਸਾਹਮਣੇ ਛੋਟੀ ਕਤੀ ਕੁੱਛ ਨਹੀਂ ਕਰ ਸਕਦੀ। ਉਹ ਪੂਰਣ ਕਤੀ ਦੇ ਸਾਹਮਣੇ, ਹਾਰ ਕੇ ਉਹਨਾਂ ਨੇ ਉਹਨੂੰ ਪਾਇਆ ਪੈਰਾਂ ਤੇ, ਮਾਫੀ ਮੰਗੀ। ਗੁਰੂ ਸਾਹਿਬ ਕਹਿੰਦੇ, ਜਿੱਥੇ ਤੂੰ ਤਲਵਾਰ ਚੁੱਕਣੀ ਸੀ, ਉਥੋਂ ਤਾਂ ਤੂੰ ਭੱਜ ਕੇ ਆਇਆ ਹੈਂ, ਤੇ ਫਕੀਰਾਂ ਤੇ ਤੂੰ ਤਲਵਾਰ ਚੁੱਕਦਾ ਹੈਂ। ਕਿੰਨੀ ਗਲਤੀ ਕਰਦਾ ਹੈਂ ? ਉਹਨੇ ਆਖਿਆ, ਜੀ ਮੈਂ ਭੁੱਲ ਗਿਆ। ਜਦ ਬਹੁਤ ਕਿਹਾ, ਇਤਿਹਾਸ ਇਹ ਦੱਸਦਾ ਹੈ, ਉਹਨੇ ਆਖਿਆ, ਜੀ ਮੈਨੂੰ ਫਿਰ ਰਾਜ ਮਿਲ ਜਾਏ। ਗੁਰੂ ਸਾਹਿਬ ਕਹਿੰਦੇ ਬਾਰ੍ਹਾਂ ਸਾਲ ਮਗਰੋਂ ਆਈਂ, ਜਾਹ ਚਲਿਆ ਜਾਹ। ਏਸ ਕਰਕੇ ਬਾਰ੍ਹਾਂ ਸਾਲ ਸੂਰੀ ਨੇ ਰਾਜ ਕੀਤਾ ਤੇ ਆਹ ਸਾਰੀ ਸੜਕ ਕਲਕੱਤੇ ਤੋਂ ਲੈਕੇ ਪਿੰਰ ਤੱਕ, ਉਹਨੇ ਹੀ ਬਣਾਈ ਤੇ ਬੜਾ ਕੰਮ ਕੀਤਾ ਹੈ, ਬਾਰ੍ਹਾਂ

ਸਾਲ ਵਿੱਚ ਦੁਨੀਆਂ ਦਾ। ਏਸ ਕਰਕੇ, ਭਾਈ ! ਉਹ, ਮਾਇਆ ਵਿਚ ਜੋ ਮਸਤ ਹੋਇਆ, ਉਹ ਬੋਲ ਨਹੀਂ ਸਕੇਗਾ, ਕੁੱਛ ਕਹਿ ਨਹੀਂ ਸਕੇਗਾ।

**ਮਰਣਾ ਚੀਤਿ ਨ ਆਵੈ॥**

ਉਹਨੂੰ ਤਾਂ ਇਹੀ ਨਹੀਂ ਪਤਾ ਕਿ ਮੈਂ ਕੈਸੇ ਮਰਨਾ ਹੈ, ਕੈਸੇ ਜੰਮਣਾ ਹੈ। ਉਹਨੂੰ ਤਾਂ ਜਨਮ ਮਰਨ ਦੀ ਵੀ ਸੁਰਤ ਨਹੀਂ ਹੈ। ਹੋਰ ਕਾਸੇ ਦੀ ਤਾਂ ਕਿਆ ਹੋਣੀ ਹੈ ? ਉਹਨੂੰ ਤਾਂ ਇਉਂ ਵੀ ਨਹੀਂ ਪਤਾ ਕਿ ਮੈਂ ਜਨਮ ਮਰਨ ਵਾਲਾ ਜੀਵ ਹਾਂ। ਜਦ ਤੱਕ ਇਹਦੇ ਅੰਦਰ ਪ੍ਰਛਿੰਨ ਹੰਕਾਰ ਹੈ, ਇਹਦੇ ਮਨ ਦੇ ਵਿਚ ਪ੍ਰਛਿੰਨ ਹੰਕਾਰ ਹੈ, ਅਨਾਤਮਾ ਮੇਂ ਆਤਮ ਬੁੱਧੀ ਹੈ, ਤਬ ਤੱਕ ਇਹ ਜੀਵ-ਆਤਮਾ ਹੈ। ਜਦ ਇਹਦਾ ਹੰਕਾਰ, ਜਦ ਇਹਦੀ ਬਿਰਤੀ, ਸਹੀ ਆਪਣੇ ਸਰੂਪ ਵਿਚ ਠਹਿਰ ਜਾਊ, ਉਸ ਸਮੇਂ ਇਹਦਾ ਪ੍ਰਛਿੰਨ ਹੰਕਾਰ ਨਵਿਰਤ ਹੋਏਗਾ। ਉਸੇ ਸਮੇਂ ਇਹ ਆਤਮੁ ੱਧ ਹੋ ਜਾਏਗਾ, ਉਹੀ ਆਤਮਾ ਪ੍ਰਮਾਤਮਾ ਹੈ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥*** (ਪੰਨਾ ੪੨੧)

ਏਸ ਕਰਕੇ, ਜਦ ਉਸ ਪਰਮੇਰ ਦੀ ਕਿਰਪਾ ਹੋ ਜਾਏ, ਸਾਰੇ ਕਾਰਜ ਸਿੱਧ ਹੋ ਜਾਂਦੇ ਨੇ।

**ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥**

ਹੇ ਮੇਰੇ **ਰਾਮ** ! ਵਿਆਪਕ, **ਰਾਇ** ਮਹਿਨੇ ਪ੍ਰਕਾ ਰੂਪ ਚੇਤਨ, ਤੂੰ ਸੰਤਾਂ ਦਾ ਤੇ ਸੰਤ ਤੇਰੇ ਨੇ। ਸੰਤਾਂ ਦਾ ਔਰ ਪਰਮੇਰ ਦਾ ਫਰਕ ਨਹੀਂ।

***ਪ੍ਰੇਮ ਭਗਤਿ ਉਧਰਹਿ ਸੇ ਨਾਨਕ***
***ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*** (ਪੰਨਾ ੧੩੪੪)

**ਸੰਤੁ** ਕੀਹਦਾ ਨਾਮ ਹੈ ? ਜੀਹਨੇ ਆਪਣੇ ਸਰੂਪ ਨੂੰ ਸਾਖਿਆਤ ਕਰ ਲਿਆ ਸਰੀਰ ਦੇ ਵਿਚ, ਉਹਨੂੰ ਜੀਵਨ ਮੁਕਤ ਵੀ ਕਹਿੰਦੇ ਨੇ

, ਬ੍ਰਹਮ ਗਿਆਨੀ ਵੀ ਕਹਿੰਦੇ ਨੇ। ਏਸ ਕਰਕੇ, ਉਹ ਸੰਤ ਹੈਗਾ, ਉਹ ਜੋਤ ਹੈ। ਜਦ ਉਹਨੇ ਆਪਣੀ ਉਸ ਜੋਤ ਨੂੰ, ਜੋਤੀ ਵਿਆਪਕ ਜਾਣ ਲਿਆ, ਉਹਦੀ ਬਿਰਤੀ ਬ੍ਰਹਮਾਕਾਰ ਹੋ ਗਈ, ਲਿਵ ਲੱਗ ਗਈ।

**ਤੇਰੇ ਸੇਵਕ ਕਉ ਭਉ ਕਿਛੁ ਨਾਹੀ**

ਤੇਰੇ ਸੇਵਕ ਨੂੰ ਕਦੇ ਕੋਈ ਭਉ ਨਹੀਂ ਹੁੰਦਾ। ਤੇਰੇ ਸੇਵਕ ਨੂੰ ਡਰ ਨਹੀਂ ਹੁੰਦਾ। ਬ੍ਰਹਮ ਗਿਆਨੀ ਨੂੰ ਕਦੇ ਭੈਅ ਹੁੰਦਾ ਹੀ ਨਹੀਂ। ਨਾ ਉਹ ਭੈਅ ਦਿੰਦਾ ਹੈ। ਏਸ ਕਰਕੇ ਬ੍ਰਹਮ ਗਿਆਨੀ ਦਾ ਲੱਛਣ ਹੀ ਇਹ ਲਿਖਿਆ ਹੈ–

***ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥***
***ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥***

(ਪੰਨਾ ੧੪੨੭)

ਉਹ ਬ੍ਰਹਮ ਗਿਆਨੀ ਹੈ।

**ਜਮੁ ਨਹੀ ਆਵੈ ਨੇਰੇ॥ ਰਹਾਉ॥**

ਜਮਾਂ ਦੇ ਨਾਲ ਉਹਦਾ ਕੋਈ ਸੰਬੰਧ ਹੀ ਨਹੀਂ ਰਿਹਾ। ਜੇ ਉਹ ਉਪਾਕ ਵੀ ਹੋਏਗਾ, ਸਿੱਧਾ ਸਚਖੰਡ ਨੂੰ ਜਾਏਗਾ। ਜੇ ਮੁਕਤ ਹੋ ਗਿਆ ਤਾਂ ਕੋਈ ਝਗੜਾ ਨਹੀਂ। ਕਿਉਂ ? ਇਹ ਤਾਂ ਜਿਉਂਦਾ ਹੀ ਮੁਕਤ ਹੈ ਤੇ ਏਸ ਕਰਕੇ ਜਮ ਦੇ ਨਾਲ ਉਹਦਾ ਕੋਈ ਕੰਮ ਨਹੀਂ ਰਿਹਾ।

**ਜੋ ਤੇਰੈ ਰੰਗਿ ਰਾਤੇ ਸੁਆਮੀ**

ਹੇ ਮਾਲਕ ! ਹੇ ਪਰੀਪੂਰਣ ਪਰਮੇਰ ! ਤੇਰੇ ਰੰਗ ਦੇ ਵਿਚ ਜਿਨ੍ਹਾਂ ਦਾ ਮਨ ਰੱਤ ਗਿਆ, ਇਕ ਹੋ ਗਿਆ, ਜਿਨ੍ਹਾਂ ਦਾ ਮਨ, ਨਾਮ ਨਾਲ ਮਿਲਕੇ ਨਾਮੀ ਨਾਲ ਇਕ ਹੋ ਗਿਆ।

**ਤਿਨ ਕਾ ਜਨਮ ਮਰਣ ਦੁਖੁ ਨਾਸਾ॥**

ਇੱਥੇ ਜਾਕੇ ਜੀਵ ਦਾ ਜਨਮ ਤੇ ਮਰਣ ਦੋਵੇਂ ਦੁੱਖ ਨਾਸ ਹੋ ਜਾਏ ਂਗੇ, ਸਾਰੇ ਦੁੱਖ ਨਾਸ ਹੋ ਜਾਏਂਗੇ, ਇਹ ਤਾਂ ਵਿਆਪਕ ਨਾਲ ਇੱਕ ਹੋ ਗਿਆ। ਪਹਿਲਾਂ ਵੀ ਤਾਂ ਇਹ ਚੇਤਨ ਸੀ, ਪਹਿਲਾਂ ਕਿਹੜਾ ਜੜ੍ਹ

ਸੀਗਾ ? ਦੋਵੇਂ ਪਦਾਰਥ ਨੇ, ਇਕ ਜੜ੍ਹ ਤੇ ਇਕ ਚੇਤਨ, ਇਕ ਅਨਿੱਤ ਤੇ ਇਕ ਨਿੱਤ, ਇਕ ਸਤਿ ਤੇ ਇਕ ਅਸਤਿ, ਇਕ ਵਿਆਪਕ ਤੇ ਇਕ ਪ੍ਰਛਿੰਨ। ਇਹ ਤਾਂ ਅਲਹਿਦਾ ਅਲਹਿਦਾ ਨੇ ਪਰ ਇਹ ਤਾਂ ਸਤਿ ਹੈ। ਤੁਸੀਂ ਆਪਣੇ ਅੰਦਰ ਦੇਖੋ ਜੇ ਇਹ ਸਤਿ ਨਾ ਹੁੰਦਾ ਤਾਂ ਮਨ ਦੀ ਕਲਪਣਾ ਨੂੰ ਕੌਣ ਦੇਖਦਾ ? ਉਹ–

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨਾ ਜਾਣਾ ਤੇਰੀ॥***
(ਪੰਨਾ 5੨ )

ਉਹਦੀ, ਅਸੀਂ ਸਾਰ ਨਹੀਂ ਜਾਣਦੇ, ਜਿਹੜਾ ਦੇਖਣੇ ਜਾਨਣੇ ਵਾਲਾ ਪਰਮੇਰ, ਚੇਤਨ, ਆਤਮਾ ਹੈ, ਉਹੀ ਸਾਈਂ ਮਾਲਕ ਹੈ। ਉਹਦੀ ਅਸੀਂ ਸਾਰ ਨਹੀਂ ਜਾਣੀ, ਸਾਡੀ ਬੁੱਧੀ ਸਮਝੀ ਨਹੀਂ।

***ਕਥਨੀ ਬਦਨੀ ਕਹਨੁ ਕਹਾਵਨੁ॥***
***ਸਮਝਿ ਪਰੀ ਤਉ ਬਿਸਰਿਓ ਗਾਵਨੁ॥*** (ਪੰਨਾ ੪੭੮)

ਉਥੇ ਤਾਂ **ਗਾਵਨੁ** ਵਿਸਰ ਜਾਏਗਾ, ਇਹ **ਗਾਵਨੁ** ਹਉਮੈ ਵਿਚ ਹੁੰਦੈ।

***ਹਉਮੈ ਵਿਚਿ ਗਾਵਹਿ ਬਿਰਥਾ ਜਾਇ॥*** (ਪੰਨਾ 158)

ਕਬੀਰ ਸਾਹਿਬ ਕਹਿੰਦੇ, ਓਏ! ਹੰਕਾਰ ਵਿਚ ਜਿੰਨਾ ਤੂੰ ਗਾਏਂਗਾ, ਸਭ ਬੇਅਰਥ ਜਾਏਗਾ। ਜਦ ਤੂੰ ਹੰਕਾਰ ਨੂੰ ਤਿਆਗ ਕੇ, ਇਕ ਵਾਰੀ ਵੀ ਪਰਮੇਰ ਦਾ ਨਾਮ ਲਿਆ। ਪਰਮੇਰ ਤਾਂ ਤੇਰਾ ਆਪਣਾ ਆਪ ਹੈ, ਸਾਖਾਤ ਹੈ, ਪਰੀਪੂਰਣ ਹੈ, ਪਰ ਉਥੇ ਤੇਰੀ ਬਿਰਤੀ ਨਹੀਂ। ਤੇਰੀ ਬਿਰਤੀ ਬ੍ਰਹਮਾਕਾਰ ਹੋਣੀ ਚਾਹੀਦੀ ਹੈ, ਤੇਰੀ ਲਿਵ ਹੋਣੀ ਚਾਹੀਦੀ ਹੈ, ਲਿਵ ਤੋਂ ਅਬਿਨਾਸੀ ਪਦ ਦੀ ਪ੍ਰਾਪਤੀ ਹੈ।

**ਤੇਰੀ ਬਖਸ ਨ ਮੇਟੈ ਕੋਈ**
***ਜਾ ਕਉ ਅਪੁਨੀ ਕਰੈ ਬਖਸੀਸ॥***
***ਤਾ ਕਾ ਲੇਖਾ ਨ ਗਨੈ ਜਗਦੀਸ॥*** (ਪੰਨਾ ੨੭੭)

ਤੇਰੀ ਬਖ਼ਸ਼ ਨੂੰ ਮੇਟਣੇ ਵਾਲਾ ਦੁਨੀਆਂ ਚ ਕੋਈ ਪੈਦਾ ਨਹੀਂ

ਹੋਇਆ। ਜਦ ਇਹ ਬਖਸ਼ਿਆ ਗਿਆ ਤਾਂ ਇਹ ਅਬਿਨਾਸੀ ਪਦ ਨੂੰ ਪ੍ਰਾਪਤ ਹੋ ਗਿਆ, ਇਕ ਹੋ ਗਿਆ।

**ਸਤਿਗੁਰ ਕਾ ਦਿਲਾਸਾ॥**

ਇਹ ਸਤਿਗੁਰ ਦਾ ਦਿਲਾਸਾ ਹੈ, ਸਤਿਗੁਰੂ ਦੀ ਕਿਰਪਾ ਹੈ, ਸਤਿਗੁਰੂ ਦੀ ਦਇਆ ਹੈ।

**ਨਾਮੁ ਧਿਆਇਨਿ ਸੁਖ ਫਲ ਪਾਇਨਿ**

ਨਾਮ ਧਿਆਏਗਾ ਜਿਹੜਾ, ਉਹੀ ਸੁਖ ਫਲ ਪਾਏਗਾ। ਸੁਖ ਹੈਗਾ ਪਰਮੇਰ। ਉਹ ਸੁਖ ਸਰੂਪ ਹੈ, ਆਤਮਾ ਸੁਖ ਸਰੂਪ ਹੈ, ਪਰਮਾਤਮਾ। ਜੋ ਨਾਮ ਧਿਆਏਂਗੇ, ਉਹ **ਸੁਖ ਫਲ** ਪਰਮੇਰ ਨੂੰ ਪਾ ਲਏਂਗੇ, ਫਿਰ ਉਹਨਾਂ ਨੂੰ ਕੋਈ ੱਕ ਨਹੀਂ ਰਹੇਗਾ।

**ਆਠ ਪਹਰ ਆਰਾਧਹਿ॥**

ਫਿਰ ਉਹ ਅੱਠ ਪਹਿਰ ਅਰਾਧਨ ਕਰੇਗਾ। ਬ੍ਰਹਮ ਗਿਆਨੀ ਦਾ ਭਜਨ ਅੱਠੇ ਪਹਿਰ ਹੀ ਹੁੰਦੈ, ਨਿੱਤ ਸਮਾਧੀ ਹੁੰਦੀ ਹੈ। ਉਹ ਅੱਠੇ ਪਹਿਰ ਫਿਰ ਭਜਨ ਕਰੇਂਗੇ, ਉਹ ਕਦੇ ਪਰਮੇਰ ਨੂੰ ਭੁੱਲਦੇ ਨਹੀਂ ਹਨ।

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***

(ਪੰਨਾ ੨)

ਗੁਰੂ ਸਾਹਿਬ ਕਹਿੰਦੇ, ਜਿਹੜਾ ਸਾਰੇ ਜੀਆਂ ਦਾ ਦਾਤਾ ਹੈ, ਉਹ ਮੈਨੂੰ ਕਦੇ ਭੁੱਲਦਾ ਨਹੀਂ। ਹੇ ਪਰਮੇਰ! ਮੇਰੇ ਤੇ ਦਇਆ ਕਰ, ਜਿਹੜਾ ਸਭਨਾਂ ਜੀਆਂ ਦਾ ਦਾਤਾ ਹੈ, ਉਹ ਪਰਮੇਰ ਮੈਨੂੰ ਕਦੇ ਭੁੱਲੇ ਨਾ।

**ਤੇਰੀ ਸਰਣਿ ਤੇਰੈ ਭਰਵਾਸੈ**

ਮੈਂ ਤੇਰੇ ਆਸਰੇ ਨਾਲ, ਤੇਰੀ ਰਣ ਪਿਆ ਹਾਂ, ਤੇਰੀ ਦਇਆ ਨਾਲ, ਮੈਂ ਤੇਰੀ ਰਣ ਪਿਆ ਹਾਂ।

**ਪੰਚ ਦੁਸਟ ਲੈ ਸਾਧਹਿ॥**

ਕਾਮ, ਕਰੋਧ, ਲੋਭ, ਮੋਹ, ਹੰਕਾਰ ਇਹ ਪੰਜ ਦੁਟ ਨੇ, ਇਹ ਸਾਧ ਲਏ ਨੇ, ਵੱਸ ਮੇਂ ਹੋ ਗਏ ਨੇ। ਹੁਣ ਮੇਰਾ ਮਨ, ਇਹਨਾਂ ਦੇ ਵੱਸ ਨਹੀਂ,

ਇਹ ਮੇਰੇ ਵੱਸ ਹੋ ਗਏ। ਕਿਉਂ ?

***ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥***

(ਪੰਨਾ ੨੯੪)

ਹੁਣ ਪੂਰਣ ਕਿਰਪਾ ਹੋ ਗਈ, ਮਨ ਮੇਰੇ ਵੱਸ ਮੇਂ ਹੈ। ਉਹ ਜਦ ਮਨ ਵੱਸ ਮੇਂ ਹੈ ਤਾਂ ਉਹਦੇ ਚੇਲੇ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਉਹ ਮੈਂ ਸਾਧ ਲਏ, ਨੱਸ ਗਏ, ਵੱਸ ਕਰ ਲਏ।

**ਗਿਆਨੁ ਧਿਆਨੁ ਕਿਛੁ ਕਰਮੁ ਨਾ ਜਾਣਾ**

ਗੁਰੂ ਸਾਹਿਬ ਕਹਿੰਦੇ, ਮੈਂ–

***ਗਿਆਨੁ ਧਿਆਨੁ ਕਿਛੁ ਕਰਮੁ ਨਾ ਜਾਣਾ***

ਨਾ ਮੈਂ ਕੋਈ ਕਰਮ ਕੀਤਾ, ਨਾ ਗਿਆਨ ਕੀਤਾ, ਨਾ ਧਿਆਨ ਕੀਤਾ, ਕਿਉਂ?

**ਸਾਰ ਨਾ ਜਾਣਾ ਤੇਰੀ॥**

ਹੇ ਪਰਮੇਰ! ਮੈਂ ਤੇਰੀ ਸਾਰ ਵੀ ਨਹੀਂ ਜਾਣਦਾ ਹਾਂ।

**ਸਭ ਤੇ ਵਡਾ ਸਤਿਗੁਰੁ ਨਾਨਕੁ**

ਸਭ ਤੇ ਵੱਡਾ ਸਤਿਗੁਰੂ ਹੈ, ਨਾਨਕ ਤਾਂ ਇਥੇ ਪੰਚਮ ਪਾਤਾਹ ਦਾ ਵਾਚਕ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ, ਸਭ ਸੇ ਬੜਾ ਗਿਆਨੀ, ਬ੍ਰਹਮ ਗਿਆਨੀ ਹੈ, ਜਿਹੜਾ ਗੁਰੂ, ਬ੍ਰਹਮ ਗਿਆਨੀ ਹੈ, ਉਹ ਸਭ ਸੇ ਬੜਾ ਹੈ।

**ਜਿਨਿ ਕਲ ਰਾਖੀ ਮੇਰੀ॥**

ਜਿਸ ਨੇ ਮੇਰੀ ਕਿਰਪਾ ਕਰਕੇ ਇੱਜਤ ਰੱਖੀ, ਉਹ ਸਾਰਿਆਂ ਨਾਲੋਂ ਬੜਾ, **ਸ੍ਰੀ ਗੁਰੂ ਰਾਮਦਾਸ** ਮੇਰਾ ਗੁਰੂ ਹੈ। ਸਭ ਤੇ ਬੜਾ ਗੁਰੂ ਹੈ, ਗੁਰੂ ਅਰਜਨ ਦੇਵ ਜੀ ਕਹਿੰਦੇ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

੧ੴ ਸਤਿਗੁਰ ਪ੍ਰਸਾਦਿ॥

# ੪੬

**ਸਲੋਕੁ॥**

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ ੧॥**

(ਪੰਨਾ ੨੯੩)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

ਇਹ ਸੁਖਮਨੀ ਦੀ ਤੇਈਵੀਂ ਅਟਪਦੀ ਹੈ, ਇਹਦੇ ਵਿਚ ੍ਧ ਗਿਆਨ ਹੈ। ਅੱਜ ਉਹ ਦਿਨ ਹੈ, ਜਿਸ ਦਿਨ ਦੋ ਮਹਾਂਪੁਰਾਂ ਦਾ ਇਕੱਠਾ ਪੁਰਬ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਤੇ ਈਸਾ ਜੀ ਮਹਾਰਾਜ ਦਾ। ਉਹਨਾਂ ਦੋਹਾਂ ਦਾ ਗੁਰਪੁਰਬ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਦੁਨੀਆਂ ਦੇ ਉਹ ਮਹਾਂਪੁਰ ਹੋਏ ਨੇ, ਇਹਨਾਂ ਨੂੰ ਯੋਧੇ ਗੁਰੂ ਕਹਿੰਦੇ ਨੇ। ਜਗਤ-ਗੁਰੂ ਵੀ ਸਨ ਤੇ ਯੋਧੇ ਗੁਰੂ ਵੀ ਸਨ। ਯੋਧੇ ਏਸ ਕਰਕੇ ਥੇ, ਜੋਰ ਜੁਲਮ ਦਾ ਟਾਕਰਾ, ਇਹਨਾਂ ਨੇ ਹੀ ਕੀਤਾ, ਛੇਵੇਂ ਪਾਤਾਹ ਨੇ ਵੀ ਕੀਤਾ। ਪਹਿਲੇ, ਗੁਰੂ ਅਰਜਨ ਦੇਵ ਜੀ ਦੀ ਬਲੀ ਦੇ ਪਿਛੋਂ। ਫੇਰ, ਗੁਰੂ ਤੇਗ ਬਹਾਦਰ ਦੀ ਜੋ ਬਲੀ ਸੀ-

***ਤਿਲਕ ਜੰਞੂ ਰਾਖਾ ਪ੍ਰਭ ਤਾਕਾ॥***
***ਕੀਨੋ ਬਡੋ ਕਲੂ ਮਹਿ ਸਾਕਾ॥***
***ਸਾਧਨਿ ਹੇਤਿ ਇਤੀ ਜਿਨਿ ਕਰੀ॥***
***ਸੀਸ ਦੀਯਾ ਪਰ ਸੀ ਨਾ ਉਚਰੀ॥*** (ਬਚਿਤ੍ਰ ਨਾਟਕ)

ਨੌਵੇਂ ਪਾਤਾਹ ਨੇ, ਆਪਣਾ ਸੀਸ, ਧਰਮ ਦੀ ਰੱਖਿਆ ਵਾਸਤੇ

ਦਿੱਤਾ। ਜਦ ਸਾਰੇ ਕਮੀਰ ਦੇ ਵਿਚ ਹੱਲਾ ਮੱਚ ਗਿਆ, ਬੜੇ ਯਤਨ, ਉਹਨਾਂ ਪੰਡਤਾਂ ਨੇ ਕੀਤੇ ਪਰ ਕੋਈ ਨਾ ਚੱਲਿਆ। ਉਹ ਚੱਲਕੇ, ਗੁਰੂ ਤੇਗ ਬਹਾਦਰ ਦੇ ਚਰਨਾਂ ਵਿਚ ਆਏ। ਉਹਨਾਂ ਨੇ, ਆਪਣੀ ਸਾਰੀ ਬਾਰਤਾ ਸੁਣਾਈ। ਤੁਹਾਨੂੰ, ਇਸ ਬਾਤ ਦਾ ਪਤਾ ਹੈ। ਕਪ ਰਿ, ਉਸ ਪਹਾੜ ਤੇ ਬੈਠਾ ਸੀ, ਉਹਦਾ ਨਾਉਂ ਕਮੀਰ ਇਸੇ ਕਰਕੇ ਪਿਆ। ਉਹ ਸਾਰੀ ਆਬਾਦੀ ਬ੍ਰਾਹਮਣਾਂ ਦੀ ਸੀ। ਉਹ ਸਾਰੀ ਕਪ ਰਿ ਦੀ ਔਲਾਦ ਸੀ। ਏਸ ਕਰਕੇ ਉਥੇ ਇੰਨਾ ਜੁਲਮ ਹੋਇਆ ਤੇ ਉਥੇ ਹੁਣ ਕਿੰਨੇ ਮੁਸਲਮਾਨ ਨੇ ਆਪ ਨੂੰ ਪਤਾ ਹੀ ਹੈਗਾ। ਉਹ ਜਿਹੜੇ ਉਥੋਂ ਆਏ ਦੁਖੀ ਹੋਕੇ, ਉਹਨਾਂ ਨੂੰ ਕਿਹਾ ਗੁਰੂ ਸਾਹਿਬ ਨੇ, ਇੱਕੋ ਗੱਲ ਜਾਕੇ ਤੁਸੀਂ ਕਹਿ ਦਿਉ ਔਰੰਗਜੇਬ ਨੂੰ, ਬਈ ਸਾਡੇ ਗੁਰੂ ਤੇਗ ਬਹਾਦਰ ਜੀ ਨੂੰ ਮੁਸਲਮਾਨ ਬਣਾ ਦੇ, ਅਸੀਂ ਸਾਰੇ ਬਣ ਜਾਵਾਂਗੇ। ਉਹ ਬੜਾ ਖੁ ਹੋਇਆ, ਉਹਨੇ ਆਖਿਆ ਬਹੁਤ ਅੱਛਾ। ਉਹਨੇ ਯਤਨ ਵੀ ਬਹੁਤ ਕੀਤਾ, ਗੁਰੂ ਸਾਹਿਬ ਨੂੰ ਕਿਹਾ, ਬਈ ਬਾਦਾਹ ਬਣ ਜਾਉ, ਐਸਾ ਜੋ ਵੀ ਕੀਤਾ ਪਰ ਗੁਰੂ ਸਾਹਿਬ ਨੇ ਕੋਈ ਬਾਤ ਨਹੀਂ ਮੰਨੀ। ਅਖੀਰੀ ਉਹਨਾਂ ਨੇ ਕਿਹਾ ਅਕਾਲ ਪੁਰਖ, ਪਰਮੇਰ, ਖੁਦਾ ਨੂੰ ਇਹ ਬਾਤ ਮਨਜੂਰ ਹੈ, ਇੱਕ ਨਹੀਂ ਹੋਏਗਾ, ਤਿੰਨ ਹੋਏਂਗੇ। ਔਰੰਗਜੇਬ ਨੇ ਆਖਿਆ, ਇਹਦਾ ਸਾਨੂੰ ਕਿਵੇਂ ਪਤਾ ਲੱਗੇ ? ਗੁਰੂ ਸਾਹਿਬ ਕਹਿੰਦੇ, ਤੂੰ ਮਿਰਚਾਂ ਮੰਗਾ ਲੈ ਕਾਲੀਆਂ ਚਿਟੀਆਂ ਜਿਹੜੀਆਂ ਹੁੰਦੀਆਂ ਨੇ। ਔਰੰਗਜੇਬ ਨੇ ਮੰਗਾ ਲਈਆਂ। ਅਖੇ, ਇਹਨਾਂ ਨੂੰ ਅੱਗ ਲਗਾ ਦੇ। ਉਹਨੇ ਲਾ ਦਿੱਤੀ। ਉਹਦੇ ਵਿਚੋਂ ਤਿੰਨ ਨਿਕਲੀਆਂ, ਇਤਿਹਾਸ ਇਹ ਬਾਤ ਦੱਸਦਾ ਹੈ। ਔਰੰਗਜੇਬ ਕਹਿੰਦਾ, ਇਹ ਕੌਣ? ਗੁਰੂ ਸਾਹਿਬ ਕਹਿੰਦੇ ਹਿੰਦੂ, ਮੁਸਲਮਾਨ ਹੈਗੇ, ਇਕ ਤੀਸਰਾ ਪੰਥ ਹੋਰ ਹੋਏਗਾ, ਉਹ ਸਾਡਾ ਹੀ ਸਾਹਿਬਜਾਦਾ ਹੋਏਗਾ। ਓਸ ਨੇ ਇਹ ਪੰਥ ਰੱਬ, ਦੇ ਹੁਕਮ ਨਾਲ ਚਲਾਉਣਾ ਹੈਗਾ, ਉਹਨੇ ਆਉਣਾ ਹੈ। ਉਹ ਹੈਰਾਨ ਹੋ ਗਿਆ। ਗੁਰੂ ਸਾਹਿਬ ਕਹਿੰਦੇ, ਬੱਸ ਐਸਾ ਹੀ ਹੋਣਾ ਹੈ। ਜਦ ਗੁਰੂ ਤੇਗ ਬਹਾਦਰ ਤਲਵੰਡੀ ਗਏ, **ਦਮਦਮਾ ਸਾਹਿਬ** ਫੇਰ ਉਹਦਾ ਨਾਉਂ ਪਿਆ, ਪਹਿਲਾਂ ਸਾਬੋ ਕੀ ਤਲਵੰਡੀ ਕਹਿੰਦੇ ਸੀ। ਉਹ

ਜਿਹੜੀ ਜਗ੍ਹਾ ਹੈ, ਉਹ ਮੈਂ ਦੇਖੀ ਹੈ। ਉਹ ਜਦ ਡੱਲੇ ਦੇ ਪਿਤਾ ਨੇ ਮੰਜਾ ਲਿਆਂਦਾ, ਕੱਪੜਾ ਲਿਆਂਦਾ। ਮਾਲਵੇ ਦਾ ਸੁਭਾਅ ਸੀ, ਸਾਧੂ ਜਾਂਦੇ, ਬੜਾ ਮੰਨਦੇ ਸੀ। ਉਹਨੇ ਆਖਿਆ, ਉਹ ਉੱਚਾ ਥਾਂ ਹੈ, ਜੀਹਦਾ ਨਾਉਂ ਹੁਣ ਦਮਦਮਾ ਸਾਹਿਬ ਹੈ, ਉਹ ਜਦ ਉਥੇ ਮੰਜਾ ਡਾਹੁਣ ਲੱਗਿਆ, ਗੁਰੂ ਸਾਹਿਬ ਕਹਿੰਦੇ, ਨਾ ਨਾ, ਇਹ ਸਾਡੀ ਜਗ੍ਹਾ ਨਹੀਂ, ਸਾਡਾ ਮੰਜਾ ਉਥੇ ਡਾਹ ਦਿਉ। ਉਹਨਾਂ ਨੇ ਉਥੇ ਡਾਹਿਆ। ਉਹ ਗੁਰੂ ਤੇਗ ਬਹਾਦਰ ਦਾ ਗੁਰਦੁਆਰਾ ਨੀਂਵੇ ਥਾਂ ਹੈ। ਜਦ ਇਹਨਾਂ ਨੇ ਜਾਕੇ ਆਪਣਾ ਕਮਰਕਸਾ ਖੋਹਲਿਆ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ, ਉਹ ਉੱਚਾ ਥਾਂ ਹੈ। ਇਹਨਾਂ ਨੇ ਖੋਹਲਿਆ ਵੀ ਉਸੇ ਥਾਂ ਸੀ। ਨੌਂਵੇਂ ਪਾਤਾਹ ਕਹਿੰਦੇ, ਇਸ ਜਗ੍ਹਾ ਵਾਲੇ ਨੇ ਆਉਣਾ ਹੈ ਸਾਡੀ ਆਹ ਜਗ੍ਹਾ ਹੈ। ਉਹਨੇ ਵਿਛਾ ਦਿੱਤਾ ਕੱਪੜਾ, ਗੁਰੂ ਸਾਹਿਬ ਉਥੇ ਰਹੇ। ਪਰ ਉਸ ਡੱਲੇ ਨੂੰ ਜਦ ਦਾ ਪਤਾ ਸੀ, ਬਈ ਆਹ ਬਾਤ ਸਾਡੇ ਗੁਰੂਆਂ ਨੇ ਸਾਨੂੰ ਕਹੀ ਸੀ। ਉਹ ਗੁਰੂ ਤੇਗ ਬਹਾਦਰ ਜੀ ਨੂੰ ਗੁਰੂ ਮੰਨਦਾ ਸੀ, ਡੱਲੇ ਦਾ ਪਿਤਾ। ਇਹ ਗਏ ਉਥੇ ਰਹੇ। ਜਦ ਗੁਰੂ ਗੋਬਿੰਦ ਸਿੰਘ ਜੀ ਗਏ, ਉਹ ਉਥੇ ਜਾਕੇ ਖੜ੍ਹੇ। ਉਹਨਾਂ ਨੇ ਮੰਜਾ ਡਾਹਿਆ ਜੋ ਕੁੱਛ ਕੀਤਾ। ਉਥੇ ਉਹਨਾਂ ਨੇ ਕਮਰਕਸਾ ਖੋਹਲਿਆ, ਬਈ ਦਮ ਲੈਣਾ ਹੈ, ਤਾਂ ਹੀ ਉਹਦਾ ਨਾਉਂ **ਦਮਦਮਾ ਸਾਹਿਬ** ਹੈ। ਇਹ ਬਾਤ ਸੀ ਭਵਿਖਤ, ਉਥੇ ਪਹਿਲਾਂ ਹੀ ਉਹ ਡੱਲਾ ਜਾਣਦਾ ਸੀ ਕਿ ਇਹੀ ਗੁਰੂ ਗੋਬਿੰਦ ਸਿੰਘ ਜੀ ਹੈਗੇ, ਜਿਹਨਾਂ ਨੇ ਸਿੱਖ ਪੰਥ ਬਣਾਇਆ ਹੈ ਤੇ ਫੇਰ ਉਹਨਾਂ ਨੇ ਵੀ ਅੰਮ੍ਰਿਤ ਛਕਿਆ, ਜੈਸੇ ਹੋਇਆ। ਏਸ ਕਰਕੇ, ਪਰਮੇਰ ਵੱਲੋਂ ਪਹਿਲੇ ਹੋਇਆ ਹੀ ਹੁੰਦਾ ਹੈ। ਏਸ ਕਰਕੇ, ਉਹ ਤਿੰਨੇ ਹੋਏ, ਉਹ ਤਿੰਨ ਮਿਰਚਾਂ ਨਹੀਂ ਜਲੀਆਂ ਸਨ। ਬੱਸ ਜੋ ਕੁੱਛ ਕਿਹਾ ਔਰੰਗਜੇਬ ਨੇ ਬਈ ਆਪ ਪੂਰੀ ਗੱਦੀ ਤੇ ਬਹਿ ਜਾਉ, ਐਸਾ ਕਰੋ। ਉਹਨਾਂ ਨੇ ਕਿਹਾ, ਨਹੀਂ। ਬੱਸ, ਉਹਨਾਂ ਨੇ ਇਕ ਧਰਮ ਦੀ ਰੱਖਿਆ ਲਈ ਆਪਣਾ ਸੀਸ ਦਿੱਤਾ, ਇਹ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਤੇ ਗੁਰੂ ਗੋਬਿੰਦ ਸਿੰਘ ਨੇ ਚਾਰੇ ਸਾਹਿਬਜਾਦੇ ਜੋ ਕੁੱਛ ਸੀ ਸਾਰਾ, (ਸਰਬੰਸ) ਹੀ ਧਰਮ ਤੇ ਲਾ ਦਿੱਤਾ। ਦੁਨੀਆਂ ਦੇ ਵਿਚ ਧਰਮ ਦੀ ਰੱਖਿਆ

ਵਾਸਤੇ ਬਹੁਤ ਲੋਕਾਂ ਨੇ ਕੰਮ ਕੀਤਾ। ਜਿੰਨੇ ਮਹਾਂਪੁਰ ਆਏ, ਉਹ ਸੱਚ ਦੇ ਰਸਤੇ ਪਾਉਂਦੇ ਆਏ, ਸੱਚ ਨੂੰ ਜਾਹਰ ਕਰਦੇ ਆਏ ਨੇ ਪਰ ਇਹਨਾਂ ਨੇ ਤਾਂ ਸਾਰਾ ਸਰਬੰਸ ਦਾਨ ਕਰ ਦਿੱਤਾ, ਦੁਨੀਆਂ ਦੇ ਵਿਚ। ਹੁਣ ਇਹਨਾਂ ਦੀ ਤੁਹਾਨੂੰ ਕੀ ਬਾਤ ਦੱਸੀਏ? ਉਹ ਤਾਂ ਸਾਰਾ ਬਚਿਤੱਰ ਨਾਟਕ ਪੜ੍ਹੋਗੇ ਤਾਂ ਪਤਾ ਲੱਗੇਗਾ। ਏਸ ਕਰਕੇ, ਗੁਰੂ ਗੋਬਿੰਦ ਸਿੰਘ ਜੈਸਾ ਦੁਨੀਆਂ ਦੇ ਵਿਚ ਧਰਮ ਰਖਕ ਕੋਈ ਨਹੀਂ। ਆਪ ਹੀ ਤੁਸੀਂ ਦੇਖੋ, ਕੋਈ ਹੀ ਹੋਵੇਗਾ, ਜੀਹਨੇ ਸਾਰਾ (ਸਰਬੰਸ) ਦਿੱਤਾ ਪਰ ਧਰਮ ਆਪਣਾ ਠੀਕ ਰੱਖਿਆ। ਤੇ ਗੁਰੂ ਤੇਗ ਬਹਾਦਰ ਦਾ ਤਾਂ ਮੱਤ ਹੀ ਇਹੀ ਸੀਗਾ ਬਈ ਧਰਮ ਰਹਿ ਜਾਏ, ਭਾਵੇਂ ਸਰੀਰ ਜਾਏ। ਏਸ ਕਰਕੇ, ਉਹ ਸਾਰਾ ਪੂਰਾ ਕਰ ਗਏ। ਏਸ ਕਰਕੇ, ਤੁਹਾਨੂੰ ਸਭ ਨੂੰ ਪਤੈ, ਸੀਸ ਗੰਜ ਗੁਰਦੁਆਰਾ ਇਥੇ (ਦਿੱਲੀ) ਹੀ ਹੈ, ਤੁਸੀਂ, ਮੇਰੇ ਨਾਲੋਂ ਜਿਆਦਾ ਜਾਣਦੇ ਹੋ। ਏਸ ਕਰਕੇ, ਇਹ ਬਾਤ ਮੈਂ ਵੀ ਤੁਹਾਨੂੰ ਕਹਿੰਦਾ ਹਾਂ ਬਈ ਦੁਨੀਆਂ ਦੇ ਵਿਚ ਮਹਾਂਪੁਰ ਜਿਤਨੇ ਵੀ ਆਉਂਦੇ ਨੇ, ਉਹ ਸਾਰੇ ਹੀ ਧਰਮ ਦੀ ਰੱਖਿਆ ਕਰਨ ਵਾਸਤੇ ਆਉਂਦੇ ਹੀ ਹੁੰਦੇ ਨੇ। ਤੇ ਉਹਨਾਂ ਦੀ ਰੱਖਿਆ ਦੀ ਕੋਈ ਜਰੂਰਤ ਨਹੀਂ ਹੁੰਦੀ, ਉਹ ਤਾਂ ਪਰਮੇਰ ਹੀ ਹੁੰਦੇ ਨੇ।

***ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥***
***ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥***
***ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥***
***ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥***
***ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥***
***ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥***

(ਪੰਨਾ ੧੩੯ )

ਇਹ ਆਦਿ ਪੁਰ ਪਰੀਪੂਰਣ ਪਰਮੇਰ ਨੇ, ਪਹਿਲੇ ਹੀ ਫੁਰਮਾਇਆ ਸੀ, ਬਈ ਚਾਰ ਵਾਰੀ ਪਰਮੇਰ ਨੂੰ ਧਰਤੀ ਦੇ ਉਤੇ ਆਉਣਾ ਪਏਗਾ, ਰੱਖਿਆ ਕਰਨੀ ਪਏਗੀ। ਇਹਨਾਂ ਨੂੰ ਤੁਸੀਂ ਗੁਰੂ ਅਵਤਾਰ ਕਹੋ, ਮਰਯਾਦਾ ਅਵਤਾਰ, ਲੀਲ੍ਹਾ ਅਵਤਾਰ ਜੋ ਤੁਹਾਡੀ

ਖ਼ੀ ਹੈ ਕਹੋ, ਪਰਮੇਰ ਆਪ ਹੀ ਮਾਲਕ, ਕਦੇ ਕਦੇ ਦੁਨੀਆਂ ਵਿਚ ਆਉਂਦਾ ਹੁੰਦੈ।

***ਆਦਿ ਪੁਰਖਿ ਫੁਰਮਾਇਓ॥*** (ਪੰਨਾ ੧੩੯ )

ਇਹ ਆਦਿ ਪੁਰਖ ਦਾ ਹੁਕਮ ਹੈ, ਬਈ ਦੁਨੀਆਂ ਦੇ ਵਿਚ ਐਸਾ ਹੋਏਗਾ। ਆਪ ਪਰਮੇਰ ਨੂੰ ਵੀ ਆਉਣਾ ਪੈਂਦਾ ਹੈ, ਇਹ ਉਹਨਾਂ ਗੁਰੂਆਂ ਨੇ ਕਿੰਨੀ ਰੱਖਿਆ ਕੀਤੀ ? ਜਿਨ੍ਹਾਂ ਨੇ ਸਰਬੰਸ ਹੀ ਦਾਨ ਦੇ ਦਿੱਤਾ, ਹੁਣ ਉਹਦੇ ਉਤੇ ਦੀ ਤੁਸੀਂ ਕੀ ਕਹੋਂਗੇ ? ਜੇ ਉਹਨਾਂ ਦੇ ਉਪਕਾਰ ਗਿਣੋਂਗੇ ਤਾਂ ਸਾਰੀ ਉਮਰ ਨਹੀਂ ਗਿਣੇ ਜਾਣੇ। ਏਸ ਕਰਕੇ, ਭਾਈ ! ਉਹ ਗੁਰੂ ਨੇ, ਈਸਾ ਜੀ ਮਹਾਰਾਜ ਨੇ ਲੋਕਾਂ ਦਾ ਝੂਠ ਕੱਢਕੇ, ਸੱਚ ਨੂੰ ਜਾਹਿਰ ਕਰਤਾ ਤੇ ਉਹ ਦੁਨੀਆਂਚ ਉਹਨਾਂ ਦਾ ਬੜਾ ਆਦਰ ਹੋਇਆ। ਪੱਛਮ ਦੇ ਵਿਚ ਉਹਨਾਂ ਨੂੰ ਬੜਾ ਮੰਨਦੇ ਨੇ, ਉਹ ਵੀ ਇਕ ਬੜਾ ਮਹਾਂਪੁਰ ਹੋਇਆ। ਅੱਜ ਇਹ ਦੋ ਦਾ ਗੁਰਪੁਰਬ ਹੈਗਾ। ਗੁਰਪੁਰਬ ਉਸਦਾ ਨਾਉਂ ਹੈ, ਜਿਹੜਾ ਨਿਰਾ ਪੁੰਨ ਹੋਵੇ, ਅੱਜ ਉਹ ਪੁੰਨ ਦਿਨ ਹੈਗਾ।ਅਸੀਂ ਹੁਣ, ਤੁਹਾਨੂੰ ਇਹ ਕਥਾ ਸੁਣਾਉਂਦੇ ਹਾਂ ਇਸ ਅਟਪਦੀ ਦੀ। ਚੱਲ ਭਾਈ –

**ਸਲੋਕੁ ॥**

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥**

ਹਰੀ ਦੀ ਕਿਰਪਾ ਤੇ ਇਕ ਸੰਤ ਦੀ ਭੇਟਾ ਹੋਈ। ਕੌਣ ? ਗੁਰੂ ਅਰਜਨ ਦੇਵ ਜੀ ਕਹਿੰਦੇ ਨੇ। ਉਹ ਕੀਹਦੇ ਨਾਲ ਭੇਟਾ ਹੋਈ ? ਉਹ ਗੁਰੂ ਰਾਮਦਾਸ ਮਹਾਰਾਜ ਜੀ ਦੇ ਨਾਲ ਭੇਟਾ ਹੋਈ। ਗੁਰੂ ਗ੍ਰੰਥ ਸਾਹਿਬ ਮੇਂ ਲਿਖਿਆ ਹੋਇਆ ਹੈ –

***ਹਰਿ ਜੀਉ ਨਾਮੁ ਪਰਿਓ ਰਾਮਦਾਸੁ॥*** (ਪੰਨਾ ੬੧੨)

ਗੁਰੂ ਅਰਜਨ ਦੇਵ ਜੀ ਕਹਿੰਦੇ, ਹੁਣ ਹਰੀ ਦਾ ਨਾਮ ਰਾਮਦਾਸ ਪੈ ਗਿਆ। ਅਵਤਾਰ ਪਰਮੇਰ ਹੁੰਦੇ ਨੇ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***

(ਪੰਨਾ ੧੪ 8)

ਉਹਨਾਂ ਨੇ ਆਕੇ ਦੁਨੀਆਂ ਦੇ ਵਿਚ, ਜੋਤੀ ਸਰੂਪ ਨੇ **ਨਾਨਕ** ਕਹਾਇਆ। **ਨਾਨਕ ਗੁਰੂ** ਕਹਾਕੇ ਦੁਨੀਆਂ ਦੀ ਪੂਰੀ ਰੱਖਿਆ ਕੀਤੀ। ਉਸ ਸੰਤ ਦੀ ਸਾਨੂੰ ਵੀ ਭੇਟ ਹੋਈ, ਮਿਲਾਪ ਹੋਇਆ।

***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥***

(ਪੰਨਾ ੨੯੩)

ਸਾਡੇ ਮਨ ਦੇ ਵਿਚ ਗਿਆਨ ਦਾ ਪ੍ਕਾ ਹੋ ਗਿਆ। ਪਰਮੇਰ ਤਾਂ ਸਾਰਿਆਂ ਦੇ ਮਨ ਦੇ ਵਿਚ ਬੈਠਾ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***

(ਪੰਨਾ ੧੪੨੭)

ਉਹ ਸਾਰਿਆਂ ਦੇ ਹਿਰਦਿਆਂ ਦੇ ਵਿਚ ਪ੍ਮਾਤਮਾ ਨਹੀਂ ਹੈ ?

***ਈਵਰ: ਸਰਵ ਭੂਤਾਨਾਂ ਹਿਰਦੇ ਦੇ ਅਰਜੁਨ ਤਿਠਤਿ।***

***ਭ੍ਾਮਯਨ ਸਰਵ ਭੂਤਾਨਿ ਯੰਤ੍ਾਰੂਢਾਨਿ ਮਾਯਯਾ।*** (ਗੀਤਾ)

ਏਸ ਕਰਕੇ, ਸਾਰਿਆਂ ਦੇ ਹਿਰਦਿਆਂ ਦੇ ਵਿਚ ਪਰਮੇਰ ਬੈਠਾ ਹੈ ਤੇ ਤੁਸੀਂ ਆਪ ਦੇਖ ਲਉ। ਤੁਸੀਂ ਐ ਦੱਸੋ ? ਜਦ ਤੁਹਾਡਾ ਮਨ ਕਿਸੇ ਪਾਸੇ ਨੂੰ ਜਾਂਦੈ, ਉਥੇ ਕੋਈ ਮਨ ਨੂੰ ਦੇਖਣੇ ਵਾਲਾ ਔਰ ਜਾਨਣੇ ਵਾਲਾ ਵੀ ਬੈਠਾ ਹੈ, ਮਨ ਤਾਂ ਇਕ ਬਿਰਤੀ ਦਾ ਨਾਉਂ ਹੈ।

***ਸੰਕਲਪ ਵਿਕਲਪ ਹੀ ਮਨਾ।*** (ਗੀਤਾ)

ਸੰਕਲਪ ਵਿਕਲਪ ਦਾ ਨਾਮ ਹੀ ਮਨ ਹੈ। ਉਹਨੂੰ ਦੇਖਣੇ ਵਾਲਾ ਤੇ ਜਾਨਣੇ ਵਾਲਾ –

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨਾ ਜਾਣਾ ਤੇਰੀ॥***

(ਪੰਨਾ ੫੨੦)

ਉਥੇ ਦੇਖਣੇ ਵਾਲਾ ਤੇ ਜਾਨਣੇ ਵਾਲਾ ਵੀ ਤਾਂ ਤੁਹਾਡੀ ਬਿਰਤੀ ਦੇ ਵਿਚ, ਥੋਡੇ ਹਿਰਦੇ ਦੇ ਵਿਚ, ਥੋਡੇ ਮਨ ਦੇ ਵਿਚ ਬਿਰਾਜਮਾਨ ਹੈ। ਜਦ ਉਹ ਮਨ ਜਾਂਦਾ ਹੈ ਉਹਨੂੰ ਦੇਖਣ ਵਾਲਾ ਕੋਈ ਹੈ ਕਿ ਨਹੀਂ ? ਉਹ ਜਿਹੜਾ ਦੇਖਦਾ ਹੈ, ਜਾਣਦਾ ਹੈ, ਉਹ ਪਰਮੇਰ ਹੈ, ਉਹ ਤੁਹਾਡੇ ਹਿਰਦੇ ਦੇ ਵਿਚ ਹੈ, ਉਹ ਤੁਹਾਡਾ ਆਪਾ ਹੈ, ਉਹਨੂੰ ਆਤਮਾ ਕਹਿੰਦੇ ਨੇ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥*** (ਪੰਨਾ ੪੨੧)

ਉਹ ਪਰਮੇਰ ਹੈ, ਉਹ ਤੁਹਾਡਾ ਆਪਣਾ ਆਪ ਹੈ, ਉਸੇ ਨੂੰ ਦ੍ਰਟਾ ਕਹਿੰਦੇ ਨੇ, ਉਸੇ ਨੂੰ ਸਾਖੀ ਕਹਿੰਦੇ ਨੇ। ਕਬੀਰ ਸਾਹਿਬ ਉਸੇ ਨੂੰ ਪਾਰਖ ਕਹਿੰਦੇ ਨੇ **ਕਬੀਰ ਬੀਜਕ** ਮੇਂ ਬੜੇ ਜੋਰ ਨਾਲ, ਗੁਰੂ ਸਾਹਿਬ ਵੀ ਕਹਿੰਦੇ ਨੇ, ਕੀ ਕਹਿੰਦੇ ਨੇ ?

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥***
(ਪੰਨਾ ੧੪੪)

ਪਾਰਖ ਤਾਂ ਉਹ ਆਪ ਹੈ, ਹੋਰ ਤੁਹਾਡੇ ਕੋਲ ਕੋਈ ਪਾਰਖ ਨਹੀਂ ਹੈ। ਤੁਹਾਡੀ ਬਿਰਤੀ ਜਾਂ ਹਿਰਦਾ, ਤੁਸੀਂ ਕਹਿੰਦੇ ਹੋ ਸਾਡੀ ਬਿਰਤੀ। ਉਹ ਤਾਂ ਜੜ੍ਹ ਹੈ ਪਰ ਉਹਦੇ ਵਿਚ ਕੋਈ ਦਾਨਾ ਬੀਨਾ ਬੈਠਾ ਹੈ ਜਿਹੜਾ ਦੇਖਦਾ ਵੀ ਹੈ ਤੇ ਜਾਣਦਾ ਵੀ ਹੈ, ਉਹ ਸਾਈਂ ਹੈ। ਭਾਈ ਵੀਰ ਸਿੰਹੁ ਨੇ ਲਿਖਿਐ ਉਥੇ ਬੜਾ ਸੁਹਣਾ, ਉਹ ਕਹਿੰਦਾ, ਸਾਈਂ ਆਪ ਹੀ ਸਭ ਦੇ ਅੰਦਰ ਸਾਖੀ ਰੂਪੇ ਬਿਰਾਜਮਾਨ ਹੈ। ਉਹ ਪਰਮੇਰ ਸਾਰਿਆਂ ਦੇ ਅੰਦਰ ਸਾਖੀ ਹੋਕੇ ਬਿਰਾਜਮਾਨ ਹੈ। ਜਿੰਨੀਆਂ ਤੁਹਾਡੀਆਂ ਦੁਨੀਆਂ ਦੀਆਂ ਬਿਰਤੀਆਂ ਨੇ, ਖਿਆਲ ਨੇ, ਕਾਮਨਾ ਨੇ, ਵਾਨਾ ਨੇ, ਉਹਨਾਂ ਸਾਰਿਆਂ ਨੂੰ ਦੇਖਣੇ ਵਾਲਾ, ਤੁਹਾਡਾ ਸਾਖੀ ਹੈ। ਕੋਈ ਬਿਰਤੀ ਤੁਹਾਡੀ ਇਹੋ ਜਿਹੀ ਨਹੀਂ ਹੈ, ਕੋਈ ਖਿਆਲ ਇਹੋ ਜਿਹਾ ਨਹੀਂ, ਜਿਸਨੂੰ ਪਰਮੇਰ ਦੇਖਦਾ ਜਾਣਦਾ ਨਾ ਹੋਵੇ। ਉਹੀ ਪਰਮੇਰ ਹੈ ਤੁਹਾਡਾ ਆਪਾ, ਜੋ ਹਿਰਦੇ ਵਿਚ ਆਤਮਾ ਹੈ। ਉਹ ਸਭ

ਨੂੰ ਦੇਖਣੇ ਜਾਨਣੇ ਵਾਲਾ, ਉਹ ਮੇਰੇ ਅੰਦਰ ਪ੍ਰਕਾ ਹੋ ਗਿਆ, ਕਹਿੰਦੇ, ਗੁਰੂ ਰਾਮਦਾਸ ਦੀ ਕਿਰਪਾ ਤੇ।

**ਗਿਆਨ ਅੰਜਨੁ ਗੁਰਿ ਦੀਆ**

ਇਹ ਗਿਆਨ ਦਾ ਸੁਰਮਾ ਮੇਰੇ ਹਿਰਦੇ ਵਿਚ ਗੁਰੂ ਰਾਮਦਾਸ ਨੇ ਪਾਇਆ।

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**

ਸਾਰਾ ਅਗਿਆਨ ਨਾਸ ਹੋ ਗਿਆ, ਸਾਡੀ ਸਾਰੀ ਭੁੱਲ ਨਾਸ ਹੋ ਗਈ। ਵੇਦਾਂਤ ਦੇ ਵਿਚ ਜਦ ਆਇਆ ਪ੍ਰਸੰਗ ਵਿੱਦਿਆ, ਅਵਿੱਦਿਆ ਦਾ, ਉਥੇ ਕੀ ਆਇਆ ? ਜਿਹੜਾ ਤੇਰੇ ਅੰਦਰ ਸਾਖੀ ਚੇਤਨ, ਤੇਰਾ ਆਤਮਾ ਹੈ ਤੇ ਜਿਹੜੀ ਤੇਰੀ ਬਿਰਤੀ ਹੈ, ਉਹਨਾਂ ਦੋਹਾਂ ਨੂੰ ਇਕ ਸਮਝ ਲਿਆ। ਇਹਨੂੰ ਪਤਾ ਹੀ ਨਹੀਂ ਲੱਗਿਆ, ਜੜ੍ਹ ਚੇਤਨ ਦਾ। ਜੜ੍ਹ ਚੇਤਨ ਦੀ ਗੰਢ ਇਹਦੀ ਖੁਲ੍ਹੀ ਨਹੀਂ ਅਜੇ, ਕਿਉਂ ਨਹੀਂ ਖੁਲ੍ਹੀ ? ਈਰੀ ਕਿਰਪਾ ਨਹੀਂ ਹੋਈ ਅਜੇ, ਜਦ ਈਰੀ ਕਿਰਪਾ ਹੋਏਗੀ ਤਾਂ ਜੜ੍ਹ ਚੇਤਨ ਦੀ ਗੰਢ ਖੁਲ੍ਹੇਗੀ।

***ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥***
***ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥***

(ਪੰਨਾ ੧੩੬੩)

ਹੋਰ ਕੋਈ ਹੈ ਨਹੀਂ, ਪਰਮੇਰ ਦੀ ਕਿਰਪਾ ਹੋਈ ਤਾਂ ਇਹਨੇ ਉਹ ਬਿਰਤੀ ਨੂੰ ਅਲਹਿਦਾ ਦੇਖਿਆ ਤੇ ਚੇਤਨ ਨੂੰ ਅਲਹਿਦਾ ਦੇਖਿਆ, ਇਹਨੂੰ ਵਿੱਦਿਆ ਕਹਿੰਦੇ ਨੇ। ਇਹ ਵੀ ਇਕ ਬਿਰਤੀ ਹੈ, ਇਹਦਾ ਨਾਉਂ ਵਿੱਦਿਆ ਹੈ। ਜਦ ਇਹ ਵਿੱਦਿਆ ਬਿਰਤੀ, ਇਹਦੇ ਕੋਲ ਆ ਗਈ ਤਾਂ ਇਹਦੀ ਅਵਿੱਦਿਆ, ਨਾਸ ਹੋ ਜਾਊ। ਸਾਡੇ ਨਾਲ ਇਕ ਸੰਤ ਹੁੰਦਾ ਸੀ, ਉਹਦੇ ਨਾਲ ਜੇ ਕੋਈ ਗੱਲ ਕਰਦਾ ਸੀ ਆਕੇ, ਕਈ ਕਰਦੇ ਸੀ, ਉਹ ਕਹਿੰਦਾ ਸੀ ਤੁਮਾਰੇ ਕੋ ਅਭੀ ਵਿੱਦਿਆ ਨਹੀਂ ਹੂਈ, ਤੁਮਹਾਰੀ ਵਿੱਦਿਆ ਬਿਰਤੀ ਨਹੀਂ ਹੂਈ, ਅਵਿੱਦਿਆ ਤੇਰੀ ਨਾਸ ਨਹੀਂ ਹੋਈ, ਹਮ ਨਹੀਂ ਤੁਮਹਾਰੇ ਸੇ ਬਾਤ ਕਰੇਂਗੇ। ਹਮ ਨਹੀਂ

ਤੁਮਹਾਰੇ ਕੋ ਉਪਦੇ ਕਰੇਂਗੇ। ਤੁਮਹਾਰੀ ਤਾਂ ਵਿੱਦਿਆ ਬਿਰਤੀ ਹੀ ਨਹੀਂ ਹੂਈ। ਜਦ ਇਹਨੂੰ ਇਹ ਪਤਾ ਲੱਗ ਗਿਆ, ਜਿਹੜੀ ਬਿਰਤੀ ਹੈ, ਫੁਰਨਾ ਹੈ, ਇਹ ਸਭ ਜੜ੍ਹ ਹੈ ਤੇ ਦੇਖਣੇ ਔਰ ਜਾਨਣੇ ਵਾਲਾ ਜਿਹੜਾ ਹੈ, ਉਹ ਚੇਤਨ ਹੈ, ਉਹ ਹੈ ਸਤਿ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ–

***ਮੂਈ ਸੁਰਤਿ ਬਾਦੁ ਅੰਹਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥***
(ਪੰਨਾ ੧੫੨)

ਉਹ ਦੇਖਣੇ ਵਾਲਾ, ਜਨਮ ਮਰਨ ਵਿਚ ਨਹੀਂ ਕਦੇ ਆਉਂਦਾ। ਮਰਨੇ ਵਾਲੀ ਇਹਦੀ ਬਿਰਤੀ ਤੇ ਅਧਿਆਸ ਹੈ, ਜਿਹੜਾ ਚੇਤਨ ਹੈ, ਉਹ ਨਹੀਂ ਕਦੇ ਮਰੇਗਾ। ਜਨਮ ਮਰਨ ਵਾਲੀ ਉਹ ਵਸਤੂ ਹੀ ਨਹੀਂ, ਉਹ ਇਹਦਾ ਆਪਾ ਹੈ। ਮੇਰਾ ਅਗਿਆਨ ਨਾਸ ਹੋ ਗਿਆ, ਭੁੱਲ ਨਾਸ ਹੋ ਗਈ। ਉਹ ਜਿਹੜਾ ਵਿੱਦਿਆ ਬਿਰਤੀ ਦਾ ਆਉਣੈ, ਉਹਨੇ ਅਵਿੱਦਿਆ ਬਿਰਤੀ ਦਾ ਨਾਸ ਕੀਤਾ ਪਰ ਉਹ ਵੀ ਤਾਂ ਇਕ ਬਿਰਤੀ ਹੈ, ਉਹ ਵੀ ਜੜ੍ਹ ਹੈ, ਅਸਤਿ ਹੈ ਪਰ ਵਿੱਦਵਾਨ ਤਾਂ ਜਿਹੜਾ ਬਿਰਤੀ ਨੂੰ ਦੇਖਣ ਵਾਲਾ, ਦ੍ਰਟਾ, ਚੇਤਨ ਉਹੀ ਹੈ, ਉਹ ਸ ਤਿ ਹੈ, ਉਹ ਜਨਮ ਮਰਨ ਤੇ ਰਹਿਤ ਹੈ, ਉਹ ਇਹਦਾ ਆਪਾ ਹੈ। ਇਹ ਗਿਆਨ ਸਰੂਪ ਆਪ ਹੈ, ਇਹ ਬ੍ਰਹਮ ਗਿਆਨੀ ਆਪ ਹੈ।

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*** (ਪੰਨਾ ੨੭੩)

ਬ੍ਰਹਮ ਗਿਆਨੀ ਤਾਂ ਆਪ ਪਰਮੇਰ ਹੈ। ਪਰ ਇਹਨੂੰ ਆਪਣਾ ਪਤਾ ਨਹੀਂ ਹੈ। ਸਾਰੀ ਉਮਰ ਇਹਨੇ ਗੁਆ ਦਿੱਤੀ, ਇਥੇ ਤਾਂ ਇਹ ਬੈਠਾ ਹੀ ਨਹੀਂ ਹੈ। ਇਹ ਤਾਂ ਦੁਨੀਆਂ ਦੇ ਲੋਭ ਆਦਿ ਵਿਚ ਫਸਿਆ ਪਿਆ ਹੈ। ਏਸ ਕਰਕੇ, ਜਦ ਇਹਨੂੰ ਰੱਬ ਦੀ ਕਿਰਪਾ ਤੇ ਇਹ ਸੁਰਤ ਆ ਗਈ, ਕਿਉਂ ? ਪੰਚਮ ਪਾਤਾਹ ਲਿਖਦੇ ਨੇ –

***ਬ੍ਰਹਮ ਗਿਆਨੀ ਸੇ ਜਨ ਭਏ॥***
***ਨਾਨਕ ਜਿਨ ਪ੍ਰਭੁ ਆਪਿ ਕਰੇਇ॥*** (ਪੰਨਾ ੨੭੨)

ਜਿਸ ਨੂੰ ਪਰਮੇਰ ਕਰੇਗਾ, ਉਹ ਬ੍ਰਹਮ ਗਿਆਨੀ ਹੋਏਗਾ। ਪਰ ਇਹ ਪਹਿਲਾਂ ਭਗਤ ਨਹੀਂ ਬਣਦਾ। ਇਹਦੇ ਕੋਲੋਂ ਪ੍ਰੇਮਾ ਭਗਤੀ ਨਹੀਂ ਹੋਈ।

***ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ।*** (ਪੰਨਾ ੧੩੮੮)

ਸੰਤ ਤਾਂ ਪ੍ਰੇਮਾ ਭਗਤੀ ਨਾਲ ਬਣਦੈ। ਜਦ ਤੁਹਾਡਾ ਮਨ ਪ੍ਰੇਮਾ ਭਗਤੀ ਮੇਂ ਆ ਜਾਏਗਾ, ਤੁਸੀਂ ਸੰਤ ਬਣ ਜਾਉਗੇ। ਪ੍ਰੇਮਾ ਭਗਤੀ ਤਾਂ ਆਈ ਨਹੀਂ, ਅਜੇ ਤਾਂ ਤੁਹਾਡੀ ਭਗਤੀ ਭਿੰਨ ਭਿੰਨ ਹੈ, ਉਹਦੀ ਆਹ ਭਗਤੀ ਹੈ, ਉਹਦੀ ਫਲਾਣਿਆਂ ਦੀ ਭਗਤੀ ਹੈ, ਉਹਦੀ ਸੰਤ ਭਗਤੀ ਹੈ, ਇਹ ਤਾਂ ਭੇਸ ਦੇ ਵਿਚ ਫਸੇ ਪਏ ਨੇ, ਦਿਨ ਪੁਰ ਰਾਤ ਭੱਜੇ ਫਿਰਦੇ ਨੇ। ਮੈਂ ਤਾਂ ਇਹ ਸਮਝਦਾਂ ਬਈ ਜਿਹੜਾ ਉਹ ਗੁਰੂ ਨਾਨਕ ਦੇਵ ਜੀ ਨੇ ਕਲਯੁਗ ਦਾ ਲੱਛਣ ਲਿਖਿਐ, ਉਹ ਐਨ ਘੱਲ ਦਿੱਤਾ–

***ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥***
(ਪੰਨਾ ੭੨੨)

ਉਹ ਲਾਲੋ ਨੂੰ ਉਪਦੇ ਕਰਦੇ ਨੇ ਗੁਰੂ ਸਾਹਿਬ, ਕਹਿੰਦੇ, ਭਾਈ! ਆਹ, ਆਹ ਕੰਮ ਕਲਯੁਗ ਦੇ ਵਿਚ ਹੋਏਗਾ। ਸਰਮ ਤੇ ਧਰਮ ਛੁਪ ਖਲੋਣਗੇ।

***ਕੂੜੁ ਫਿਰੈ ਪਰਧਾਨੁ ਵੇ ਲਾਲੋ॥*** (ਪੰਨਾ ੭੨੨)

ਦੁਨੀਆਂ ਵਿਚ ਝੂਠ ਪ੍ਰਧਾਨ ਹੋਵੇਗਾ। ਹੁਣ ਝੂਠ ਨੂੰ ਲੋਕ ਸਿਆਸਤ ਕਹਿੰਦੇ ਨੇ। ਅੱਜ ਕਲ੍ਹ ਜਿੰਨਾ ਜਿਆਦਾ ਝੂਠ ਬੋਲੇ, ਉਤਨਾ ਬੜਾ ਸਿਆਸਤੀ। ਇਉਂ ਨਹੀਂ ਕਹਿੰਦੇ, ਝੂਠਾ ਹੈਗਾ, ਇਹ ਜੀ ਬੜਾ ਸਿਆਸਤੀ ਆਦਮੀ ਹੈ। ਏਸ ਕਰਕੇ, ਇਹਨਾਂ ਦੀ ਅਕਲ ਮਾਰੀ ਗਈ ਸਾਰਿਆਂ ਦੀ। ਜੇ ਤਾਂ ਇਕ ਦੀ ਮਾਰੀ ਜਾਂਦੀ ਤਾਂ, ਤਾਂ ਕੁੱਛ ਬਣ ਜਾਂਦਾ। ਇਹਨੂੰ ਤਾਂ ਪਤਾ ਹੀ ਨਹੀਂ। ਦੁਨੀਆਂ ਵਿਚ ਇਕ ਧਰਮ ਹੈ, ਚਾਹੇ ਸਾਰੇ ਦੇਾਂ ਵਿਚ ਫਿਰ ਲਉ, **ਸਤਿ** ਧਰਮ ਹੈ, ਹੋਰ ਕੋਈ ਧਰਮ ਨਹੀਂ। ਇਹ ਸਾਰੇ ਧਰਮ ਬਦਲ ਜਾਣਗੇ, ਇਹ ਸਾਰੇ ਬਦਲਨੇ

ਵਾਲੇ ਨੇ, ਤੁਹਾਡੇ ਸਾਹਮਣੇ ਬਦਲ ਜਾਣਗੇ। ਅੱਜ ਇਕ ਮੁਸਲਮਾਨ, ਹਿੰਦੂ ਹੋ ਜਾਏ, ਉਹਦਾ ਮੁਸਲਮਾਨ ਧਰਮ ਕਿੱਥੇ ਗਿਆ ? ਹਿੰਦੂ ਹੋ ਗਿਆ। ਸਿੱਖ ਬਣ ਜਾਏ, ਹਿੰਦੂ ਧਰਮ ਗਿਆ। ਇਸ ਕਰਕੇ, ਗੱਲਾਂ ਸਾਰੀਆਂ ਝੂਠ ਨੇ, ਸਤਿ ਹੀ ਇਕ ਧਰਮ ਹੈ।

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥***(ਪੰਨਾ ੪੬੮)

ਇਕ ਸੱਚ ਇਹਦੇ ਕੋਲ ਹੋਣਾ ਚਾਹੀਦਾ ਹੈ, ਸੱਚ ਦੇ ਨਾਲ ਹੀ ਇਹ ਸਤਿ ਨਾਲ ਮਿਲ ਜਾਏਗਾ। ਜਦ ਇਹਦੇ ਵਿਚ ਪੂਰਣ ਸਤਿ ਆ ਗਿਆ, ਇਹ ਸਤਿ ਨਾਲ ਮਿਲ ਜਾਏਗਾ। ਤੁਸੀਂ ਇਹ ਆਪ ਦੇਖ ਲਉ, ਤੁਸੀਂ ਕਿਸੇ ਤੋਂ ਰੁਪਈਏ ਲੈਣੇ ਨੇ ਚਾਲ੍ਹੀ, ਉਹ ਭੁੱਲ ਕੇ ਦੇ ਗਿਆ ਪੰਜਾਹ। ਉਹ ਫਿਰ ਮੁੜ੍ਹਕੇ ਆਇਆ, ਉਹਨੇ ਗਿਣ ਲਏ, ਪਰ ਮਨ ਨੇ ਆਖਿਆ, ਹੁਣ ਕਿਹੜਾ ਪੁੱਛਦੈ। ਉਹਨੂੰ ਆਖਿਆ ਨਹੀਂ, ਤੂੰ ਉਥੇ ਜਾਕੇ ਦੇਖ, ਮੈਨੂੰ ਤਾਂ ਚਾਲ੍ਹੀ ਹੀ ਦੇਕੇ ਗਿਐਂ। ਪਰ ਅੰਦਰੋਂ ਤੁਹਾਡੇ ਆਵਾਜ ਆਊ ਕਿ ਤੂੰ ਪੰਜਾਹ ਲਏ ਨੇ ਤੇਰੀ ਜੇਬ ਵਿਚ ਨੇ, ਤੈਂ ਫਲਾਣੀ ਥਾਂ ਰੱਖੇ ਨੇ। ਉਹ ਆਤਮਕ ਆਵਾਜ, ਤੁਸੀ ਕੈਸੇ ਬੰਦ ਕਰ ਦਿਉਂਗੇ ? ਉਹ ਰੱਹਸਕ ਸੱਚ ਜੋ ਆਤਮਾ ਹੈ ਉਹ ਤਾਂ ਸੱਚ ਬੋਲੂ। ਜਦ ਤੱਕ ਤੁਸੀਂ ਉਹਦੇ ਨਾਲ ਨਹੀਂ ਮਿਲੋਗੇ, ਉਦੋਂ ਤੱਕ ਤੁਹਾਨੂੰ ਪਰਮੇਰ ਨਹੀਂ ਮਿਲੇਗਾ, ਜੋਰ ਲਾ ਲਇਓ, ਇਹ ਤਾਂ ਚਲਾਕੀਆਂ ਨੇ। ਏਸ ਕਰਕੇ, ਭਾਈ ! ਮੇਰੇ ਗੁਰੂ ਨੇ ਮੇਰੇ ਤੇ ਕਿਰਪਾ ਕੀਤੀ, ਗਿਆਨ ਦਿੱਤਾ, ਅਗਿਆਨ ਨਾਸ ਕਰ ਦਿੱਤਾ, ਤੇ ਹੁਣ ਮੇਰੇ ਅੰਦਰ ਗਿਆਨ ਦਾ ਪ੍ਰਕਾ ਹੋ ਗਿਆ। ਕੀ ਪ੍ਰਕਾ ਹੋ ਗਿਆ ? ਚੱਲ ਭਾਈ –

**ਅਸਟਪਦੀ॥**
**ਸੰਤਸੰਗਿ ਅੰਤਰਿ ਪ੍ਰਭੁ ਡੀਠਾ॥**

ਉਹ ਸੰਤ ਦੇ ਸਾਥ, ਸ੍ਰੀ ਗੁਰੂ ਰਾਮਦਾਸ ਸੰਤ ਦੇ ਸਾਥ, ਮੈਂ ਆਪਣੇ ਅੰਦਰ ਰੱਬ ਦੇਖਿਆ। ਕਿਉਂ ? ਸੰਤ ਦਾ ਲੱਛਣ ਹੀ ਇਹੀ ਹੈ। ਮੈਂ, ਗੁਰੂ ਰਾਮਦਾਸ ਦੇ ਨਾਲ ਮਿਲਕੇ ਅੰਦਰ ਰੱਬ ਦੇਖਿਆ। ਇਹ ਸੰਤ ਦੀ ਪੱਕੀ ਨਿਾਨੀ ਹੈ। ਚੱਲੀਏ –

**ਨਾਮੁ ਪ੍ਰਭੂ ਕਾ ਲਾਗਾ ਮੀਠਾ॥**

ਹੁਣ ਮੈਨੂੰ ਕਦੇ ਪਰਮੇਰ ਦਾ ਨਾਮ ਨਹੀਂ ਭੁੱਲਦਾ। ਇਹ ਨਾਮ ਨਹੀਂ ਭੁੱਲਦਾ ਮੈਨੂੰ।

***ਨਾਮੁ ਪ੍ਰਭੂ ਕਾ ਲਾਗਾ ਮੀਠਾ॥***

ਹੁਣ ਜਦ ਮੈਨੂੰ ਸਾਖਾਤ ਦਿਸ ਪਿਆ, ਹੁਣ ਮੈਨੂੰ ਭੁੱਲ ਕੈਸੇ ਜਾਏਗਾ ? ਫਰੀਦ ਨੇ ਬੜਾ ਤਪ ਕੀਤਾ, ਇਕ ਉਹਦੇ ਨਾਲ ਹੋਰ ਸੀ, ਉਹ ਖਵਾਜਾ ਅਜਮੇਰ ਦੇ ਪਾਸ ਪਹੁੰਚੇ। ਉਹਨਾਂ ਨੇ ਜਾਕੇ ਜਾਹਿਰ ਕੀਤਾ ਕਿ ਅਸੀਂ ਆਪ ਦੇ ਮੁਰੀਦ ਬਣਨੈ। ਉਹਨਾਂ ਨੇ ਇਕ ਪਰੀਖਿਆ ਲਈ। ਉਹਨਾਂ ਨੂੰ ਇਕ-ਇਕ ਜਾਨਵਰ ਦਿੱਤਾ। ਚਾਹੇ ਉਹ ਲੋਕ ਕਹਿੰਦੇ ਮਿੱਟੀ ਦਾ ਦਿੱਤਾ, ਭੰਨ ਲਿਆਉ, ਚਾਹੇ ਜਿਉਂਦਾ ਦਿੱਤਾ ਬਈ ਉਸ ਜਗ੍ਹਾ ਇਹਨੂੰ ਮਾਰਿਉ, ਜਿਥੇ ਕੋਈ ਦੇਖਦਾ ਨਾ ਹੋਵੇ। ਉਹ ਦੂਆ ਤਾਂ ਮਾਰਕੇ ਆ ਗਿਆ। ਫਰੀਦ ਸਾਰੇ ਜੰਗਲ ਵਿਚ ਫਿਰਕੇ ਆ ਗਿਆ, ਕਹਿੰਦਾ, ਕੋਈ ਜਗ੍ਹਾ ਨਹੀਂ, ਜਿਥੇ ਖ਼ੁਦਾ ਨਹੀਂ ਦੇਖਦਾ। ਜਦ ਕੋਈ ਨਹੀਂ ਦੇਖਦਾ, ਤਾਂ ਮੈਂ ਇਹਨੂੰ ਦੇਖਦਾਂ, ਇਹ ਮੈਨੂੰ ਦੇਖਦੈ। ਜਦ ਮੈਂ ਇਹਦੀਆਂ ਅੱਖਾਂ ਬੰਨਦਾਂ ਤੇ ਚਾਕੂ ਲੈਂਦਾ ਹਾਂ, ਮੇਰੇ ਅੰਦਰ ਕੋਈ ਦੇਖਦੈ ਬਈ ਐਥੇ ਪਿਆ ਹੈ ਤੇ ਇਹ ਟੱਪਦੈ, ਇਹਦੇ ਅੰਦਰ ਕੋਈ ਦੇਖਦੈ, ਕੋਈ ਇਹੋ ਜਿਹੀ ਜਗ੍ਹਾ ਨਹੀਂ ਮਿਲੀ। ਉਹਨੇ ਆਕੇ ਜਾਨਵਰ ਕੋਲ ਰੱਖ ਦਿੱਤਾ। ਮੈਨੂੰ ਨਹੀਂ ਜੀ ਇਹੋ ਜਿਹੀ ਜਗ੍ਹਾ ਮਿਲੀ। ਉਹਨੂੰ ਖਵਾਜਾ ਪੀਰ ਕਹਿੰਦਾ, ਬਾਰਾਂ ਸਾਲ ਤਪ ਕਰ ਜਾਕੇ ਫੇਰ ਆਈਂ, ਤੂੰ ਇਸ ਲਾਇਕ ਨਹੀਂ। ਫਰੀਦ ਨੇ ਬਾਰਾਂ ਸਾਲ ਸੇਵਾ ਕੀਤੀ। ਜਿਸ ਦਿਨ ਅੰਤ ਦਾ ਸਮਾਂ ਆਇਆ, ਉਹ ਦਿਨ ਆਇਆ ਜਿਸ ਦਿਨ ਉਹਦੇ ਤੇ ਕਿਰਪਾ ਕਰਨੀ ਸੀ। ਖਵਾਜੇ ਨੇ ਸਿੱਧੀ ਦੇ ਨਾਲ ਅੱਗ ਬੁਝਾ ਦਿੱਤੀ। ਸਵਾ ਪਹਿਰ ਦੇ ਤੜਕੇ ਉਹ ਇਨਾਨ ਕਰਾਉਂਦਾ ਸੀ, ਫਰੀਦ ਆਪਣੇ ਪੀਰ ਨੂੰ। ਦੇਖਿਆ, ਅੱਗ ਨਹੀਂ! ਉਤੇ ਚੜ੍ਹਕੇ ਦੇਖਿਆ, ਇਤਿਹਾਸ ਵਿਚ ਲਿਖਿਆ ਹੈ ਬਈ ਇਕ ਵੇਸਵਾ ਦੇ ਘਰ, ਦੀਵਾ ਮੱਚਦਾ ਸੀ। ਫਰੀਦ ਉਥੋਂ ਚਲਕੇ ਉਹਦੇ ਪਾਸ ਗਿਆ ਤਾਂ

ਉਹਨੇ ਪੁੱਛਿਆ। ਉਹ ਕਹਿੰਦਾ-ਮਾਤਾ ਮੈਂ ਪੀਰ ਦਾ ਇਨਾਨ ਕਰਾਉਣੈ, ਅੱਗ ਹੈ ਨਹੀਂ, ਮੈਨੂੰ ਅੱਗ ਦੇ ਦੇ। ਉਹ ਕਹਿੰਦੀ, ਅੱਖ ਦੇ ਦੇ। ਉਹਨੇ ਕੱਢਕੇ ਅੱਖ ਦਾ ਆਨਾ, ਕਹਿੰਦਾ ਆਹ ਲੈ। ਉਸਨੇ ਆਕੇ ਇਨਾਨ ਕਰਾਇਆ, ਤੇ ਅੱਖ ਬੰਨੀ ਹੋਈ ਸੀ। ਉਹ ਜਦ ਇਨਾਨ ਕਰਾਉਂਦਾ ਸੀ, ਪੀਰ ਨੇ ਆਖਿਆ, ਅੱਖ ਬੰਨ੍ਹੀ ਹੈ ? ਫਰੀਦ ਕਹਿੰਦਾ, ਆ ਗਈ। ਉੱਧਰ ਆ ਗਈ ਕਹਿੰਦੇ ਨੇ ਦੁੱਖਦੀ ਨੂੰ ਪਾਕਪਟਨ ਵਿੱਚ। ਪੀਰ ਕਹਿੰਦਾ, ਆ ਗਈ ਪਰ ਥੋੜੀ ਛੋਟੀ ਹੋਏਗੀ, ਨਿਗ੍ਹਾ ਜਿਆਦਾ ਹੋਏਗੀ, ਖੋਲ੍ਹ ਦੇ। ਖੋਲ੍ਹ ਦਿੱਤੀ। ਹੁਣ ਤੱਕ ਉਹ ਫਰੀਦ ਦੀ ਗੱਦੀ ਤੇ ਜਾਕੇ ਦੇਖੋ, ਉਹਨਾਂ ਦੀ ਨਸਲ ਵਿਚ, ਉਹ ਚੀਜ ਚਲੀ ਆਉਂਦੀ ਹੈ। ਏਸ ਕਰਕੇ, ਉਸ ਦਿਨ ਉਸ ਤੇ ਕਿਰਪਾ ਹੋਈ ਤਾਂ ਜਦ ਉਹ ਫਰੀਦ ਆਇਆ ਘਰ ਵਿਚ ਤਾਂ ਮਾਤਾ ਨੇ ਉਹਦੀ ਬੜੀ ਸੇਵਾ ਕੀਤੀ, ਬਈ ਇਹਾ ਜਿਹਾ ਤੁਸੀਂ ਕਦੇ ਖਾਧਾ ਸੀ ?

***ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥***
***ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥***(ਪੰਨਾ ੧੩੭੯)

ਉਸਨੇ ਆਖਿਆ ਮਾਤਾ ਨੇ, ਤੂੰ ਇਹੋ ਜਿਹੇ ਪਦਾਰਥ ਮਿੱਠੇ ਖਾਧੇ ਨੇ ? ਉਹ ਕਹਿੰਦਾ ਠੀਕ ਹੈ, ਸਾਰੇ ਮਿੱਠੇ ਨੇ, ਪਰ ਰੱਬ ਵਰਗੇ ਮਿੱਠੇ ਨਹੀਂ ਹਨ। ਤੈਂ ਮਾਤਾ ਰੱਬ ਦਾ ਸੁਆਦ ਨਹੀਂ ਦੇਖਿਆ। ਜਿਹਨਾਂ ਨੇ ਰੱਬ ਦਾ ਸੁਆਦ ਨਹੀਂ ਦੇਖਿਆ, ਉਹਨਾਂ ਨੂੰ ਕੀ ਪਤਾ ਹੈ। ਇਹ ਪਦਾਰਥ ਸਾਰੇ ਮਿੱਠੇ ਹਨ।

***ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥***(ਪੰਨਾ ੧੩੭੯)

ਇਹ ਚੀਜਾਂ ਸਭ ਕਹਿ ਦਿਤੀਆਂ, ਇਹ ਸਭੇ ਵਸਤੂ ਮਿਠੀਆਂ ਜੋ ਮੈਨੂੰ ਤੈਂ ਦਿੱਤੀਆਂ, ਸਭੇ ਮਿੱਠੀਆਂ ਨੇ। ਪਰ ***ਰਬ ਨਾ ਪੁਜਨਿ ਤੁਧੁ*** ਪਰ ਰੱਬ ਜਿੰਨੀਆਂ ਮਿੱਠੀਆਂ ਤਾਂ ਨਹੀਂ ਹਨ। ਤੈਂ ਰੱਬ ਦਾ ਸੁਆਦ ਹੀ ਨਹੀਂ ਦੇਖਿਆ ਮਾਤਾ ! ਏਸ ਕਰਕੇ, ਜਦ ਇਹਨੂੰ ਉਸ ਪਰਮੇਰ ਦਾ ਸਾਖਾਤਕਾਰ ਹੋ ਜਾਏਗਾ, ਫਿਰ ਇਹ ਕੈਸੇ ਭੁੱਲ ਜਾਏਗਾ ਰੱਬ ? ਫਿਰ ਇਹ ਪਰਮੇਰ ਰੂਪ ਹੋਏਗਾ। ਪਰ ਏਸ ਕਰਕੇ,

ਭਾਈ ! ਜਦ ਤੱਕ ਇਹ ਕਿਸੇ ਪੂਰਣ ਗੁਰੂ, ਫਕੀਰ, ਗੁਰੂ ਦੇ ਚਰਨਾਂ ਵਿਚ ਨਹੀਂ ਲੱਗਦਾ, ਉਤੋਂ ਰਹਿਮ ਨਹੀਂ ਹੁੰਦਾ ਪਰਮੇਰ ਦਾ, ਤਬ ਤੱਕ ਇਹਦੀ ਲਿਵ ਨਹੀਂ ਲੱਗਦੀ, ਹੋਰ ਗੱਲਾਂ ਸਭ ਬਣਾਉਟੀ ਨੇ। ਚੱਲ ਭਾਈ–

**ਸਗਲ ਸਮਿਗ੍ਰੀ ਏਕਸੁ ਘਟ ਮਾਹਿ॥**

ਉਹ ਸਾਰੀ ਸਮੱਗਰੀ ਦਾ ਮਾਲਕ ਇਕ, ਹਿਰਦੇ ਵਿਚ ਬੈਠੈ ਤੇਰੇ ਭਾਈ !

**ਅਨਿਕ ਰੰਗ ਨਾਨਾ ਦ੍ਰਿਸਟਾਹਿ॥**

ਉਹ ਸਾਰੇ ਅਨੇਕਾਂ ਰੰਗ, ਦਿਸਦੇ ਨਹੀਂ ਹਨ ਸਾਹਮਣੇ, ਇਹ ਸੰਸਾਰ ਸਾਰਾ ? ਦੂਜੇ ਨਾਲ ਦੂਜਾ ਨਹੀਂ ਮਿਲਦਾ ਕੋਈ। ਇਹ ਸਾਰੇ ਦਾ ਮਾਲਕ ਹਿਰਦੇ ਵਿਚ ਬੈਠਾ ਤੇਰਾ ਆਤਮਾ, ਤੇਰਾ ਆਪਾ, ਪਰ ਤੈਨੂੰ ਨਹੀਂ ਪਤਾ ਮੇਰਾ ਆਪਾ। ਏਸ ਕਰਕੇ ਤੂੰ ਬਾਹਰ ਭਾਲਦਾ ਫਿਰਦੈਂ। ਇਹ ਰ੍ਹੱਈਆਂ ਨੂੰ ਰੱਬ ਅੱਜ ਤੱਕ ਲੱਭਿਆ ਨਹੀਂ। ਕਿਸੇ ਰ੍ਹੱਈ ਨੂੰ ਅੱਜ ਤੱਕ ਮੈਨੂੰ ਦੱਸੋ ? ਰੱਬ ਲਭਿਆ ਹੋਵੇ ? ਚਾਹੇ ਹਿੰਦੂ ਹੈ, ਮੁਸਲਮਾਨ ਹੈ, ਸਿੱਖ ਹੈ? ਕੋਈ ਹੈ ਚਾਹੇ ਆਪਣੀ ਰ੍ਹਾ ਵਿੱਚ। ਕਿਸੇ ਇਕ ਵੱਲ ਵੀ ਹੱਥ ਕਰੋ ਬਈ ਫਲਾਣੇ ਰ੍ਹੱਈ ਨੂੰ ਰੱਬ ਮਿਲਿਆ। ਬੜਾ ਰ੍ਹੱਈ ਤਾਂ ਇਹੀ ਸੀ ਨਾ ਔਰੰਗਜੇਬ, ਉਹ ਕਹਿੰਦਾ ਸੀ, ਇਕ ਕਰ ਦੇਣੈ ਮੇਰੇ ਸਾਹਮਣੇ। ਇਹ ਜਦ ਆਦਮੀ ਰ੍ਹਾ ਵਿਚ ਆਉਂਦੈ ਤਾਂ ਜੋ ਕੁੱਛ ਨਹੀਂ, ਉਹ ਕਰ ਦਿੰਦੈ। ਪਰ ਏਸ ਕਰਕੇ, ਭਾਈ ! ਜਦ ਤੱਕ ਇਹ ਸਾਰਿਆਂ ਵਿਚ ਇਕ ਦ੍ਰਿਟੀ ਨਹੀਂ ਦੇਖਦਾ। ਉਹ ਗੀਤਾ ਚ ਲਿਖਿਐ–

***ਸਮਤਵੰ ਯੋਗ ਉਚਯਤੇ॥*** (ਗੀਤਾ)

ਉਹ ਸਾਰੇ ਯੋਗ ਕਹਿੰਦਾ ਆਇਆ,ੰ ਕਰਾਚਾਰੀਆ ਨੇ ਗੀਤਾ ਦੇ ਅਰਥ ਕੀਤੇ। ਜਦ ਆਇਆ–

***ਸਮਤਵੰ ਯੋਗ ਉਚਯਤੇ॥*** (ਗੀਤਾ)

ਉਹ ਕਹਿੰਦਾ, ਜਦ ਸਮ ਯੋਗ ਆ ਗਿਆ ਤਾਂ ਸਾਰੇ ਯੋਗ ਨਾਸ ਹੋ ਜਾਣਗੇ। ਭਾਈ ਘਨੱਈਏ ਨੇ ਵੀ ਸਾਧਨ ਕੀਤਾ ਸੀ, ਉਹਨੇ ਦਸਮ ਪਾਤਾਹ ਦੀ ਕਿਰਪਾ ਤੇ ਪਾਣੀ ਪਿਆਇਆ ਹਿੰਦੂ, ਮੁਸਲਮਾਨ, ਸਿੱਖਾਂ ਨੂੰ ਇਕੋ ਜਿਹਾ ਪਿਆਇਆ, ਕਿਉਂ ? ਉਹਦੇ ਵਿਚ ਸਮਤਵ ਸੀ। ਆਹ ਜਿਹੜੇ ਸੇਵਾ ਪੰਥੀਏ ਬਣਾਉਂਦੇ ਨੇ ਗੁਰਦੁਆਰੇ, ਹੋਰ ਆਹ ਤੁਹਾਡਾ ਤਲਾਅ ਬਣਾਇਆ। ਇਹ ਸਾਰੇ, ਸੇਵਾ-ਪੰਥੀਏ ਨੇ ਭਾਈ ਘਨੱਈਏ ਦੀ ਸੰਪਰਦਾ ਹੈ। ਏਸ ਕਰਕੇ, ਇਹਦੇ ਵਿਚ ਸਮਤਾ ਨਹੀਂ ਜਦ ਤੱਕ ਆਉਦੀ, ਉਦੋਂ ਤੱਕ ਇਹਨੂੰ ਸੁਆਹ ਵੀ ਨਹੀਂ ਆਉਣੀ ਚਾਹੇ ਕੁੱਛ ਬਣਿਆ ਫਿਰਦਾ ਰਹੇ, ਪਰ ਇਹ ਰੱਬ ਪਾਸਿਉਂ ਖਾਲੀ ਹੈ, ਪਰਮੇਰ ਦੇ ਦਰਵਾਜੇ ਤੇ ਕਦੇ ਨਹੀਂ ਪਹੁੰਚੇਗਾ, ਜੋਰ ਲਾ ਲਉ। ਉਹ ਤਾਂ ਸਮਤਾ ਮੇਂ ਹੈ, ਸਮਦ੍ਰਿਟੀ ਮੇਂ ਹੈ। ਉਹ, ਸਾਰਿਆਂ ਦੇ ਹਿਰਦੇ ਵਿਚ, ਰੱਬ ਇਕ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***

(ਪੰਨਾ ੧੪੨੭)

ਉਹ ਸਾਰਿਆਂ ਦੇ ਹਿਰਦਿਆਂ ਵਿਚ ਪਰਮੇਰ ਇਕ ਹੈ ਜਿਹੜਾ ਤੁਹਾਡੇ ਹਿਰਦੇ ਵਿਚ ਬੈਠਾ, ਤੁਹਾਡੇ ਮਨ ਨੂੰ ਦੇਖਦਾ ਜਾਣਦਾ ਹੈ, ਉਹੀ ਤਾਂ ਰੱਬ ਹੈ, ਹੋਰ ਰੱਬ ਕੀ ਹੈ ? ਉਹੀ ਵਿਆਪਕ ਹੈ। ਚੱਲੀਏ-

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥**

ਨੌ ਨਿਧੀਆਂ ਦੇਣੇ ਵਾਲਾ, ਅਮਰ ਕਰਨੇ ਵਾਲਾ, ਇਕ ਰੱਬ ਦਾ ਨਾਮ ਹੈ। ਅਮਰ ਕਰਨੇ ਵਾਲਾ, ਇਕ ਨਾਮ ਹੈ। ਨਾਮ, ਨਾਮੀ ਦਾ ਅਭੇ ਦ ਹੈ। ਨਾਮ, ਨਾਮੀ ਦੋ ਨਹੀਂ ਹੁੰਦੇ ਕਦੇ, ਇੱਕੋ ਹੀ ਹੁੰਦਾ ਹੈ। ਏਸ ਕਰਕੇ, ਉਹ ਭਾਈ ! ਅਮਰ ਕਰਨੇ ਵਾਲਾ ਨਾਮ ਹੈ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਨਾਮ ਦੇ ਨਾਲ ਜੀਹਦਾ ਮਨ, ਮੰਨ ਗਿਆ, ਉਹ ਪਰਮੇਰ ਨੂੰ ਜਾਣੂੰ॥

***ਨਾਮੁ ਸੰਗੀ ਸੋ ਮਨਿ ਨ ਬਸਾਇਓ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ॥*** (ਪੰਨਾ ੭੧5)

ਇਹਦਾ ਸੰਗੀ ਤਾਂ ਨਾਮ ਸੀ, ਨਾਮੀ ਨੂੰ ਮਿਲਾਉਣ ਵਾਲਾ ਇਕ ਨਾਮ ਹੈ। ਗੁਰੂ ਘਰ ਦਾ ਇਹ ਪੱਕਾ ਨਿਸਚੈ, ਬਈ ਜਦ ਤੈਨੂੰ ਨਾਮ ਪ੍ਰਾਪਤ ਹੋ ਗਿਆ, ਨਾਮੀ ਮਿਲ ਜਾਊ। ਨਾਮ, ਨਾਮੀ ਤਾਂ ਇਕ ਨੇ, ਪਰ ਤੇਰਾ ਮਨ, ਨਾਮ ਨਾਲ ਇੱਕ ਹੋ ਜਾਏ। ਤੁਸੀਂ ਆਪ ਤੜਕੇ ਉੱਠਕੇ ਦੇਖਿਓ, ਬਈ ਤੁਹਾਡਾ ਮਨ, ਨਾਮ ਨਾਲ ਇਕ ਹੁੰਦਾ ਹੈ ਕਿ ਨਹੀਂ ਹੁੰਦਾ। ਜੇ ਇਹ ਬਾਹਰ ਹੀ ਫਿਰੀ ਗਿਆ ਤਾਂ ਫਿਰ ਨਾਮ ਤਾਂ ਪ੍ਰਾਪਤ ਨਾ ਹੋਇਆ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਗੁਰੂ ਸਾਹਿਬ ਕਹਿੰਦੇ, ਜੀਹਦਾ ਨਾਮ ਨਾਲ ਮੰਨ ਗਿਆ ਮਨ, ਉਹ ਪਰਮੇਰ ਨੂੰ ਜਾਣ ਲਊ। ਏਸ ਕਰਕੇ ਨਾਮ ਨਾਲ ਇਹਦਾ ਮਨ ਬੜਾ ਮੁਕਿਲ ਮਿਲਦੈ। ਇਹਦੇ ਤਾਂ ਫੁਰਨੇ ਹੀ ਨਹੀਂ ਮੁੱਕਦੇ। ਇਹਦੇ ਮਨ ਦੀ ਤਾਂ ਘੋੜ ਦੌੜ ਹੀ ਨਹੀਂ ਹਟਦੀ। ਜਿੰਨੇ ਜਿਆਦਾ ਪੈਸੇ ਹੋਣਗੇ, ਉਤਨੀ ਜਿਆਦਾ ਕਰੇਗਾ, ਜਿੰਨੇ ਥੋੜੇ ਪੈਸੇ ਹੋਣਗੇ, ਉਤਨੀ ਥੋੜੀ ਕਰੇਗਾ। ਏਸ ਕਰਕੇ, ਇਹ ਤਾਂ ਘੋੜ ਦੌੜ ਵਿਚ ਹੀ ਚਲਦੈ। ਕੱਖ ਨਹੀਂ ਬਣਦਾ ਏਸ ਤਰ੍ਹਾਂ।

**ਦੇਹੀ ਮਹਿ ਇਸ ਕਾ ਬਿਸ੍ਰਾਮੁ॥**

ਕਿਤੇ ਬਾਹਰ ਨਹੀਂ ਹੈ। ਉਹ ਤੇਰੇ ਸਰੀਰ ਦੇ ਵਿਚ ਬੈਠਾ ਹੈ ਉਹ ਪਰਮੇਰ, ਉਹ ਤੇਰੇ ਹਿਰਦੇ ਵਿਚ ਨਹੀਂ ਬੈਠਾ ? ਜਦ ਵਿ ਚੇਤਨ ਨਹੀਂ ਹੁੰਦਾ, ਉਹ ਮੁਰਦਾ ਹੋ ਜਾਂਦਾ ਹੈ। ਏਸ ਕਰਕੇ, ਭਾਈ ! ਉਹ ਵਿ ਚੇਤਨ ਤੇਰੇ ਹਿਰਦੇ ਵਿਚ ਬੈਠਾ ਹੈ। ਉਹ ***ਘਟ ਘਟ ਮੈ ਹਰਿ ਜੂ*** , ਸਮਾਨ ਹਮੇਂਾਂ ਹੈ, ਪਰ ਵਿ ਜਦ ਹੋਏਗਾ, ਕਾਰਜ ਤਾਂ ਉਦੋਂ ਹੋਏਗਾ।

**ਸੁੰਨ ਸਮਾਧਿ ਅਨਹਤ ਤਹ ਨਾਦ॥**

ਇਸ ਤੋਂ ਅੱਗੇ ਸੁੰਨ ਸਮਾਧ ਹੈ, ਇਹਦੀ ਸਮਾਧੀ ਲੱਗ ਜਾਊ, ਇਕ ਸੁਰ ਹੋ ਜਾਏਗਾ। ***ਤਹ ਨਾਦ*** ਉਥੋਂ ਤੈਨੂੰ ਨਾਦ ਪ੍ਰਾਪਤ ਹੋ ਜਾਏ ਗਾ, ਉਥੇ ਤੈਨੂੰ ਨਾਮੀ ਪ੍ਰਾਪਤ ਹੋਏਗਾ, ਜਦ ਤੇਰੀ ਬਿਰਤੀ ਠੀਕ, ਤੇ ਰਾ ਮਨ ਲੀਨ ਹੋ ਗਿਆ।

***ਸੁਣਿਆ ਮੰਨਿਆ ਮਨਿ ਕੀਤਾ ਭਾਉ॥***
***ਅੰਤਰਗਤਿ ਤੀਰਥਿ ਮਲਿ ਨਾਉ॥*** (ਪੰਨਾ 4)

ਜਦ ਤੂੰ ਅੰਤਰ ਆਤਮਾ ਦੇ ਵਿਚ ਨਹਾ ਲਿਆ, ਤੇਰਾ ਮਨ ਲੀਨ ਹੋ ਗਿਆ, ਤੈਨੂੰ ਸਭ ਕੁੱਛ ਪ੍ਰਾਪਤ ਹੋ ਜਾਊ।

***ਅੰਤਰ ਆਤਮੈ ਬ੍ਰਹਮੁ ਨ ਚੀਨਿ~ਆ***
***ਮਾਇਆ ਕਾ ਮੁਹਤਾਜੁ ਭਇਆ॥*** (ਪੰਨਾ 435)

ਇਹਨੇ ਆਪਣੇ ***ਅੰਤਰ ਆਤਮਾ*** ਨੂੰ ਵਿਆਪਕ ਨਹੀਂ ਜਾਣਿਆ। ਇਹ ਤਾਂ ਮਾਇਆ ਦਾ ਮੁਹਤਾਜ ਹੈ, ਅੱਠ ਪਹਿਰ ਮਾਇਆ ਦੀ ਮੁਹਤਾਜਗੀ ਕਰਦਾ ਹੈ।

**ਕਹਨੁ ਨ ਜਾਈ ਅਚਰਜ ਬਿਸਮਾਦ॥**

ਇਹ ਕਹਣੇ ਚ ਨਹੀਂ ਆਉਂਦਾ, ਮਨ ਬਾਣੀ ਦੇ ਵਿੱ ਨਹੀਂ, ਉਹ ਅਸਚਰਜ ਹੈ। ***ਬਿਸਮਾਦ*** ਵੀ ਅਸਚਰਜ ਦਾ ਨਾਉਂ ਹੈ। ਉਹ ਪਰਮੇ ਰ ਅਸਚਰਜ ਦਾ ਵੀ ਅਸਚਰਜ ਹੈ। ਜਿਹੜਾ ਵੀ ਅਸਚਰਜ ਹੋ ਗਿਆ, ਉਹ ਮੁੜਕੇ ਨਹੀਂ ਆਇਆ। ਕਬੀਰ ਆਇਆ ? ਨਾਮਦੇਵ ਆਇਆ ? ਧੰਨਾ ਆਇਆ ? ਜਦ ਜਿਸਦਾ ਅਸਚਰਜ ਵਿਚ ਹਿਰਦਾ ਲੀਨ ਹੋ ਗਿਆ, ਉਹ ਅਸਚਰਜ ਰੂਪ ਹੋ ਗਿਆ। ਅਸਚਰਜ ਚੇਤਨ ਤਾਂ ਪਹਿਲੇ ਹੀ ਸੀਗਾ, ਫਿਰ ਇਹ ਚੇਤਨ ਦਾ ਆਪਣਾ ਸਰੂਪ ਇਹਨੂੰ ਪ੍ਰਾਪਤ ਹੋ ਗਿਆ।

**ਤਿਨਿ ਦੇਖਿਆ ਜਿਸੁ ਆਪਿ ਦਿਖਾਏ॥**

ਕਹਿੰਦੇ, ਜੀ ਉਸ ਪਰਮੇਰ ਨੂੰ ਇਹ ਕੈਸੇ ਦੇਖੇ ? ਜਿਸਨੂੰ ਕਿਰਪਾ ਕਰਕੇ ਆਪ ਦਿਖਾਏ ਉਹ ਦੇਖੇ, ਹੋਰ ਕੋਈ ਨਹੀਂ ਦੇਖ ਸਕਦਾ।

*ਬ੍ਰਹਮ ਗਿਆਨੀ ਸੇ ਜਨ ਭਏ॥*
*ਨਾਨਕ ਜਿਨ ਪ੍ਰਭੁ ਆਪਿ ਕਰੇਇ॥*
**ਨਾਨਕ ਤਿਸੁ ਜਨ ਸੋਝੀ ਪਾਏ॥** (ਪੰਨਾ ੨੭੨)

ਉਸਨੂੰ ਸੋਝੀ ਆ ਜਾਏਗੀ ਆਪਣੇ ਸਰੂਪ ਦੀ, ਉਸਨੂੰ ਸੋਝੀ ਆ ਜਾਏਗੀ, ਉਹਨੂੰ ਆਪਣੇ ਆਪ ਦਾ ਪਤਾ ਲੱਗ ਜਾਊ। ਬਈ, ਮੈਂ ਆਹ ਚੇਤਨ ਹਾਂ, ਜਿਹੜਾ ਦਾਨਾ ਬੀਨਾ, ਜਿਹੜਾ ਮਨ ਨੂੰ ਜਾਂਦੇ ਹੋਏ ਨੂੰ ਦੇਖਦਾ ਤੇ ਜਾਣਦੈ, ਮੈਂ ਤਾਂ ਇਹ ਹਾਂ। ਆਹ ਤਾਂ ਸਾਰੀ ਪ੍ਰਕਿਰਤੀ ਹੈ, ਮੈਂ ਪ੍ਰਕਿਰਤੀ ਤਾਂ ਨਹੀਂ ਹਾਂ। ਏਸ ਕਰਕੇ, ਇਹ ਸਾਰੀ ਪ੍ਰਕਿਰਤੀ ਹੈ, ਮੈਂ ਪ੍ਰਕਿਰਤੀ ਨਹੀਂ, ਏਸ ਕਰਕੇ, ਮੈਂ ਉਹ ਚੇਤਨ ਹਾਂ।

**ਸੋ ਅੰਤਰਿ ਸੋ ਬਾਹਰਿ ਅਨੰਤ॥**

ਉਹ ਜਿਹੜਾ ਅਨੰਤ ਪਰਮੇਰ ਹੈ, ਉਹ ਅੰਤਰ ਆਤਮਾ ਤੇਰਾ, ਉਹੀ ਬਾਹਰ ਹੈ।

*ਅੰਤਰਿ ਬਸੇ ਬਾਹਰਿ ਭੀ ਓਹੀ॥*
*ਨਾਨਕ ਦਰਸਨੁ ਦੇਖਿ ਸਭ ਮੋਹੀ॥* (ਪੰਨਾ ੨੯੪)

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥** (ਪੰਨਾ ੨੮੭)

ਉਹ ਪਰਮੇਰ ਹੈ।

**ਘਟਿ ਘਟਿ ਬਿਆਪਿ ਰਹਿਆ ਭਗਵੰਤ॥**

ਉਹ ਭਗਵਾਨ, ਪਰਮੇਰ, ਸਾਰਿਆਂ ਦੇ ਹਿਰਦਿਆਂ ਦੇ ਵਿਚ ਵਿਆਪਕ ਹੈ, ਰਚਿਆ ਹੋਇਐ। ਇਹਨੂੰ **ਘਟਾਕਾ** ਕਹਿੰਦੇ ਨੇ, ਬਾਹਰਲੇ ਨੂੰ ਬਾਹਰ ਆਕਾ ਕਹਿੰਦੇ ਨੇ, ਕਿਸੇ ਨੂੰ ਘੜਾ ਆਕਾ ਕਹਿੰਦੇ ਨੇ, ਪਰ ਆਕਾ ਇਕੋ ਹੀ ਹੈ, ਉਹ ਸਾਰਿਆਂ ਦੇ ਹਿਰਦਿਆਂ ਵਿਚ ਵਿਆਪਕ ਹੈ, ਪਰੀਪੂਰਣ ਪਰਮੇਰ।

**ਧਰਨਿ ਮਾਹਿ ਆਕਾਸ ਪਇਆਲ॥**

ਧਰਤੀ ਦੇ ਵਿਚ, ਆਕਾ ਦੇ ਵਿਚ, ਪਾਤਾਲ ਦੇ ਵਿਚ, ਸਾਰੇ ਵਿਆਪਕ ਹੈ।

**ਸਰਬ ਲੋਕ ਪੂਰਨ ਪ੍ਰਤਿਪਾਲ॥**

ਸਾਰੇ ਲੋਕਾਂ ਦੇ ਵਿਚ ਵਿਆਪਕ ਹੈ, ਸਾਰਿਆਂ ਦੀ ਪ੍ਰਤਿਪਾਲਣਾ ਕਰਦਾ ਹੈ, ਕੀੜੀ ਤੋਂ ਲੈਕੇ ਹਾਥੀ ਤੱਕ।

***ਚੀਟੀ ਤੇ ਕੁੰਚਰ ਅਸਥੂਲਾ॥***

***ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ॥*** (ਚੌਪਈ ਸਾਹਿਬ)

ਉਹ ਖੁ ਹੋਕੇ ਸਭ ਤੇ ਕਿਰਪਾ ਕਰਦਾ ਹੈ। ਪਹਿਲੇ ਪਾਤਾਹ ਨੂੰ ਕਹਿੰਦੇ ਤੁਹਾਡਾ ਇਟ ਕੀ ਹੈ ? ਕਹਿੰਦੇ **ਏਕਾ** । ਗੁਰੂ ਸਾਹਿਬ ਨੇ ਪਹਿਲੇ **ਏਕਾ** ਲਿਖਿਆ ਹੈ, ਹੋਰ ਕਿਸੇ ਨੇ ਨਹੀਂ ਲਿਖਿਆ। ਉਹ ਕਹਿੰਦੇ **ਏਕਾ** ਕੀ ਹੈ ? ਉਹ ਕਹਿੰਦੇ –

***ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥***

***ਅਗਮ ਅਗੋਚਰੁ ਰੂਪੁ ਨ ਰੇਖਿਆ॥*** (ਪੰਨਾ ੮੩੮)

***ਏਕਮ ਏਕੰਕਾਰੁ ਨਿਰਾਲਾ॥ ਅਮਰ ਅਜੋਨੀ*** ਸਭ ਕੁੱਛ ਇਹ ਹੈ ਪਰ ਮੈਂ ਸਭ ਦੇ ਹਿਰਦਿਆਂ ਵਿਚ ਦੇਖਿਆ।

***ਖੋਜਤ ਖੋਜਤ ਘਟਿ ਘਟਿ ਦੇਖਿਆ॥***

**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮ॥**

ਇਹ **ਏਕਾ** ਸਾਰਿਆਂ ਦੇ ਹਿਰਦਿਆਂ ਵਿਚ ਬੈਠਾ ਹੈ ਇਕ ਪਰਮੇ ਰ। ਇਹ **ਏਕਾ** ਗੁਰੂ ਪਹਿਲੀ ਪਾਤਾਹੀ ਕਹਿੰਦੇ, ਇਹ ਸਾਡਾ ਇਟ ਦੇਵ ਹੈ। ਓਮ ਤਾਂ ਨਾਮ ਹੈ ਪਰ **ਏਕਾ** ਤਾਂ ਇਟ ਹੈ ਸਾਰਿਆਂ ਦਾ। ਇਕ ਨੂੰ ਸਭ ਮੰਨਦੇ ਨੇ, ਉਹਨਾਂ ਨੇ ਲਿਖਕੇ ਦਿਖਾਲ ਦਿੱਤਾ। ਇਹ **ਏਕਾ** ਸਭ ਦੇ ਵਿਚ ਬੈਠੈ, ਚਾਰ ਖਾਣੀਆਂ ਦੇ ਵਿਚ ਹੈ।

**ਜੈਸੀ ਆਗਿਆ ਤੈਸਾ ਕਰਮੁ॥**

ਜੈਸੀ ਵੀ ਪਰਮੇਰ ਦੀ ਆਗਿਆ ਹੋਊ, ਪ੍ਰਕਿਰਤੀ ਨੇ ਉਹੀ ਕੰਮ ਕਰਨੈ। ਪ੍ਰਕਿਰਤੀ ਤਾਂ ਜੜ੍ਹ ਹੈ, ਪ੍ਰਕਿਰਤੀ ਤਾਂ ਹੁਕਮ ਵਿਚ ਹੈ, ਹੁਕਮੀ ਤਾਂ ਨਹੀਂ ਹੈ। ਇਹ ਤਾਂ ਹੁਕਮ ਹੈ।

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥***
***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*** (ਪੰਨਾ ੧)

ਇਹ ਤਾਂ ਹੁਕਮ ਹੈ, ਉਹ ਹੁਕਮ ਵਿਚ ਹੈ ਪ੍ਰਕਿਰਤੀ। ਪਰ ਪਰਮੇਰ ਹੁਕਮ ਵਿਚ ਨਹੀਂ, ਜੈਸੀ ਆਗਿਆ ਕਰੇਗਾ, ਸੰਸਾਰ ਵਿਚ ਉਹੀ ਕੰਮ ਹੋਊ। ਸਾਰਾ ਜੋਰ ਲਾ ਲਉ ਤੁਸੀਂ, ਪਰਮੇਰ ਨੇ ਜਿਹੜਾ ਕੰਮ ਕਰਨਾ ਹੋਊ, ਹੋਏਗਾ ਉਹੀ। ਤੁਸੀਂ ਦੇਖਦੇ ਹੋ, ਮੀਂਹ ਨਹੀਂ ਪੈਂਦਾ, ਉਹ ਇਕ ਮੇਰੇ ਕੋਲ ਆਇਆ ਪੰਡਿਤ, ਕਹਿੰਦਾ ਯੱਗ ਕਰਿਓ। ਉਹਨਾਂ ਨੇ ਕਰਿਆ ਯੱਗ, ਪਰ ਮੀਂਹ ਨਾ ਪਿਆ। ਉਹਨਾਂ ਨੇ ਮੈਨੂੰ ਦੱਸਿਆ ਫੇਰ ਪੰਡਿਤ ਆਂਹਦਾ ਓਏ! ਮੈਂ ਦੱਸਦਾਂ ਤੁਹਾਨੂੰ, ਗਲਤ ਕੀਤਾ ਤੁਸੀਂ, ਪਹਿਲਾਂ ਹਵਨ ਕਰੋ ਫਿਰ ਯੱਗ ਕਰੋ। ਕਹਿੰਦੇ, ਲੈ ਇਉਂ ਕਰ ਦਿੰਦੇ ਹਾਂ। ਉਹ ਕੀਤਾ, ਫੇਰ ਵੀ ਨਾ ਪਿਆ। ਉਹ ਪੰਡਿਤ ਨੂੰ ਕਹਿੰਦੇ, ਹੁਣ ਦੱਸੋ। ਉਹ ਕਹਿੰਦਾ, ਮੈਨੂੰ ਵੀ ਨਹੀਂ ਪਤਾ। ਏਸ ਕਰਕੇ ਭਾਈ! ਪਰਮੇਰ ਨੇ ਜੋ ਕੁੱਛ ਕਰਨਾ ਹੈ, ਹੋਣਾ ਉਹੀ ਹੈ। ਸਜਾ, ਫਤਿਹ ਜੀਹਨੂੰ ਦੇਣੀ ਹੈ ਕਿਸੇ ਢੰਗ ਨਾਲ ਦੇਵੇ, ਉਹਨੂੰ ਹੀ ਦੇਣੀ ਹੈ। ਜੋ ਕੁੱਛ ਕਰਨਾ, ਕਰਤਾ ਪੁਰ ਹੈ, ਹੋਰ ਦੁਨੀਆਂ ਵਿਚ ਕਰਤਾ ਕੋਈ ਨਹੀਂ, ਕਰਤਾ ਪੁਰ ਜੋ ਕਰੇਗਾ। **ਪੁਰ** ਨਾਉਂ ਹੈ ਪੂਰਣ ਦਾ, ਉਹ ਜੋ ਪੂਰਣ ਕਰੇਗਾ, ਉਹੀ ਹੋਏਗਾ।

**ਪਉਣ ਪਾਣੀ ਬੈਸੰਤਰ ਮਾਹਿ॥**

ਪਉਣ ਦੇ ਵਿਚ, ਪਾਣੀ ਦੇ ਵਿਚ, ਅਗਨੀ ਦੇ ਵਿਚ, ਪਰਮੇਰ ਨਹੀਂ ਹੈ ? ਇਹ ਤਾਂ ਉਪਨਿਦ ਦੇ ਵਿਚ ਲਿਖਿਆ ਪਿਆ ਹੈ। ਈਰ ਨੇ ਯਕ ਦਾ ਰੂਪ ਧਾਰਕੇ, ਉਹਨਾਂ ਸਾਰਿਆਂ ਦਾ ਜਦ ਹੰਕਾਰ ਦੂਰ ਕਰ ਦਿੱਤਾ। ਦੇਵਤਿਆਂ ਦੀ ਤੇ ਰਾਖਾਂ ਦੀ ਜਦ ਲੜਾਈ ਹੋਈ, ਦੇਵਤੇ ਜਿੱਤ ਗਏ। ਉਹ ਅਗਨੀ ਦੇਵਤਾ ਨੇ ਆਖਿਆ, ਮੈਂ ਐਂ ਕੀਤਾ, ਵਾਯੂ ਕਹਿੰਦਾ, ਮੈਂ ਐਂ ਕੀਤਾ, ਇੰਦਰ ਕਹਿੰਦਾ, ਮੈਂ ਬੱਜਰ ਮਾਰਿਆ। ਇੰਨੇ ਨੂੰ ਉਹ ਈਰ ਯਕ ਰੂਪ ਧਾਰਕੇ ਆ ਗਿਆ, ਇਹ ਉਪਨਿਦ ਵਿਚ ਲਿਖਿਐ। ਉਹਨੇ ਆਖਿਆ ਦੇਖੋ ਇਹ ਹੈ ਕੌਣ, ਉਹਨੇ ਅਗਨੀ

ਦੇਵਤਾ ਭੇਜਿਆ। ਯਕ ਕਹਿੰਦਾ, ਤੂੰ ਕੌਣ ਹੈਂ ? ਅਖੇ, ਮੈਂ ਅਗਨੀ ਦੇ ਵਤਾ ਹਾਂ। ਅਖੇ ਕੀ, ਕਰ ਦੇਵੇਂਗਾ ? ਕਹਿੰਦਾ, ਮੈਂ ਘੰਟੇ ਵਿਚ ਸੁਆਹ ਕਰ ਦੇਊਂ ਸਾਰੇ ਸੰਸਾਰ ਨੂੰ। ਹੁਣੇ ਕਰ, ਯਕ ਕਹਿੰਦਾ। ਯਕ ਨੇ ਇਕ ਸੁੱਕਾ ਪੱਤਾ ਰੱਖ ਦਿੱਤਾ, ਕਹਿੰਦਾ, ਲੈ ਇਹਨੂੰ ਫੂਕ। ਉਹ ਕੁੱਛ ਵੀ ਨਾ ਹੋਇਆ। ਉਹ ਕਹਿੰਦਾ, ਮੈਨੂੰ ਨਹੀਂ ਪਤਾ ਇਹ ਕੀ ਹੋਇਆ, ਅਗਨੀ ਦੇਵਤਾ ਕਹਿੰਦਾ। ਉਹ ਵਾਯੂ ਕੋਲ ਗਿਆ, ਉਹਨੂੰ ਪੁੱਛਿਆ, ਉਹ ਕਹਿੰਦਾ, ਇੰਨੇ ਚਿਰ ਵਿਚ ਸਾਰਿਆਂ ਨੂੰ ਉਡਾ ਦੇਊਂ, ਉਹ ਕਹਿੰਦਾ, ਇਸ ਪੱਤੇ ਨੂੰ ਉਡਾ ਦੇ। ਉਹ ਨਾ ਉੱਡਿਆ। ਉਹ ਕਹਿੰਦਾ, ਮੈਨੂੰ ਨਹੀਂ ਸੀ ਪਤਾ ਇਹ ਕੌਣ ਹੈ। ਇੰਦਰ ਗਿਆ, ਇੰਦਰ ਨਾਲ ਯਕ ਨੇ ਗੱਲ ਵੀ ਨਾ ਕੀਤੀ। ਏਸ ਕਰਕੇ, ਉਹ ਦੇਵਤਿਆਂ ਦਾ ਹੰਕਾਰ ਤੋੜਿਆ। ਬਈ ਕਰਤਾ ਪੁਰ ਪਰਮੇਰ ਹੈ, ਤੁਸੀਂ ਸੁੱਕਾ ਅਭਿਮਾਨ ਕਰਦੇ ਹੋ। ਜਿੰਨਾ ਚਿਰ ਈਰੀ ਤਾਕਤ ਨਾ ਹੋਵੇ, ਉਤਨਾ ਚਿਰ ਕੋਈ ਕੰਮ ਨਹੀਂ ਹੁੰਦਾ। ਜੋ ਵੀ ਹੁੰਦੈ, ਪਰਮੇਰ ਦੀ ਕਿਰਪਾ, ਪਰਮੇਰ ਦੀ ਤਾਕਤ ਨਾਲ ਹੁੰਦਾ ਹੈ। ਏਸ ਕਰਕੇ, ਪਰਮੇਰ, ਸੂਰਜ ਆਦਿ ਸਾਰਿਆਂ ਦਾ ਕਰਤਾ ਵੀ ਉਹੀ ਹੈ, ਰੱਖਿਆ ਕਰਤਾ ਵੀ ਉਹੀ ਹੈ।

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ॥*** (ਪੰਨਾ ੧੧੩੬)

ਉਹ ਜੋ ਸਾਰਿਆਂ ਦੇ ਹਿਰਦਿਆਂ ਦਾ ਅੰਤਰਜਾਮੀ ਹੈ, ਉਹ ਸਾਰੀ ਦੁਨੀਆਂ ਦਾ ਰਖਕ ਹੈ।

**ਚਾਰਿ ਕੁੰਟ ਦਹ ਦਿਸੇ ਸਮਾਹਿ॥**

ਚਾਰ ਖਾਣੀਆਂ ਅਤੇ ਦਸ ਦਿਾਂ, ਚਾਰ ਕੋਨੇ ਤੇ ਉਹ ਸਾਰੇ ਵਿਆਪਕ ਹੈ, ਕੋਈ ਜਗ੍ਹਾ ਨਹੀਂ, ਜਿਥੇ ਪਰਮੇਰ ਨਾ ਹੋਵੇ।

**ਤਿਸ ਤੇ ਭਿੰਨ ਨਹੀ ਕੋ ਠਾਉ॥**

ਕੋਈ ਜਗ੍ਹਾ ਹੀ ਨਹੀਂ, ਜਿੱਥੇ ਪਰਮੇਰ ਨਾ ਹੋਵੇ। ਸੋਨੇ ਦੇ ਕੜੇ ਚੋਂ, ਤੁਸੀਂ ਸਾਰਾ ਸੋਨਾ ਕੱਢ ਲਉ, ਕੜਾ ਹੀ ਨਹੀਂ ਰਹੇਗਾ। ਏਸ ਕਰਕੇ,

ਉਹ ਆਪ ਹੀ ਹੈ ਸਾਰੇ, ਭਾਈ ! ਜਿੱਥੇ ਪਰਮੇਰ ਨਹੀਂ, ਇਹੋ ਜਿਹੀ ਕੋਈ ਜਗ੍ਹਾ ਨਹੀਂ, ਜਿੱਥੇ ਪਰਮੇਰ ਨਹੀਂ। ਤੁਹਾਨੂੰ ਪਤਾ ਹੀ ਹੈ ਰਮਾਇਣ ਪੜਨ ਵਾਲਿਆਂ ਨੂੰ। ਉਹ ਜਦ ਰਾਮ ਗਿਆ ਬਾਲਮੀਕ ਨੂੰ ਮਿਲਿਆ, ਉਹਨੇ, ਉਹ ਗਿ ਦਾ ਅਦਬ ਕੀਤਾ। ਉਹਨੇ ਆਖਿਆ, ਮੈਨੂੰ ਇਹੋ ਜਿਹੀ ਜਗ੍ਹਾ ਦੱਸੋ ? ਮੈਂ ਭਜਨ ਕਰੂੰਗਾ, ਜਿਹੜੀ ਇਕਾਂਤ ਹੋਵੇ। ਉਹ ਬਾਲਮੀਕ ਕਹਿੰਦਾ, ਹਾਂ ਦਸੂੰਗਾ। ਪਰ ਜਿਥੇ ਤੁਸੀਂ ਨਹੀਂ ਹੋ, ਉਹ ਜਗ੍ਹਾ ਮੈਨੂੰ ਦੱਸ  ਦਿਉ, ਮੈਂ ਤੁਹਾਨੂੰ ਦੱਸ ਦੇਊਂ ਭਜਨ ਕਰਨ ਵਾਲੀ ਜਗ੍ਹਾ। ਏਸ ਕਰਕੇ, ਕੋਈ ਜਗ੍ਹਾ ਨਹੀਂ ਜਿਥੇ ਪਰਮੇਰ ਨਾ ਹੋਵੇ , ਭਾਈ ! ਜਿੱਥੇ ਸੋਨਾ ਨਾ ਹੋਵੇ, ਉਥੇ ਗਹਿਣਾ ਹੁੰਦਾ ਹੀ ਨਹੀਂ, ਜਿਥੇ ਮਿੱਟੀ ਨਾ ਹੋਵੇ, ਉਥੇ ਮਿੱਟੀ ਦਾ ਬਰਤਨ ਹੁੰਦਾ ਹੀ ਨਹੀਂ। ਉਹ ਸਾਰੇ ਪਰੀਪੂਰਣ ਪਰਮੇਰ ਹੈ, ਇਹ ਜਨ ਜਨਾਰਧਨ ਹੈ। ਸਾਰਿਆਂ ਦੇ ਹਿਰਦਿਆਂ ਦੇ ਵਿਚ ਬੈਠਾ ਹੈ, ਅੱਡੋ ਅੱਡੀ ਗੀਰ ਕਰਕੇ ਲਗਦਾ ਹੈ, ਹੈ ਤਾਂ ਇਕ। ਹਾਂ ਜੀ-

**ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥**

ਤੇ ਗੁਰੂ ਦੀ ਕਿਰਪਾ ਦੁਆਰੇ ਇਹ **ਆਤਮ ਸੁਖ** ਤੁਸੀਂ ਤਾਂ ਪਾਉਗੇ ਭਾਈ ! **ਆਤਮ ਸੁਖ** ਗੁਰੂ ਦੀ ਕਿਰਪਾ ਬਿਨਾਂ ਅੱਜ ਤੱਕ ਕਿਸੇ ਨੂੰ ਮਿਲਿਆ ਨਹੀਂ ਤੇ ਨਾ ਅਗਾਂਹ ਨੂੰ ਮਿਲੇ।

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥*** (ਪੰਨਾ 59)

ਗੁਰੂ ਸਾਹਿਬ ਕਹਿੰਦੇ, ਉਏ ਭਾਈ ! ਗੁਰੂ ਦੇ ਬਿਨਾਂ ਗਿਆਨ ਨਹੀਂ ਹੋਇਆ, ਜਾਕੇ ਬ੍ਰਹਮਾ ਨੂੰ ਪੁੱਛੋ, ਨਾਰਦ ਨੂੰ ਪੁੱਛੋ, ਬਿਆਸ ਨੂੰ ਪੁੱਛੋ ਜਾਂ ਉਹਦੇ ਗ੍ਰੰਥ ਪੜ੍ਹਕੇ ਦੇਖ ਲਉ। ਏਸ ਕਰਕੇ, ਗੁਰੂ ਦੀ ਤੁਹਾਡੇ ਤੇ ਪ੍ਰਸਾਦਿ, ਕਿਰਪਾ ਹੋਏਗੀ ਤਾਂ ਇਹ **ਆਤਮ ਸੁਖ** ਤੁਹਾਨੂੰ ਪ੍ਰਾਪਤ ਹੋਏਗਾ। ਅੱਜ ਤੱਕ ਬਿਨਾਂ ਗੁਰੂ ਦੀ ਕਿਰਪਾ ਤੇ **ਆਤਮ ਸੁਖ** , ਨਹੀਂ ਕਿਸੇ ਨੂੰ ਪ੍ਰਾਪਤ ਹੋਇਆ, ਦੁਨੀਆਂ ਦੇ ਸੁਖ ਹੋ ਜਾਣਗੇ।

**ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ॥**

ਵੇਦ, ਪੁਰਾਣ, ਸਤਾਈ ਸਿੰਮਤ੍ਰੀਆਂ, ਪੜ੍ਹ ਕੇ ਦੇਖ ਲੈ।

**ਸਸੀਅਰ ਸੂਰ ਨਖਤ੍ਰ ਮਹਿ ਏਕੁ॥**

ਇਹ ਚੰਦਰਮਾ, ਸੂਰਜ, ਤਾਰਿਆਂ ਦੇ ਵਿਚ ਉਹਦਾ ਚਾਨਣ ਹੈ, ਉਸ ਪਰਮੇਰ ਦਾ ਚਾਨਣ ਹੈ। ਸੂਰਜ ਦੇ ਵਿਚ ਬੈਠ ਕੇ ਉਹ, ਚਾਨਣ ਆਪ ਕਰਦਾ ਹੈ। ਤਾਰਿਆਂ ਵਿਚ ਬੈਠ ਕੇ ਚਾਨਣ ਆਪ ਕਰਦੈ, ਚੰਦਰਮਾ ਮੇਂ ਬਹਿ ਕੇ ਚਾਨਣ ਆਪ ਕਰਦੈ। ਆਪ ਖੇਤੀਆਂ ਵਿੱਚ ਰਸ ਪਾਉਂਦੈ। ਇਹ, ਗੀਤਾ ਵਿਚ ਸਭ ਕੁੱਛ ਲਿਖਿਆ ਹੋਇਐ। ਚੱਲੀਏ-

**ਬਾਣੀ ਪ੍ਰਭ ਕੀ ਸਭੁ ਕੋ ਬੋਲੈ॥**

ਆਹ ਹੈ ਪ੍ਰਭੂ ਦੀ ਬਾਣੀ। ਆਹ ਪ੍ਰਭੂ ਦੀ ਬਾਣੀ ਬੋਲਦੇ ਨੇ। ਅਲਹਾਮ ਨੂੰ ਪਰਮੇਰ ਦੀ ਬਾਣੀ ਕਹਿੰਦੇ ਨੇ। ਚਾਹੇ ਉਹ ਮੁਹੰਮਦ ਨੂੰ ਹੋਇਆ, ਚਾਹੇ ਉਹ ਨਾਮਦੇਵ ਨੂੰ ਹੋਇਆ, ਚਾਹੇ ਕਬੀਰ ਨੂੰ ਹੋਇਆ। ਇਲਹਾਮ ਦਾ ਨਾਉਂ ਰੱਬ ਦੀ ਬਾਣੀ ਹੈ। ਉਹ ਬਾਣੀ ਸਭ ਬੋਲਦੇ ਨੇ ਇਹ। ਗੁਰੂ ਸਾਹਿਬ, ਸਾਰੇ ਭਗਤ, ਆਹ ਭੱਟ ਸਾਰੇ ਪਰਮੇਰ ਦੀ ਬਾਣੀ ਬੋਲਦੇ ਨੇ, ਇਨ੍ਹਾਂ ਸਾਰਿਆਂ ਦੀ ਬਾਣੀ ਚੰਗੀ ਲੱਗਦੀ ਹੈ। ਹੋਰ ਬਾਣੀ ਕਿਹੜੀ ਹੈ ਪਰਮੇਰ ਦੀ ?

**ਆਪਿ ਅਡੋਲੁ ਨ ਕਬਹੂ ਡੋਲੈ॥**

ਆਪ ਅਸੰਗ ਹੈ, ਅਡੋਲ ਹੈ, ਕਦੇ ਡੋਲਿਆ ਨਹੀਂ, ਡੋਲਦਾ ਮਨ ਹੁੰਦੈ। ਆਤਮਾ ਅੱਜ ਤੱਕ ਕਿਸੇ ਦਾ ਵੀ ਨਹੀਂ ਡੋਲਿਆ। ਦੁਨੀਆਂ ਦੇ ਵਿਚ ਆਤਮਾ ਕਦੇ ਕਿਸੇ ਦਾ ਡੋਲਦਾ ਹੀ ਨਹੀਂ ਹੁੰਦਾ, ਮਨ ਡੋਲਦਾ ਹੁੰਦੈ। ਮਨ ਦੇ ਵਿਚ ਅਸੀਂ, ਬਹੁਤਾ ਕੁੱਛ ਭਰ ਲੈਂਦੇ ਹਾਂ। ਉਹ ਜਦ ਬਹੁਤਾ ਕੁੱਛ ਭਰ ਲੈਂਦੇ ਹਾਂ ਨਾ, ਸਾਨੂੰ ਟਿਕਣਾ ਮਿਲਦੈ ਕਦੇ ? ਕਦੇ ਉਹ ਫੇਲ੍ਹ ਵੀ ਹੋ ਜਾਂਦੈ, ਉਹ ਐਨਾ ਕੈਸੇ ਸਾਂਭੇ ? ਉਹ ਮਨ, ਉਹਨੂੰ ਐਨੀ ਸੋਚ ਪੈਂਦੀ ਹੈ, ਬੁਰਾ ਹਾਲ ਹੋ ਜਾਂਦੈ। ਉਹ ਮਨ ਡੋਲਣ ਵਾਲਾ ਹੈ, ਆਤਮਾ ਕਦੇ ਡੋਲਿਆ ਨਹੀਂ। ਬ੍ਰਹਮ ਗਿਆਨੀ ਨਹੀਂ ਕਦੇ ਡੋਲਿਆ, ਗੁਰੂ ਗੋਬਿੰਦ ਸਿੰਘ ਕਦੇ ਡੋਲਿਆ ? ਹਾਂ ਜੀ-

**ਸਰਬ ਕਲਾ ਕਰਿ ਖੇਲੈ ਖੇਲ॥**

ਸਾਰੀਆਂ ਕਤੀਆਂ ਕਰਕੇ, ਆਪਣਾ **ਖੇਲ** ਖੇਲਦਾ ਹੈ। ਸਾਰਾ ਸੰਸਾਰ ਹੈ ਤੁਹਾਡੇ ਸਾਹਮਣੇ, ਆਪਣੀ ਕਤੀ ਕਰਕੇ, ਇਕ ਖੇਲ੍ਹ ਹੈ।

**ਮੋਲਿ ਨ ਪਾਈਐ ਗੁਣਹ ਅਮੋਲ॥**

ਉਹਦਾ ਕਦੇ ਮੁੱਲ ਨਹੀਂ ਪੈਂਦਾ, ਉਹਦੇ ਜਿਹੜੇ ਗੁਣ ਨੇ, ਉਹ ਅਮੋਲਕ ਨੇ। ਉਹਦਾ ਗੁਣ ਹੈ ਸਤਿ, ਉਹ ਅਮੋਲਕ ਹੈ। ਇਹਦਾ ਕੋਈ ਮੁੱਲ ਨਹੀਂ। ਉਹਦਾ ਗੁਣ ਹੈ ਸੰਤੋਖ, ਇਹਦਾ ਕੋਈ ਮੁੱਲ ਨਹੀਂ। ਲਿਖਿਐ ਨਾ –

***ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥*** (ਪੰਨਾ ੪੨੨)

ਇਹ ਗੁਣ ਨੇ ਪਰਮੇਰ ਦੇ, ਇਹਨਾਂ ਦਾ ਮੁੱਲ ਨਹੀਂ ਪੈਂਦਾ, ਸਤਿ ਦਾ ਮੁੱਲ ਕੋਈ ਪਾਕੇ ਦਿਖਾਲੇ ? ਸੰਤੋਖ ਦਾ ਮੁੱਲ ਨਹੀਂ ਪੈਂਦਾ। ਜਦ ਉਹਦੇ ਗੁਣਾਂ ਦਾ ਮੁੱਲ ਨਹੀਂ ਪੈਂਦਾ, ਉਹ ਤਾਂ ਅਮੋਲਕ ਤੇ ਵੀ ਅਮੋਲਕ ਹੈ, ਉਹਦਾ ਕੋਈ ਮੁੱਲ ਨਹੀਂ।

**ਸਰਬ ਜੋਤਿ ਮਹਿ ਜਾ ਕੀ ਜੋਤਿ॥**

ਸਾਰੀਆਂ ਜੋਤਾਂ ਦੇ ਵਿਚ ਜੀਹਦੀ **ਜੋਤਿ** ਹੈ। ਛੇ, ਬਾਹਜ ਜੋਤੀਆਂ ਨੇ, ਇਹਨੂੰ ਛੱਡ ਦਿਉ, ਅੰਦਰ ਸਾਰਿਆਂ ਦੇ ਅੰਤਰ ਜੋਤ ਹੈ। ਹਿਰਦੇ ਵਿਚ ਬੈਠਾ ਜੋਤੀ ਸਰੂਪ ਪਰਮੇਰ, ਉਹ ਸਾਰਿਆਂ ਦੇ ਵਿਚ ਇੱਕੋ ਹੀ ਹੈ। ਉਹ ਦੋ ਨਹੀਂ, ਜੋਤੀ ਇੱਕੋ ਹੈ। ਜੋਤਾਂ ਅਸੀਂ ਨਾਨਾ ਕਹਿ ਦੇਵਾਂਗੇ, ਪਰ ਜੋਤੀ ਇੱਕੋ ਹੀ ਹੋਊ। ਆਹ ਬੱਲਬ ਚਾਨਣ ਕਰਦੇ ਨੇ, ਪਰ ਬਿਜਲੀ ਤਾਂ ਇੱਕੋ ਹੈ। ਏਸ ਕਰਕੇ, ਪਰਮੇਰ ਜੋਤੀ ਸਾਰਿਆਂ ਦੇ ਵਿਚ ਇੱਕੋ ਹੀ ਹੈ, ਇਹ ਸਾਰੀਆਂ ਜੋਤਾਂ ਉਹਦੀਆਂ ਨੇ।

**ਧਾਰਿ ਰਹਿਓ ਸੁਆਮੀ ਓਤਿ ਪੋਤਿ॥**

ਤਾਣਾ ਪੇਟਾ, ਆਹ ਤਾਣਾ ਹੈ, ਉਹ ਪੇਟਾ ਹੈ, ਹੈ ਸੂਤ। ਐਂ ਸਾਰੀ ਸ੍ਰਿਟੀ ਨੂੰ ਧਾਰਿਆ ਹੈ, ਉਸ ਸੁਆਮੀ ਮਾਲਕ ਨੇ।

**ਗੁਰ ਪਰਸਾਦਿ ਭਰਮ ਕਾ ਨਾਸੁ॥**

ਜਦ ਗੁਰੂ ਦਾ ਪ੍ਰਸਾਦਿ ਹੋ ਗਿਆ, ਭਰਮ ਦਾ ਨਾਸ ਉਦੋਂ ਹੋਇਆ। ਜਿੰਨਾ ਚਿਰ ਗੁਰੂ ਦਾ ਪ੍ਰਸਾਦਿ ਕਿਰਪਾ ਨਹੀਂ ਹੋਏਗੀ, ਉਤਨਾ ਚਿਰ ਭਰਮ ਦਾ ਨਾਸ ਨਹੀਂ ਹੋਏਗਾ।

***ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥***
(ਪੰਨਾ ੬੪੪)

ਜਿੰਨਾ ਚਿਰ ਇਹ ਗੁਰੂ ਦੀ ਕਿਰਪਾ ਤੇ ਆਪੇ ਨੂੰ ਨਹੀਂ ਚੀਨਦਾ, ਉਤਨਾਂ ਚਿਰ ਇਹਦਾ ਭਰਮ ਨਹੀਂ ਮਿਟਦਾ। ਇਹ ਦੁਨੀਆਂ ਮੰਗੇਗਾ, ਜਿੰਨੀ ਮੰਗੇਗਾ।

***ਮਾਗਨਿ ਮਾਗ ਤ ਏਕਹਿ ਮਾਗ॥***
***ਨਾਨਕ ਜਾ ਤੇ ਪਰਹਿ ਪਰਾਗ॥*** (ਪੰਨਾ ੨58)

ਜੇ ਤੂੰ ਮੰਗਣਾ ਹੈ ਤਾਂ ਇਕ ਰੱਬ ਨੂੰ ਮੰਗ, ਤੇਰੇ ਸਾਰੇ ਕੰਮ ਠੀਕ ਹੋ ਜਾਣਗੇ। ਜਿੰਨਾ ਚਿਰ ਤੂੰ ਇਕ ਦਾ ਮੰਗਤਾ ਨਹੀਂ ਬਣਦਾ, ਉਤਨਾ ਚਿਰ ਤੂੰ ਕੁੱਛ ਨਹੀਂ।

***ਜਉ ਮਾਗਹਿ ਤਉ ਮਾਗਹਿ ਬੀਆ॥ ਜਾ ਤੇ ਕੁਸਲ ਨ ਕਾਹੂ ਥੀਆ॥*** (ਪੰਨਾ ੨58)

ਗੁਰੂ ਅਰਜਨ ਦੇਵ ਕਹਿੰਦੇ, ਓਏ! ਜਿੰਨਾ ਚਿਰ ਤੂੰ ਦਵੈਤ ਮੰਗਦਾ ਹੈਂ, ਤੈਨੂੰ ਕਦੇ ਸੁਖ ਨਹੀਂ ਹੋਏਗਾ। ਤੂੰ ਜੋ ਕੁੱਛ ਵੀ ਮੰਗਦੈਂ ਦਵੈਤ ਮੰਗਦੈਂ, ਤੂੰ ਮਾਇਆ ਮੰਗਦੈਂ ਜਾਂ ਪ੍ਰਕਿਰਤੀ।

***ਮਾਗਨਿ ਮਾਗ ਤ ਏਕਹਿ ਮਾਗ॥*** (ਪੰਨਾ ੨58)

ਤੂੰ ਰੱਬ ਨੂੰ ਮੰਗ। ਉਹਦਾ ਨਾਉਂ ਮੰਗ, ਪਰ ਉਹਨੂੰ ਤਾਂ, ਮੰਗੇਗਾ ਹੀ ਕੋਈ। ਚੱਲੀਏ –

**ਨਾਨਕ ਤਿਨ ਮਹਿ ਏਹੁ ਬਿਸਾਸੁ॥**

ਇਹ ਵਿਵਾ, ਉਹਨਾਂ ਸਾਰਿਆਂ ਤੇ ਗੁਰੂ ਦੀ ਕਿਰਪਾ ਹੋ ਗਈ, ਪ੍ਰਸਾਦਿ ਹੋ ਗਿਆ। ਉਹਨਾਂ ਨੂੰ ਇਹ ਵਿਵਾ ਹੋ ਜਾਊ, ਬਈ ਠੀਕ

ਬਾਤ ਹੈ। ਇਕ ਦਾ ਮੰਗਤਾ ਬਣ, ਇਕ ਦੇ ਚਰਨੀ ਪੈ, ਇਕ ਦਾ ਸਿਮਰਨ ਕਰ, ਜੋ ਕੁੱਛ ਕਰਦੈਂ, ਇਕ ਤੋਂ ਅਲਹਿਦਾ ਨਾ ਹੋ।

**ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ॥**

ਕਹਿੰਦੇ, ਸੰਤ ਕੀਹਨੂੰ ਕਹਿੰਦੇ ਨੇ? ਜਿਹੜਾ ਸਾਰਿਆਂ ਵਿਚ ਰੱਬ ਦੇਖੇ, ਹੋਰ ਕੀ ਸੰਤ ਦੀ ਨਿਾਨੀ ਹੈ, ਇੱਕੋ ਨਿਾਨੀ ਹੈ। ਜਿਹੜਾ, ਚਾਹੇ ਭਾਈ ਘੱਨਈਆ ਹੋਵੇ, ਚਾਹੇ ਊਧੋ ਹੋਵੇ, ਕੋਈ ਹੋਵੇ, ਜਿਹੜਾ ਸਾਰਿਆਂ ਵਿਚ ਰੱਬ ਦੇਖਦੈ, ਉਹ ਸੰਤ ਹੈ।

**ਸੰਤ ਜਨਾ ਕੈ ਹਿਰਦੈ ਸਭਿ ਧਰਮ॥**

ਸਾਰੇ ਧਰਮਾਂ ਦਾ ਮਾਲਕ ਧਰਮ, ਸੰਤਾਂ ਦੇ ਹਿਰਦੇ ਵਿਚ ਬੈਠਾ ਹੈ, ਪਰਮੇਰ ਪ੍ਰਗਟ ਹੋਇਆ।

**ਸੰਤ ਜਨਾ ਸੁਨਹਿ ਸੁਭ ਬਚਨ॥**

ਸੰਤ ਜਨ, ਭ ਬਚਨ ਸੁਣਨਗੇ। ਇਹਨੇ ੱਭ, ਇਹ ਰੱਬ ਦੇ ਬਚਨ ਸੁਣੇ, ਇਹਨਾਂ ਸਾਰਿਆਂ ਨੇ ਤੇ ਇੱਥੇ ਇਕੇ ਥਾਂ ਤੁਹਾਡੇ ਵਾਸਤੇ ਇਕ ਗੁਰੂ ਗ੍ਰੰਥ ਸਾਹਿਬ ਬਣਾ ਗਏ, ਭਾਈ! ਇੱਥੋਂ ਦੇਖ ਲਇਉ, ਜਿਹੜਾ ਕੁੱਛ ਤੁਸੀਂ ਦੇਖਣਾ ਹੋਊ। ਭੁਲੇਖਾ ਕੱਢਣਾ ਹੋਊ।

**ਸਰਬ ਬਿਆਪੀ ਰਾਮ ਸੰਗਿ ਰਚਨ॥**

ਉਹ ਸਾਰੇ, ਵਿਆਪਕ ਜੋ ਰਚਿਆ ਹੋਇਆ ਰਾਮ ਹੈ, ਉਹਦੇ ਨਾਲ ਇੱਕ ਹੋਏ ਨੇ।

***ਰਮਤ ਰਾਮ ਜਨਮ ਮਰਣੁ ਨਿਵਾਰੈ॥*** (ਪੰਨਾ ੪੬੫)

ਜਦ ਇਹ ਰਾਮ ਨਾਲ ਮਿਲ ਗਿਆ, ਇਹਦਾ ਜਨਮ ਮਰਨ ਉਦੋਂ ਹੀ ਕੱਟਿਆ ਜਾਏਗਾ।

**ਜਿਨਿ ਜਾਤਾ ਤਿਸ ਕੀ ਇਹ ਰਹਤ॥**

ਜਿਹਨਾਂ ਨੇ ਇਹ ਜਾਨਿਆਂ, ਆਹ ਉਹਨਾਂ ਦੀ ਰਹਤ ਹੈ, ਗੁਰੂ ਗ੍ਰੰਥ ਸਾਹਿਬ। ਉਹਨਾਂ ਸੰਤਾਂ ਦੀ ਰਹਤ ਹੈ, ਜਿਹਨਾਂ ਨੇ ਪਰਮੇਰ ਨੂੰ ਜਾਣ ਲਿਆ।

**ਸਤਿ ਬਚਨ ਸਾਧੂ ਸਭਿ ਕਹਤ॥**

ਬਈ ਜਿੰਨੇ ਵੀ ਸਾਧੂ ਨੇ, ਉਹ ਸਤਿ ਬਚਨ ਕਹੇਂਗੇ। ਆਹ ਬਾਣੀ ਕਿਸੇ ਨੂੰ ਸੁਣਾ ਦਿਉ, ਸਤਿ ਬਚਨ ਕਹੇਂਗੇ। ਰੱਬ ਦੀ ਕਹੀ ਗੱਲ, ਕਿਸੇ ਨੂੰ ਸੁਣਾ ਦਿਉ, ਸਾਰੇ ਸਤਿ ਬਚਨ ਕਹੇਂਗੇ।

**ਜੋ ਜੋ ਹੋਇ ਸੋਈ ਸੁਖੁ ਮਾਨੈ॥**

ਇਹ ਭਾਣੇ ਵਿਚ ਹੁੰਦੇ ਨੇ।

***ਜੋ ਜੋ ਹੋਇ ਸੋਈ ਸੁਖੁ ਮਾਨੈ॥***

ਇਹ ਭਾਣਾ ਹੈ। ਇਹ ਭਾਣਾ ਤੁਸੀਂ ਜਾਣਦੇ ਹੀ ਹੋ ਸਾਰੇ।

**ਕਰਨ ਕਰਾਵਨਹਾਰੁ ਪ੍ਰਭੁ ਜਾਨੈ॥**

ਕਰਨੇ ਔਰ ਕਰਾਣੇ ਵਾਲਾ ਇਕ ਪਰਮੇਰ ਹੈ, ਹੋਰ ਕੋਈ ਨਹੀਂ। ਕਰਨੇ ਔਰ ਕਰਾਣੇ ਵਾਲਾ ਇਕ ਪਰਮੇਰ ਹੀ ਹੈ।

**ਅੰਤਰਿ ਬਸੇ ਬਾਹਰਿ ਭੀ ਓਹੀ॥**

ਜਿਹੜਾ ਤੁਹਾਡੇ ਹਿਰਦੇ ਵਿਚ ਬੈਠਾ ਹੈ, ਬਾਹਰ ਸਾਰੇ ਉਹੀ ਹੈ, ਉਹ ਵਿਆਪਕ ਹੈ।

**ਨਾਨਕ ਦਰਸਨੁ ਦੇਖਿ ਸਭ ਮੋਹੀ॥**

ਜਿਸਨੇ ਵੀ ਪਰਮੇਰ ਦਾ ਸਾਖਾਤ ਕਰ ਲਿਆ, ਦਰਨ ਹੋ ਗਏ, ਉਸਦੀ ਬੁੱਧੀ ਮੋਹਿਤ ਹੋ ਗਈ, ਫਿਰ ਸੰਸਾਰ ਜੋਗੀ ਨਹੀਂ ਰਹੀ। ਕਬੀਰ ਦੀ ਬੁੱਧੀ ਸੰਸਾਰ ਜੋਗੀ ਰਹੀ ਕਦੇ ? ਕਦੇ ਬੋਲਿਆ ਝੂਠ ? ਨਾਮਦੇਵ ਦੀ ਰਹੀ ਕਦੇ ? ਨਹੀਂ, ਨਾਲੇ ਨਾਮਦੇਵ ਦੀ ਤਾਂ ਅਪਣੀ ਹੀ ਬਾਣੀ ਵਿਚ ਆਉਂਦੈ –

***ਬਦਹੁ ਕੀ ਨ ਹੋਡ ਮਾਧਉ ਮੋ ਸਿਉ॥*** (ਪੰਨਾ ੧੨5੨)

ਕਹਿੰਦਾ, ਮੇਰੇ ਨਾਲ ਰਤ ਲਾ ਲੈ, ਪਰਮੇਰ ਨੂੰ ਆਂਹਦਾ। ਤੇਰੇ ਬਿਨਾਂ, ਸਾਡਾ ਕੰਮ ਨਹੀਂ ਚਲਦਾ, ਸਾਡੇ ਬਿਨਾਂ, ਤੇਰਾ ਨਹੀਂ ਚਲਦਾ। ਅਸੀਂ ਹਮੇਂ ਕਹਿੰਦੇ ਫਿਰਦੇ ਹਾਂ ਪਰਮੇਰ, ਮਾਲਕ ਬੜਾ ਸਰਬੱਗ

ਹੈ, ਗਯਾਤਾ ਗੇਯ ਹੈ, ਰਖਕ ਹੈ। ਅਸੀਂ ਤੇਰੇ ਆਸਰੇ ਚਲਦੇ ਹਾਂ। ਏਸ ਕਰਕੇ, ਤੂੰ ਮੇਰੇ ਨਾਲ ਰਤ ਲਾ ਲੈ, ਈਰ ਨੂੰ ਕਹਿੰਦਾ ਸਾਹਮਣੇ ਖੜ੍ਹਕੇ ਕਹਿੰਦਾ। ਇਹਦਾ ਮਤਲਬ ਇਹੋ ਜਿਹੇ ਵੀ ਭਗਤ ਹੁੰਦੇ ਨੇ, ਜਿਹੜੇ ਪਰਮੇਰ ਦੇ ਸਾਹਮਣੇ ਹੋਕੇ ਵੀ ਗੱਲ ਇਉਂ ਕਰਦੇ ਨੇ।

**ਆਪਿ ਸਤਿ ਕੀਆ ਸਭੁ ਸਤਿ॥**

**ਤਿਸੁ ਪ੍ਰਭ ਤੇ ਸਗਲੀ ਉਤਪਤਿ॥**

ਆਪ ਸਤਿ ਹੈ ਤੇ ਆਹ ਸਾਰਾ ਸੰਸਾਰ ਸਤਿ ਹੈ। ਸਤਿ ਤੇ ਹੀ ਸਤਿ ਹੋਇਆ ਤੇ ਅਸਤਿ ਤੇ ਸਤਿ ਅੱਜ ਤੱਕ ਕਦੇ ਨਹੀਂ ਹੋਇਆ, ਇਹ ਤਾਂ ਉਪਨਿਦਾਂ ਵਿਚ ਬੜਾ ਆਉਂਦਾ ਹੈ।

**ਤਿਸੁ ਭਾਵੈ ਤਾ ਕਰੇ ਬਿਸਥਾਰੁ॥**

ਜਦ ਉਹਨੂੰ ਭਾਉਂਦਾ ਹੈ ਤਾਂ ਸੰਸਾਰ ਦਾ ਵਿਸਥਾਰ ਕਰਦੈ ਪਰਮੇਰ।

***ਕਈ ਬਾਰ ਪਸਰਿਓ ਪਾਸਾਰ॥***
***ਸਦਾ ਸਦਾ ਇਕੁ ਏਕੰਕਾਰ॥*** (ਪੰਨਾ ੨੭੬)

ਜਦ ਉਹਨੂੰ ਭਾਉਂਦੈ ਤਾਂ ਵਿਸਥਾਰ ਕਰਦਾ ਹੈ।

**ਤਿਸੁ ਭਾਵੈ ਤਾਂ ਏਕੰਕਾਰੁ॥**

ਜੇ ਉਹਨੂੰ ਭਾਵੇ ਤਾਂ ਇਕ ਪਰਮੇਰ ਪ੍ਰਾਪਤ ਹੋ ਜਾਂਦਾ ਹੈ।

**ਅਨਿਕ ਕਲਾ ਲਖੀ ਨਹ ਜਾਇ॥**

ਅਨੇਕਾਂ ਕਤੀਆਂ ਪਰਮੇਰ ਦੀਆਂ ਭਾਈ! ਲਖੀਆਂ ਨਹੀਂ ਜਾਂਦੀਆਂ।

**ਜਿਸੁ ਭਾਵੈ ਤਿਸੁ ਲਏ ਮਿਲਾਇ॥**

ਜਿਹੜਾ, ਉਹਦੇ ਭਾਣੇ ਵਿਚ ਹੋ ਗਿਆ, ਉਹਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

***ਬੰਦਿ ਖਲਾਸੀ ਭਾਣੈ ਹੋਇ॥***
***ਹੋਰੁ ਆਖਿ ਨ ਸਕੈ ਕੋਇ॥*** (ਪੰਨਾ 5)

ਜਦ ਭਾਣੇ ਵਿਚ ਖੜ੍ਹ ਗਿਆ, ਇਹਦੀ ਮੋਂਕ ਹੋ ਜਾਊ।

**ਕਵਨ ਨਿਕਟਿ ਕਵਨ ਕਹੀਐ ਦੂਰਿ॥**

ਦੂਰ ਨੇੜੇ ਦਾ ਸੁਆਲ ਤਾਂ ਹੁੰਦਾ ਹੈ, ਜੇ ਦੋ ਚਾਰ, ਤਿੰਨ ਹੋਣ। ਹੁਣ ਨੇੜੇ ਕਿਸਨੂੰ ਕਹੀਏ ਤੇ ਦੂਰ ਕਿਸਨੂੰ ਕਹੀਏ ? ਉਹ ਤਾਂ ਇੱਕ ਹੈ। ਇੱਕ ਵਿੱਚ ਕਦੇ ਦੂਰ ਨੇੜੇ ਦਾ ਸੁਆਲ ਹੀ ਨਹੀਂ ਹੁੰਦਾ, ਉਹ ਤਾਂ ਏਕਾ ਹੈ।

**ਆਪੇ ਆਪਿ ਆਪ ਭਰਪੂਰਿ॥**

ਉਹ ਆਪ ਹੀ ਸਾਰਿਆਂ ਦੇ ਵਿਚ ਪਰੀਪੂਰਣ ਹੈ।

***ਘਟ ਘਟ ਮੈ ਹਰਿ ਜੂ ਬਸੈ*** (ਪੰਨਾ ੧੪੨੭)

ਸਾਰਿਆਂ ਦੇ ਹਿਰਦਿਆਂ ਦੇ ਵਿਚ ਉਹ ਪਰਮੇਰ ਬੈਠਾ ਹੈ।

**ਅੰਤਰਗਤਿ ਜਿਸੁ ਆਪਿ ਜਨਾਏ॥**

ਅੰਦਰ ਦੀ ਗਤੀ, ਜਿਸ ਨੂੰ ਆਪ ਜਣਾ ਦੇਵੇ।

**ਨਾਨਕ ਤਿਸੁ ਜਨ ਆਪਿ ਬੁਝਾਏ॥**

ਉਹਨੂੰ ਆਪਣਾ ਆਪ ਬੁਝਾ ਦਿੰਦੈ। ਉਹਨੂੰ ਆਪਣੇ ਆਪ ਦੀ ਬੂਝ ਆ ਜਾਂਦੀ ਹੈ। ਉਹ ਆਪਾ ਚੀਨ ਕੇ, ਪਰਮੇਰ ਦੇ ਨਾਲ ਇੱਕ ਹੋ ਜਾਂਦਾ ਹੈ।

**ਸਰਬ ਭੂਤ ਆਪਿ ਵਰਤਾਰਾ॥**

ਇਹ ਸਰਬੱਗ ਗਿਆਨ ਹੈ।

**ਸਰਬ ਭੂਤ ਆਪਿ ਵਰਤਾਰਾ॥**

ਸਾਰੇ ਭੂਤਾਂ ਵਿਚ ਉਹ ਆਪ ਵਰਤਦਾ ਹੈ, ਚਾਰੇ ਖਾਣੀਆਂ ਵਿਚ।

**ਸਰਬ ਨੈਨ ਆਪਿ ਪੇਖਨਹਾਰਾ॥**

ਸਾਰੇ ਨੇਤਰਾਂ ਦੁਆਰਾ ਦੇਖਣੇ ਵਾਲਾ ਇਕ ਪਰਮੇਰ ਹੀ ਹੈ।

**ਸਗਲ ਸਮਗ੍ਰੀ ਜਾ ਕਾ ਤਨਾ॥**

ਸਾਰੀ ਸਮੱਗਰੀ ਇਹਦਾ ਕਾਰਜ ਹੈ, ਉਹਤੋਂ ਉਤਪੰਨ ਹੋਈ ਹੋਈ ਹੈ।

**ਆਪਨ ਜਸੁ ਆਪ ਹੀ ਸੁਨਾ॥**

ਆਪਣਾ ਜਸ ਆਪਣੇ ਕੰਨਾਂ ਨਾਲ, ਆਪ ਹੀ ਉਹ ਸੁਣਦਾ ਹੈ।

**ਆਵਨ ਜਾਨੁ ਇਕੁ ਖੇਲੁ ਬਨਾਇਆ॥**

ਆਉਣਾ ਜਾਣਾ ਇੱਕ ਖੇਲ ਬਣਾਇਆ ਹੋਇਆ ਹੈ। ਪਰ ਇਕ ਗੱਲ ਹੋਰ ਵੀ ਹੈ, ਤੁਸੀਂ ਕੰਨਾਂ ਨਾਲ ਸੁਣੋਗੇ, ਜਿਹੜਾ ਉਹ ਸੁਨਣੇ ਵਾਲਾ ਹੈ, ਉਹ, ਉਹੀ ਹੈ ਜਦ ਦੇਖੋਗੇ, ਦੇਖਣੇ ਵਾਲਾ ਵੀ ਉਹੀ ਹੈ। ਅੱਗੇ ਰੂਪ ਹੋਏਗਾ, ਨੇਤਰ ਹੋਣਗੇ, ਅੰਤਹਕਰਣ ਦੀ ਬਿਰਤੀ ਜਾਏ ਗੀ ਪਰ ਦੇਖਣੇ ਵਾਲਾ ਉਹੀ ਹੋਵੇਗਾ, ਚੌਦਾਂ ਤ੍ਰਿਕੁਟੀਆਂ ਦਾ ਸਾਖੀ ਇੱਕੋ ਹੀ ਹੈ ਉਹ ਪਰਮੇਰ। ਉਹ ਸਾਰਿਆਂ ਦਾ ਗਿਆਤਾ ਇੱਕੋ ਹੀ ਹੈ, ਪਰਮੇਰ।

**ਆਗਿਆਕਾਰੀ ਕੀਨੀ ਮਾਇਆ॥**

ਇਹ ਜਿਹੜਾ ਸੰਸਾਰ ਦਾ ਕੰਮ ਹੈ, ਇਹ ਕੌਣ ਚਲਾਉਂਦੈ ? ਕਹਿੰਦਾ- ਮੈਂ।

***ਆਗਿਆਕਾਰੀ ਕੀਨੀ ਮਾਇਆ॥***

ਮਾਇਆ ਨੂੰ ਆਗਿਆਕਾਰ ਕਰ ਦਿੱਤਾ।

**ਸਭ ਕੈ ਮਧਿ ਅਲਿਪਤੋ ਰਹੈ॥**

ਸਭ ਦੇ ਹਿਰਦੇ ਵਿਚ ਨਿਰਲੇਪ ਹੋਕੇ ਅਸੰਗ ਹੋਕੇ, ਰਹਿੰਦਾ ਹੈ।

**ਜੋ ਕਿਛੁ ਕਹਣਾ ਸੁ ਆਪੇ ਕਹੈ॥**

ਜੋ ਕੁੱਛ ਵੀ ਹੁਕਮ ਦੇਣਾ ਹੋਊ, ਆਪ ਉਹ ਹੁਕਮੀ ਦੇਵੇਗਾ, ਹੋਰ ਕੋਈ ਹੁਕਮ ਦੇਣ ਵਾਲਾ ਨਹੀਂ ਹੈ, ਹੁਕਮੀ ਉਹੀ ਹੈ। ਮਾਇਆ, ਉਹਦੇ ਹੁਕਮ ਵਿੱਚ ਹੈ। ਪ੍ਰਕਿਰਤੀ ਉਹਦੇ ਹੁਕਮ ਵਿਚ ਹੈ, ਸਾਰੀ ਸ੍ਰਿਟੀ, ਉਹਦੇ ਹੁਕਮ ਵਿਚ ਹੈ। ਪਰ ਹੁਕਮੀ ਆਪ ਹੈ।

**ਆਗਿਆ ਆਵੈ ਆਗਿਆ ਜਾਇ॥**

ਤੇ ਜੀਵ ਕੀ ਹੈ ? ਇਹ ਕਹਿੰਦਾ ਕਰਮਾਂ ਦੇ ਅਨੁਸਾਰ, ਆਗਿਆ

ਦੇ ਵਿਚ ਆਉਂਦੈ, ਆਗਿਆ ਵਿਚ ਜਾਂਦੈ, ਕਰਮਾਂ ਦੇ ਅਨੁਸਾਰ। ਜਿੰਨਾ ਚਿਰ ਅਗਿਆਨ ਹੈ, ਜੰਮਦਾ ਮਰਦਾ ਰਹੇਗਾ, ਜਦ ਤੱਕ ਇਹਨੂੰ ਸਰੂਪ ਦਾ ਗਿਆਨ ਨਹੀਂ ਹੋਏਗਾ, ਇਹਦਾ ਜਨਮ ਮਰਨ ਕੋਈ ਨਹੀਂ ਕੱਟ ਸਕੇਗਾ।

**ਨਾਨਕ ਜਾ ਭਾਵੈ ਤਾ ਲਏ ਸਮਾਇ॥**

ਜਦ ਪਰਮੇਰ ਨੂੰ ਭਾਅ ਜਾਏਗਾ ਤਾਂ ਆਪਣੇ ਨਾਲ ਮਿਲਾ ਲਏਗਾ। ਚੱਲ ! ਫਿਰ ਜਨਮ ਮਰਨ ਕੱਟ ਦਏਗਾ।

**ਇਸ ਤੇ ਹੋਇ ਸੁ ਨਾਹੀ ਬੁਰਾ॥**

ਇਹ ਜੋ ਸਾਖਾਤ ਈਰ ਹਿਰਦੇ ਵਿਚ ਬੈਠੈ, ਇਹ ਕਦੇ ਬੁਰਾ ਨਹੀਂ ਕਰੇਗਾ।

**ਓਰੈ ਕਹਹੁ ਕਿਨੈ ਕਛੁ ਕਰਾ॥**

ਹੋਰ ਕੋਈ ਕਰਤਾ ਦੱਸੋ ? ਇਹ ਤੇ ਬਿਨਾਂ, ਪਰਮੇਰ ਦੇ ਬਿਨਾ ਹੋਰ ਕੋਈ ਦੱਸੋ? ਹੋਰ ਕੋਈ ਕਰਤਾ ਨਹੀਂ ਹੈਗਾ, ਹੋਰ ਕੋਈ ਕਰਨੇ ਵਾਲਾ ਹੈ ਨਹੀਂ, ਜੋ ਕੁੱਛ ਇਹ ਕਰੇਗਾ, ਭਲਾ ਹੀ ਕਰੇਗਾ।

**ਆਪਿ ਭਲਾ ਕਰਤੂਤਿ ਅਤਿ ਨੀਕੀ॥**

ਆਪ ਭਲਾ ਹੈ, ਉਹਦਾ ਸਾਰਾ ਕਰਤਬ ਭਲਾ ਹੈ ਪਰਮੇਰ ਦਾ। ਈਰ ਦਾ ਸਾਰਾ ਕਰਤਬ ਭਲਾ ਹੈ। ਉਹਦਾ ਭਾਣਾ ਹੀ ਮੰਨਣੈ ਬਈ ਠੀਕ ਹੈ।

***ਜੋ ਤੁਧੁ ਭਾਵੈ ਸਾਈ ਭਲੀ ਕਾਰ॥***
***ਤੂ ਸਦਾ ਸਲਾਮਤਿ ਨਿਰੰਕਾਰ॥*** (ਪੰਨਾ ੩)
**ਆਪੇ ਜਾਨੈ ਅਪਨੇ ਜੀ ਕੀ॥**

ਗਯਾਤ, ਗੇਯ ਹੋਰ ਕੋਈ ਹੈ ਨਹੀਂ, ਇਕ ਚੇਤਨ ਹੈ, ਉਹੀ ਦਾਨਾ, ਉਹੀ ਬੀਨਾ, ਉਹੀ ਦ੍ਰਟਾ, ਉਹੀ ਪਾਰਖ ਹੈ, ਉਹੀ ਵਿਆਪਕ ਹੈ, ਹੋਰ ਕੋਈ ਹੈ ਨਹੀਂ। ਉਹ ਆਪ ਹੀ ਆਪਣੀ ਬਾਤ ਜਾਣਦੈ, ਉਹ ਗਯਾਤਾ, ਗੇਯ ਹੈ, ਸਰਬੱਗ ਹੈ।

**ਆਪਿ ਸਾਚੁ ਧਾਰੀ ਸਭ ਸਾਚੁ॥**

ਆਪ ਉਹ ਸੱਚ ਹੈ, ਆਹ ਜਿਹੜੀ ਸਾਜੀ ਹੋਈ ਹੈ, ਇਹ ਵੀ ਸੱਚ ਹੈ।

**ਓਤਿ ਪੋਤਿ ਆਪਨ ਸੰਗਿ ਰਾਚੁ॥**

ਤਾਣੇ ਪੇਟੇ ਦੀ ਨਿਆਈਂ। ਇਕ ਤਾਣਾ ਹੁੰਦੈ, ਇਕ ਪੇਟਾ ਹੁੰਦੈ, ਪਰ ਸੂਤ ਇੱਕੋ ਹੀ ਹੁੰਦਾ ਹੈ, ਏਸ ਕਰਕੇ ਤਾਣੇ ਪੇਟੇ ਦੀ ਨਿਆਈਂ ਸਾਰੇ ਵਿਆਪਕ ਹੈ।

**ਤਾ ਕੀ ਗਤਿ ਮਿਤਿ ਕਹੀ ਨ ਜਾਇ॥**

ਉਹਦੀ ਮਰਯਾਦਾ ਤੇ ਉਹਦੀ ਜੋ ਪ੍ਰਾਪਤੀ ਦੀ ਗਤੀ ਹੈ, ਇਹ ਕਹੀ ਨਹੀਂ ਜਾਂਦੀ, ਇਹ ਕਿਸੇ ਦੇ ਕਹਿਣੇ ਵਿਚ ਨਹੀਂ ਆਉਂਦੀ। ਉਹ ਆਪ ਹੀ ਸਭ ਕੁੱਛ ਜਾਣਦਾ ਹੈ।

**ਦੂਸਰ ਹੋਇ ਤ ਸੋਝੀ ਪਾਇ॥**

ਦੂਸਰਾ ਕੋਈ ਹੈ ਨਹੀਂ, ਸੋਝੀ ਕਿਹੜਾ ਪਾਵੇ ? ਮੈਂ ਇਕ ਥਾਂ ਕਥਾ ਕਰਦਾ ਸੀ, ਇਕ ਹੋਰ ਭਗਤ ਬੈਠਾ ਸੀ। ਕਹਿੰਦਾ, ਓਏ ! ਕਿਉਂ ਸੋਝੀ ਆਈ ਕਿ ਨਹੀਂ ? ਆਹ ਦੇਖ ਲੈ। ਮੈਂ ਆਖਿਆ ਉਲਟਾ ਅਰਥ ਕਰਦੈਂ ਤੂੰ ਇਹਨੂੰ, ਇਥੇ ਤਾਂ ਦੂਸਰੇ ਦਾ ਖੰਡਨ ਹੈ, ਦੂਜਾ ਕੋਈ ਹੋਵੇ ਤਾਂ ਸੋਝੀ ਪਾਵੇ। ਸੋਝੀ ਰੂਪ ਤਾਂ ਤੁਹਾਡਾ ਆਪਣਾ ਆਪ ਚੇਤਨ ਹੀ ਹੈ। ਸੋਝੀ ਤਾਂ ਉਹਦੀ ਆਉਣੀ ਹੈ। ਇਹ ਦੁਨੀਆਂ ਦੀ ਸੋਝੀ, ਉਹ ਸੋਝੀ ਤਾਂ ਨਹੀਂ ਹੈ। ਦੁਨੀਆਂ ਦੀ ਸੋਝੀ, ਕਿੰਨੀ ਵੀ ਤੁਹਾਨੂੰ ਆ ਜਾਏ, ਕਿੰਨੇ ਚਤੁਰ ਹੋ ਜਾਉਂ। ਇਹ–

***ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥*** (ਪੰਨਾ ੨੬5)

ਜਿੰਨੀ ਸਿਆਣਪ ਇਹਦੇ ਵਿੱਚ ਹੋਏਗੀ, ਉਤਨਾ ਜਮਾਂ ਦੇ ਨਜਦੀਕ ਜਾਏਗਾ।

***ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥*** (ਪੰਨਾ ੨੬5)

ਜੇ ਲੋਕਾਂ ਨੂੰ ਠੱਗ ਲਵੇਗਾ, ਹੁਣ ਤਾਂ ਰਿਵਾਜ ਹੀ ਇਹ ਪੈ ਗਿਆ,

ਹਿੰਦੁਸਤਾਨ ਵਿਚ, ਬਈ ਜਿੰਨਾ ਠੱਗ ਲਵੇ, ਉਤਨਾ ਹੀ ਆਦਮੀ ਚੰਗਾ। ਹੁਣ ਤਾਂ ਸਾਰਿਆਂ ਵਿੱਚ ਇਹ ਧਰਮ ਹੀ ਬਣ ਗਿਆ ਲੋਕਾਂ ਦਾ। ਇਹਨਾਂ ਨੂੰ ਸੂਰਤ ਹੀ ਨਹੀਂ ਹੈ ਬਿਲਕੁਲ। ਮੈਂ ਚੰਗੇ ਚੰਗੇ ਆਦਮੀਆਂ ਨਾਲ ਗੱਲ ਕਰਕੇ ਦੇਖੀ ਹੈ ਨਾਂ ਜੀ ਸੱਚ ਤੇ ਤਾਂ ਪੂਰਾ ਹੀ ਨਹੀਂ ਪੱਟਦਾ ਅੱਜ ਕਲ੍ਹ, ਨਾ ਜੀ ਸੱਚ ਤੇ ਤਾਂ ਰੋਟੀ ਹੀ ਨਹੀਂ ਮਿਲਦੀ। ਉਹਨੂੰ ਪੁੱਛੋ ਰੋਟੀ ਦੇਣ ਵਾਲਾ ਤਾਂ ਈਰ ਹੈ, ਤੇਰਾ ਬਾਪ ਹੈ ਹੋਰ ਰੋਟੀ ਦੇਣ ਵਾਲਾ ? ਉਹ ਤਾਂ ਸੱਚ ਹੈ, ਉਸ ਸੱਚ ਨੇ ਤਾਂ ਰੋਟੀ ਦੇਣੀ ਹੈ ਸਾਰਿਆਂ ਨੂੰ। ਨਾ ਜੀ ਸੱਚ ਤੇ ਤਾਂ ਰੋਟੀ ਨਹੀਂ ਮਿਲਦੀ ਅੱਜ ਕਲ੍ਹ। ਉਹਨੂੰ ਕਹੋ, ਝੂਠ ਬੋਲੋ ਦੱਬ ਕੇ ਸਹੁਰਿਓ ! ਤੇ ਆਪ ਤਾਂ ਗਲ ਗਏ, ਲੋਕਾਂ ਨੂੰ ਕਿਉਂ ਗਾਲਦੇ ਹੋ ਤੁਸੀਂ ? ਓਏ ! ਤੁਸੀਂ ਤਾਂ ਗਏ ਆਏ , ਲੋਕਾਂ ਨੂੰ ਕਿਉਂ ਖਰਾਬ ਕਰਦੇ ਹੋਂ ? ਦਾਲ ਮਿੱਸੀ ਖਾ ਲਉ, ਜਿਹੋ ਜਿਹੀ ਆ ਜਾਏ, ਰੱਬ ਨੇ ਦੇਣੀ ਜਰੂਰ ਹੈ। ਉਹ ਦੇਵੇਗਾ ਤੇ ਉਸ ਉਤੇ ਭਰੋਸਾ ਕਰੋ, ਐਂ ਕਹੋ, ਕੁੱਛ ਫਾਇਦਾ ਹੋ ਜਾਏ। ਚੱਲੀਏ–

**ਤਿਸ ਕਾ ਕੀਆ ਸਭੁ ਪਰਵਾਨੁ॥**

ਜੋ ਕੁੱਛ ਪਰਮੇਰ ਨੇ ਕਰਿਆ ਹੈ, ਉਹਨੂੰ ਪਰਵਾਨ ਕਰ ਲਉ, ਬਈ ਜੋ ਈਰ ਕਰਦਾ ਹੈ, ਠੀਕ ਕਰਦਾ ਹੈ। ਤੇ ਅਸੀਂ ਵੀ ਇਹ ਗੱਲਾਂ ਕਰਨ ਲੱਗ ਜਾਂਦੇ ਹਾਂ ਬਈ ਕੌਣ ਜਿੱਤੇਗਾ ? ਮੈਨੂੰ ਕਹਿੰਦੇ ਕੌਣ ਜਿੱਤੇਗਾ ? ਮੈਂ ਕਿਹਾ, ਪਤਾ ਮੈਨੂੰ ਵੀ ਨਹੀਂ ਜਿੱਤੇਗਾ ਕੌਣ। ਭੱਜੇ ਫਿਰਦੇ ਹੋਂ। ਨਾ, ਨਾ, ਪਿਛੋਂ ਸੋਚੀਦਾ ਹੈ, ਬਈ ਇਹ ਪਾਗਲਪਣ ਕਿਉਂ ਕੁੱਟਿਆ, ਪਿਛੋਂ ਤਾਂ ਸੋਚੀਦਾ ਹੈ, ਬਈ ਇਹ ਤਾਂ ਮਹਾਂ ਮੂਰਖਤਾ ਵਾਲਾ ਕੰਮ ਹੈ। ਬਈ ਜਿਸਨੇ ਜਿੱਤਣੈ ਜਿੱਤੇ, ਤੁਸੀਂ ਰਾਮ ਰਾਮ ਕਰੋ, ਤੁਸੀਂ ਆਪਣਾ ਭਜਨ ਕਰੋ। ਹਾਂ, ਇਕ ਮੈਂ ਨਾਮਧਾਰੀਏ ਨੂੰ ਆਖਿਆ, ਉਹਨੇ ਮੈਨੂੰ ਮੱਥਾ ਟੇਕਿਆ, ਦੁੱਧ ਪਿਆਇਆ, ਮੈਂ ਆਖਿਆ, ਨਾਮ ਜਪਿਆ ਕਰ। ਕਹਿੰਦਾ, ਇਹ ਨਹੀਂ ਸਾਥੋਂ ਜਪਿਆ ਜਾਂਦਾ। ਮੈਨੂੰ ਕਹਿੰਦਾ, ਇਹ ਤੁਹਾਡੇ ਜਿੰਮੇ ਹੈ। ਦੁੱਧ, ਮੱਖਣ, ਆਟਾ ਜੋ ਕਹੋਂਗੇ ਲਿਆ ਦੂੰਗਾ ਪਰ ਇਹ ਸਾਥੋਂ ਨਹੀਂ ਜਪਿਆ ਜਾਣਾ, ਅਸੀਂ ਤਾਂ

ਗ੍ਰਹਿਸਥੀ ਆਦਮੀ ਹਾਂ। ਇਹ ਤੁਹਾਡਾ ਕੰਮ ਹੈ, ਇਹ ਕੰਮ ਤੁਸੀਂ ਕਰਿਆ ਕਰੋ। ਮੈਂ ਬੋਲਿਆ ਨਾ, ਮੈਂ ਆਖਿਆ, ਲੈ ਕਰ ਲਉ ਇਹਦਾ ਫਾਇਦਾ। ਉਂਞ ਚੰਗਾ ਸੂਝਵਾਲਾ ਸੀ, ਪਿੱਛੋਂ ਜਦ ਗੱਲਾਂ ਕੀਤੀਆਂ ਕਹਿੰਦਾ, ਜੀ ਨਾਮ ਤਾਂ ਰੱਬ ਦੀ ਕਿਰਪਾ ਤੇ ਜਪਿਆ ਜਾਂਦੈ ਜਾਂ ਸੰਤਾਂ ਦੀ ਕਿਰਪਾ ਤੇ ਜਪਿਆ ਜਾਂਦੈ ਤੇ ਤੁਸੀਂ ਸਾਨੂੰ ਕਹਿੰਦੇ ਹੋ ਤੁਸੀਂ ਜਪੋ, ਇਹ ਤਾਂ ਤੁਹਾਡੇ ਜ਼ਿੰਮੇ ਹੈ। ਮੈਂ ਆਖਿਆ, ਕਰ ਲਉ ਇਹਦੇ ਨਾਲ ਗੱਲ। ਤੇ ਗੱਲ ਉਹਦੀ ਸੱਚੀ ਸੀ, ਮੈਂ ਸਮਝ ਗਿਆ, ਸੱਚਾ ਆਦਮੀ ਹੈ, ਇਹ ਉਹ ਆਪ ਕਰਦਾ ਸੀ। ਤੇ ਲੋਕਾਂ ਦੀ ਹੈ ਸਾਰੀ ਉਲਟੀ ਬਾਤ। ਤੁਸੀਂ ਆਪ, ਆਪਾਂ ਸਾਰੇ ਬੈਠੇ ਹਾਂ, ਕੋਈ ਨਾਮ ਜਪਦੇ ਹਾਂ ? ਸਾਰੇ ਮਾਇਆ ਦੇ ਮਗਰ ਭੱਜੇ ਫਿਰਦੇ ਹਾਂ, ਰੱਬ ਦੇ ਮਗਰ ਕੋਈ ਭੱਜਿਐ ਕਦੇ ? ਸਵੇਰੇ ਉੱਠਣਗੇ ਤਾਂ ਮਾਇਆ ਵੱਲ ਨੂੰ ਭੱਜਣਗੇ। ਐਂ ਕਰੋ ਓਏ, ਆਹ ਕਰੋ ਓਏ, ਉਹ ਕਰੋ ਓਏ। ਹਾਂ ! ਕਰੋ ਸਭ ਕੁੱਛ ਪ੍ਰਯਤਨ, ਪਰ ਸੱਚ ਤਾਂ ਨਾਲ ਰੱਖੋ ਤੁਸੀਂ। ਹੋਰਾਂ ਦੇਾਂ ਵਿਚ ਸੱਚ ਤਾਂ ਹੈ, ਤੁਹਾਡੇ ਨਾਲੋਂ ਜਿਆਦਾ। ਇਹ ਹਿੰਦੁਸਤਾਨੀਆਂ ਨੇ, ਆਪਣਾ ਸੱਚ ਸਾਰਾ, ਉਹਨਾਂ ਦੇਾਂ ਵਿਚ ਭੇਜ ਦਿੱਤਾ। ਫਿਰ ਕੰਮ ਕਰਨੇ ਨੇ ਆਪੋ ਆਪਣੇ । ਆਪੇ ਜੇ ਮੈਨੂੰ ਪਤਾ ਹੋਵੇ, ਦੱਸ ਨ ਦੇਵਾਂ ਬਈ। ਜਿੱਤਣਾ ਇਹਨੇ ਹੈ, ਤੁਸੀਂ ਕਿਉਂ ਬਣਾਕੇ ਕਰਦੇ ਹੋਂ? ਅਸੀਂ ਐਂ ਜੀ, ਅਸੀਂ ਐਂ ਹਾਂ। ਓਏ! ਧਰਮ ਤਾਂ ਇਕ ਹੈ **ਸੱਚ** ।

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥***(ਪੰਨਾ ੪੬੮)
***ਸਰਬ ਰੋਗ ਕਾ ਅਉਖਦੁ ਨਾਮੁ॥***
***ਕਲਿਆਣ ਰੂਪ ਮੰਗਲ ਗੁਣ ਗਾਮ॥*** (ਪੰਨਾ ੨੭੪)

ਤੀਜੀ ਦਵਾਈ ਦੱਸੋ ਕਿਹੜੀ ਹੈ ? ਦੋਵੇਂ ਬੀਮਾਰੀਆਂ ਨੇ ਬੜੀਆਂ–

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***(ਪੰਨਾ ੪੬੬)
***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥***
(ਪੰਨਾ ੯੧੯)

ਤ੍ਰਿਨਾ ਦਾ ਐਡਾ ਵੱਡਾ ਰੋਗ ਹੈ, ਮਰਨਾ ਵੀ ਨਹੀਂ ਯਾਦ ਰਹਿੰਦਾ। ਮੈਨੂੰ ਉਹ ਾਮਗੜ੍ਹੀਏ ਦਸਦੇ ਸੀ। ਉਹ ਜਦ ਮਰਨ ਲੱਗਿਆ ਨਾ ਸਰਦਾਰ, ਉਹਦੇ ਤਿੰਨੇ ਮੁੰਡੇ ਖੜ੍ਹੇ ਸੀ, ਐਥੇ ਦਸਖਤ ਕਰੋ ਜੀ, ਇਥੇ ਦਸਖਤ ਕਰੋ। ਉਹ ਕਹਿੰਦਾ, ਮਰ ਤਾਂ ਲੈਣ ਦਿਉ ਹੁਣ। ਉਹ ਵੰਡ ਕਰੀ ਹੋਈ ਸੀ ਨਾ। ਮੈਨੂੰ ਉਹਨਾਂ ਨੇ ਦੱਸਿਆ । ਫਿਰ ਉਹ ਕਹਿੰਦਾ, ਓਏ ! ਹੁਣ ਮਰ ਤਾਂ ਲੈਣ ਦਿਉ, ਹੁਣ ਤਾਂ ਵਿਹਲ ਦੇ ਦਿਉ ਤੇ ਏਸ ਕਰਕੇ–

***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ।***
(ਪੰਨਾ ੯੧੯)

ਮਰਨਾ ਵੀ ਕਿਸੇ ਨੂੰ ਯਾਦ ਨਹੀਂ। ਪਰ ਤ੍ਰਿਨਾ–

***ਸਹਸ ਖਟੇ ਲਖ ਕਉ ਉਠਿ ਧਾਵੈ॥***
***ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥*** (ਪੰਨਾ ੨੭੮)

ਸੌ ਮਿਲ ਜਾਏ ਤਾਂ ਕਹਿੰਦੇ ਹਜਾਰ ਹੋ ਜਾਏ, ਹਜਾਰ ਆ ਜਾਏ, ਲੱਖ ਹੋ ਜਾਏ, ਲੱਖ ਵਾਲੇ ਕਹਿੰਦੇ ਨੇ ਕਰੋੜ ਹੋ ਜਾਏ। ਬੱਸ ਭੱਜੇ ਜਾਂਦੇ ਨੇ ਸਾਰੇ, ਕੋਈ ਖੜ੍ਹਿਆ ਦੇਖਿਐ ਤੁਸੀਂ ਕਦੇ ? ਬਈ, ਬੱਸ ਹੁਣ ਨਹੀਂ ਲੋੜ। ਕਦੇ ਖੜ੍ਹਿਆ ਦੇਖਿਐ? ਕੋਈ ਨਹੀਂ, ਬਿਲਕੁਲ ਨਹੀਂ, ਆਖਣਗੇ ਹੋਰ ਹੋ ਜਾਏ। ਏਸ ਕਰਕੇ, ਭਾਈ ! ਇਹ ਬੜਾ ਰੋਗ ਹੈ। ਚੱਲੀਏ–

**ਗੁਰ ਪ੍ਰਸਾਦਿ ਨਾਨਕ ਇਹੁ ਜਾਨੁ॥**

ਗੁਰੂ ਦੀ ਕਿਰਪਾ ਤੇ ਇਸ ਬਾਤ ਨੂੰ ਜਾਣ ਲਵੇ, ਬਈ ਪਰਮੇਰ ਦਾ ਭਾਣਾ ਮੰਨੇ, ਜੋ ਪਰਮੇਰ ਕਰਦਾ ਹੈ।

***ਜੋ ਤੁਧੁ ਭਾਵੈ ਸਾਈ ਭਲੀ ਕਾਰ॥***
***ਤੂੰ ਸਦਾ ਸਲਾਮਤਿ ਨਿਰੰਕਾਰ॥*** (ਪੰਨਾ ੩)

ਜੋ ਪਰਮੇਰ ਤੈਂ ਕੀਤਾ, ਬਹੁਤ ਅੱਛਾ।

**ਜੋ ਜਾਨੈ ਤਿਸੁ ਸਦਾ ਸੁਖੁ ਹੋਇ॥**

ਜਿਹੜਾ ਇਸ ਬਾਤ ਨੂੰ ਜਾਣ ਲਵੇਗਾ, ਉਹਨੂੰ ਸਦਾ ਸੁਖ ਹੋ ਜਾਏਗਾ, ਆਤਮ ਸੁਖ ਪ੍ਰਾਪਤ ਹੋ ਜਾਏਗਾ।

**ਆਪਿ ਮਿਲਾਇ ਲਏ ਪ੍ਰਭੁ ਸੋਇ॥**

ਉਹਨੂੰ ਆਪ ਪ੍ਰਭੂ ਮਿਲਾਏਗਾ। ਉਹਨੂੰ ਮਿਲਣ ਦੀ ਜਰੂਰਤ ਨਹੀਂ, ਉਹਨੂੰ ਆਪ ਮਿਲਾਏਗਾ ਪ੍ਰਭੂ। ਉਹ ਗੁਰੂ ਗੋਬਿੰਦ ਸਿੰਘ ਘੋੜੇ ਤੇ ਚੜ੍ਹੇ ਆਉਂਦੇ ਸੀ ਤੇ ਨਾਲ ਸਿੱਖ ਸੀ। ਅੱਗੇ ਇਕ ਸੂਧਾ ਜਿਹਾ ਸਿੱਖ ਸੀ, ਉਹ ਲਿਖੀ ਹੋਈ ਹੈ, ਉਹੀ ਸਾਖੀ ਇਤਿਹਾਸ ਵਿਚ। ਉਹ ਕਹਿੰਦਾ, ਗੁਰੂ ਸਾਹਿਬ ਨੂੰ, ਮੈਨੂੰ ਗੁਰਮੰਤ੍ਰ ਦੇ ਦਿਉ। ਉਹ ਕਹਿੰਦੇ, ਵੇਲਾ ਵਕਤ ਤਾਂ ਵਿਚਾਰ। ਉਸੇ ਨੂੰ ਉਹ ਕਹਿਣ ਲੱਗ ਪਿਆ ਵੇਲਾ ਵਕਤ ਵਿਚਾਰ, ਵੇਲਾ ਵਕਤ ਵਿਚਾਰ। ਗੁਰੂ ਗੋਬਿੰਦ ਸਿੰਘ ਉੱਧਰ ਚਲੇ ਗਏ ਜਿੱਧਰ ਜਾਣਾ ਸੀ। ਉਹ ਜਦੋਂ ਚਲੇ ਗਏ, ਉਹ ਕਹਿੰਦੇ, ਉਥੇ ਚੱਲੋ ! ਉਹ ਸਿੱਖ ਤਾਂ ਉਥੇ ਹੀ ਬੈਠਾ ਹੈ। ਉਹ ਜਦ ਦੂਜੇ ਦਿਨ ਆਏ, ਉਹ ਉਥੇ ਹੀ ਬੈਠਾ ਵੇਲਾ ਵਕਤ ਵਿਚਾਰ, ਵੇਲਾ ਵੇਕਤ ਵਿਚਾਰ ਕਰੀ ਜਾਏ। ਗੁਰੂ ਸਾਹਿਬ ਕਹਿੰਦੇ, ਲਉ ! ਕਰੋ ਗੱਲ ਇਹਦੀ। ਉਹਨੇ ਆਖਿਆ ਗੁਰਮੰਤ੍ਰ ਦੇ ਗਏ ਮੈਨੂੰ। ਦੂਜੇ ਦਿਨ ਆਕੇ ਉਹਦੇ ਤੇ ਕਿਰਪਾ ਕੀਤੀ, ਘੋੜੇ ਤੋਂ ਉੱਤਰੇ, ਫਿਰ ਉਹਦੇ ਸਿਰ ਤੇ ਹੱਥ ਰੱਖਿਆ, ਫਿਰ ਉਹਦੇ ਕਿਵਾੜ ਖੋਲ੍ਹੇ ਤਾਂ ਗਏ। ਉਹ ਕਹਿੰਦੇ, ਲਉ ! ਕਰ ਲਉ ਸਿੱਖ ਦੀ ਗੱਲ। ਉਹਨੂੰ ਇਹ ਨਹੀਂ ਸੀ ਪਤਾ, ਇਹ ਕੀ ਹੈ ? ਉਹ ਗੁਰੂ ਸਾਹਿਬ ਨੇ ਆਖਿਆ ਵੇਲਾ ਵਕਤ ਵਿਚਾਰ ਬਈ ਵਕਤ ਤਾਂ ਦੇਖ ਲੈ। ਉਹਨੇ ਉਦੋਂ ਹੀ ਰੂ ਕਰ ਦਿੱਤਾ, ਬਈ ਗੁਰਮੰਤ੍ਰ ਦੇ ਗਏ। ਉਹ ਦੂਜੇ ਦਿਨ ਗੁਰੂ ਸਾਹਿਬ ਮੁੜ ਕੇ ਆਏ, ਉਹਨੂੰ ਤਾਰਿਆ ਤਾਂ ਖਹਿੜਾ ਛੁਟਿਆ। ਲੈ ! ਨਿਚਾ ਇਹੋ ਜਿਹੀ ਚੀ ਹੈ। ਉਹ ਅੰਤਰਜਾਮੀ ਹੈ ਨਾ ਪਰਮੇਰ। ਉਹਦਾ ਜੋ ਕੁੱਛ ਕਰਿਆ ਹੋਇਐ, ਉਹਦੇ ਭਾਣੇ ਨੂੰ ਮੰਨ ਲਵੇ, ਬਈ ਠੀਕ ਹੈ।

**ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥**

ਉਹ ਬੜਾ ਧਨੀ ਹੈ, ਬੜੀ ਕੁਲ ਵਾਲਾ, ਉਹੀ ਬੜੀ ਇਜਤ ਵਾਲਾ ਹੈ।

**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥**

ਜਿਸ ਨੇ ਆਪਣੇ ਹਿਰਦੇ ਵਿਚ ਭਗਵਾਨ ਨੂੰ ਆਪਣਾ ਸਰੂਪ ਜਾਣ ਲਿਆ, ਉਹ ਸਭ ਕੁੱਛ ਹੈ।

**ਧੰਨੁ ਧੰਨੁ ਧੰਨੁ ਜਨੁ ਆਇਆ॥**

ਇਹੋ ਜਿਹਾ ਜਨ ਧੰਨ ਹੈ ਭਾਈ।

**ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥**

ਜਿਸ ਦੀ ਕਿਰਪਾ ਤੇ ਸਾਰਾ ਜਗਤ ਤਰ ਗਿਆ। ਹੁਣ ਤੁਸੀਂ ਦੇਖ ਲਉ ਸੱਚ, ਕਬੀਰ ਨੇ ਕਿੰਨੇ ਤਾਰੇ ? ਗੁਰੂ ਨਾਨਕ ਦੇਵ ਤੇ ਦਸੇ ਪਾਤਾਹੀਆਂ ਨੇ ਕਿੰਨੇ ਤਾਰੇ, ਤ੍ਰਿਲੋਚਨ ਨੇ ਕਿੰਨੇ ਤਾਰੇ ? ਨਾਮਦੇਵ ਨੇ ਕਿੰਨੇ ਤਾਰੇ ? ਰਾਮਾਨੰਦ ਨੇ **ਡੇਰਾਂ** ਤਾਰੇ, ਇਹਨਾਂ ਨੇ ਲਿਖੇ ਹੋਏ ਨੇ। ਏਸ ਕਰਕੇ, ਭਾਈ ! ਸਾਰੀ ਦੁਨੀਆਂ ਨੂੰ ਤਾਰਨ ਵਾਸਤੇ ਆਉਂਦੇ ਨੇ। ਹੋਰ ਸਾਰੀਆਂ ਬਣਾਉਟੀ ਬਾਤਾਂ ਨੇ, ਫਜ਼ੂਲ ਹੁੰਦੀਆਂ ਨੇ। ਆਹ ਗ੍ਹਾ ਦੀਆਂ ਘਾੜਤਾਂ ਅੱਡੋ ਅੱਡੀ, ਆਪੋ ਆਪਣੀਆਂ ਇਹ ਗਲਤ ਹੁੰਦੀਆਂ ਨੇ। ਇਹ ਸਾਰੇ ਕੰਮ ਗਲਤ ਦਸਦੈ, ਚਾਹੇ ਤੁਸੀਂ ਉਹਨੂੰ ਕਿੰਨਾ ਚੰਗਾ ਮੰਨਦੇ ਹੋ, ਹੈ ਗਲਤ। ਤੁਸੀਂ ਸਾਰਿਆਂ ਵਿਚ ਈਰ ਤਾਂ ਦੇਖਿਆ ਨਹੀਂ, ਜਿੰਨਾ ਚਿਰ ਸਾਰਿਆਂ ਚ ਈਰ ਨਹੀਂ ਦੇਖਦੇ। ਸਾਰਿਆਂ ਵਿਚ ਈਰ ਤਾਂ ਭਾਈ ਘਨੱਈਏ ਨੇ ਦੇਖਿਆ ਸੀ, ਦਸਮ ਪਾਤਾਹ ਨੇ ਕਿਰਪਾ ਕੀਤੀ, ਸਾਰਿਆਂ ਨੂੰ ਪਾਣੀ ਪਿਲਾਈ ਗਿਆ। ਤੁਸੀਂ ਐਂ ਦਸੋ? ਜਦ ਉਹ ਲੜਦੇ ਸੀ ਮੁਸਲਮਾਨ, ਉਹਨਾਂ ਨੂੰ ਪਾਣੀ ਜਾਕੇ ਪਿਲਾਉਂਦਾ ਸੀ। ਉਹ ਗੋਲੀ ਬੰਦ ਕਰ ਦਿੰਦੇ ਸੀ। ਕਹਿੰਦੇ ਸਿੱਖ ਆ ਗਿਆ, ਉਹ ਪਾਣੀ ਵਾਲਾ ਸਿੱਖ ਹੈ, ਗੋਲੀ ਬੰਦ ਕਰ ਦਿੰਦੇ ਸੀ। ਏਸ ਕਰਕੇ, ਕਿਉਂ ? ਉਹਨੇ ਏਕਤਾ ਦੇਖ ਲਈ ਸੀ ਸਾਰਿਆਂ ਦੇ ਵਿਚ। ਇਹਦਾ ਸਾਰਾ ਕਾਰਜ ਸਿੱਧ ਹੋ ਗਿਆ। ਜਿਸਨੇ ਸਾਰਿਆਂ ਵਿਚ ਰੱਬ ਨਹੀਂ ਦੇਖਿਆ, ਉਹਦਾ ਕੋਈ ਕਾਰਜ ਸਿੱਧ ਨਹੀਂ ਹੋਏਗਾ।

ਉਹ ਤਾਂ ਭੇਖਵਾਦੀ ਹੈ, ਉਹਨੂੰ ਬੁਰਾ, ਉਹਨੂੰ ਭਲਾ। ਇਹ ਮਨ ਸੌਹਰਾ ਐਸਾ ਵਿਗੜਿਆ ਹੋਇਐ, ਇਹ ਇੱਧਰੋਂ ਹੱਟਦਾ ਹੀ ਨਹੀਂ ਹੈ ਛੇਤੀ। ਚੱਲੀਏ-

**ਜਨ ਆਵਨ ਕਾ ਇਹੈ ਸੁਆਉ॥**

ਇਹ ਦੁਨੀਆਂ ਦੇ ਜਿਤਨੇ ਜਨ ਆਏ ਨੇ ਦਾਸ ਕਬੀਰ, ਨਾਮਦੇਵ, ਧੰਨਾ, ਈਸਾ, ਮੁਹੰਮਦ ਜਿਤਨੇ ਵੀ ਆਏ ਨੇ, ਉਹਨਾਂ ਦਾ ਪ੍ਰਯੋਜਨ ਇਹੀ ਹੈ ਬਈ ਸਤਿ ਦੇ ਰਸਤੇ ਚਲੋ। ਈਸਾ ਨੇ ਕਿੰਨੇ ਸਤਿ ਦੇ ਰਸਤੇ ਪਾਏ ਨੇ, ਕਿੰਨੀ ਤਕਲੀਫ ਝੱਲੀ ਪਰ ਸਾਰਿਆਂ ਨੂੰ ਸੱਚ ਦੇ ਰਸਤੇ ਪਾ ਗਿਆ। ਉਹ ਕਿੱਕੁਣ ਲੁੱਟੀ ਜਾਂਦੇ ਸੀ ਸਾਰੇ। ਜਦ ਕਿਸੇ ਦਾ ਬੜਾ ਮਰਦਾ ਸੀ, ਉਹ ਪੁਛਦੇ ਸੀ ਬਈ ਸਾਡਾ ਇਹ ਬਾਬਾ, ਬਾਪ ਕਿੱਥੇ ਜਾਏਗਾ ? ਉਹ ਕਹਿੰਦੇ, ਕਿੰਨੇ ਰੁਪਈਏ ਦੇਵੇਂਗਾ ? ਉਹਨਾਂ ਹੇਠਾਂ ਇਕ ਆਦਮੀ ਬਿਠਾਲਿਆ ਹੋਇਆ ਹੁੰਦਾ ਸੀ, ਉਹਦੇ ਇਤਿਹਾਸ ਵਿਚ ਲਿਖਿਆ ਹੋਇਐ, ਘਰ ਵਾਲਾ ਤੇ ਪੁੱਛਦੇ ਸੀ ਇਹ ਕਿੰਨੇ ਰੁਪਈਏ ਨਾਲ ਜਾਏਗਾ ? ਉਹ ਕਹਿੰਦਾ, ਦਸ ਹਜਾਰ ਨਾਲ। ਜਦ ਦੇ ਦਿੰਦੇ, ਜਾਹ ਸੁਰਗ ਵਿਚ ਜਾਊ। ਕਿੰਨਾ ਹਨੇਰ ਪਾਇਆ ਹੋਇਆ ਸੀ। ਆਹ ਤੁਹਾਡੇ ਪੰਡਿਤਾਂ, ਕਾਜੀਆਂ, ਫਲਾਣੇ ਦਾ ਕਿੰਨਾ ਹਨੇਰ ਪਾਇਆ ਹੋਇਐ, ਸਾਰਿਆਂ ਨੂੰ ਅੱਡੋ ਅੱਡੀ ਕਰੀ ਜਾਂਦੇ ਨੇ। ਪਹਿਲੀ ਵਾਰੀ ਜਦ ਅਸੀਂ ਕਮੀਰ ਵਿਚ ਗਏ ਮੁਸਲਮਾਨ ਐਨਾ ਪਿਆਰ ਕਰਦੇ ਸੀ, ਅਸੀਂ ਕਦੇ ਨਜਦੀਕ ਆਉਂਦੇ ਤਾਂ ਉੱਠ ਕੇ ਖੜ੍ਹੇ ਹੋ ਜਾਂਦੇ, ਸਾਧੂ ਸਮਝਕੇ। ਜਦ ਦੂਜੀ ਵਾਰੀ ਗਏ, ਸਾਡੇ ਹੱਥ ਵਿਚ ਪਾਣੀ ਨਹੀਂ ਦਿੱਤਾ, ਕਹਿੰਦੇ ਕਾਫਰ ਨੇ। ਇਹ ਕਿਨ੍ਹਾਂ ਨੇ ਪਾਇਆ ? ਉਹ ਕਾਜੀਆਂ ਨੇ ਪਾਇਆ। ਇਹ ਸਾਰੇ ਹੀ ਕੰਮ ਵਿਗਾੜਨ ਵਾਲੇ ਨੇ, ਸੰਵਾਰਨ ਵਾਲਾ, ਜਿਹੜਾ ਧੁਰੋਂ ਆਇਆ, ਉਹ ਹੈ। ਇਹ ਜਿੰਨੇ ਵੀ ਆਏ, ਇਹਨਾਂ ਨੇ ਦੁਨੀਆਂ ਨੂੰ ਤਾਰਿਆ, ਇਹਨਾਂ ਨੇ ਲੋਕਾਂ ਨੂੰ ਸਤਿ ਦੇ ਰਸਤੇ ਪਾਇਆ, ਹੋਰ ਕਿਸੇ ਨੇ ਨਹੀਂ, ਕਿਉਂ ? ਉਹਨਾਂ ਨੂੰ ਸਤਿ ਦਾ ਰਸਤਾ ਪ੍ਰਾਪਤ ਹੀ ਨਹੀਂ ਹੋਇਆ। ਜਦ ਤੱਕ ਉਹਨਾਂ ਨੂੰ ਹੀ ਨਹੀਂ ਪ੍ਰਾਪਤ ਸਤਿ, ਤੁਹਾਨੂੰ ਕੈਸੇ ਦੱਸ ਦੇਣਗੇ ਬਈ ?

**ਜਨ ਕੈ ਸੰਗਿ ਚਿਤਿ ਆਵੈ ਨਾਉ॥**

ਜਿਹੜੇ ਰੱਬ ਦੇ ਦਾਸ ਦੇ ਪਾਸ ਜਾਣੇ ਸੇ ਨਾਮ ਚਿੱਤ ਆ ਜਾਏ, ਸਮਝ ਲਉ ਬਈ ਇਹ ਬਹੁਤ ਅੱਛਾ। ਬੱਸ।

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥**

ਉਹ ਆਪ ਮੁਕਤ ਸੇ।

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***

(ਪੰਨਾ ੭੪੯)

ਇਹ ਪਰਉਪਕਾਰੀ ਆਏ। ਇਹ ਆਪ ਮੁਕਤ ਸਨ ਤੇ ਮੁਕਤ ਕਰੈ ਸੰਸਾਰ।

**ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥**

ਉਹਨੂੰ ਨਮਕਾਰ ਕਰੋ, ਜਿਹੜਾ ਆਪ ਮੁਕਤ ਹੈ ਤੇ ਲੋਕਾਂ ਨੂੰ ਮੁਕਤੀ ਦਾ ਰਸਤਾ ਦਸਦਾ ਹੈ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

**੧**

ੴ ਸਤਿਗੁਰ ਪ੍ਰਸਾਦਿ॥

# ੪੭

---

**ਸੋਰਠਿ ਮਹਲਾ 5॥**

**ਗੁਰ ਮਿਲਿ ਪ੍ਰਭੂ ਚਿਤਾਰਿਆ॥ ਕਾਰਜ ਸਭਿ ਸਵਾਰਿਆ॥**
**ਮੰਦਾ ਕੋ ਨ ਅਲਾਏ॥ ਸਭ ਜੈ ਜੈ ਕਾਰੁ ਸੁਣਾਏ॥ ੧॥**
**ਸੰਤਹੁ ਸਾਚੀ ਸਰਣਿ ਸੁਆਮੀ॥**
**ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ॥ ਰਹਾਉ॥**
**ਕਰਤਬ ਸਭਿ ਸਵਾਰੇ। ਪ੍ਰਭਿ ਅਪੁਨਾ ਬਿਰਦੁ ਸਮਾਰੇ॥**
**ਪਤਿਤ ਪਾਵਨ ਪ੍ਰਭ ਨਾਮਾ॥ ਜਨ ਨਾਨਕ ਸਦ ਕੁਰਬਾਨਾ॥ ੨॥**

(ਪੰਨਾ ੬੨੭)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!!

**ਸੋਰਠਿ ਮਹਲਾ 5॥**

ਪੰਚਮ ਪਾਤਾਹ –

**ਗੁਰ ਮਿਲਿ ਪ੍ਰਭੂ ਚਿਤਾਰਿਆ॥**

ਜਦ ਅਸੀਂ ਗੁਰੂ ਰਾਮਦਾਸ ਜੀ ਨੂੰ ਮਿਲੇ, ਅਸੀਂ ਪ੍ਰਭੂ ਨੂੰ ਚਿਤਾਰਿਆ। ਪ੍ਰਭੂ ਦਾ ਨਾਮ ਸਿਮਰਨ ਚੱਲ ਗਿਆ ਸਾਡੇ ਅੰਦਰ, ਨਾਮ ਦਾ ਪਰਵਾਹ ਚੱਲ ਪਿਆ।

**ਕਾਰਜ ਸਭਿ ਸਵਾਰਿਆ॥**

ਸਾਰੇ ਕਾਰਜ ਸਾਡੇ ਸਿੱਧ ਹੋ ਗਏ,ਆਪੇ ਸਾਰੇ ਕਾਰਜ ਸਿੱਧ ਹੋ ਗਏ। ਇਕ, ਸਾਡੇ ਜਨਮ ਸਥਾਨ ਦੌਦ ਨੇੜੇ ਪਿੰਡ **ਲਸੋਈ** ਹੈ ਤਿੰਨ ਮੀਲ ਤੇ। ਉੱਥੇ ਇਕ ਸੰਤ ਰਹਿੰਦਾ ਸੀ, ਉਹਦਾ ਨਾਉਂ **ਮਾਡੂ ਦਾਸ**

ਸੀ। ਪਹਿਲੇ ਉਹਨੇ ਬਾਰਾਂ ਸਾਲ ਤਪ ਕੀਤਾ। ਬਾਰਾਂ ਸਾਲ ਦੇ ਬਾਅਦ ਪਿੰਡ ਵਿਚ ਇਕ ਥਾਂ ਸੀ ਬਹੁਤ ਉੱਚਾ, ਉਸ ਨੂੰ **ਜੋਗੀ ਪੀਰ** ਕਹਿੰਦੇ ਸੀ। ਜੰਗਲ ਵਿਚ, ਉੱਥੇ ਫਿਰ ਬਹਿ ਗਿਆ। ਬਾਰਾਂ ਸਾਲ ਉੱਥੇ ਸਿਮਰਨ ਕਰਦਾ ਰਿਹਾ। ਰੋਟੀ, ਲੋਕ ਰੱਖ ਆਉਂਦੇ ਸੀ ਸਾਡੇ ਬੜੇ। ਅਸੀਂ ਵੀ ਖੁਦ ਦੇਖਿਆ। ਰੋਟੀ, ਜਦੋਂ ਉਹਦਾ ਚਿੱਤ ਸੀ ਖਾ ਲੈਂਦਾ ਸੀ। ਉੱਚਾ ਥਾਂ ਸੀ ਤੇ ਉਹ ਜਿਹੜਾ ਬਰਤਨ ਤੇ ਪੋਣਾ ਹੁੰਦਾ ਸੀ, ਉਹਨੂੰ ਵਗ੍ਹਾ ਕੇ ਮਾਰਦਾ ਤੇ ਲੋਕ ਆਕੇ ਚੁੱਕ ਲਿਜਾਂਦੇ ਸੀ, ਜਿਹਨਾਂ ਦਾ ਹੁੰਦਾ ਸੀ। ਬਾਰਾਂ ਸਾਲ ਤੋਂ ਬਾਅਦ ਉਹ ਲਸੋਈ ਚਲਿਆ ਗਿਆ। ਜੰਗਲ ਵਿਚ ਗੁਫਾ ਬਣਾ ਲਈ, ਉੱਥੇ ਫਿਰ ਉਹਨੇ ਤਪ ਕੀਤਾ। ਜੋ ਵੀ ਉਹਨਾਂ ਨੇ ਉਪਦੇ ਦਿੱਤਾ ਪੰਜਾਂ ਸੱਤਾਂ ਨੂੰ, ਮੁੜ ਕੇ ਉਹ ਘਰ ਦੇ ਕੰਮ ਦੇ ਨਾ ਰਹੇ, ਨਾਮ ਹੀ ਚੱਲਿਆ ਉਹਨਾਂ ਦਾ। ਹਰਨਾਮ ਦਾਸ ਇਕ ਖੱਤਰੀ ਸੀ, ਉਹ ਉਹਦੇ ਪਾਸ ਛੇ ਸਾਲ ਜਾਂਦਾ ਰਿਹਾ, ਉਹ ਗਾਲ੍ਹਾਂ ਵੀ ਕੱਢਦਾ ਸੀ, ਚੱਲ ਨਿਕਲ ਜਾ ਇੱਥੋਂ ਕਹਿ ਦਿੰਦਾ। ਛੇ ਸਾਲ ਤੋਂ ਬਾਅਦ ਉਹਨੇ ਆਪ ਹੀ ਦੱਸਿਆ ਹਰਨਾਮ ਦਾਸ ਨੇ, ਜਦ ਮੈਂ ਗਿਆ। ਉਹਨੇ ਆਖਿਆ ਬੈਠ, ਤੈਨੂੰ ਉਪਦੇ ਦੇਈਏ, ਉਹਨੇ ਉਪਦੇ ਦੇ ਦਿੱਤਾ। ਚਾਰ ਮਹੀਨੇ ਉਹ ਫਿਰਦਾ ਰਿਹਾ, ਬੱਸ ਜੰਗਲਾਂ ਵਿਚ। ਇੱਕੋ ਉਹਦੀ ਆਵਾਜ ਰਾਮਾ ਰਾਮ ਰਾਮ, ਰਾਮਾ ਰਾਮ ਰਾਮ, ਆਹ ਉਹਦੀ ਆਵਾਜ। ਚਾਰ ਮਹੀਨਿਆਂ ਦੇ ਬਾਅਦ ਉਹਦੇ ਘਰਦਿਆਂ ਨੇ ਲਿਆਕੇ ਸੰਗਲ ਲਾ ਦਿੱਤਾ ਉਹਨੂੰ, ਬਈ ਇਹ ਕਮਲਾ ਹੋ ਗਿਆ। ਇਕ ਸਿਆਣਾ ਆਦਮੀ ਲਿਆਓ। ਆਖੇ, ਓਏ ਕਮਲੇ ਤਾਂ ਤੁਸੀਂ ਹੋ, ਮੈਂ ਕਮਲਾ ਨਹੀਂ, ਸਿਆਣੇ ਨੂੰ ਸੰਗਲ ਲਾ ਦਿੱਤਾ। ਉਹ ਜਦ ਆਇਆ ਕਹਿੰਦਾ, ਕਮਲੇ ਤਾਂ ਤੁਸੀਂ ਹੋ, ਇਹ ਤਾਂ ਸਿਆਣਾ ਹੈ, ਖੋਲ੍ਹੋ ਇਹਦਾ ਸੰਗਲ। ਉਹਨੇ ਖੁਲ੍ਹਾ ਦਿੱਤਾ। ਫੇਰ ਉਹਨਾਂ ਪਿੰਡਾਂ ਵਿਚ ਰਿਹਾ, ਬਹੁਤ ਅੱਛਾ ਸੰਤ ਸੀ, ਅਸੀਂ ਦੇਖਿਐ, ਅਸੀਂ ਇਕੱਠੇ ਵੀ ਰਹੇ ਦਸ ਬਾਰਾਂ ਦਿਨ। ਜਦ ਅੱਠ ਪਹਿਰ ਨਾਮ ਦੇ ਨਾਲ ਉਹਦਾ ਮਨ ਜੁੜਿਆ। ਅਖੀਰੀ ਮੌਤ ਵੀ ਉਹਦੀ ਇਹੋ ਜਿਹੀ ਹੋਈ। ਉਹ ਆਖੇ, ਓਏ ਮੁਸਲਿਓ ! ਤੁਸੀਂ ਐਥੋਂ ਭੱਜਣੈ, ਸਿੱਖਾਂ ਹਿੰਦੂਆਂ ਨੇ ਉਥੋਂ ਭੱਜਣੈ, ਪਰ

ਇਹ ਸਭ ਕੁੱਛ ਮੈਂ ਨਹੀਂ ਦੇਖਣਾ, ਤੁਸੀਂ ਹੀ ਦੇਖਣਾ ਹੈ। ਫਿਰ ਇਹ ਹੋਇਆ ਸਭ ਕੁੱਛ। ਜੋ ਕੁੱਛ ਵੀ ਉਹਨੇ ਕਿਹਾ ਸੀ, ਉਹੀ ਹੋਇਆ। ਉਹ ਫੱਕੜ ਸੰਤ ਸੀ।

**ਗੁਰ ਮਿਲਿ ਪ੍ਰਭੂ ਚਿਤਾਰਿਆ॥**

ਉਹ ਹਰਨਾਮ ਦਾਸ ਕਹਿੰਦਾ ਹੁੰਦਾ, ਮਾੜੂ ਦਾਸ ! ਤੇਰਾ ਸੁਰਗ ਦੇ ਵਿਚ ਵਾਸਾ ਹੋਵੇ, ਬੈਕੁੰਠ ਦੇ ਵਿਚ, ਤਾਰ ਦਿੱਤਾ, ਕੱਢ ਲਿਆ। ਮਾੜੂ ਦਾਸ ਦੇ ਨਾਲ ਮਿਲ ਕੇ ਰਾਮ ਨਾਮ ਚੱਲ ਪਿਆ।

**ਕਾਰਜ ਸਭਿ ਸਵਾਰਿਆ॥**

ਸਭੇ ਕਾਰਜ ਹੋ ਗਏ, ਮੁਕਤੀ ਵੀ ਹੋ ਗਈ, ਜਨਮ ਮਰਨ ਤੋਂ ਛੁੱਟ ਗਏ, ਦੁਨਿਆਵੀ ਸਾਰੇ ਕਾਰਜ ਸਿੱਧ ਹੋ ਗਏ, ਬੜਾ ਕਾਰਜ ਮੁਕਤੀ ਹੈ। ਮੋਕ ਵੀ ਹੋ ਗਈ, ਜਨਮ ਮਰਨ ਕੱਟਿਆ ਗਿਆ।

**ਮੰਦਾ ਕੋ ਨ ਅਲਾਏ॥**

ਕਿਸੇ ਨੂੰ ਮਾੜਾ ਨਾ ਕਹੀਂ, ਇਹ ਗੱਲ ਗੁਰੂ ਅਰਜਨ ਦੇਵ ਜੀ ਆਂਹਦੇ, ਵੇਖੀਂ ਕਿਸੇ ਨੂੰ ਮਾੜਾ ਨਾ ਕਹੀਂ। ***ਘਟ ਘਟ ਮੈ ਹਰਿ ਜੂ*** ਹੈ। ਸਾਰਿਆਂ ਦੇ ਹਿਰਦਿਆਂ ਵਿਚ ਪਰਮੇਰ ਬੈਠਾ ਹੈ। ਜੇ ਤੂੰ ਮਾੜਾ ਕਹੇਂਗਾ, ਪਰਮੇਰ ਨੂੰ ਹੀ ਕਹੇਂਗਾ ਮਾੜਾ, ਔਰ ਤਾਂ ਸੱਤਾ ਹੀ ਨਹੀਂ ਕੋਈ। ਇਹਦੀ ਆਪਣੀ ਤਾਂ ਸੱਤਾ ਕੋਈ ਹੈ ਨਹੀਂ, ਏਸ ਕਰਕੇ, ਕਿਸੇ ਨੂੰ ਮੰਦਾ ਨਾ ਕਹੀਂ।

**ਸਭ ਜੈ ਜੈ ਕਾਰੁ ਸੁਣਾਏ॥**

ਸਾਰਿਆਂ ਨੂੰ ਜੈ ਜੈ ਕਾਰ ਸੁਣਾਇਆ ਕਰ। ਜੈ ਹੋਵੇ ਬਈ ਪਰਮੇਰ ਦੀ। ਲੋਕ ਕਹਿੰਦੇ ਨੇ, ਜੈ ਹੋਵੇ ਰਵਿਦਾਸ ਦੀ, ਜੈ ਹੋਵੇ ਕਬੀਰ ਦੀ, ਜੈ ਹੋਵੇ ਜੈਦੇਵ ਦੀ। ਏਸ ਕਰਕੇ, ਜਦ ਇਹ ਜੀਵ ਬਖਿਆ ਜਾਂਦੈ, ਲੋਕ ਇਹਦੀ ਆਪੇ ਹੀ ਜੈ ਮਨਾਉਣ ਲੱਗ ਜਾਂਦੇ ਨੇ।

**ਸੰਤਹੁ ਸਾਚੀ ਸਰਣਿ ਸੁਆਮੀ॥**

ਸੰਤਹੁ ! ਇਕ ਮੈਂ ਤੁਹਾਨੂੰ, ਗੁਰੂ ਸਾਹਿਬ ਕਹਿੰਦੇ, ਇਹ ਬਾਤ ਬੜੀ

ਸੁਹਣੀ ਦਸਦਾ ਹਾਂ ਨਾਨਕ ਦੀ, ਰਣਾਗਤੀ ਲੈ ਲਉ ਮਾਲਕ ਦੀ। ਇਹ ਸੱਚੀ ਪ੍ਰੀਤ ਹੈ, ਇਹ ਤੁਹਾਨੂੰ ਸੱਚ ਦੇ ਨਾਲ ਮਿਲਾ ਦੇਵੇਗੀ। ਕਬੀਰ ਨੇ ਵੀ ਲਿਖਿਆ ਹੈ-

***ਸਰਪਨੀ ਤੇ ਊਪਰਿ ਨਹੀ ਬਲੀਆ॥***
***ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥*** (ਪੰਨਾ 480)

ਮਾਇਆ ਤੇ ਕੋਈ ਬੜਾ ਨਹੀਂ, ਜਿਸਨੇ ਬੜੇ ਤਿੰਨਾਂ ਦੇਵਤਿਆਂ ਨੂੰ ਛਲ ਲਿਆ। ਪੁਰਾਣ ਪੜ੍ਹ ਕੇ ਦੇਖ ਲਉ, ਇਸ ਮਾਇਆ ਨਾਲੋਂ ਕੋਈ ਬੜਾ ਨਹੀਂ। ਕਬੀਰ ਸਾਹਿਬ ਨੂੰ ਆਖਿਆ, ਤੁਸੀਂ ? ਉਹ ਕਹਿੰਦਾ-

***ਸੂਪਨੀ ਸੂਪਨੀ ਕਿਆ ਕਹਹੁ ਭਾਈ॥***
***ਜਿਨਿ ਸਾਚੁ ਪਛਾਨਿਆ ਤਿਨਿ ਸੂਪਨੀ ਖਾਈ॥***(ਪੰਨਾ 480)

ਸੱਚ ਦੀ ਪਛਾਣ, ਮਾਇਆ ਤੋਂ ਅਲਹਿਦਾ ਕਰ ਦਿੰਦੀ ਹੈ। ਜਦ ਇਹਨੂੰ ਸੱਚ ਦੀ ਪਛਾਣ ਹੋ ਜਾਏ, ਫਿਰ ਇਹ ਮਾਇਆ ਵੱਲ ਨਹੀਂ ਜਾਂਦਾ। ਇੱਕ ਬੱਚੇ ਨੂੰ ਤੁਸੀਂ ਖੋਟਾ ਰੁਪਿਆ ਦੇ ਦਿਉ, ਜਦ ਉਹ ਕਿਸੇ ਕੋਲ ਜਾਊ, ਉਹ ਆਖੂ ਖੋਟਾ ਹੈ ਤੇ ਫਿਰ ਉਹਨੂੰ ਖਰਾ ਰੁਪਿਆ ਦੇ ਦਿਉ, ਉਹ ਖੋਟੇ ਨੂੰ ਵਗ੍ਹਾ ਕੇ ਮਾਰੂ। ਏਸ ਲਈ, ਜਦ ਇਹਨੂੰ ਸੱਚ ਦੀ ਪਛਾਣ ਹੋ ਜਾਏ ਫਿਰ ਇਹ ਜੀਵ ਝੂਠ ਦੇ ਪਾਸ ਨਹੀਂ ਜਾਂਦਾ। ਇਹਨੂੰ ਅਜੇ ਸੱਚ ਦੀ ਪਛਾਣ ਨਹੀਂ ਹੋਈ, ਅਜੇ ਇਹ ਝੂਠ ਨੂੰ ਸੱਚ ਸਮਝਦੈ, ਅਨਾਤਮਾ ਨੂੰ ਆਤਮਾ ਸਮਝਦਾ ਹੈ। ਏਸ ਕਰਕੇ, ਭਾਈ ! ਸੱਚ ਦੀ ਪਛਾਣ ਨਾਲ, ਜੀਵ ਤਰ ਜਾਂਦਾ ਹੈ।

**ਜੀਅ ਜੰਤ ਸਭਿ ਹਾਥਿ ਤਿਸੈ ਕੈ**

ਇਹ ਜਿੰਨੇ ਵੀ ਜੀਅ ਜੰਤ ਨੇ, ਸਾਰੇ ਪਰਮੇਰ ਦੇ ਹੱਥ ਨੇ। ਇਹਨਾਂ ਦਾ ਖਾਣਾ ਦਾਣਾ, ਬੜਾ ਛੋਟਾ, ਭਲਾ ਬੁਰਾ, ਸਭ ਪਰਮੇਰ ਦੇ ਹੱਥ ਹੈ। ਪਰਮੇਰ, ਬਖ਼ਸ਼ਾਂ ਨਾਲ ਬਦਲ ਦਿੰਦਾ ਹੈ।

***ਜਾ ਕਉ ਅਪੁਨੀ ਕਰੈ ਬਖਸੀਸ॥***

***ਤਾ ਕਾ ਲੇਖਾ ਨ ਗਨੈ ਜਗਦੀਸ॥*** (ਪੰਨਾ ੨੭੭)

ਸਧਨੇ ਨੇ ਕੀ ਕੰਮ ਕੀਤਾ ? ਰਣਾਗਤੀ ਪੈ ਗਿਆ। ਲਾਲੋ ਨੇ ਕੀ ਕੰਮ ਕੀਤਾ? ਰਣਾਗਤੀ ਪੈ ਗਿਆ। ਕੌਡੇ ਰਾਖ ਕੀ ਕੰਮ ਕੀਤਾ ? ਰਣਾਗਤੀ ਪੈ ਗਿਆ। ਵੇਸਵਾ ਨੇ ਕੀ ਕੰਮ ਕੀਤਾ ? ਰਣਾਗਤੀ ਪੈ ਗਈ।

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥***
(ਪੰਨਾ ੬੩੨)

ਅਜਾਮਲ ਨੂੰ ਸਾਰੇ ਜਾਣਦੇ ਸੀ, ਬੜਾ ਪਾਪੀ ਹੈ, ਪਰ ਇਕ ਨਿਮਖ ਵਿਚ, ਅੱਖ ਦੇ ਝਮਕੇ ਵਿਚ ਨਿਸਤਾਰਾ ਹੋ ਗਿਆ। ਜਦ ਇਹਨੇ ਨਾਰਾਇਣ ਕਿਹਾ, ਜਿੰਨੇ ਵੀ ਜਮ ਗਣ ਸੇ ਕੱਢ ਦਿੱਤੇ ਤੇ ਰਾਮ ਗਣ ਆ ਗਏ। ਉਹਨਾਂ ਕਿਹਾ ਇਹ ਪਾਪੀ ਹੈ ਤੇ ਸਾਨੂੰ ਤੁਸੀਂ ਆਕੇ ਕੱਢਦੇ ਹੋ, ਇਹ ਪਾਪੀ ਹੈ, ਸਾਰੇ ਜਾਣਦੇ ਨੇ। ਅਖੇ, ਕਹਿੰਦਾ ਕੀ ਹੈ ? ਅਖੇ ਨਾਰਾਇਣ। ਫਿਰ ਨਾਰਾਇਣ ਤਾਂ ਸਾਰੇ ਪਾਪਾਂ ਨੂੰ ਕੱਟ ਦਿੰਦਾ ਹੈ।

***ਰਾਮਾਨੰਦ ਸੁਆਮੀ ਰਮਤ ਬ੍ਰਹਮ॥***
***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥*** (ਪੰਨਾ 1195)

ਗੁਰੂ ਦਾ ਬਦ ਤਾਂ ਕਰੋੜਾਂ ਕਰਮਾਂ ਨੂੰ ਕੱਟ ਕੇ ਰੱਖ ਦਿੰਦਾ ਹੈ, ਸਕਾਮ ਪੁੰਨਾਂ ਤੇ ਪਾਪਾਂ ਨੂੰ, ਫੇਰ ਤਾਂ ਮੁਕਤੀ ਹੋ ਜਾਂਦੀ ਹੈ। ਇਹ ਕਹਿੰਦਾ ਕੀ ਹੈ ? ਅਖੇ ਨਾਰਾਇਣ। ਫੇਰ ਇਥੇ ਤੁਹਾਡਾ ਕੀ ਕੰਮ ਹੈ? ਏਸ ਕਰਕੇ, ਭਾਈ ! ਇਹ ਤਰ ਜਾਂਦਾ ਹੈ। ਨਾਮ ਵਿਚ ਇੰਨੀ ਤਾਕਤ ਹੈ ਭਾਈ !

**ਜੀਅ ਜੰਤ ਸਭਿ ਹਾਥਿ ਤਿਸੈ ਕੈ**

ਉਹ ਪਰਮੇਰ ਦੇ ਹੱਥ ਹੈ ਸਾਰੇ ਜੀਵ ਜੰਤਾਂ ਦੀ ਮੁਕਤੀ ਕਰਨੀ ਤੇ ਕਰਮਾਂ ਦੇ ਅਭਿਮਾਨ ਵਾਲਿਆਂ ਨੂੰ ਬੰਨ੍ਹਣਾ।

**ਸੋ ਪ੍ਰਭੁ ਅੰਤਰਜਾਮੀ॥ ਰਹਾਉ॥**

ਉਹ ਪਰਮੇਰ ਸਾਰਿਆਂ ਦੇ ਅੰਤਰ ਅੰਤਹਕਰਣ ਦੇ ਵਿਚ ਸਾਰਿਆਂ

ਨੂੰ ਦੇਖਦਾ ਜਾਣਦਾ, ਚਾਨਣ ਕਰਨ ਵਾਲਾ ਹੈ।

**ਕਰਤਬ ਸਭਿ ਸਵਾਰੇ॥**

ਸਾਡੇ ਕਰਮ ਸਾਰੇ ਸੰਵਾਰ ਦਿੱਤੇ, ਗੁਰੂ ਅਰਜਨ ਦੇਵ ਜੀ ਕਹਿੰਦੇ। ਅੰਮ੍ਰਿਤਸਰ ਤੀਰਥ ਬਣਾ ਦਿੱਤਾ, ਤਰਨਤਾਰਨ ਬਣਾ ਦਿੱਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝ ਗਈ, ਕਰਤਾਰਪੁਰ ਵੱਸ ਗਿਆ। ਜੋ ਵੀ ਸਾਨੂੰ ਕਿਹਾ ਸੀ, ਸਾਡੇ ਸਾਰੇ ਕੰਮ ਪਰਮੇਰ ਨੇ ਕਰ ਦਿੱਤੇ।

**ਪ੍ਰਭਿ ਅਪੁਨਾ ਬਿਰਦੁ ਸਮਾਰੇ॥**

ਤੇ ਪਰਮੇਰ ਨੇ ਕਿੰਨਾ ਕੰਮ ਕੀਤਾ। ਆਪਣਾ ਪ੍ਰਣ, ਅਸੀਂ ਜਦ ਰਣਾਗਤੀ ਪਏ, ਉਹਦਾ ਇਕ ਧਰਮ ਹੈ, ਜੋ ਰਣਾਗਤੀ ਆਵੇ, ਉਸਨੂੰ ਕੰਠ ਨਾਲ ਲਾ ਲੈਂਦਾ ਹੈ, ਪਾਪ-ਪੁੰਨ ਕੱਟ ਦਿੰਦਾ ਹੈ। ਉਸਨੇ ਆਪਣਾ ਪ੍ਰਣ ਨਹੀਂ ਛੱਡਿਆ। ਉਹਨੇ ਆਪਣਾ ਰਜ ਪੂਰਾ ਕਰ ਦਿੱਤਾ।

**ਪਤਿਤ ਪਾਵਨ ਪ੍ਰਭ ਨਾਮਾ॥**

ਉਹ ਜਿਹੜਾ ਪ੍ਰਭੂ ਦਾ ਨਾਮ ਹੈ, ਇਹ ਪਤਿਤਾਂ ਨੂੰ ਪਵਿੱਤਰ ਕਰ ਦਿੰਦਾ ਹੈ। ਬਾਲਮੀਕ ਕਿੰਨਾ ਪਾਪੀ ਸੀ, ਰਾਮ ਨਾਮ ਨੇ ਪਵਿੱਤਰ ਕਰ ਦਿੱਤਾ। ਗਨਕਾ ਕਿਤਨੀ ਪਾਪਣ ਸੀ, ਰਾਮ ਨਾਮ ਨੇ ਪਵਿੱਤਰ ਕਰ ਦਿੱਤੀ। ਇਹ ਨਾਮ ਪਵਿੱਤਰ ਕਰਨ ਵਾਲਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ-ਭਾਈ ! ਨਾਮ ਨਾ ਛੱਡਿਓ।

**ਜਨ ਨਾਨਕ ਸਦ ਕੁਰਬਾਨਾ॥**

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ-ਉਸ ਪਰਮੇਰ ਤੋਂ ਮੈਂ ਸਦਾ ਕੁਰਬਾਨ ਜਾਂਦਾ ਹਾਂ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

ੴ ਸਤਿਗੁਰ ਪ੍ਰਸਾਦਿ॥

# ੪੮

**ਸੋਰਠਿ ਮਹਲਾ 5॥**

**ਸਾਹਿਬੁ ਗੁਨੀ ਗਹੇਰਾ॥ ਘਰੁ ਲਸਕਰੁ ਸਭੁ ਤੇਰਾ॥**
**ਰਖਵਾਲੇ ਗੁਰ ਗੋਪਾਲਾ॥ ਸਭਿ ਜੀਅ ਭਏ ਦਇਆਲਾ॥ ੧॥**
**ਜਪਿ ਅਨਦਿ ਰਹਉ ਗੁਰ ਚਰਣਾ॥ ਭਉ ਕਤਹਿ ਨਹੀ ਪ੍ਰਭ ਸਰਣਾ॥ ਰਹਾਉ॥**
**ਤੇਰਿਆ ਦਾਸਾ ਰਿਦੈ ਮੁਰਾਰੀ॥ ਪ੍ਰਭਿ ਅਬਿਚਲ ਨੀਵ ਉਸਾਰੀ॥**
**ਬਲੁ ਧਨੁ ਤਕੀਆ ਤੇਰਾ॥ ਤੂ ਭਾਰੋ ਠਾਕੁਰ ਮੇਰਾ॥ ੨॥**
**ਜਿਨਿ ਜਿਨਿ ਸਾਧਸੰਗੁ ਪਾਇਆ॥ ਸੋ ਪ੍ਰਭਿ ਆਪਿ ਤਰਾਇਆ॥**
**ਕਰਿ ਕਿਰਪਾ ਨਾਮ ਰਸੁ ਦੀਆ॥ ਕੁਸਲ ਖੇਮ ਸਭ ਥੀਆ॥ ੩॥**
**ਹੋਏ ਪ੍ਰਭੂ ਸਹਾਈ॥ ਸਭ ਉਠਿ ਲਾਗੀ ਪਾਈ॥**
**ਸਾਸਿ ਸਾਸਿ ਪ੍ਰਭੁ ਧਿਆਈਐ॥ ਹਰਿ ਮੰਗਲੁ ਨਾਨਕ ਗਾਈਐ॥੪॥** (ਪੰਨਾ ੬੨੨)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮ ਸ੍ਰੀ ਵਾਹਿਗੁਰੂ!! ਚੱਲੋ ਜੀ–

**ਸੋਰਠਿ ਮਹਲਾ 5॥**

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ ਹਰਿ॥***

(ਪੰਨਾ ੧੪ ੯)

ਸ੍ਰੀ ਗੁਰੂ ਅਰਜਨ ਦੇਵ, ਅਬ ਪੰਜਵੀਂ ਗੱਦੀ ਤੇ ਆ ਗਏ। ਰੱਬੀ

ਬਾਣੀ ਜੋ ਪਰਮੇਰ ਵੱਲੋਂ ਆਈ, ਉਹਨਾਂ ਨੇ ਉਹਦਾ ਉਚਾਰਣ ਕੀਤਾ, ਉਹਨੂੰ ਹੁਕਮਨਾਮਾ ਕਹਿੰਦੇ ਨੇ। ਇਹ ਗੁਰੂ ਨਾਨਕ ਦਾ ਹੁਕਮਨਾਮਾ ਹੈ। ਜੋ ਹੁਕਮਨਾਮਾ ਹੁੰਦਾ ਹੈ, ਉਹ ਸਹੀ ਹੁੰਦਾ ਹੈ। ਏਸ ਕਰਕੇ–

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥***
***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*** (ਪੰਨਾ ੧)

ਜਦ ਇਹ ਜੀਵ ਹੁਕਮ ਵਿਚ ਆ ਜਾਂਦੈ, ਫਿਰ ਕੋਈ ਗੱਲ ਨਹੀਂ ਕਰਦਾ। ਉਹ ਪਰਮੇਰ ਦਾ ਹੁਕਮ–

***ਜੋ ਤੁਧੁ ਭਾਵੈ ਸਾਈ ਭਲੀ ਕਾਰ॥***
***ਤੂ ਸਦਾ ਸਲਾਮਤਿ ਨਿਰੰਕਾਰ॥*** (ਪੰਨਾ ੩)

ਜੋ ਪਰਮੇਰ ਕਰਦੈ, ਉਹਦਾ ਹੁਕਮ ਜੋ ਹੁੰਦੈ, ਉਸਨੂੰ ਆਪਣੇ ਸਿਰ ਦੇ ਉਤੇ ਸਹੀ ਕਰਕੇ ਮੰਨਣਾ ਚਾਹੀਏ।

**ਸਾਹਿਬੁ ਗੁਨੀ ਗਹੇਰਾ॥**

ਉਹ **ਸਾਹਿਬੁ** ਸਭ ਦਾ ਮਾਲਕ ਪਰਮੇਰ ਹੈ, ਗੁਣਾਂ ਦਾ ਖਜਾਨਾ ਹੈ। ਉਹਦੇ ਵਿਚ ਸਾਰੇ ਗੁਣ ਨੇ, ਸਾਰੀਆਂ ਤਾਕਤਾਂ ਨੇ। ਉਹਦੇ ਘਰ ਵਿਚ ਕੋਈ ਵਸਤੂ ਐਸੀ ਨਹੀਂ, ਜਿਹੜੀ ਨਾ ਹੋਵੇ। ਉਹ ਜਦ ਦਿਆਲੂ ਹੋ ਜਾਏ ਤਾਂ ਸਾਰੇ ਕੰਮ ਠੀਕ ਹੋ ਜਾਂਦੇ ਨੇ।

***ਜਨ ਨਾਨਕ ਹਰਿ ਭਏ ਦਇਆਲਾ***
***ਤਉ ਸਭ ਬਿਧਿ ਬਨਿ ਆਈ॥*** (ਪੰਨਾ ੨੧੯)

ਜਦ ਪਰਮੇਰ ਦਿਆਲੂ ਹੋ ਜਾਏ ਤਾਂ ਸਾਰੀਆਂ ਵਿਧੀਆਂ ਬਣ ਜਾਂਦੀਆਂ ਨੇ। ਪਰਮੇਰ ਤੇ ਬੜਾ, ਦੁਨੀਆਂ ਵਿਚ ਕੋਈ ਨਹੀਂ ਹੈ। ਸਭ ਸੇ ਬੜਾ ਸਾਹਿਬ, ਮਾਲਕ, ਪਰਮੇਰ ਹੈ। ਜੋ ਕੁੱਛ ਕਰਦੈ, ਉਹ ਬਿਲਕੁਲ ਸਹੀ ਕਰਦਾ ਹੈ। ਜੀਵ ਦੇ ਕਰਮਾਂ ਦੇ ਅਨੁਸਾਰ ਕਰਦਾ ਹੈ। ਬਖ਼ ਕਰਦਾ ਹੈ, ਤਾਂ ਵੀ ਉਹ ਆਪਣੀ ਖ਼ੁ ਨਾਲ ਕਰਦੈ, ਉਹ ਬੜਾ ਕਿਰਪਾਲੂ ਤੇ ਦਿਆਲੂ ਹੈ।

**ਘਰੁ ਲਸਕਰੁ ਸਭੁ ਤੇਰਾ॥**

ਆਹ ਜਿਹੜਾ ਸਾਡਾ ਘਰ, ਮਾਲ ਜੋ ਕੁੱਛ ਹੈ ਸਰੀਰ ਤੱਕ, ਹੇ ਪਰਮੇਰ! ਗੁਰੂ ਅਰਜਨ ਦੇਵ ਜੀ ਕਹਿੰਦੇ, ਇਹ ਆਪ ਦਾ ਹੈ। ਇਹ ਆਪ ਦੀ ਬਖ਼ਸ਼ ਹੈ, ਆਪ ਦੀ ਕਿਰਪਾ ਹੈ।

**ਰਖਵਾਲੇ ਗੁਰ ਗੋਪਾਲਾ॥**

ਰਖਵਾਲੇ ਦੋ ਹੁੰਦੇ ਨੇ।

***ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥***
(ਪੰਨਾ ੧੧੩੬)

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯5)

ਗੁਰੂ ਬ੍ਰਹਮ ਗਿਆਨੀ ਤੇ ਗੋਪਾਲ ਸਾਰੀ ਦੁਨੀਆਂ ਦਾ ਮਾਲਕ ਪਰਮੇਰ, ਇਹ ਸਾਡਾ ਰਾਖਾ ਹੈ। ਪਰਮੇਰ ਤੋਂ ਬਿਨਾਂ ਹੋਰ ਹਰਤਾ ਕਰਤਾ ਕੋਈ ਨਹੀਂ। ਸ੍ਰਿਟੀ ਦੀ ਉਤਪਤੀ, ਪਾਲਣਾ, ਲੈਅ ਪਰਮੇ ਰ ਕਰਦੈ, ਉਹਦੇ ਹੁਕਮ ਨਾਲ ਸਭ ਕੁੱਛ ਹੁੰਦਾ ਹੈ। ਉਹਦੇ ਹੁਕਮ ਦੇ ਵਿਚ ਆਦਮੀ ਨੂੰ ਹੱਥ ਜੋੜਨੇ ਚਾਹੀਏ। ਜੋ ਉਹਦਾ ਹੁਕਮ ਹੈ, ਉਹ ਸਹੀ ਹੈ।

**ਸਭਿ ਜੀਅ ਭਏ ਦਇਆਲਾ॥**

ਸਾਰੇ ਜੀਵ ਦਿਆਲੂ ਹੋ ਗਏ, ਜਦ ਆਪ ਦੀ ਕਿਰਪਾ ਹੋ ਗਈ, ਹੇ ਪਰਮੇਰ! ਹੇ ਸਤਿਗੁਰੂ!

***ਤੈਡੀ ਬੰਦਸਿ ਮੈ ਕੋਇ ਨਾ ਡਿਠਾ ਤੂ ਨਾਨਕ ਮਨਿ ਭਾਣਾ॥***
***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥***
(ਪੰਨਾ ੯੬੪)

ਪਰਮੇਰ ਜਿੱਡਾ ਵੱਡਾ, ਕੋਈ ਨਹੀਂ। ਹਰਤਾ ਕਰਤਾ ਪਰਮੇਰ ਹੈ, ਤੇ ਗੁਰੂ ਉਹ ਹੁੰਦਾ ਹੈ ਜੋ ਪਰਮੇਰ ਦਾ ਰਸਤਾ, **ਨਾਮ** ਦੱਸ ਦੇਵੇ। ਗੁਰੂ ਦਾ ਕੰਮ ਹੁੰਦੈ, ਨਾਮ ਦੱਸਣਾ, ਪਰਮੇਰ ਦਾ ਕੰਮ ਹੈ ਕਿਰਪਾ, ਦਯਾ, ਮਿਹਰ ਕਰਨੀ।

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥***
***ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥***(ਪੰਨਾ ੧੩੭੩)

ਸੰਤ ਨੇ ਨਾਮ ਦੱਸਣਾ ਹੈ ਪਰਮੇਰ ਦਾ, ਤੇ ਜਪਣਾ ਜਗਿਆਸੂ ਨੇ ਹੈ। ਉਹ ਨਾਮ ਜਿਹੜਾ ਦੱਸਿਆ ਹੋਇਆ ਹੋਵੇ, ਉਹਨੂੰ ਦਿਨ ਰਾਤ ਰਟੀ ਜਾਵੇ ਤੇ ਪਰਮੇਰ ਨੂੰ ਨਮਕਾਰ ਕਰੀ ਜਾਵੇ, ਉਹ ਪਰਮੇਰ ਦਾਤਾ ਹੈ।

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***
(ਪੰਨਾ ੨)

ਉਸਨੂੰ ਕਦੇ ਭੁੱਲਣਾ ਨਹੀਂ ਦਾਤੇ ਨੂੰ। ਉਹ ਸਾਰੇ ਜੀਆਂ ਦਾ ਦਾਤਾ ਹੈ। ਦਾਤ, ਪਰਮੇਰ ਦੇ ਹੱਥ ਵਿਚ ਹੁੰਦੀ ਹੈ, ਗੁਰੂ ਦੇ ਹੱਥ ਵਿਚ, ਨਾਮ ਦੱਸਣਾ ਹੁੰਦਾ ਹੈ। ਇਹ ਸਾਰੀਆਂ ਸਹੀ ਵਸਤੂਆਂ ਨੇ।

**ਜਪਿ ਅਨਦਿ ਰਹਉ ਗੁਰ ਚਰਣਾ॥**

ਪਰ ਗੁਰੂ ਦੇ ਚਰਨੀਂ ਲੱਗ ਕੇ, ਉਸ ਨਾਮ ਨੂੰ ਜਪਦੇ ਰਹੋ।

**ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਜਪੁ॥** (ਪੰਨਾ ੧)

ਅਸਲੀ ਇਹ ਰੱਬੀ ਬਾਣੀ ਹੈ, ਇਥੋਂ ਤੱਕ। ਇਸ ਤੋਂ ਅੱਗੇ ਸਲੋਕ ਹੈ ਸੱਚ ਦਾ। ਇਹ ਹੈ ਰੱਬੀ ਬਾਣੀ, ਇਹਦੇ ਵਿਚ ਕਿਸੇ ਦਾ ਨਾਮ ਨਹੀਂ ਆਇਆ।

***ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** (ਪੰਨਾ ੧)

ਇਸ ਸਲੋਕ ਦੇ ਵਿਚ ਗੁਰੂ ਦਾ ਨਾਮ ਆਇਆ। ਗੁਰੂ ਨਾਨਕ ਸਾਹਿਬ ਦਾ।

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***
(ਪੰਨਾ ੧੪ ੦੮)

ਉਹ ਪਰਮੇਰ ਦਾ ਨਾਮ ਜਿਹੜਾ ਹੋਵੇ, ਜਪਣਾ ਹੈ ਤੇ ਗੁਰੂ ਨੇ ਨਾਮ ਦੱਸਣੈ। ਉਸ ਨਾਮ ਨੂੰ ਕਦੇ ਛੱਡਣਾ ਨਹੀਂ ਹੈ।

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***

(ਪੰਨਾ ੨)

ਕਦੇ ਉਹਨੂੰ ਭੁੱਲਣਾ ਨਹੀਂ ਹੈ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

***ਨਾਮੁ ਸੰਗੀ ਸੋ ਮਨਿ ਨ ਬਸਾਇਓ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ॥*** (ਪੰਨਾ ੭੧5)

ਏਸ ਨੇ ਜਿਹੜੇ ਪਦਾਰਥ ਛੱਡਕੇ ਜਾਣੇ ਸੀ, ਉਹਨਾਂ ਨਾਲ ਚਿੱਤ ਲਾ ਲਿਆ, ਨਾਮ ਨਾਲ ਚਿੱਤ ਨਾ ਲਾਇਆ। ਜੇ ਨਾਮ ਨਾਲ ਚਿੱਤ ਲਾਉਂਦਾ ਤਾਂ ਪਰਮੇਰ ਪ੍ਰਸੰਨ ਹੋਕੇ ਬੜੀ ਕਿਰਪਾ ਕਰਦਾ। ਏਸ ਕਰਕੇ, ਇਹਦਾ ਭਾਈ ! ਗੁਰੂ ਪਰਮੇਰ ਰਾਖਾ ਹੈ। ਇਹਨੂੰ ਨਾਮ ਪ੍ਰਾਪਤ ਹੋਇਐ, ਉਸ ਨਾਮ ਨੂੰ ਜਪ ਜਪ ਕੇ ਇਹਦਾ ਜੀਵਨ ਸਹੀ ਆਉਣਾ ਹੈ।

**ਭਉ ਕਤਹਿ ਨਹੀ ਪ੍ਰਭ ਸਰਣਾ॥**

ਜਦ ਪਰਮੇਰ ਦੀ ਰਣਾਗਤ ਪੈ ਜਾਏ, ਫਿਰ ਡਰ ਨਹੀਂ ਕੋਈ। ਫਿਰ ਇਸਨੂੰ ਭੈਅ ਨਹੀਂ ਹੈ।

***ਸਰਵ ਧਰਮਾਨ ਪਰਿਤਯਜਯ ਮਾਮੇਕੰ ਰਣੰ ਵ੍ਰਜ।***
***ਅਹੰ ਤਵਾ ਸਰਵ ਪਾਪੇਭਯੋ ਮੋਖਯ ਯਿਾਮਿ ਮਾ_ ਚਃ॥***

(ਪੰਨਾ ੧੮/੬੬)

ਕੋਈ ਮੱਤ ਸੋਚ ਕਰ, ਪਰਮੇਰ ਦੀ ਰਣ ਗਿਆਂ ਨੂੰ ਕੋਈ ਭੈਅ ਨਹੀਂ ਹੁੰਦਾ।

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ***
***ਇਹੁ ਬਿਰਦੁ ਸੁਆਮੀ ਸੰਦਾ॥*** (ਪੰਨਾ 5੪੪)

ਜੋ ਪਰਮੇਰ ਦੀ ਰਣਾਗਤੀ ਪੈਕੇ ਪਰਮੇਰ ਦਾ ਨਾਮ ਜਪਦਾ

ਹੈ, ਉਹ ਪਰਮੇਰ, ਉਹਨੂੰ ਆਪ ਹੀ ਸਾਂਭ ਲੈਂਦਾ ਹੈ। ਆਪ ਹੀ ਉਹਦੀ ਰਖਾ ਕਰਦਾ ਹੈ। ਉਹ ਅੰਤਰਜਾਮੀ ਹੈ।

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ॥*** (ਪੰਨਾ ੧੧੩੬)

ਉਹ ਜੋ ਸਾਰਿਆਂ ਦੇ ਹਿਰਦਿਆਂ ਦੇ ਵਿਚ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***
(ਪੰਨਾ ੧੪੨੭)

ਜੇ ਤੈਂ ਸੰਸਾਰ ਤੋਂ ਪਾਰ ਹੋਣੈ, ਪਰਮੇਰ ਨੂੰ ਖੁ ਕਰਨੈ, ਉਹ ਸਾਰਿਆਂ ਦੇ ਹਿਰਦਿਆਂ ਦੇ ਵਿਚ ਜਿਹੜਾ ਪਰਮੇਰ ਹੈ, ਉਹਦਾ ਨਾਮ ਜਪਿਆ ਕਰ, ਉਹ ਸਭ ਦਾ ਰਾਖਾ ਹੈ। ਭਾਈ ਘਨੱਈਏ ਨੇ ਹਿੰਦੂ, ਸਿੱਖਾਂ, ਮੁਸਲਮਾਨਾਂ ਨੂੰ ਲੜਾਈ ਦੇ ਵਿਚ ਜਲ ਪਿਆਇਆ, ਉਹ ਪਾਸ ਹੋ ਗਿਆ। ਸ੍ਰੀ ਗੁਰੂ ਦਸਮ ਪਾਤਾਹ ਮਹਾਰਾਜ ਨੇ ਉਹਦੇ ਤੇ ਐਸੀ ਬਖ਼ਿ ਕੀਤੀ, ਉਹਦੇ ਸਾਰੇ ਜਿੰਨੇ ਸੀ ਪਾਪ, ਕੱਟੇ ਗਏ, ੁੱਧ ਹੋ ਗਿਆ। ਉਹਨੂੰ ਇਹ ਵਰ ਹੋ ਗਿਆ, ਤੇਰਾ ਇਕ ਪੰਥ ਚੱਲੇਗਾ। ਉਹ ਪੰਥ ਆਹ ਜਿਹੜੇ ਕਰਦੇ ਨੇ ਸੇਵਾ ਗੁਰਦੁਆਰਿਆਂ ਦੀ, ਇਹ ਸਾਰੇ ਸੇਵਾ ਪੰਥੀ ਨੇ। ਇਹ ਪੰਥ ਉਸ ਭਾਈ ਘਨੱਈਏ ਦਾ ਹੈ। ਉਹਦੇ ਉਤੇ ਬਖ਼ਿ ਹੋ ਗਈ। ਏਸ ਕਰਕੇ, ਇਸਨੂੰ ਪਰਮੇਰ ਦਾ ਨਾਮ ਜਪਣਾ ਚਾਹੀਏ ਤੇ ਪਰਮੇਰ ਨੂੰ ਮੰਨਣਾ ਚਾਹੀਏ।

***ਗੁਰੁ ਪਰਮੇਸਰੁ ਏਕੋ ਜਾਣੁ॥***
***ਜੋ ਤਿਸੁ ਭਾਵੈ ਸੋ ਪਰਵਾਣੁ॥*** (ਪੰਨਾ ੮੬੪)

ਗੁਰੂ ਔਰ ਪਰਮੇਰ ਇਕ ਹੁੰਦੇ ਨੇ, ਇਹ ਦੋ ਨਹੀਂ ਹੁੰਦੇ। ਬ੍ਰਹਮ ਗਿਆਨੀ ਗੁਰੂ ਤੇ ਪਰਮੇਰ, ਇਹ ਦੋਨੋ ਇਕ ਹੁੰਦੇ ਨੇ। ਉਹਨਾਂ ਦੀ ਸੇਵਾ ਕਰਨੇ ਤੇ ਸਾਰੇ ਕਾਰਜ ਸਿੱਧ ਹੋ ਜਾਂਦੇ ਨੇ। ਭਾਈ ਘਨੱਈਆ ਪਾਸ ਹੋ ਗਿਆ। ਉਸਦੇ ਇਤਿਹਾਸ ਵਿਚ ਬਾਤ ਆਉਂਦੀ ਹੈ ਇਕ, ਬਈ ਗੁਰੂ ਸਾਹਿਬ ਦੇ ਪਾਸ ਇਹ ਕਿਾਇਤ ਗਈ, ਬਈ ਇਹ ਤਾਂ

ਮਹਾਰਾਜ, ਦੁਮਣਾਂ ਨੂੰ ਵੀ ਪਾਣੀ ਪਿਆਈ ਜਾਂਦੈ। ਇਹ ਤਾਂ ਕੋਈ ਸੂਹੀਆ ਹੈ। ਇਹ ਤਾਂ ਕੋਈ ਐਸਾ ਆਦਮੀ ਹੈ ਜਿਹੜਾ ਦੋਹਾਂ ਪਾਸਿਆਂ ਨਾਲ ਮਿਲਿਆ ਹੋਇਐ। ਉਹ ਗੁਰੂ ਸਾਹਿਬ ਦੇ ਪਾਸ ਆਏ। ਗੁਰੂ ਸਾਹਿਬ ਨੇ ਆਖਿਆ, ਭਾਈ ਘਨੱਈਏ ਨੂੰ ਬੁਲਾਉ, ਉਹਨੂੰ ਬੁਲਾਇਆ। ਉਹਨਾਂ ਨੇ ਕਿਾਇਤ ਕੀਤੀ। ਗੁਰੂ ਸਾਹਿਬ ਕਹਿੰਦੇ, ਇਕ ਪਾਣੀ ਦਾ ਗੜਵਾ ਲਿਆਉ, ਉਹ ਲਿਆਂਦਾ। ਅਖੇ, ਇਹਦੇ ਵਿਚ ਇਕ ਪੱਥਰ ਪਾ ਦਿਉ, ਇਕ ਪਤਾਾ ਪਾ ਦਿਉ, ਪਾ ਦਿੱਤਾ। ਹਿਲਾਉ ਇਹਨੂੰ, ਹਿਲਾਇਆ। ਅਖੇ ਕੱਢੋ। ਉਹ ਪੱਥਰ ਨਿਕਲ ਆਇਆ, ਉਹ ਪਤਾਾ ਪਾਣੀ ਨਾਲ ਘੁਲ ਕੇ, ਉਹਦੇ ਨਾਲ ਇੱਕ ਹੋ ਗਿਆ। ਗੁਰੂ ਸਾਹਿਬ ਕਹਿੰਦੇ, ਪਤਾਾ ਵੀ ਕੱਢੋ, ਅਖੇ ਪਤਾਾ ਤਾ ਮਹਾਰਾਜ ਪਾਣੀ ਨਾਲ ਇਕ ਹੋ ਗਿਆ। ਦਸਮ ਪਾਤਾਹ ਕਹਿੰਦੇ , ਇਹ ਸਾਡੇ ਨਾਲ ਇੱਕ ਹੋ ਚੁੱਕਿਆ ਹੈ ਤੇ ਤੁਸੀਂ ਤੀਹ ਤੀਹ ਸਾਲ ਦੇ ਸੇਵਾ ਕਰਦੇ ਹੋ, ਸਾਰੇ ਪੱਥਰ ਦੇ ਪੱਥਰ। ਉਹਨਾਂ ਸਾਰਿਆਂ ਦੇ ਅੰਦਰੋਂ ਚਿੰਗਾੜੇ ਜਿਹੇ ਨਿਕਲੇ ਅੱਗ ਦੇ। ਕਹਿੰਦੇ, ਤੁਹਾਡੇ ਤਾਂ ਅੰਦਰ ਅਜੇ ਤ੍ਰਿਨਾ ਰੂਪੀ ਅੱਗ ਹੈਗੀ, ਤੁਹਾਡੇ ਅੰਦਰ ਤਾਂ ਉਹ ਔਗੁਣ ਹੈਗੇ। ਏਸ ਕਰਕੇ, ਉਹ ਪਾਸ ਹੋ ਗਿਆ। ਇਹ ਰਣ ਪੈ ਗਿਆ, ਰਣ ਪੈਕੇ ਇਹਨੇ ਨਾਮ ਜਪਿਆ, ਸੇਵਾ ਕੀਤੀ। ਪਹਿਲੇ ਦੋ ਕੰਮ ਇਹਦੇ ਜਰੂਰੀ ਨੇ, ਸੇਵਾ ਤੇ ਸਿਮਰਨ, ਦੋਵੇਂ ਹੀ ਸੱਸੇ ਨੇ। ਇਹ ਦੋਨੋਂ ਸੱਸੇ, ਪਹਿਲੇ ਇਹਨੇ ਪਕੜਨੇ ਨੇ। ਸੇਵਾ ਨਿਕਾਮ ਕਰਨੀ ਹੈ ਤੇ–

***ਸੇਵਾ ਕਰਤ ਹੋਇ ਨਿਹਕਾਮੀ॥***
***ਤਿਸੁ ਕਉ ਹੋਤ ਪਰਾਪਤਿ ਸੁਆਮੀ॥*** (ਪੰਨਾ ੨੮੬)

ਕਾਮਨਾ ਨਹੀਂ ਕਰਨੀ, ਉਹ ਪਰਮੇਰ ਜਾਣੀ ਜਾਣ ਹੈ, ਸਰਬੱਗ ਹੈ। ਉਹ ਤਾਂ ਸਭ ਜਾਣਦਾ ਹੈ, ਅੰਤਰਜਾਮੀ ਹੈ। ਤੇ ਸੇਵਾ ਕਰਨੀ ਹੈ ਤੇ ਨਾਮ ਦਾ ਸਿਮਰਨ ਕਰਨਾ ਹੈ। ਨਾਮ ਦੇ ਸਿਮਰਨ ਵਿੱਚ ਇੱਕ ਬੜੀ ਤਾਕਤ ਹੈ। ਇਹ ਪਹਿਲਾਂ ਕਾਮ, ਕਰੋਧ, ਲੋਭ ਆਦਿ ਦੇ ਨਾਲ ਬਾਹਰ ਦਵੈਤ ਵਿਚ ਉਲਝਦੈ, ਫਿਰ ਇਹ ਮਨੋਰਾਜ ਕਰਦਾ ਹੈ। ਜੇ ਸਿਮਰਨ ਤੁਹਾਡਾ ਹੋ ਗਿਆ, ਇਕ ਦਮ ਹੋ ਜਾਏਗਾ ਇਕ ਰਸ। ਉਹ

ਸਾਰੀ ਦਵੈਤ ਤੁਹਾਡੀ ਦੂਰ ਹੋ ਜਾਏਗੀ, ਤੁਹਾਡਾ ਰਸਤਾ ਸਾਫ ਹੋ ਜਾਏਗਾ। ਫਿਰ ਤੁਸੀਂ ਪਰਮੇਰ ਨਾਲ ਮਿਲ ਜਾਉਗੇ। ਇਹ ਦੋ ਕੰਮ ਪਹਿਲੇ ਕਰਨੇ ਨੇ, ਸਿਮਰਨ ਅਤੇ ਸੇਵਾ ਨਿਕਾਮ।

***ਸੇਵਾ ਕਰਤ ਹੋਇ ਨਿਹਕਾਮੀ॥*** (ਪੰਨਾ ੨੮੬)

ਨਿਕਾਮ ਸੇਵਾ ਕਰੇ।

***ਤਿਸੁ ਕਉ ਹੋਤ ਪਰਾਪਤਿ ਸੁਆਮੀ॥***

ਉਹਨੂੰ ਸੁਆਮੀ ਪਰਾਪਤ ਹੁੰਦੈ। ਭਾਈ ਮੰਝ ਆਦੀਆਂ ਨੇ, ਜਿਹਨਾਂ ਨੇ ਵੀ ਸੇਵਾ ਕੀਤੀ, ਉਹ ਪਾਸ ਹੋ ਗਏ ਤੇ ਭਾਈ ਬਹਿਲੋ ਨੇ ਸੇਵਾ ਕੀਤੀ ਤਾਂ ਗੁਰੂ ਸਾਹਿਬ ਨੇ ਆਖਿਆ–

***ਭਾਈ ਬਹਿਲੋ ਸਭ ਸੇ ਪਹਿਲੋ***

ਆ ਗਿਆ ? ਮੰਗ ਕੀ ਮੰਗਦੈਂ ? ਉਹ ਕਹਿੰਦਾ, ਜੀ ਤੁਸੀਂ ਤਾਂ ਬੜੀ ਕਿਰਪਾ ਕਰ ਦਿੱਤੀ, ਮੈਨੂੰ ਆਤਮਾ ਦੀ ਪ੍ਰਾਪਤੀ ਹੋ ਗਈ। ਆਪ ਦੀ ਦਇਆ ਹੋਈ ਹੈ, ਆਪ ਨੇ ਮੇਰੇ ਤੇ ਬੜਾ ਉਪਕਾਰ ਕੀਤਾ। ਹੋਰ ਵੀ ਕੁੱਛ ਮੰਗ। ਉਹਨੇ ਆਖਿਆ, ਹੋਰ ਸਾਡੇ ਜੀ ਪਾਣੀ ਦਾ ਤੋੜਾ ਹੈ। ਉਹਨਾਂ ਆਖਿਆ, ਫਲਾਣੇ ਟੋਭੇ ਵਿੱਚੋਂ ਇਕ ਇੱਟ ਚੁੱਕ ਦੇਈਂ ਜਾਕੇ ਸਿੱਲ। ਉਹਨੇ ਚੁੱਕ ਦਿੱਤੀ, ਉਹ ਹੁਣ ਤਲਾਅ ਬਣਿਆ ਹੈ। ਬੜਾ ਪਾਣੀ ਹੀ ਪਾਣੀ, ਜਲ ਹੀ ਜਲ ਹੋ ਗਿਆ। ਲੋਕਾਂ ਨੇ ਉਹਦਾ ਬੜਾ ਪਰਉਪਕਾਰ ਮੰਨਿਆ, ਬਈ ਤੈਂ ਬੜਾ ਕੰਮ ਕੀਤਾ, ਸਾਨੂੰ ਜਲ ਦੇ ਦਿੱਤਾ। ਉਹ ਕਹਿੰਦਾ, ਜਲ ਵੀ ਪਰਮੇਰ ਨੇ ਦਿੱਤਾ, ਮੇਰੇ ਤੇ ਕਿਰਪਾ ਵੀ ਪਰਮੇਰ ਨੇ ਕੀਤੀ ਹੈ, ਮੇਰੀ ਮੋਕ ਵੀ ਪਰਮੇਰ ਨੇ ਕੀਤੀ ਹੈ, ਪਰ ਤੁਹਾਨੂੰ ਪਤਾ ਨਹੀਂ ਹੈਗਾ। ਪਰਮੇਰ ਬੜਾ ਦਿਆਲੂ ਤੇ ਕਿਰਪਾਲੂ ਹੈ। ਏਸ ਕਰਕੇ, ਪਰਮੇਰ ਦੀ ਸੇਵਾ ਕਰੋ ਨਿਕਾਮ, ਬਈ ਇਹ ਸਭ ਪਰਮੇਰ ਦੀ ਸ੍ਰਿਟੀ ਹੈ ਤੇ ਸੇਵਾ ਨਿਕਾਮ ਕਰੋ। ਤੇ ਤੁਸੀਂ ਦੇਖਦੇ ਨਹੀਂ ਹੋ ? ਉਹ ਬਣਾਉਂਦੇ ਨੇ ਇਕ ਗੁਰਦੁਆਰਾ ਤੇ ਦੇ ਜਾਂਦੇ ਨੇ ਅਕਾਲੀਆਂ ਨੂੰ, ਉਹ ਆਪ ਤਾਂ ਨਹੀਂ ਪਿੱਛੋਂ ਰਹਿੰਦੇ ਬਣਾਕੇ। ਏਸ ਕਰਕੇ, ਸੇਵਾ ਤੇ ਸਿਮਰਨ ਨਿਕਾਮ ਕਰੋ। ਕਦੇ ਨਾਮ ਨੂੰ

ਛੱਡੋ ਨਾ। ਇਹ ਦੋ ਕੰਮ, ਤੁਹਾਨੂੰ ਪਰਮੇਰ ਨਾਲ ਮਿਲਾਪ ਕਰਾ ਦੇ ਣਗੇ। ਸਿਮਰਨ ਤੁਹਾਡਾ ਰਸਤਾ ਸਾਫ ਕਰ ਦੇਏਗਾ।

*ਸਿਮਰਿ ਸਿਮਰਿ ਨਾਮੁ ਬਾਰੰ ਬਾਰ॥*

*ਨਾਨਕ ਜੀਅ ਕਾ ਇਹੈ ਅਧਾਰ॥* (ਪੰਨਾ ੨੯5)

ਜਿੰਨਾ ਚਿਰ ਤੁਹਾਡਾ ਸਿਮਰਨ ਨਹੀਂ ਚੱਲਿਆ, ਤੁਹਾਡਾ ਕੁੱਛ ਵੀ ਨਹੀਂ ਬਣਿਆ। ਇਹ ਤੁਸੀਂ ਹੁਣ ਆਪਣੇ ਆਪ ਸੋਚ ਲਉ। ਕਿਉਂ ? ਤੁਹਾਡੇ ਅੰਦਰ ਮਨਰਾਜ ਹੁੰਦੈ। ਤੁਸੀਂ ਦੇਖੋ ਮਨ ਕਈ ਕਰਦੈ ਮਨੋਰਾਜ ? ਆਪੇ ਗੱਲਾਂ ਕਰੀ ਜਾਂਦੈ ਕਿ ਨਹੀਂ ? ਤੇ ਫਿਰ ਉਹ ਜਦ ਤੱਕ ਮਨੋਰਾਜ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਨਹੀਂ ਨਵਿਰਤ ਹੋਏਂਗੇ। ਉਹ ਦਵੈ ਤਾਂ ਤੁਹਾਡੇ ਜਿੰਮੇ ਪਈ ਰਹੀ। ਤੁਸੀਂ ਤਾਂ ਦਵੈ ਵਿਚ ਫਸੇ ਰਹੇ। ਉਹ ਦਵੈਤ ਤਾਂ ਸਿਮਰਨ ਨੇ ਸਾਫ ਕਰਨੀ ਹੈ।

*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥* (ਪੰਨਾ ੭੧੪)

ਜੇ ਤੂੰ ਪਰਮੇਰ ਤੋਂ ਆਪਣਾ ਸੁੱਖ ਚਾਹੁੰਨੈਗਾ, ਆਪਣਾ ਸਭ ਕੁੱਛ ਚਾਹੁੰਨੈ, ਤੂੰ ਸਦਾ ਪਰਮੇਰ ਦਾ ਸਿਮਰਨ ਨਾ ਛੱਡੀਂ।

*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥*
(ਪੰਨਾ ੬੩੨)

ਅਜਾਮਲ ਪਾਪੀ ਸੀ, ਸਾਰੀ ਦੁਨੀਆਂ ਜਾਣਦੀ ਸੀ, ਪਰ ਉਹ ਸੰਤ, ਨਾਮ ਦੱਸ ਗਿਆ ਸੀ, ਉਹਨੇ ਨਾਮ ਨਹੀਂ ਛੱਡਿਆ। ਉਹ ਨਾਮ ਜਪਦਾ ਸੀ, ਉਹਨੂੰ **ਨਾਰਾਇਣ** ਨਾਮ ਦੇਕੇ ਗਿਆ ਸੀ। ਉਥੇ ਲਿਖਿਆ ਹੋਇਐ। **ਨਾਰਾਇਣ** ਨਾਮ ਹੈ ਜਿਹੜਾ ਨਰਾਂ ਦਾ ਮਾਲਕ ਹੋਵੇ, ਪਰਮੇਰ, ਮਾਲਕ ਦਾ ਨਾਮ ਦੇਕੇ ਗਿਆ ਸੀ। ਉਹ ਜਦ ਮਰਿਆ, ਉਹ ਰਾਮ ਗਣ ਵੀ ਆ ਗਏ ਤੇ ਜਮ ਗਣ ਵੀ ਆ ਗਏ। ਉਹ ਜਮਾਂ ਨੇ ਆਖਿਆ, ਇਹ ਤਾਂ ਪਾਪੀ ਹੈ, ਤੁਸੀਂ ਕਿਉਂ ਆਏ ? ਉਹ

ਕਹਿੰਦੇ, ਕਹਿੰਦਾ ਕੀ ਹੈ? ਅਖੇ, ਕਹਿੰਦਾ ਹੈ **ਨਾਰਾਇਣ**, **ਨਾਰਾਇਣ**, **ਨਾਰਾਇਣ**। ਅਖੇ ਫਿਰ ਕਦੇ ਨਾਮ ਜਪਣ ਵਾਲਾ ਵੀ ਪਾਪੀ ਹੁੰਦੈ ?

***ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥***
***ਪਤਿਤ ਪਵਿਤ ਭਏ ਰਾਮੁ ਕਹਤ ਹੀ।*** (ਪੰਨਾ ੭੧੪)

ਰਾਮ ਜਪਣ ਵਾਲੇ ਪਾਪੀ ਬਾਲਮੀਕ ਆਦਿ ਪਵਿੱਤਰ ਹੋ ਗਏ।

***ਕਾਹੇ ਨ ਬਾਲਮੀਕਹਿ ਦੇਖ॥*** (ਪੰਨਾ ੧੧੨੪)

ਏਸ ਕਰਕੇ ਬਾਲਮੀਕ ਵੱਲ ਕਿਉਂ ਨਹੀਂ ਦੇਖਦਾ ?

***ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥***

ਉਹ ਕਹਿੰਦਾ–

***ਰੇ ਚਿਤ ਚੇਤਿ ਚੇਤ ਅਚੇਤ॥*** (ਪੰਨਾ ੧੧੨੪)

ਉਸ ਚੇਤਨ ਪਰਮੇਰ ਦਾ ਚਿੰਤਨ ਕਰ, ਹੇ ਅਚੇਤ ਭੁੱਲੇ ਹੋਏ ਮਨ। ਤੇ ਫਿਰ ਕੀ ਹੈ ?

***ਕਾਹੇ ਨ ਬਾਲਮੀਕਹਿ ਦੇਖ॥*** (ਪੰਨਾ ੧੧੨੪)

ਤੂੰ ਬਾਲਮੀਕ ਵੱਲ ਕਿਉਂ ਨਹੀਂ ਦੇਖਦਾ, ਕਿੰਨਾ ਡਕੈਤ ਪਾਪੀ ਸੀ।

***ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ*** (ਪੰਨਾ ੧੧੨੪)

ਕਿਹੜੀ ਉਹਦੀ ਜਾਤ ਸੀ ਤੇ ਕਿਹੜੀ ਪਦਵੀ ਤੇ ਉਹ ਪਹੁੰਚ ਗਿਆ। ਉਹ ਮਹਾਂ–ਰਿ ਹੋਇਐ। ਭੀਲ ਸੀ ਜਾਤ ਦਾ, ਉਹ ਮਹਾਂ–ਰਿ ਹੋਇਐ। ਉਹਦੇ ਇਕ ਗਰਾਸ ਖਾਣ ਨਾਲ, ਉਹ ਸਾਰਾ ਜੱਗ ਸੰਪੂਰਣ ਹੋ ਗਿਆ ਉਹਨਾਂ ਦਾ। ਏਸ ਕਰਕੇ–

***ਕਾਹੇ ਨਾ ਬਾਲਮੀਕਹਿ ਦੇਖਿ॥***
***ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥***
(ਪੰਨਾ ੧੧੨੪)

ਇਹ ਰਾਮ ਭਗਤੀ ਵਿਚ ਤਾਕਤ ਹੈ, ਪਰਮੇਰ ਦੀ ਭਗਤੀ ਵਿਚ ਤਾਕਤ ਹੈ, ਇਹ ਸਾਰੇ ਕੰਮ ਕਰ ਦਿੰਦੀ ਹੈ। ਇਹ ਨਾਮ ਨਹੀਂ ਜਪਦਾ,

ਨਿਕਾਮ ਸੇਵਾ ਨਹੀਂ ਕਰਦਾ, ਏਸ ਕਰਕੇ ਇਹਦੀ ਸੜਕ ਨਹੀਂ ਸਾਫ ਹੁੰਦੀ ਹੈ। ਇਹ ਮਨੋਰਾਜ ਕਾਮ, ਕਰੋਧ, ਲੋਭ, ਮੋਹ ਆਦਿ ਇਹੀ ਕੰਮ ਕਰੀ ਜਾਂਦੈ, ਨਾਲ ਨਾਮ ਵੀ ਜਪੀ ਜਾਂਦੈ। ਇਹ ਤਾਂ ਮਿਕਸ ਜਿਹਾ ਸੌਦਾ ਹੋ ਗਿਆ, ਕਦੇ ਐਧਰ ਤੇ ਕਦੇ ਓਧਰ। ਉਹਦਾ ਕੰਮ ਠੀਕ ਨਹੀਂ ਆਉਂਦਾ। ਕਿਉਂ ?

***ਦੁਬਿਧਾ ਮੇਂ ਦੋਨੋਂ ਗਏ, ਨਾ ਮਾਇਆ ਮਿਲੀ ਨਾ ਰਾਮ।***

ਦਵੈਤ ਦੇ ਵਿਚ ਦੋਨੋਂ ਜਾਣਗੇ, ਨਾ ਤੈਨੂੰ ਮਾਇਆ ਮਿਲੇ ਨਾ ਰਾਮ ਮਿਲੇ। ਤੂੰ ਇਕ ਪਾਸੇ ਹੋਕੇ, ਉਸ ਨਾਮ ਨੂੰ ਜਪ। ਉਹ ਨਾਮ ਤੇਰੇ ਸਾਰੇ ਕਾਰਜ ਸਿੱਧ ਕਰੇਗਾ।

**ਰਹਾਉ ।।**

**ਰਹਾਉ** ਰਾਗੀਆਂ ਵਾਸਤੇ ਹੁੰਦਾ ਹੈ। ਪਹਿਲੀ ਪੰਗਤੀ ਦੋ ਵਾਰੀ ਕਹਿਣੀ ਹੈ। ਇਹਦੇ ਵਿਚ ਰਹੱਸ ਹੁੰਦਾ ਹੈ, ਸਾਰੇ ਬਦ ਦਾ।

**ਤੇਰਿਆ ਦਾਸਾ ਰਿਦੈ ਮੁਰਾਰੀ।।**

ਤੇਰੇ ਦਾਸਾਂ ਦੇ ਵਿਚ ਜਿਹੜਾ **ਮੁਰ ਦੈਂਤ** ਨੂੰ ਮਾਰਨੇ ਵਾਲਾ **ਮੁਰਾਰੀ** ਸਰਗੁਣ ਤੇ ਜਿਹੜਾ ਹੰਕਾਰ ਨੂੰ ਮਾਰਨੇ ਵਾਲਾ ਨਿਰਗੁਣ, ਉਹ ਤੇਰੇ ਦਾਸਾਂ ਦੇ ਹਿਰਦੇ ਦੇ ਵਿਚ ਪਰਗਟ ਹੁੰਦਾ ਹੈ। ਇਹ ***ਘਟ ਘਟ ਮੈ ਹਰਿ ਜੂ*** ਵਸਿਆ ਹੋਇਆ ਹੁੰਦੈ। ਉਹ ਪਰਗਟ ਸਾਖਾਤ ਹੁੰਦਾ ਹੈ, ਉਹ ਪਰਮੇਰ।

**ਪ੍ਰਭਿ ਅਬਿਚਲ ਨੀਂਵ ਉਸਾਰੀ।।**

ਇਹ **ਅਬਿਚਲ ਨੀਵ** ਹੈ, ਇਹ ਕਦੇ ਜਾਏਗੀ ਨਹੀਂ। ਇਹ ਪੱਕੀ ਨਿਉਂ ਹੈ, ਏਸ ਕਰਕੇ, ਭਾਈ ! ਇਹ ਪੱਕੀ ਨਿਉਂ ਹੈ ਕਿ ਪਰਮੇ ਰ ਦਾ ਨਾਮ ਕਦੇ ਛੱਡਣਾ ਨਹੀਂ।

***ਊਠਤ ਬੈਠਤ ਸੋਵਤ ਨਾਮ।।***
***ਕਹੁ ਨਾਨਕ ਜਨ ਕੈ ਸਦ ਕਾਮ।।*** (ਪੰਨਾ ੨੮੬)

ਇਹ ਨਹੀਂ ਭੁੱਲਣਾ, ਦੁਨੀਆਂ ਦੇ ਵਿਚ ਕਾਰ ਵਿਹਾਰ ਕਰਨੈ।

***ਸਾਚਿ ਨਾਮਿ ਮੇਰਾ ਮਨੁ ਲਾਗਾ॥***
***ਲੋਗਨ ਸਿਉ ਮੇਰਾ ਠਾਠਾ ਬਾਗਾ॥*** (ਪੰਨਾ ੩੮੪)

ਨਾਮ ਨਹੀਂ ਛੱਡਣਾ, ਦੁਨੀਆਂ ਦੇ ਵਿਚ ਹੋਰ, ਬਾਹਰ ਨਹੀਂ ਫਸਣਾ ਹੈਗਾ। ਨਾਮ ਨਾਲ ਪੂਰਾ ਦਿਲ ਲਾਕੇ ਰੱਖਣਾ, ਹੋਰ ਗੱਲ ਬਾਤ, ਵਿਹਾਰ ਮੇਂ **ਠਾਠਾ ਬਾਗਾ** ਰੱਖਣਾ। ਅਸਲੀ, ਨਾਮ ਨਹੀਂ ਕਦੇ ਛੱਡਣਾ, ਪਰਮੇਰ ਨੂੰ ਭੁੱਲਣਾ ਨਹੀਂ ਕਦੇ।

**ਬਲੁ ਧਨੁ ਤਕੀਆ ਤੇਰਾ॥**

ਸਾਰਾ ਬਲ ਤੇ ਧਨ **ਤਕੀਆ** ਮਹਿਨੇ ਆਸਰਾ, ਇਹ ਆਸਰਾ ਤੇਰਾ ਹੈ ਪਰਮੇਰ! ਤੇਰੇ ਤੇ ਬਿਨਾਂ, ਮੇਰਾ ਹੋਰ ਕੋਈ ਨਹੀਂ ਹੈਗਾ।

***ਤੁਧੁ ਬਾਝੁ ਕੂੜੋ ਕੂੜੁ॥*** (ਪੰਨਾ ੪੬੪)

ਤੇਰੇ ਤੇ ਬਿਨਾਂ, ਸਭ ਝੂਠ ਹੈ। ਤੂੰ ਹੀ ਪਰਮੇਰ ਮੇਰਾ ਆਸਰਾ, ਤੂੰ ਹੀ ਮੇਰਾ ਮਾਲਕ ਹੈਂ, ਤੂੰ ਹੀ ਬਲ ਦੇਣ ਵਾਲਾ, ਤੂੰ ਹੀ ਮੇਰਾ ਰਖਕ ਹੈਂ, ਹੇ ਪਰਮੇਰ !

**ਤੂ ਭਾਰੋ ਠਾਕੁਰ ਮੇਰਾ॥**

ਤੂੰ ਸਾਰਿਆਂ ਨਾਲੋਂ ਬੜਾ **ਠਾਕੁਰ** ਹੈਂ ਮੇਰਾ। ਬਾਹਰੋਂ ਵੀ **ਠਾਕੁਰ** ਲੋਕਾਂ ਦੇ ਗਲ ਵਿਚ ਪਾਏ ਹੁੰਦੇ ਨੇ। ਇਕ ਦਿਨ ਆਇਆ ਸੀ ਸਾਡੇ ਕੋਲ ਵੀ, ਉਹਨੇ ਬੜੀਆਂ ਨਮਕਾਰਾਂ ਕੀਤੀਆਂ। ਉਹ ਠਾਕੁਰ ਮੜ੍ਹਾਕੇ ਪਾ ਲੈਂਦੇ ਨੇ ਚਾਂਦੀ ਦਾ, ਉਸਨੂੰ ਭੋਗ ਲਵਾਕੇ ਖਾਂਦੇ ਨੇ ਤੇ ਪਾਣੀ ਪੀਂਦੇ ਨੇ ਹਰ ਵਕਤ । ਉਹ ਗੁਰੂ ਅਰਜਨ ਦੇਵ ਜੀ ਪਾਸ ਵੀ ਠਾਕੁਰ ਦਾ ਉਪਾਕ ਆਇਆ, ਨਾਲ ਉਹਦੇ ਹੋਰ ਸੀ। ਉਹਨਾਂ ਨੇ ਆਖਿਆ, ਜੀ ਇਹ ਠਾਕੁਰਾਂ ਦਾ ਉਪਾਕ ਹੈ। ਇਹਦੇ ਗਲ ਦੇ ਵਿਚ ਜਿਹੜਾ ਠਾਕੁਰ ਹੈ, ਉਸਨੂੰ ਭੋਗ ਲਗਾਏ ਬਿਨਾਂ, ਕਦੇ ਨਹੀਂ ਖਾਂਦਾ। ਗੁਰੂ ਸਾਹਿਬ ਨੇ ਆਖਿਆ, ਨਾ-

***ਘਰ ਮਹਿ ਠਾਕੁਰੁ ਨਦਰਿ ਨ ਆਵੈ॥***
***ਗਲ ਮਹਿ ਪਾਹਣੁ ਲੈ ਲਟਕਾਵੈ॥***

***ਭਰਮੇ ਭੂਲਾ ਸਾਕਤੁ ਫਿਰਤਾ॥***
***ਨੀਰੁ ਬਿਰੋਲੈ ਖਪਿ ਖਪਿ ਮਰਤਾ॥ ਰਹਾਉ॥***
***ਜਿਸੁ ਪਾਹਣ ਕਉ ਠਾਕੁਰੁ ਕਹਤਾ॥***
***ਓਹੁ ਪਾਹਣੁ ਲੈ ਉਸ ਕਉ ਡੁਬਤਾ॥***
***ਗੁਨਹਗਾਰ ਲੂਣ ਹਰਾਮੀ॥***
***ਪਾਹਣ ਨਾਵ ਨ ਪਾਰਗਿਰਾਮੀ॥***
***ਗੁਰ ਮਿਲਿ ਨਾਨਕ ਠਾਕੁਰੁ ਜਾਤਾ॥***
***ਜਲਿ ਥਲਿ ਮਹੀਅਲਿ ਪੂਰਨ ਬਿਧਾਤਾ॥*** (ਪੰਨਾ ੭੩੯)

ਉਹ ਸਾਡਾ **ਠਾਕੁਰ** ਤਾਂ ਸਾਰਿਆਂ ਦੇ ਵਿਚ ਪੂਰਣ ਹੈ। ਇਹ ਤਾਂ ਭਰਮ ਵਿਚ ਪਿਆ ਹੋਇਐ। ਇਹ ਤਾਂ ਪੱਥਰ ਹੈ, ਪੱਥਰ ਦੀ ਨੌਕਾ ਤੇ ਅੱਜ ਤੱਕ ਕੋਈ ਪਾਰ ਨਹੀਂ ਹੋਇਆ। ਬੁੱਤ ਪ੍ਰਸਤੀ ਤੇ ਕਿਸੇ ਦੀ ਕਦੇ ਮੋਕ ਨਹੀਂ ਹੋਈ। ਅਸਲੀ ਗੱਲ ਤਾਂ ਇਹ ਹੈ, ਜਿਹੜੇ ਬੁੱਤ ਪ੍ਰਸਤ ਨੇ, ਉਹਨਾਂ ਨੂੰ ਇਹ ਗੱਲ ਲੱਗੇਗੀ ਤਾਂ ਬੁਰੀ, ਪਰ ਹੈ ਗੁਰੂ ਸਾਹਿਬ ਦੀ ਸੱਚੀ। ਅੱਜ ਤੱਕ ਬੁੱਤ ਪ੍ਰਸਤੀ, ਰੱਬ ਨਹੀਂ ਅਖਵਾਇਆ। ਉਹ ਜਿਆਦਾ ਤੋਂ ਜਿਆਦਾ ਧੰਨੇ ਦਾ ਦ੍ਰਿਟਾਂਤ ਦੇਣਗੇ, ਧੰਨਾਂ ਤਾਂ, ਉਹਦੇ ਬਦ ਪੜ੍ਹ ਕੇ ਦੇਖੋ, ਉਹ ਤਾਂ ਕਹਿੰਦਾ ਪਰੀਪੂਰਣ ਹੈ ਸਾਰੇ, ਉਹ ਤਾਂ ਸਭ ਦੀ ਪਾਲਣਾ ਕਰਨ ਵਾਲਾ ਹੈ। ਉਹ ਤਾਂ ਏਸ ਠਾਕੁਰ ਨੂੰ ਧੰਨਾ ਤਾਂ ਆਪਣੇ ਬਦਾਂ ਵਿਚ ਕਹਿੰਦਾ ਹੈ। ਪਰ ਲੋਕਾਂ ਨੇ ਇਕ ਮਿਸਾਲ ਲੈ ਲਈ ਹੈ, ਉਹ ਧੰਨੇ ਨੂੰ ਤਾਂ ਸਾਖਾਤ ਪਰਮੇਰ ਪਰਗਟ ਸੀਗਾ। ਪਿਛਲੇ ਜਨਮਾਂ ਵਿਚ ਉਹਦੀ ਕਮਾਈ ਕੀਤੀ ਸੀਗੀ, ਏਸ ਜਨਮ ਵਿਚ ਉਹਨੂੰ ਇਹ ਫਲ ਹੋਣਾ ਸੀ। ਉਹਦੇ ਅਲਹਿਦਾ ਪਰਮੇਰ ਹੈ ਨਹੀਂ ਸੀ।

**ਜਿਨਿ ਜਿਨਿ ਸਾਧਸੰਗੁ ਪਾਇਆ॥**

ਜਿਹਨਾਂ ਨੇ ਵੀ ਸਾਧੂਆਂ ਦਾ ਸੰਗ ਪਾਇਆ, ਮਹਾਂ-ਪੁਰਾਂ, ਰੱਬ ਦੇ ਪਿਆਰਿਆਂ ਦਾ।

**ਸੋ ਪ੍ਰਭਿ ਆਪਿ ਤਰਾਇਆ॥**

ਪਰਮੇਰ ਨੇ ਉਹਨੂੰ ਆਪ ਤਾਰ ਦਿੱਤਾ। ਉਹਦਾ ਜਿੰਮੇਵਾਰ ਪਰਮੇ ਰ ਆਪ ਹੋ ਗਿਆ, ਜੀਹਨੇ ਸੰਤਾਂ ਦਾ ਸੰਗ ਕੀਤਾ।

***ਸੰਤਸੰਗਿ ਅੰਤਰਿ ਪ੍ਰਭੁ ਡੀਠਾ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ॥*** (ਪੰਨਾ ੨੯੩)

ਪੰਚਮ ਪਾਤਾਹ ਕਹਿੰਦੇ, ਸੰਤ ਗੁਰੂ ਰਾਮਦਾਸ ਦੇ ਸਾਥ ਮਿਲਕੇ, ਅਸੀਂ ਪਰਮੇਰ ਆਪਣੇ ਅੰਦਰ ਦੇਖਿਆ, ਸਾਨੂੰ ਕੋਈ ੱਕ ਨਹੀਂ ਰਿਹਾ ਹੈ। ਪਰ ਸੰਤ ਦਾ ਮਿਲਾਪ ਕੀਹਨੂੰ ਹੁੰਦਾ ਹੈ ?

***ਪੁਨੰਯ ਪੁੰਜ ਬਿਨੁ ਮਿਲਹਿੰ ਨ ਸੰਤਾ।***
***ਸਤਸੰਗਤਿ ਸੰਸ੍ਰਿਤਿ ਕਰਿ ਅੰਤਾ॥*** (ਰਾਮਾਇਣ)

ਜਦ ਉਹਦੇ ਨਿਕਾਮ ਪੁੰਨਾਂ ਦੇ ਸਮੂਹ ਫਲ ਦੇਣ ਲਈ ਸਾਹਮਣੇ ਹੁੰਦੇ ਨੇ ਤਾਂ ਇਹਨੂੰ ਸੰਤ ਦਾ ਮਿਲਾਪ ਹੁੰਦਾ ਹੈ। ਪਰ ਉਹ ਹੁੰਦੈ ਰੱਬ ਦੀ ਕਿਰਪਾ ਤੇ, ਇਹਨੂੰ ਨਹੀਂ ਪਤਾ ਹੁੰਦਾ। ਉਹ ਰੱਬ ਦੀ ਕਿਰਪਾ ਤੇ ਹੁੰਦਾ ਹੈ, ਉਹ ਫਿਰ ਪਰਮੇਰ ਨਾਲ ਮਿਲ ਜਾਂਦਾ ਹੈ।

***ਪ੍ਰੇਮ ਭਗਤਿ ਉਧਰਹਿ ਸੇ ਨਾਨਕ***
***ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*** (ਪੰਨਾ ੧੩੪੪)

ਸੰਤ ਨੂੰ ਤਾਂ ਪਰਮੇਰ ਬਣਾਉਂਦਾ ਹੁੰਦੈ। ਬ੍ਰਹਮ ਗਿਆਨੀ ਵੀ ਪਰਮੇਰ ਹੀ ਬਣਾਉਂਦੈ।

***ਬ੍ਰਹਮ ਗਿਆਨੀ ਸੇ ਜਨ ਭਏ॥***
***ਨਾਨਕ ਜਿਨ ਪ੍ਰਭੁ ਆਪਿ ਕਰੇਇ॥*** (ਪੰਨਾ ੨੭੨)

ਉਹ ਪਰਮੇਰ ਮਾਲਕ ਹੈ **ਬ੍ਰਹਮ ਗਿਆਨੀ** ਬਣਾਉਣ ਦਾ, ਸੰਤ ਬਣਾਉਣ ਦਾ। ਇਹਦਾ ਇੱਕੋ ਹੀ ਕੰਮ ਹੈ, ਇਹਨੇ ਨਿਕਾਮ ਸੇਵਾ ਤੇ ਸਿਮਰਨ ਨਹੀਂ ਕਦੇ ਛੱਡਣਾ। ਅੱਠ ਪਹਿਰ, ਇਹ ਇਹਦਾ ਕੰਮ ਹੈ ਜੀਵ ਦਾ। ਉਹ ਪਰਮੇਰ ਆਪ ਇਹਦੀ ਖਬਰ ਲਏਗਾ। ਬਿਨਾਂ ਪਰਮੇਰ ਤੇ ਹੋਰ ਕਿਸੇ ਦਾ ਨਾਮ ਨਹੀਂ ਜਪਣਾ ਤੇ ਨਾ ਕਿਸੇ ਨੂੰ ਮੰਨਣਾ ਤੇ ਗੁਰੂ ਦਾ ਇੰਨਾ ਪਰਉਪਕਾਰ ਹੈ, ਉਹਨੇ ਸਾਨੂੰ ਨਾਮ

ਦੱਸਿਆ, ਸਿੱਧੇ ਰਸਤੇ ਪਾਇਆ। ਏਸ ਕਰਕੇ, ਉਹ ਵੀ ਸਾਡਾ ਪੂਜਨੀਕ ਹੈ ਤੇ ਉਹਦੇ ਤੋਂ ਵੀ ਕੁਰਬਾਨ ਜਾਣਾ ਚਾਹੀਏ, ਪੰਚਮ ਪਾਤਾਹ ਕਹਿੰਦੇ।

**ਸੋ ਪ੍ਰਭਿ ਆਪਿ ਤਰਾਇਆ॥**

ਉਹ ਪੁਰ, ਪ੍ਰਭੂ ਨੇ ਆਪ ਤਾਰਿਆ ਜਿਹੜਾ ਐਸਾ ਪੁਰ ਸੀ, ਰੱਬ ਦੇ ਮੰਨਣ ਵਾਲਾ, ਸਿਮਰਨ ਕਰਨ ਵਾਲਾ, ਸੇਵਾ ਕਰਨ ਵਾਲਾ ਤੇ ਰਣਾਗਤੀ ਪੈ ਗਿਆ ਸੀ। ਉਹ ਪਰਮੇਰ ਨੇ ਆਪ ਤਾਰਿਆ।

**ਕਰਿ ਕਿਰਪਾ ਨਾਮ ਰਸੁ ਦੀਆ॥**

ਬੜੀ ਕਿਰਪਾ ਕੀਤੀ ਪਰਮੇਰ ਨੇ, ਸਾਨੂੰ ਉਹ ਨਾਮ ਦਾ ਰਸ ਦੇ ਦਿੱਤਾ, ਅਸੀਂ ਨਾਮ ਜਪਣ ਲੱਗ ਗਏ। ਉਹ ਸਾਡਾ ਮਨ, ਨਾਮ ਨਾਲ ਜੁੜ ਗਿਆ ਤੇ ਤਾਂ ਸਾਨੂੰ ਰਸ ਆਉਣ ਲੱਗ ਗਿਆ, ਇਹ ਤਾਂ ਬੜੀ ਉੱਚੀ ਅਵਸਥਾ ਹੈ। ਜਦ ਉਹਦੇ ਨਾਮ ਦਾ ਰਸ ਆ ਜਾਏ ਤਾਂ ਹੋਰ ਰਸ ਫਿਰ ਇਹਨੂੰ ਫਿੱਕੇ ਲੱਗਣਗੇ, ਹੋਰ ਕੋਈ ਰਸ ਇਹਨੂੰ ਅੱਛਾ ਨਹੀਂ ਲੱਗੇਗਾ।

**ਕੁਸਲ ਖੇਮ ਸਭ ਥੀਆ॥**

ਕਹਿੰਦੇ, ਸਾਰਾ ਹੀ **ਕੁਸਲ ਖੇਮ** ਹੋ ਗਿਆ, ਆਨੰਦ ਹੀ ਆਨੰਦ ਹੋ ਗਿਆ, ਹੁਣ ਦੁੱਖ ਤਾਂ ਕੋਈ ਰਿਹਾ ਨਹੀਂ। ਦੁੱਖ ਤਾਂ ਮਨ ਦਾ ਹੀ ਕੀਤਾ ਹੋਇਆ ਸੀ, ਹੋਰ ਤਾਂ ਨਹੀਂ ਕੋਈ ਦੁੱਖ ਹੁੰਦਾ। ਇਹ ਮਨ ਨੇ ਹੀ ਦੁੱਖ ਸੁੱਖ ਬਣਾਏ ਨੇ, ਇਹ ਆਤਮਾ ਨੇ ਤਾਂ ਦੁੱਖ ਸੁੱਖ ਨਹੀਂ ਬਣਾਏ। ਚੇਤਨ ਤਾਂ ਦੁੱਖ ਸੁੱਖ ਨਹੀਂ ਦਿੰਦਾ ਹੁੰਦਾ। ਉਹ ਤਾਂ–

***ਸੁਖ ਦੁਖ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥***
***ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥***

(ਪੰਨਾ ੬੩੨)

ਉਹ ਤਾਂ ਇਹੋ ਜਿਹਾ ਹੈ ਪਰਮੇਰ ਤਾਂ। ਇਹ ਤਾਂ ਇਹਨੇ ਕਲਪਣਾ ਕੀਤੇ ਨੇ, ਦੁੱਖ ਸੁੱਖ। ਇਹ ਮੇਰੇ ਗੋਤ ਨੇ, ਇਹ ਮੇਰੀ ਜਾਤੀ ਹੈ, ਇਹ

ਮੇਰੇ ਸੰਬੰਧੀ ਨੇ, ਇਹ ਮੇਰੇ ਦੁਮਣ ਨੇ, ਇਹ ਮੇਰੇ ਮਿੱਤਰ ਨੇ। ਇਹ ਤਾਂ ਆਪਣੇ ਮਨ ਵਿਚ ਕਲਪਣਾ ਕੀਤੀ ਹੈ। ਜਿਹੋ ਜਿਹੇ ਕਰਮ ਕੀਤੇ, ਉਹੋ ਜਿਹਾ ਇਹਦੇ ਮਨ ਵਿਚ ਅੰਕੁਰ ਪੈ ਗਿਆ। ਉਹ ਅੰਕੁਰ, ਇਹਤੋਂ ਹੁਣ ਨਿਕਲਦੇ ਨਹੀਂ ਹਨ। ਆਹ ਬਾਤ ਹੈ, ਕੁਸੰਗ ਦੇ ਵਿਚ ਇਹ ਵਧਦਾ ਚਲਿਆ ਜਾਂਦੈ। ਜਦ ਇਹਨੂੰ **ਸਤਿ ਪੁਰਖ** ਦਾ ਸੰਗ ਮਿਲ ਜਾਏਗਾ, ਫਿਰ ਇਹ ਨਾਮ ਨੂੰ ਲੈਕੇ ਸੁਖੀ ਹੋ ਜਾਏਗਾ। ਫਿਰ ਪਰਮੇਰ ਨੇ ਇਹਨੂੰ ਨਾਮ ਦਾ ਰਸ ਆਪੇ ਹੀ ਦੇਣਾ ਹੈ, ਇਹਦੀ ਮਿਹਨਤ ਦੇ ਅਨੁਸਾਰ। ਜਦ ਇਹ, ਉਹਦਾ ਦਾਸ ਬਣ ਜਾਊ, ਉਹਦੀ ਰਣ ਪੈ ਜਾਊ, ਇਹਨੂੰ ਨਾਮ ਰਸ ਆ ਜਾਏਗਾ।

**ਹੋਏ ਪ੍ਰਭੂ ਸਹਾਈ॥**

ਪਰਮੇਰ ਨੇ ਆਕੇ ਸਹਾਇਤਾ ਕੀਤੀ। ਅਜਿੱਤਾ ਰੰਧਾਵਾ ਗਾਧੀ ਹੱਕਦਾ, ਉਹ ਗਾਧੜ ਦੇ ਉਤੇ ਬਹਿੰਦੇ ਹੁੰਦੇ, ਜਦ ਹਲਟ ਹੱਕਦੇ ਹੁੰਦੇ। ਉਹ ਬੈਠਾ ਸੀ ਤੇ ਮਿੱਟੀ ਦੀਆਂ ਟਿੰਡਾਂ ਹੁੰਦੀਆਂ ਉਦੋਂ। ਤੇ ਗੁਰੂ ਨਾਨਕ ਨੂੰ ਜਦ ਪਤਾ ਲੱਗਿਆ, ਇਹਦੇ ਪਿਛਲੇ ਜਨਮ ਦਾ ਮੇਰੇ ਨਾਲ ਸੰਬੰਧ ਹੈ, ਆਹ ਇਹਦਾ ਕੰਮ ਕਰਨਾ ਹੈ। ਉਹ ਪਿੱਛੇ ਮੁੜ ਪਏ। ਉਹਨੇ ਆਖਿਆ, ਹਾਂ ! ਇਹ ਤਾਂ ਉਹਨਾਂ ਖੱਤਰੀਆਂ ਦਾ ਪ੍ਰਾਹੁਣਾ ਹੈ, ਜੁਆਈ ਹੈ ਤੇ ਨਹਾਉਣ ਆ ਗਿਆ। ਉਹ ਗੁਰੂ ਸਾਹਿਬ ਨੇ ਐਸੀ ਉਹਦੇ ਤੇ ਕਿਰਪਾ ਕੀਤੀ ਤਾਂ ਉਹਨੂੰ ਉਹ ਵਸਤੂ ਪ੍ਰਾਪਤ ਹੋਈ, ਨਾਮ ਦੇ ਦਿੱਤਾ, ਨਾਮ ਦਾ ਰਸ ਆ ਗਿਆ। ਉਹ ਪੈਰਾਂ ਤੇ ਪੈ ਗਿਆ। ਕਹਿੰਦਾ, ਮੈ ਤਾਂ ਬੜਾ ਨਲਾਇਕ ਸੀ, ਮੈਂ ਤਾਂ ਆਪ ਦੇ ਆਏ ਤੇ ਉਠਿਆ ਵੀ ਨਾ, ਮੈ ਤਾਂ ਆਪ ਦਾ ਸਤਿਕਾਰ ਵੀ ਨਹੀਂ ਕੀਤਾ। ਉਹ ਕਹਿੰਦੇ, ਅਜਿੱਤਿਆ ! ਤੈਨੂੰ ਪਤਾ ਨਹੀਂ, ਉਹ ਸਮਾਂ ਆਇਆ ਹੋਇਆ ਸੀ, ਪਿਛਲੇ ਜਨਮ ਦਾ। ਉਹ ਤੇਰਾ ਸਮਾਂ ਆਇਆ ਸੀ ਤੇ ਅਸੀਂ ਇਹ ਕੰਮ ਕਰਨਾ ਸੀ। ਫਿਰ ਉਹ ਅਜਿੱਤੇ ਨੇ ਬੜੀ ਸੇਵਾ ਕੀਤੀ, ਅਜਿਤੇ ਰੰਧਾਵੇ ਨੇ। ਤੇ ਬੜੀ ਸੇਵਾ ਕਰੀ, ਲੋਕਾਂ ਨੂੰ ਕਿਹਾ, ਬਈ ਤੁਸੀ ਤਾਂ ਬੜੇ ਭੁੱਲੇ ਹੋਏ ਹੋ। ਉਹਨੇ ਤਾਂ, ਗੁਰੂ ਨਾਨਕ ਦੇ ਜਿਹੜੇ ਸੱਸ, ਸਹੁਰੇ ਸੀ

ਵਿਗੜੇ ਹੋਏ, ਉਹਨਾਂ ਨੂੰ ਵੀ ਆਖਿਆ, ਓਏ! ਰਣੀ ਪੈ ਜਾਉ, ਉਹ ਵੀ ਰਣੀ ਪਏ। ਏਸ ਕਰਕੇ, ਜਦੋਂ ਸਮਾਂ ਆਉਂਦਾ ਹੈ ਪਿਛਲੇ ਜਨਮਾਂ ਦਾ, ਪੁੰਨਾਂ ਦਾ ਤਾਂ ਇਹਨੂੰ ਸੰਤ ਮਿਲ ਜਾਂਦੈ ਤੇ ਜਦ ਸੰਤ ਦੀ ਪ੍ਰਾਪਤੀ ਹੋ ਜਾਏ, ਇਹਨੂੰ ਨਾਮ ਮਿਲ ਜਾਂਦੈ। ਨਾਮ ਦੀ ਪ੍ਰਾਪਤੀ ਹੋਣੇ ਸੇ, ਇਹਦਾ ਮਨ ਨਾਮ ਨਾਲ ਜੁੜ ਜਾਂਦੈ, ਇਹਨੂੰ ਰਸ ਆ ਜਾਂਦੈ। ਹੋਰ **ਬਾਬੇ ਬੁੱਢੇ** ਨੂੰ ਜਾਂਦੇ ਨੂੰ ਹੀ ਕਿਉਂ ਐਸਾ ਹੋ ਗਿਆ ? ਅਜਿੱਤੇ ਰੰਧਾਵੇ ਨੂੰ ਜਾਂਦੇ ਨੂੰ ਹੀ ਕਿਉਂ ਐਸਾ ਹੋ ਗਿਆ ? ਉਹਨੂੰ ਅਜਿੱਤੇ ਨੂੰ ਤਾਂ ਐਂ ਵੀ ਨਹੀਂ ਸੀ ਪਤਾ, ਬਈ ਇਹ ਕੌਣ ਹੈ, ਉਹ ਤਾਂ ਅਪਣੇ ਆਪ ਨੂੰ ਬੜਾ ਸਮਝਦਾ ਸੀ ਕਿ ਮੈਂ ਬੜਾ ਜਿਮੀਂਦਾਰ ਹਾਂ ਤੇ ਇਹ ਜੁਆਈ ਹੈ ਖੱਤਰੀਆਂ ਦਾ, ਨਹਾਉਣ ਆਇਆ ਹੈ। ਤੇ ਪਿੱਛੇ ਉਹਦੇ ਗੁਰੂ ਨਾਨਕ ਆਉਂਦੇ ਨੇ ਚਲਦੇ, ਉਹ ਹਲਟ ਹੱਕਦਾ ਸੀ, ਉਹ ਉਠਿਆ ਨਹੀਂ ਤੇ ਨਾ ਕੁੱਛ ਉਹਨੇ ਕਿਹਾ। ਤੇ ਕਿਉਂ ? ਉਹਦਾ ਪਿਛਲਾ ਪੁੰਨ ਆ ਗਿਆ ਸੀ। ਉਸ ਪੁੰਨ ਨੂੰ ਪਰਗਟ ਕਰਨ ਵਾਸਤੇ, ਗੁਰੂ ਨਾਨਕ ਨੇ, ਉਹਨੂੰ ਵਸਤੂ, ਦੇ ਦਿੱਤੀ, ਉਹ ਤਰ ਗਿਆ।

**ਸਭ ਉਠਿ ਲਾਗੀ ਪਾਈ।।**

ਸਾਰੇ ਪਰਮੇਰ ਦੇ ਪੈਰਾਂ ਤੇ ਲੱਗ ਗਏ। ਸਭ ਪਰਮੇਰ ਨੂੰ ਮੰਨਣ ਲੱਗ ਗਏ, ਪਰਮੇਰ ਦੇ ਦਾਸ ਹੋ ਗਏ।

**ਸਾਸਿ ਸਾਸਿ ਪ੍ਰਭੁ ਧਿਆਈਐ।।**

ਭਾਈ! ਇਕ ਗੱਲ ਤੁਸੀਂ ਯਾਦ ਰੱਖਿਓ। ***ਸਾਸਿ ਸਾਸਿ ਪ੍ਰਭੁ ਧਿਆਈਐ*** । ਕਦੇ ਪਰਮੇਰ ਨੂੰ ਭੁੱਲਣਾ ਨਹੀਂ, ਕਿਸੇ ਸੁਆਸ ਨਾਲ। ਦੁਨੀਆਂ ਦਾ ਸਾਰਾ ਕੰਮ ਕਰਨਾ, ਪਰਮੇਰ ਨੂੰ ਨਹੀਂ ਭੁੱਲਣਾ। ਕੋਈ ਸਵਾਸ ਤੁਹਾਡਾ ਬੇਅਰਥ ਨਾ ਜਾਵੇ। ਜਿਹੜਾ ਨਾਮ ਦੇ ਬਿਨਾਂ ਲੰਘ ਗਿਆ, ਉਹ ਬੇਅਰਥ ਹੈ ਸੁਆਸ। ਉਹ ਨਾਮ ਤੇ ਬਿਨਾਂ ਕੋਈ ਸੁਆਸ ਤੁਹਾਡਾ ਬੇਅਰਥ ਨਾ ਜਾਵੇ। ਨਾਮ ਦਾ ਸਿਮਰਨ ਕਰਨਾ, ਨਾਮ ਨਹੀਂ ਕਦੇ ਛੱਡਣਾ ਤੇ ਪਰਮੇਰ ਦੇ ਅੱਗੇ ਜਾਕੇ ਰਣ ਪੈਣਾ, ਬਈ ਪਰਮੇਰ ਤੇਰੇ ਹਾਂ, ਹੋਰ ਕਿਸੇ ਦੇ ਨਹੀਂ।

**ਹਰਿ ਮੰਗਲੁ ਨਾਨਕ ਗਾਈਐ॥**

ਕਹਿੰਦੇ, ਹਰੀ ਦੇ ਮੰਗਲ ਹੋ ਜਾਣਗੇ, ਫਿਰ ਮੰਗਲ ਗਾਇਓ, ਗੁਰੂ ਨਾਨਕ ਦੇਵ ਕਹਿੰਦੇ। ਹਰੀ ਦਾ ਮੰਗਲ ਇਹੀ ਹੈ, ਜਿਹੜਾ ਸਾਸ ਸਾਸ ਨਾਮ ਜਪੋਗੇ। ਤੁਹਾਡੇ ਸਾਰੇ ਕਾਰਜ (ਮੰਗਲ) ਸਿੱਧ ਹੋ ਜਾਣਗੇ। ਇਹ ਕਰਤੱਬ ਭਾਈ! ਤੁਸੀਂ ਕਰਨਾ। ਇਹ ਸਿਖਾ ਗੁਰੂ ਅਰਜਨ ਦੇਵ ਜੀ ਨੇ ਦਿੱਤੀ ਹੈ, ਬਈ ਜੀਵ ਨੂੰ ਐਂ ਕਰਨਾ ਚਾਹੀਏ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

੧ੴ ਸਤਿਗੁਰ ਪ੍ਰਸਾਦਿ।।

# ੪੯

**ਸੋਰਠਿ ਮਹਲਾ 5।।**

**ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ।।**
**ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ।। ੧।।**
**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ।।**
**ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ।। ੧।।**
**ਰਹਾਉ।। ਵਡਭਾਗੀ ਸਾਧਸੰਗੁ ਪਰਾਪਤਿ**
**ਤਿਨ ਭੇਟਤ ਦੁਰਮਤਿ ਖੋਈ।।**
**ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ।।੨।।**
(ਪੰਨਾ ੬੧੭)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ! ਸਤਿਨਾਮ ਸ੍ਰੀ ਵਾਹਿਗੁਰੂ !!

ਇਹਨੂੰ ਆਪਣੇ ਨਾਲ ਦੀ ਕੋਈ ਵਸਤੂ ਥਿਆਈ ਨਹੀਂ। ਪਹਿਲੀ ਬਾਤ ਤਾਂ ਇਹ ਆਪ ਨੂੰ **ਮਨ** ਮੰਨਦੈ। ਮਨ ਦੇ ਧਰਮਾਂ ਨੂੰ ਲੈਕੇ ਜੀਵ ਬਣ ਗਿਆ, ਫਿਰ ਇਹਨੂੰ ਜੀਵ ਕਹਿਣ ਲੱਗ ਗਿਆ। ਜੀਵ ਤਾਂ ਉਹ ਹੁੰਦੈ, ਜੋ ਉਤਪਤੀ ਨਾ ਤੇ ਪਾਲਣਾ ਵਾਲਾ ਹੋਵੇ। ਜੀਵ ਤਾਂ ਉਹ ਹੁੰਦੈ, ਜੀਹਨੂੰ ਤ੍ਰਿਨਾ ਵੀ ਹੋਵੇ, ਜਿਹੜਾ ਕਿਸੇ ਅੱਗੇ ਜਾਕੇ ਅਰਦਾਸ ਵੀ ਕਰੇ, ਜੀਵ ਤਾਂ ਉਹ ਹੁੰਦਾ ਹੈ ਤੇ ਅਬਿਨਾਸੀ ਕਦੇ ਕਿਸੇ ਅਗੇ ਜਾਕੇ ਅਰਦਾਸ ਨਹੀਂ ਕਰਦਾ। ਅਬਿਨਾਸੀ ਦੀ ਕੋਈ ਮੰਗ

ਨਹੀਂ ਹੁੰਦੀ। ਉਹ ਤਾਂ **ਸੋਹੰ ਪ੍ਰਕਾ** , **ਸੁਤੇ ਸਿੱਧ** ਹੁੰਦੈ ਤੇ ਨਿੱਤ ਹੁੰਦੈ। ਤੇ ਜੀਵ ਵੀ ਕੋਈ ਵਸਤੂ ਹੈ, ਜਿਨ੍ਹਾਂ ਦਾ ਉਹ ਦਾਤਾ ਹੈ। ਜਿਸ ਦੀ ਉਤਪਤੀ, ਪਾਲਣਾ, ਲੈਅ ਕਰਦਾ ਹੈ, ਉਹਨੂੰ ਜੀਵ ਕਹਿੰਦੇ ਨੇ । ਤੇ ਉਹ ਜੀਆਂ ਦਾ ਦਾਤਾ ਹੈ।

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ॥*** (ਪੰਨਾ ੧੧੩੬)

ਫੇਰ ਉਹ ਅੰਤਰਜਾਮੀ ਵੀ ਹੈ। ਜੇ ਉਹ ਅੰਤਰਜਾਮੀ ਨਾ ਹੁੰਦਾ ਤਾਂ ਦਾਤਾ ਕੈਸੇ ਬਣਦਾ ? ਉਹ **ਜੀਅਨ ਕੋ ਦਾਤਾ** ਤਾਂ ਸਰਬ ਜੀਆਂ ਦਾ ਦਾਤਾ ਹੈ, ਇਹ ਇਕ ਦਾ ਦਾਤਾ ਤਾਂ ਹੈ ਨਹੀਂ। ਜੋ ਉਹ ਅੰਤਰਜਾਮੀ ਹੈ, ਸਾਰਿਆਂ ਦੇ ਹਿਰਦਿਆਂ ਵਿਚ ਬੈਠ ਕੇ, ਸਭ ਦੀ ਬੁੱਧੀ, ਮਨ ਦਾ ਗਿਆਨ ਕਰਦਾ ਹੈ ਤੇ ਸਭ ਦੀ ਭੁੱਖ ਪਿਆਸ ਨੂੰ ਜਾਣਦਾ ਹੈ। ਹਾਂ, ਉਹ ਅਬਿਨਾਸੀ ਦਾਤਾ ਹੈ, ਉਹ ਜੋ ਸਾਰਿਆਂ ਦੀ ਉਤਪਤੀ, ਪਾਲਣਾ, ਲੈਅ ਕਰਦਾ ਹੈ, ਉਹ ਹੈ ਅਬਿਨਾਸੀ। ਉਹਦੇ ਵਿਚ ਤੁਸੀਂ ਕਦੇ ੱਕ ਨਾ ਕਰਿਓ, ਬਈ ਉਹ ਵੀ ਕੋਈ ਨਾ ਵਾਲਾ ਹੈ, ਜਾਂ ਕਿਸੇ ਧਰਮ ਵਾਲਾ ਹੈ ਜਾਂ ਕਿਸੇ ਉਤਪਤੀ, ਨਾ ਵਾਲਾ ਹੈ। ਉਹਦੇ ਵਿਚ, ਅਬਿਨਾਸੀ ਵਿਚ ਕੋਈ ਵਸਤੂ ਨਹੀਂ। ਜੀਵ, ਉਹਦੇ ਤੋਂ ਅਲਹਿਦਾ ਨੇ, ਜਿਹੜੇ ਉਹਦੇ ਅੱਗੇ ਅਰਦਾਸ ਕਰਦੇ ਨੇ। ਜਿਹੜੇ ਮੰਗਦੇ ਨੇ, ਜਿਹਨਾਂ ਦੇ ਅੰਦਰ ਕੋਈ ਇੱਛਾ ਹੈ, ਜਿਹਨਾਂ ਦੇ ਅੰਦਰ ਕੋਈ ਤ੍ਰਿਨਾ ਹੈ, ਆਸਾ ਹੈ, ਜਿਹਨਾਂ ਦੇ ਅੰਦਰ ਕਾਮਨਾਂ ਨੇ। ਹੁਣ ਤੁਸੀਂ ਇਹ ਦੱਸੋ ? ਬਈ ਇਹ ਤੁਹਾਡੀਆਂ ਕਾਮਨਾਂ, ਤ੍ਰਿਨਾਂ, ਇੱਛਾਂ, ਤੁਹਾਡੀਆਂ ਆਸਾਂ, ਇਹ ਵੀ ਤਾਂ ਕਿਤੇ ਟਿਕੀਆਂ ਹੋਈਆਂ ਹੋਣਗੀਆਂ ? ਇਹ ਤਾਂ ਤੁਸੀਂ ਆਪਣੇ ਅਨੁਭਵ ਨਾਲ ਦੇਖੋ, ਬਈ ਤੁਹਾਡੇ ਅੰਦਰ ਕੋਈ ਇਹੋ ਜਿਹੀ ਵਸਤੂ ਵੀ ਹੈ, ਜੀਹਦੇ ਅੰਦਰ ਤ੍ਰਿਨਾ ਵੀ ਹੈ ਤੇ ਆਸਾ ਵੀ ਹੈ ? ਆਸਾ ਤਾਂ ਬਿਰਤੀ ਹੈ, ਤ੍ਰਿਨਾ ਵੀ ਬਿਰਤੀ ਹੈ, ਇਹ ਸਾਰੀਆਂ ਬਿਰਤੀਆਂ ਨੇ। ਖਿਆਲ ਕਹੋ, ਬਿਰਤੀਆਂ ਕਹੋ, ਪਰਤੇ ਕਹੋ, ਇਹ ਤਾਂ ਇਕ ਪਰਾਯਵਾਚੀ ਬਦ ਨੇ ਅੱਡੋ ਅੱਡੀ ਭਾ

ਵਾਲਿਆਂ ਦੇ। ਫਾਰਸੀ ਵਾਲੇ ਖਿਆਲ ਲਿਖਣਗੇ, ਤੇ ਪੰਜਾਬੀ ਵਾਲੇ ਸੰਕਲਪ ਲਿਖਣਗੇ ਤੇ ਸੰਸਕ੍ਰਿਤ ਵਾਲੇ ਪਰਤੇ ਲਿਖਣਗੇ, ਬਿਰਤੀਆਂ ਲਿਖਣਗੇ ਤੇ ਪਰਤੱਖ ਤਾਂ ਕਲਪਿਤ ਤੋਂ ਅਲਹਿਦਾ ਹੁੰਦੈ। ਤੁਹਾਡੇ ਅੰਦਰ ਪਰਤੱਖ ਵੀ ਤਾਂ ਹੈ। ਪਰਤੇ ਨਾਉਂ ਹੈ ਬਿਰਤੀਆਂ ਦਾ, ਖਿਆਲਾਂ ਦਾ, ਸੰਕਲਪਾਂ ਦਾ ਤੇ ਕੋਈ ਪਰਤੱਖ ਵੀ ਤਾਂ ਹੈ, ਜਿਹੜਾ ਅੰਦਰ ਬੈਠਾ, ਤੁਹਾਡੀਆਂ ਸਾਰੀਆਂ ਬਿਰਤੀਆਂ, ਖਿਆਲਾਂ ਨੂੰ ਦੇਖਦਾ ਹੈ, ਉਹ ਵੀ ਤਾਂ ਕੋਈ ਹੋਣਾ ਹੈ। ਉਹ ਅਬਿਨਾਸੀ ਹੈ, ਉਹਨੂੰ ਅਬਿਨਾਸੀ ਕਹਿੰਦੇ ਨੇ, ਉਹਨੂੰ ਦ੍ਰਟਾ ਕਹਿੰਦੇ ਨੇ, ਉਹਨੂੰ ਸਾਖੀ ਕਹਿੰਦੇ ਨੇ, ਕੋਈ ਕੋਈ ਉਹਨੂੰ ਨਿੱਜ ਰੂਪ ਵੀ ਕਹਿੰਦੇ ਨੇ। ਉਹ ਕਿਉਂ? ਤੁਹਾਡਾ ਆਪਾ ਨਿੱਜ ਰੂਪ ਹੀ ਹੈ। ਏਸ ਕਰਕੇ, ਹੁਣ ਤੁਸੀਂ ਦੋ ਚੀਜਾਂ ਦੀ ਇਥੇ ਵੰਡ ਕਰਕੇ ਤੁਰਨਾ, ਤਾਂ ਇਹ ਬਦ ਤੁਹਾਡੇ ਦਿਮਾਗ ਵਿਚ ਬੈਠੇਗਾ।

**ਅਬਿਨਾਸੀ ਜੀਅਨ ਕੋ ਦਾਤਾ**

ਹੁਣ ਇਕ ਤਾਂ ਅਬਿਨਾਸੀ ਹੈ, ਜੀਆਂ ਦਾ ਦਾਤਾ ਤੇ ਇਕ ਚਾਰ ਖਾਣੀਆਂ ਦੇ ਜੀਵ ਨੇ ਤੇ ਇਕੋ ਹਿਰਦੇ ਵਿਚ ਨੇ, ਇਹ ਬਾਹਰ ਤਾਂ ਨਹੀਂ ਹੈਂ। ਜਿਥੇ ਅਬਿਨਾਸੀ ਪਰਤੱਖ ਹਿਰਦੇ ਵਿਚ ਬੈਠੈ, ਸਾਖੀ ਹੋਕੇ ਬੈਠੈ, ਦ੍ਰਟਾ ਹੋਕੇ ਬੈਠੈ, ਉਥੇ ਪਰਤੇ ਵੀ ਤਾਂ ਹੋਣੇ ਨੇ, ਖਿਆਲ ਵੀ ਹੋਣੇ ਨੇ, ਸੰਕਲਪ ਵੀ ਹੋਣੇ ਨੇ। ਇਹਨਾ ਸੰਕਲਪਾਂ ਦਾ ਜਿੰਮੇਵਾਰ ਵੀ ਕੋਈ ਹੋਣੈ, ਜੀਹਨੂੰ ਇਹਦੇ ਵਿਚ ਪ੍ਰਛਿੰਨ ਹੰਕਾਰ ਹੋਏਗਾ। ਮੈਂ ਜੀ ਆਹ ਸੰਕਲਪ ਕੀਤਾ ਸੀ, ਗੁਰੂ ਗ੍ਰੰਥ ਸਾਹਿਬ ਅੱਗੇ ਅਰਦਾਸ ਕੀਤੀ ਸੀ, ਮੇਰਾ ਕੰਮ ਪੂਰਾ ਹੋ ਗਿਆ। ਪਰਸੋਂ ਮੈਨੂੰ ਇਕ ਆਦਮੀ ਕਹਿੰਦਾ–ਉਹ ਕੰਮ ਜੀ ਪੂਰਾ ਹੋ ਗਿਆ। ਕੋਈ ਗੱਲ ਉਹਨੇ ਕਹੀ ਹੋਈ ਸੀ, ਉਹ ਉਸਨੂੰ ਲੱਗਿਆ ਹੋਇਆ ਸੀ। ਈਰ ਨੇ ਉਹਦਾ ਕੰਮ ਪੂਰਾ ਕਰ ਦਿੱਤਾ, ਸਾਨੂੰ ਸੁਫਨੇ ਚ ਵੀ ਨਹੀਂ ਪਤਾ, ਬਈ ਕਦ ਉਹਦਾ ਕੰਮ ਪੂਰਾ ਹੋ ਗਿਆ। ਏਸ ਕਰਕੇ ਕੋਈ ਹੈ ਈਰ, ਹੈ ਨਿਯੰਤਾ, ਹੈ ਪਰਮੇ ਰ। ਉਹ ਸਤਿ ਹੈ, ਅਬਿਨਾਸੀ ਹੈ, ਨਿੱਤ ਹੈ। ਉਹਨੂੰ ਨਿੱਤ ਸੱਤਾ ਕਹਿੰਦੇ ਨੇ। ਅਖੀਰੀ ਜਾਕੇ ਜਦੋਂ ਗ੍ਰੰਥਕਾਰ ਅਗੇ ਚਲੇ ਜਾਂਦੇ ਨੇ, ਉਹ

ਸਾਰੇ ਛੱਡਦੇ ਛੱਡਦੇ ਫਿਰ ਇਕ ਚੀਜ ਰਹਿ ਜਾਂਦੀ ਹੈ, ਉਹ ਹੈ ਸੋਹੰ ਸੱਤਾ। ਉਹ ਨਿਤ ਸੱਤਾ ਹੈ, ਇਹਤੋਂ ਅੱਗੇ ਕੋਈ ਵੀ ਬਦ ਨਹੀਂ ਮਿਲਦਾ। ਇਹ ਅਸੀਂ ਸੰਤਾਂ ਦੇ ਨਾਲ ਵਿਚਾਰ ਕੀਤਾ, ਵਿੱਰਕਤਾਂ ਵਿਚ ਬੈਠ ਕੇ। ਉਹਨਾਂ ਨੇ ਅਖੀਰੀ ਇਥੇ ਹੀ ਸਾਰਿਆਂ ਨੇ ਮੁਕਾਇਆ ਬਈ ਇਹ ਨਿੱਤ ਸੱਤਾ ਹੈ। ਇਹਦੀ ਬਾਬਤ ਹੁਣ ਅਸੀਂ ਕੁੱਛ ਕਹਿ ਨਹੀਂ ਸਕਦੇ। ਸਤਿ ਵੀ ਤਾਂ ਅਸਤਿ ਦੀ ਅਪੇਕਾ ਚ ਕਿਹਾ ਜਾਂਦੈ ਸਮਝਾਉਣ ਵਾਸਤੇ, ਨਿੱਤ ਵੀ ਤਾਂ ਅਨਿੱਤ ਦੀ ਅਪੇਕਾ ਤੇ ਹੀ ਕਿਹਾ ਜਾਂਦੈ। ਏਸ ਕਰਕੇ, ਜਦ ਉਥੇ ਬਿਰਤੀ ਉਸਦੀ ਲੀਨ ਹੋ ਜਾਏਗੀ, ਕੀ ਕਹੂ ? ਏਕਾਗਰਤਾ ਤੱਕ ਪਿਛਲੇ ਸੰਸਕਾਰ ਰਹੇਂਗੇ ਪਰ ਨਿਰੁੱਧ ਬਿਰਤੀ ਮੇਂ ਤਾਂ ਸੰਸਕਾਰ ਰਹਿੰਦੇ ਨਹੀਂ। ਨਿਰੁੱਧ ਅਵਸਥਾ ਤਾਂ ਪੰਜਵੀ ਹੈ ਕਿ ਨਾ ? ਨਿਰੁੱਧ ਅਵਸਥਾ ਮੇਂ ਤਾਂ ਬਿਨਾਂ ਚੇਤਨ ਤੋਂ ਕੋਈ ਵਸਤੂ ਹੀ ਨਹੀਂ ਹੁੰਦੀ। ਏਸੇ ਨੂੰ ਲੋਕ ਸਮਾਧੀ ਕਹਿੰਦੇ ਨੇ, ਏਸੇ ਨੂੰ ਨਿਰਵਿਕਲਪ ਮੁਦ੍ਾ ਵੀ ਕਹਿੰਦੇ ਨੇ। ਇਹ ਅੱਡੋ ਅੱਡੀ ਬਾਤਾਂ ਨੇ। ਉਹ ਅਸਲੀ ਬਾਤ ਹੈ। ਉਹ ਨਿਰੰਕਾਰ, ਜੀਆਂ ਦਾ ਦਾਤਾ ਵੀ ਹੈ। ਜੇ ਜੀਆਂ ਦਾ ਦਾਤਾ ਨਾ ਹੁੰਦਾ, ਫਿਰ ਸੰਸਾਰ ਕਾਲ ਮੇਂ ਹੁੰਦਾ ਹੀ ਨਾ। ਆਹ ਦੱਸਿਆ ਨਹੀਂ ?

### *ਅਬਿਨਾਸੀ ਜੀਅਨ ਕੋ ਦਾਤਾ*

ਉਹ **ਅਬਿਨਾਸੀ** ਇਹਦਾ, ਆਤਮਾ ਹੈ। **ਅਬਿਨਾਸੀ** ਨਾਉਂ ਹੀ ਆਤਮਾ ਦਾ ਹੈ। ਉਹ ਇਹਦਾ ਆਪਣਾ ਆਪ ਹੈ ਜੀਵ ਦਾ। ਪਰ ਏਸ ਨੂੰ ਭੁਲੇਖਾ ਪੈ ਗਿਆ, ਬਈ ਆਹ ਜਿਹੜੀ ਮੰਗ ਵਾਲੀ ਬਿਰਤੀ ਹੈ, ਖਬਰੈ ਇਹਦਾ ਠੇਕੇਦਾਰ ਮੈਂ ਹਾਂ। ਪਰ ਇਹ ਠੇਕੇਦਾਰ ਤਾਂ ਨਹੀਂ ਹੈਗਾ। ਉਹ ਅਬਿਨਾਸੀ ਅੰਤਰਜਾਮੀ ਹੈ, ਉਹ ਅਬਿਨਾਸੀ ਜੀਆਂ ਦਾ ਦਾਤਾ ਹੈ। ਅੱਛਾ ! ਫਿਰ, ਦੋ ਵਸਤੂਆਂ ਕਦੇ ਨਿੱਤ ਹੋ ਨਹੀਂ ਸਕਦੀਆਂ, ਇਹ ਵੀ ਤੁਸੀਂ ਵਿਚਾਰ ਕੇ ਦੇਖ ਲਉ। ਪਰ ਗੁਰੂ ਸਾਹਿਬ ਏਕਾ ਲਿਖ ਗਏ। ਏਕਾ ਲਿਖਿਆ ਗੁਰੂ ਸਾਹਿਬ ਨੇ ਤੇ ਫੇਰ ਅਰਥ ਵੀ ਨਾਲ ਲਿਖ ਦਿੱਤੇ।

***ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ॥*** (ਪੰਨਾ ੩5 )

ਪਰਤਿੱਗਿਆ ਕਰ ਦਿੱਤੀ, ਮੇਰਾ ਪਰਮੇਰ ਇੱਕ ਹੈ, ਗੁਰੂ ਨਾਨਕ ਕਹਿੰਦੇ, ਹੋਰ ਮੇਰਾ ਕੋਈ ਪਰਮੇਰ ਨਹੀਂ। ਇੱਕ ਹੈ ਤਾਂ–

***ਏਕਮ ਏਕੰਕਾਰੁ ਨਿਰਾਲਾ॥***
***ਅਮਰੁ ਅਜੋਨੀ ਜਾਤਿ ਨ ਜਾਲਾ॥***
***ਅਗਮ ਅਗੋਚਰੁ ਰੂਪੁ ਨ ਰੇਖਿਆ॥*** (ਪੰਨਾ ੪੩੪)

ਇਹੋ ਜਿਹਾ ਹੈ, ਇਹ ਇਹਦੇ ਵਿੇਣ ਨੇ, ਕੁੱਛ ਨੇ। ਅਖੇ, ਜੀ ਰਹਿੰਦਾ ਕਿੱਥੇ ਹੈ ? ਅਖੇ–

***ਖੋਜਤ ਖੋਜਤ ਘਟਿ ਘਟਿ ਦੇਖਿਆ॥***

ਤੇ ਸਾਰਿਆਂ ਦੇ ਹਿਰਦਿਆਂ ਵਿਚ ਵੀ ਅਬਿਨਾਸੀ ਬੈਠਾ ਹੈ, ਅਸੀਂ ਖੋਜ ਕੇ ਦੇਖਿਆ ਹੈ, ਉਹ ਸਾਰਿਆਂ ਦੇ ਹਿਰਦਿਆਂ ਵਿਚ ਹੈ, ਸਾਰਿਆਂ ਦਾ ਆਤਮਾ ਰੂਪ ਹੈ। **ਆਤਮਾ** ਨਾਉਂ ਹੈ ਆਪਣੇ ਆਪ ਦਾ। ਜੇ ਆਪਣਾ ਆਪ ਨਾ ਹੋਵੇ, ਇਹਨੂੰ ਜੜ੍ਹ ਦਾ ਗਿਆਨ ਨਾ ਹੋਵੇ। ਪਰਤੇ ਸਾਰੇ ਜੜ੍ਹ ਨੇ, ਖਿਆਲ ਸਾਰੇ ਜੜ੍ਹ ਨੇ, ਬਿਰਤੀਆਂ ਸਾਰੀਆਂ ਜੜ੍ਹ ਨੇ, ਇਹਦੀ ਸੱਤਾ ਸਫੁਰਤੀ ਨਾਲ ਚਲਦੀਆਂ ਨੇ। ਜੜ੍ਹ, ਆਪਣੇ ਆਪ ਤਾਂ ਕਦੇ ਕੋਈ ਚੱਲਿਆ ਨਹੀਂ। ਗੱਡੀ ਤੁਸੀਂ ਕਦੇ ਆਪਣੇ ਆਪ ਚਲਦੀ ਨਹੀਂ ਦੇਖੀ ਹੋਣੀ, ਚਾਹੇ ਬਿਜਲੀ ਉਤੇ ਲਾਉਣ, ਕੁੱਛ ਕਰਨ, ਚਲਾਉਣ ਵਾਲਾ ਕੋਈ ਪਰੰਪਰਾ ਚੇਤਨ ਹੀ ਹੋਏਗਾ। ਮੋਟਰ ਕਦੇ ਆਪਣੇ ਆਪ ਨਹੀਂ ਚਲਦੀ। ਕੋਈ ਪੁਰਜੇ ਤੁਸੀਂ ਬਣਾਉਂਦੇ ਹੋ, ਆਪਣੇ ਆਪ ਤਾਂ ਕਦੇ ਬਣੇ ਨਹੀਂ। ਪੰਜ ਤੱਤ ਆਪਣੇ ਆਪ ਨਹੀਂ ਬਣੇ ਤੇ ਜਿਸ ਦਿਨ ਦੀ ਸ੍ਰਿਟੀ ਬਣੀ ਹੈ, ਛੇਵਾਂ ਤੱਤ ਅੱਜ ਤੱਕ ਕਿਸੇ ਤੋਂ ਨਹੀਂ ਬਣਿਆ। ਜੇ ਕੋਈ ਹੋਰ ਕਰਤਾ ਪੁਰ ਹੁੰਦਾ ਤਾਂ ਇਹਨਾਂ ਪੰਜਾਂ ਨੂੰ ਬਦਲੀ ਕਰਕੇ ਹੋਰ ਬਣਾ ਦਿੰਦਾ। ਇਹ ਪੰਜ ਤੱਤ ਬਦਲੇ ਤਾਂ ਨਹੀਂ ਹਨ ? ਤੁਸੀਂ ਆਪਣੇ ਸਰੀਰ ਵਿਚ ਦੇਖ ਲਉ, ਇਹ ਹੱਡੀਆਂ ਪ੍ਰਿਥਵੀ ਹੈ, ਆਹ ਜਿਹੜਾ ਲਹੂ ਹੈ ਇਹ ਜਲ ਹੈ। ਇਸ ਤੋਂ ਅੱਗੇ ਅਗਨੀ ਆਊ, ਇਹ ਤੁਹਾਡਾ ਸਭ ਕੁੱਛ ਹਮ ਕਰਦੀ ਹੈ।

ਇਹ ਵਾਯੂ ਤੁਹਾਡੇ ਸਾਹਮਣੇ ਚਲਦੀ ਹੈ, ਇਹ ਪੰਜ ਪ੍ਰਕਾਰ ਦੀ ਹੈ। ਅੱਗੇ ਅਕਾ ਹੈ ਖਾਲੀ ਥਾਉਂ ਤੇ ਛੇਵਾਂ ਤਾਂ ਉਹ ਆਪ ਹੀ ਹੈ।

***ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥***
***ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥***

(ਪੰਨਾ ੧੪੨੭)

ਉਹ ਹੋਰ ਵੀ ਕੋਈ ਹੈ।

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥***

(ਪੰਨਾ ੧੪੨੭)

ਛੇਵਾਂ ਵੀ ਕੋਈ ਨਿਯੰਤਾ ਅੰਦਰ ਬੈਠੈ, ਸ੍ਰਿਟੀ ਨੂੰ ਚਲਾਉਣ ਵਾਲਾ। ਤੁਹਾਡੇ ਅੰਦਰ ਵੀ ਹੈ। ਇਹ ਨਹੀਂ, ਬਈ ਬਾਹਰ ਹੈਗਾ। ਉਹ ਆਤਮਾ ਹੈ, ਉਹ ਆਪਣਾ ਆਪ ਹੈ। ਉਹ ਜਿਹੜਾ ਤੁਹਾਡਾ ਆਪਣਾ ਆਪ ਹੈ, ਉਹ ਵਿਆਪਕ ਨਹੀਂ ਹੈਗਾ ? ਫਿਰ ਵਿਆਪਕ ਦੀ ਪਛਾਣ ਕਿਉਂ ਨਾ ਆਵੇ। ਆਤਮਾ ਨੂੰ ਬ੍ਰਹਮ ਚੀਨਣੇ ਚ ਇੱਕੋ ਹੀ ਵਸਤੂ ਰੁਕਾਵਟ ਹੈ, ਮਾਇਆ। ਮਾਇਆ ਦੇ ਖਿਆਲਾਂ ਦੇ ਵਿਚ, ਇਹਦੀ ਬਿਰਤੀ ਫਸ ਗਈ। ਉਹ ਬਿਰਤੀ ਅਬਿਨਾਸੀ ਦੇ ਸਨਮੁਖ ਨਹੀਂ, ਉਹ ਇਥੇ ਤੱਕ ਪਹੁੰਚ ਚੁੱਕੀ ? ਇਹਦੀ ਬਿਰਤੀ ਨੂੰ ਤਾਂ ਐਨਾ ਵੀ ਨਹੀਂ ਵਕਤ ਮਿਲਦਾ। ਉਹ ਕਦੇ ਸੁਪਤੀ ਮੇਂ ਵੀ ਮਸਾਂ ਜਾਂਦਾ ਹੈ। ਕਈਆਂ ਨੂੰ ਤਾਂ ਨੀਂਦ ਵੀ ਨਹੀਂ ਆਉਂਦੀ, ਗੋਲੀਆਂ ਖਾਂਦੇ ਨੇ। ਉਹ ਕਿਉਂ ਖਾਂਦੇ ਨੇ ? ਉਹਨਾਂ ਦੇ ਮਨ ਨੂੰ ਐਨਾਂ ਵੀ ਵਕਤ ਨਹੀਂ ਮਿਲਦਾ ਅਰਾਮ ਕਰਨ ਦਾ। ਇਤਨੇ ਖਿਆਲ, ਉਹਨਾਂ ਨੇ ਆਪਣੇ ਅੰਦਰ ਭਰ ਲਏ ਤੇ ਇਹ ਖਿਆਲ, ਇਹਦੇ ਮਨ ਨੂੰ ਛੱਡਦੇ ਨਹੀਂ। ਪਹਿਲੇ ਭਾਈ ! ਆਪਣੇ ਖਿਆਲ ਘਟਾਓ ਅਤਿਅੰਤ, ਮਾਇਆ ਦੇ। ਫਿਰ ਹੁਣ ਇਹਦੇ ਵੱਲ ਐਂ ਜਾਓ, ਬਈ ਇਹ ਤਾਂ ਅਬਿਨਾਸੀ ਹੈ, ਇਹ ਤਾਂ ਆਤਮਾ ਹੈ।

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥*** (ਪੰਨਾ ੪੨੧)

ਇਹ ਬੇਣੀ ਜੀ ਲਿਖਦੇ ਨੇ –

***ਜਿਨਿ ਆਤਮ ਤਤੁ ਨ ਚੀਨਿ~ਆ॥***
***ਸਭ ਫੋਕਟ ਧਰਮ ਅਬੀਨਿਆ॥*** (ਪੰਨਾ ੧੩੫੧)

ਇਹ ਬੇਣੀ ਜੀ ਲਿਖਦੇ ਨੇ। ਕਹਿੰਦੇ, ਜਿਹਨਾਂ ਨੇ ਆਤਮ ਤੱਤ ਨੂੰ ਨਹੀਂ ਚੀਨਿਆ, ਆਪਣੇ ਆਪ ਨੂੰ ਨਹੀਂ ਜਾਣਿਆ।

***ਸਭ ਫੋਕਟ ਧਰਮ ਅਬੀਨਿਆ॥***

ਉਹਨਾਂ ਨੇ ਫੋਕਟ ਧਰਮਾਂ ਦੇ ਵਿਚ ਜਿੰਦਗੀ ਖਰਾਬ ਕਰ ਲਈ।

***ਕਹੁ ਬੇਣੀ ਗੁਰਮੁਖਿ ਧਿਆਵੈ॥***
***ਬਿਨੁ ਸਤਿਗੁਰ ਬਾਟ ਨ ਪਾਵੈ॥*** (ਪੰਨਾ ੧੩੫੧)

ਬੇਣੀ ਕਹਿੰਦਾ, ਉਹਦਾ ਧਿਆਨ ਕਰੋ। ਅਖੇ, ਜੀ ਕਰਦੇ ਹਾਂ। ਕਹਿੰਦਾ, ਬਿਨਾਂ ਸਤਿਗੁਰ ਦੇ ਵਾਟ ਨਹੀਂ ਮਿਲਣੀ, ਰਸਤਾ ਨਹੀਂ ਮਿਲਣਾ, ਚਾਹੇ ਤੁਸੀਂ ਸਾਰੀ ਉਮਰ ਖੋਜ ਕਰੀ ਜਾਉ। ਇਹ ਤ੍ਰਿਨਾ, ਆਸਾ ਦੇ ਨਾਲ ਜੁੜਿਆ ਰਹਿੰਦੈ ਤੇ ਅਬਿਨਾਸੀ ਦਾ ਇਹਨੂੰ ਸਾਖਾਤ ਨਹੀਂ ਹੁੰਦਾ। ਨਿਰੁੱਧ ਅਵਸਥਾ ਮੇਂ ਨਹੀਂ ਹੁੰਦਾ, ਪੂਰਣ ਸਮਾਧੀ ਵਿਚ ਨਹੀਂ ਹੁੰਦਾ। ਏਸ ਬਾਤ ਦੀ ਬਾਬਤ ਦੋ ਸਾਲ ਵਿਰੱਕਤਾਂ ਚ ਬਹਿਸ ਹੁੰਦੀ ਰਹੀ। ਕੁੱਛ ਸੰਤ ਸਿਆਣੇ, ਇਹ ਆਖਣ ਬਈ ਪੱਕਾ ਗਿਆਨ ਸਮਾਧੀ ਤੇ ਹੁੰਦੈ, ਦੂਸਰੇ ਆਖਣ, ਨਹੀਂ, ਵਿਚਾਰ ਤੇ ਹੁੰਦੈ। ਹੁਣ ਗ੍ਰੰਥਾਂ ਚ ਵੇਦਾਂਤ ਮੇਂ ਵਿਚਾਰ ਤੇ ਵੀ ਗਿਆਨ ਲਿਖਿਆ ਹੋਇਐ ਤੇ ਵਸਿਟ ਨੇ ਤਾਂ ਸਾਫ ਕਹਿ ਦਿੱਤਾ ਬੜੇ ਵੇਦਾਂਤੀ ਨੇ ਬਈ ਜੀਵ-ਪ੍ਰਯਤਨ, ਤੇਰਾ ਦੇਵ ਹੈ। ਜੇ ਤੂੰ ਬਿਨਾਂ ਪ੍ਰਯਤਨ ਤੋਂ ਚਾਹੇਂ, ਬਈ ਮੇਰੀ ਸਮਾਧੀ ਹੋ ਜਾਏ, ਮੈਨੂੰ ਗਿਆਨ ਹੋ ਜਾਏ, ਗਲਤ ਹੈ। ਤੇਰਾ ਪੁਰ-ਪ੍ਰਯਤਨ ਹੀ ਤੇਰਾ ਦੇਵ ਹੈ। ਪੁਰ-ਪ੍ਰਯਤਨ ਨਾਉਂ ਹੈਗਾ, ਬਈ ਨਾਮ ਨੂੰ ਲੈਕੇ, ਉਹਦਾ ਐਨਾ ਅਭਿਆਸ ਕਰਨਾ ਤੇ ਨਾਲ ਵਿਚਾਰ ਕਰਨਾ। ਹੁਣ ਵਿਚਾਰ ਤੇ ਫੈਸਲਾ ਇਹ ਹੋਇਐ, ਜਿਹੜਾ ਅਸੀਂ ਸੁਣਿਐ, ਬਈ ਜਿਹੜੇ ਯੋਗ ਭ੍ਰਟ ਨੇ, ਪਿਛੋਂ ਕਰਦੇ ਆਏ ਨੇ, ਸਾਧਨ ਉਹਨਾਂ ਦੇ ਪੂਰੇ ਹੋ ਚੁੱਕੇ ਨੇ। ਖਿਨ ਮਾਤਰ ਉਹਨਾਂ ਦਾ ਰਹਿੰਦਾ ਸੀ, ਜੈਸੇ ਕਬੀਰ

ਆਦੀਆਂ ਦਾ, ਉਹਨਾਂ ਨੂੰ ਵਿਚਾਰ ਤੇ ਗਿਆਨ ਹੋ ਗਿਆ। ਉਹਨਾਂ, ਦਾ ਬਾਕੀ ਤਾਂ ਸਾਰਾ ਫਤਹਿ ਕੀਤਾ ਹੋਇਆ ਸੀ। ਉਹ ਤਾਂ ਅਭਿਆਸ ਕਰਦੇ ਆਏ, ਥੋੜਾ ਜਿਹਾ ਬਾਕੀ ਸੀ। ਅਜੇ ਐਨਾਂ ਕੁ ਹੋਇਐ, ਵਿਚਾਰ ਆਪੇ ਹੀ ਉਤਪੰਨ ਹੋ ਜਾਣੇ ਨੇ। ਜਦ ਮਹਾਂਪੁਰ ਨਾਲ ਮਿਲੇ, ਵਿਚਾਰ ਹੋਈ, ਉਹਨੂੰ ਸਰੂਪ ਦਾ ਗਿਆਨ ਹੋ ਗਿਆ। ਪਰ ਜਿਹੜਾ ਪਹਿਲਾਂ ਹੀ ਅਜੇ, ਸਾਧਨ ਕਰਨ ਲੱਗਿਆ ਹੀ ਹੈ, ਉਹਨੂੰ ਵਿਚਾਰ ਤੋਂ ਗਿਆਨ ਕੈਸੇ ਹੋਊ ? ਉਹਨੂੰ ਤਾਂ ਪੈਂਡਾ ਚੱਲਣਾ ਪਊ, ਉਹਨੂੰ ਤਾਂ ਅਭਿਆਸ ਕਰਨਾ ਪਏਗਾ। ਬਿਰਤੀ ਨੇ ੍ਧ ਤਾਂ ਅਭਿਆਸ ਨਾਲ ਹੋਣਾ ਹੈ। ਜੇ ਇਹ ਨਾ ਹੁੰਦਾ ਤਾਂ ਐਂ ਕਿਉਂ ਲਿਖਦੇ ਵੇਦਾਂਤ ਵਾਲੇ ?

***ਸੁਨਣ, ਮੰਨਣ, ਨਿਧਿਆਸਨ।***

ਨਿਧਿਆਸਨ ਦੀ ਪਰਪੱਕ ਅਵਸਥਾ ਦਾ ਨਾਉਂ ਸਮਾਧੀ ਹੈ।

***ਸੁਣਿਆ ਮੰਨਿਆ ਮਨਿ ਕੀਤਾ ਭਾਉ॥***
***ਅੰਤਰਗਤਿ ਤੀਰਥਿ ਮਲਿ ਨਾਉ॥*** (ਪੰਨਾ ੪)

ਅੰਤਰ ਪ੍ਰਾਪਤ ਤੀਰਥ ਤੇ ਬਿਰਤੀ ਜਦ ਪੂਰੀ ਇਕਾਗਰ ਹੋ ਜਾਊ, ਬਿਰਤੀ ਦੀ ਸਾਰੀ ਮੈਲ ਧੋਤੀ ਜਾਊ, ਫਿਰ ਇਹਨੇ ਆਪਣੇ ਆਪ ਉਥੇ ਠਹਿਰ ਜਾਣੈ। ਹੁਣ ਤੁਸੀਂ ਆਪਣੀਆਂ ਬਿਰਤੀਆਂ ਵੱਲ ਦੇਖੋ, ਬਈ ਤੁਹਾਡੀਆਂ ਬਿਰਤੀਆਂ ਕਿਥੇ ਕੁ ਹੈਣ? ਤੜਕੇ ਉੱਠਕੇ, ਸਵਾ ਪਹਿਰ ਦੇ ਤੜਕੇ, ਇਨਾਨ ਕਰਕੇ, ਸੱਚੇ ਦਿਲੋਂ ਬਹਿ ਜਾਇਓ, ਉਹ ਆਪਣੇ ਆਪ ਹੀ ਤੁਹਾਡੀਆਂ ਬਿਰਤੀਆਂ ਵਿਚ ਆਈ ਜਾਊ, ਜਿਹੜਾ ਆਉਣਾ ਹੈ। ਏਸ ਕਰਕੇ, ਉਹ ਪਰਮੇਰ ਦਾ ਜਿਹੜਾ ਅਭਿਆਸ ਹੈ, ਓਸ ਤੋਂ ਬਿਨਾਂ ਕੋਈ ਕਾਰਜ ਨਹੀਂ ਸਿੱਧ ਹੋਣਾ, ਗੀਤਾ ਇਸ ਬਾਤ ਦੀ ਗਵਾਹ ਹੈ।

***ਚੰਚਲੰ ਹਿ ਮਨਃ ਕ੍ਰਿਣ ਪ੍ਰਮਾਥਿ ਬਲਵਦ ਦ੍ਰਿੜੰ।***
***ਤਸਯਾਹੰ ਨਿਗ੍ਰਹੰ ਮਨਯੇ ਵਾਯੋਰਿਵ ਸੁਦੁਕਰਮ॥***

(ਗੀਤਾ ੬/੩੪)

ਮੈਂ ਵਾਯੂ ਦੀ ਗੰਢ ਬੰਨ੍ਹ ਲਈ, ਪਰ ਮਨ ਮੇਰੇ ਵੱਸ ਵਿਚ ਨਹੀਂ। ਭਗਵਾਨ ਕ੍ਰਿਸ਼ਨ ਚੰਦਰ ਜੀ ਲਿਖਦੇ ਨੇ –

***ਅਸੰਯੰ ਮਹਾਬਾਹੋ ਮਨੋ ਦੁਰਨਿਗ੍ਰਹੰ ਚਲਮ।***
***ਅਭਯਾਸੇਨ ਤੁ ਕੌਂਤੇਯ ਵੈਰਾਗਯੇਣ ਚ ਗ੍ਰਿਹਯਤੇ।।***

(ਗੀਤਾ ੬/੩5)

ਇਹ ਤਾਂ ਅਭਿਆਸ ਤੇ ਵੈਰਾਗ ਤੋਂ ਤੇਰਾ ਕਾਰਜ ਸਿੱਧ ਹੋ ਜਾਣੈ। ਵੈਰਾਗ ਨਾਉਂ ਹੈ ਬੇ–ਰਾਗ। ਕਿਸੇ ਚੀਜ ਨਾਲ ਮੋਹ ਨਾ ਰਹਿਣਾ, ਰਾਗ ਨਾ ਰਹਿਣਾ। ਸਾਰੀ ਮਿਥਿਆ ਨਿਚੇ ਹੋ ਜਾਣਾ। ਫੇਰ ਅਭਿਆਸ ਉਸ ਵਸਤੂ ਦਾ, ਸਜਾਤੀ ਪਰਤਿਆਂ ਦਾ, ਪੂਰਾ ਪਰਵਾਹ ਚੱਲ ਪਏ ਜਦ, ਨਿਜ ਅਵਸਥਾ ਮੇਂ ਪਹੁੰਚ ਗਿਆ। ਇਹਦੇ ਲਈ, ਏਸ ਕਰਕੇ, ਇਹਨੂੰ ਕਮਾਈ ਦੀ ਜਰੂਰਤ ਹੈ। ਆਹ, ਤੁਹਾਡੇ ਵਿਚ ਪਹਿਲਾਂ ਵੀ ਤਾਂ ਤੁਹਾਡੇ ਅਭਿਆਸ ਨਾਲ ਹੀ ਸੰਸਕਾਰ ਪਏ ਨੇ। ਜੇ ਸੰਸਕਾਰ ਦਾ ਆਪੇ ਹੀ ਪੈਣ ਦਾ ਸੁਭਾਅ ਹੁੰਦਾ, ਤਾਂ ਜਿਹੜੇ ਤੁਹਾਡੇ ਸੰਸਕਾਰ ਹੁੰਦੇ, ਉਹੀ ਮੇਰੇ ਹੁੰਦੇ, ਉਹੀ ਇਹਨਾਂ ਦੇ ਹੁੰਦੇ। ਸੰਸਕਾਰ ਇਕ ਤਾਂ ਹੈਣ ਨਹੀਂ ਸਾਰਿਆਂ ਦੇ, ਸੰਸਕਾਰ ਤਾਂ ਅੱਡੋ ਅੱਡੀ ਹੈਣ। ਉਹ ਸੰਸਕਾਰ ਵੀ ਲੋਕਾਂ ਦੇ ਪਾਸ ਬਹਿਕੇ, ਅਭਿਆਸ ਨਾਲ ਹੀ ਥੋੜੇ ਬਹੁਤੇ ਆਏ ਨੇ। ਕੁੱਛ ਆਪ ਆਏ ਨੇ, ਕੁੱਛ ਪਿਛਲੇ ਜਨਮਾਂ ਦੇ ਨੇ, ਕੁੱਛ ਕੁਸੰਗ ਤੇ ਆ ਗਏ। ਸਤਿਸੰਗ ਨੇ ਹੀ ਉਹਨਾਂ ਦਾ ਨਾਸ ਕਰਨਾ ਹੈ। ਸਤਿਸੰਗ ਨੇ ਹੀ ਤੁਹਾਨੂੰ ਰਸਤਾ ਦੱਸਣਾ ਹੈ।

***ਬਿਨੁ ਸਤਿਗੁਰ ਬਾਟ ਨ ਪਾਵੈ।।*** (ਪੰਨਾ ੧੩5੧)

ਧਿਆਨ, ਇਹਨੂੰ ਪਹਿਲੇ ਪ੍ਰਾਪਤ ਨਹੀਂ ਹੋਣਾ। ਧਿਆਨ, ਵੈਰਾਗ ਤੋਂ ਪਿਛੋਂ ਲਗਦੈ। ਇਹ ਗ੍ਰੰਥਕਾਰਾਂ ਦਾ ਨਿਯਮ ਹੈ। ਤੁਹਾਡਾ ਧਿਆਨ ਉਦੋਂ ਟਿਕੇਗਾ ਜਦ ਰਾਗ ਨਾ ਰਹੇ, ਬੇ–ਰਾਗ ਹੋ ਜਾਉਂਗੇ ਤਾਂ ਹੀ ਮਨ ਉਥੇ ਬੈਠੇਗਾ। ਧਿਆਨ ਦੀ ਪਰਪੱਕ ਅਵਸਥਾ ਨੂੰ ਹੀ ਸਮਾਧੀ ਕਹਿੰਦੇ ਨੇ। ਹੋਰ ਕੀ ਹੈ ? ਏਸ ਕਰਕੇ, ਉਹ ਜੀਅਨ ਕਾ ਦਾਤਾ, ਅਬਿਨਾਸੀ ਹੈ। ਹੁਣ ਤੁਸੀਂ ਆਪਣੇ ਅੰਦਰ ਆਪ ਦੇਖੋ ਜੱਜ ਬਣਕੇ, ਬਈ ਅੰਦਰ

ਤੁਹਾਡੇ ਜੀਵ ਪੁਣੇ ਦਾ ਨਿਚਾ ਹੈ ਕਿ ਅਬਿਨਾਸੀ ਪੁਣੇ ਦਾ ਨਿਚਾ ਹੈ ? ਇਹ ਤਾਂ ਤੁਸੀਂ ਆਪ ਦੇਖੋ। ਜੇ ਤਾਂ ਤੁਹਾਡੇ ਅੰਦਰ ਮੰਗ ਹੈ ਦੁਨੀਆਂ ਦੀ ਤੇ ਖਿਆਲ ਨੇ ਦੁਨੀਆਂ ਦੇ ਤਾਂ, ਤਾਂ ਤੁਸੀਂ ਸੰਸਾਰੀ ਹੋਏ, ਅਬਿਨਾਸੀ ਕੈਸੇ ਹੋ ਜਾਉਂਗੇ ? ਗਿਆਨੀ ਕੈਸੇ ਹੋ ਜਾਉਂਗੇਂ ? ਏਸ ਕਰਕੇ, ਆਪ ਹੀ ਤੁਸੀਂ ਦੇਖਣਾ ਹੈ ਆਪਣੇ ਮਨ ਨੂੰ, ਆਪ ਹੀ ਤੁਸੀਂ ਸਾਫ ਕਰਨਾ ਹੈ।

***ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥***

(ਪੰਨਾ ੧੩੬੭)

ਮਨ ੁੱਧ ਤੁਸੀਂ ਆਪਣਾ, ਆਪ ਕਰਨਾ ਹੈ, ਉਹਦੇ ਵਿਚ ਗੁਰੂ ਔਰ ਪਰਮੇਰ ਦੀ ਕਿਰਪਾ ਦੀ ਜਰੂਰਤ ਹੈ। ਪਰਮੇਰ ਨੇ ਗੁਰੂ ਮਿਲਾਉਣੈ, ਗੁਰੂ ਨੇ ਤੁਹਾਨੂੰ ਇਕ ਨਾਮ ਨਾਲ ਜੋੜਨੈ। ਨਾਮ ਨਾਲ ਮਨ ਜੋੜਨੈ ਕਿ ਤੋੜਨੈ, ਇਹ ਤਾਂ ਤੁਹਾਡਾ ਪੁਰ ਪ੍ਯਤਨ ਹੈ। ਜੋੜਨਾ ਪੁਰ ਪ੍ਯਤਨ ਹੈ। ਤੋੜਨਾ, ਟੁੱਟ ਜਾਣਾ ਤਾਂ ਅਜੇ ਸੰਸਾਰ ਦੇ ਸੰਸਕਾਰ ਪ੍ਬਲ ਨੇ। ਏਸ ਕਰਕੇ, ਇਹੋ ਜਿਹਾ ਪਰਮੇਰ ਹੈ। ਹੁਣ ਪੜ੍ਹ ਭਾਈ –

**ਅਬਿਨਾਸੀ ਜੀਅਨ ਕੋ ਦਾਤਾ**

ਅਬਿਨਾਸੀ, ਸਾਰੇ ਜੀਆਂ ਦਾ ਦਾਤਾ ਹੈ। ਉਤਪਤੀ, ਪਾਲਣਾ, ਲੈਅ ਕਰਨ ਵਾਲਾ ਪਰਮੇਰ, ਨਾਸ ਤੇ ਰਹਿਤ ਹੈ।

**ਸਿਮਰਤ ਸਭ ਮਲੁ ਖੋਈ॥**

ਕਹਿੰਦੇ–ਜੀ ਸਾਡੀ ਜਿਹੜੀ ਮੈਲ ਸੰਸਕਾਰਾਂ ਦੀ ਲੱਗੀ ਹੋਈ ਹੈ, ਸਕਾਮਤਾ ਦੀ, ਇਹ ਕੈਸੇ ਖੋਈ ਜਾਵੇ ? ਕਹਿੰਦੇ, ਸਿਮਰਨ ਨਾਲ। ਸਿਮਰਨ ਤਾਂ ਦੂਜੀ ਅਵਸਥਾ ਹੈ। ਪਹਿਲੇ ਤੁਹਾਡਾ ਨਾਮ ਦ੍ਰਿੜ ਕਰਕੇ ਜਪੁ, ਫੇਰ ਸਿਮਰਨ, ਫਿਰ ਧੁਨ ਤੇ ਫਿਰ ਲਿਵ। ਅਨਾਹਤ ਵੀ ਦੂਸਰੀ ਮੇਂ ਆ ਜਾਣੈ, ਇਕ ਰਸ ਤੁਹਾਡਾ ਸਿਮਰਨ ਚੱਲ ਜਾਏ। ਅਨਾਹਤ ਕਿਸੇ ਐਸੀ ਵਸਤੂ ਦਾ ਨਾਉਂ ਨਹੀਂ। ਜੇ ਤੁਸੀਂ ਇਹ ਅਰਥ ਕਰੋ ਕਿ ਅਨਾਹਤ, ਆਹਤ ਤੋ ਰਹਿਤ ਚੇਤਨ ਆਤਮਾ ਹੈ, ਫਿਰ ਤੁਹਾਨੂੰ

ਸਿਮਰਨ ਦੀ ਕੀ ਜਰੂਰਤ ਹੈ ? ਤੁਸੀਂ ਤਾਂ ਹੋ ਹੀ ਪਹਿਲੇ। ਉਹ ਤੁਹਾਡੇ ਸਿਮਰਨ ਨੇ ਉਸ ਇਕ ਰਸ ਨਾਲ ਤੁਹਾਨੂੰ ਲਿਵ ਨੇ ਜੋੜਨੈ ਤੇ ਸਿਮਰਨ ਤਾਂ ਮਨ ਨੇ ਕਰਨੈ, ਆਤਮਾ ਨੇ ਤਾਂ ਨਹੀਂ ਕਰਨਾ। ਆਤਮਾ ਨੂੰ ਤਾਂ ਸਿਮਰਨ ਦੀ ਜਰੂਰਤ ਹੀ ਨਹੀਂ। ਕੋਈ ਵੀ ਸਾਧਨ ਕਿਸੇ ਗ੍ਰੰਥਕਾਰਾਂ ਨੇ ਆਤਮਾ ਵਾਸਤੇ ਤਾਂ ਨਹੀਂ ਲਿਖਿਆ ਹੋਇਆ। ਜਿਥੇ ਦ੍ਰਟਾ ਆਇਆ, ਉਥੇ ਜਾਕੇ ਸਾਧਨ ਬੰਦ ਹੋ ਗਏ। ਗੁਰੂ ਸਾਹਿਬ ਨੇ ਸਾਫ ਲਿਖਿਐ, ਪੰਡਿਤ ਸੀ ਨਾ ਜਿਹੜਾ ਖਟ ਸਾਤਰੀ ਦਾਰਨਿਕ ਤੇ ਉਹਦਾ ਲੜਕਾ ਗੁਰ ਗਿਆ ਤੇ ਉਹ ੋਕ ਮੇਂ ਚਲਿਆ ਗਿਆ। ਗੁਰੂ ਸਾਹਿਬ ਕਹਿੰਦੇ –

***ਮੂਈ ਸੁਰਤਿ ਬਾਦੁ ਅੰਹਕਾਰੁ॥***
***ਓਹੁ ਨ ਮੂਆ ਜੋ ਦੇਖਣਹਾਰੁ॥***
***ਜੈ ਕਾਰਣਿ ਤਟਿ ਤੀਰਥ ਜਾਹੀ॥***
***ਰਤਨ ਪਦਾਰਥ ਘਟ ਹੀ ਮਾਹੀ॥***
***ਪੜਿ ਪੜਿ ਪੰਡਿਤੁ ਬਾਦੁ ਵਖਾਣੈ॥***
***ਭੀਤਰਿ ਹੋਦੀ ਵਸਤੁ ਨਾ ਜਾਣੈ॥*** (ਪੰਨਾ ੧5੨)

ਪੰਡਿਤ ਕਹਿੰਦਾ–ਜੀ ਤੁਸੀਂ ਨਹੀਂ ਮਰੋਂਗੇ ? ਗੁਰੂ ਸਾਹਿਬ ਕਹਿੰਦੇ–

***ਹਉ ਨ ਮੂਆ ਮੇਰੀ ਮੂਈ ਬਲਾਇ॥***
***ਓਹੁ ਨ ਮੂਆ ਜੋ ਰਹਿਆ ਸਮਾਇ॥***
***ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥***
***ਮਰਤਾ ਜਾਤਾ ਨਦਰਿ ਨ ਆਇਆ॥*** (ਪੰਨਾ ੧5੨)

ਹੁਣ ਦਾਰਨਿਕ ਨੇ ਤਾਂ ਅੱਗੋਂ ਵੇਦ ਗਿਆਨ ਮੇਂ ਪਹੁੰਚਣੈ।

**ਏਕੋ ਦੇਵਾ ਸਰਵ ਭੂਤੇ ਗੂੜਾ ਸਰਵਵਿਆਪੀ ਸਰਵ ਭੂਤੰਤਰਾਤਮਾ॥** (ਸ੍ਵੇਤਾਵਰ ਉਪਨਿਦ ੬/੧੧)

ਉਹ ਵੇਦ ਤਾਂ ਏਕੇ ਤੇ ਚੱਲਣੈ। **ਏਕੋ ਦੇਵਾ** । ਉਹ ਵੇਦ ਮੇਂ ਵੀ ਏਕਾ ਹੈ। ਹੁਣ ਦਾਰਨਿਕ ਸਾਰੇ ਪੁਰਾਣਾਂ ਮੇਂ ਆ ਗਏ। ਕਹਿੰਦੇ, ਅਣਜਾਣ ਹੈ, ਇਹ ਤੈਂ ਲਿਖਿਆ ਹੋਇਆ ਪੜ੍ਹਿਆ ਨਹੀਂ ? ਪਹਿਲੇ

ਸਾਧੂ ਜਿਹੜੇ ਹੁੰਦੇ ਸੀ, ਉਹ ਇੰਝ ਹੀ ਬੋਲਦੇ ਸੀ, ਉਹ ਪੁਰਾਣ ਤੋਂ ਦਾਰਸਨਿਕ ਮੇਂ ਜਾਂਦੇ ਸੀ, ਦਾਰਸਨਿਕ ਤੋਂ ਫਿਰ ਉਹ ਵਿਆਪਕ ਮੇ ਂ ਜਾਂਦੇ ਸੀ। ਵੇਦ ਵੀ ਅਸਲੀ ਤਾਂ ਏਕਾ ਹੈ। ਏਕੇ ਤੋਂ ਮੁੜਕੇ ਫਿਰ ਤੂੰ ਕਿੱਥੇ ਜਾਏਂਗਾ ਬਈ ? ਏਕੇ ਤੋਂ ਮੁੜਕੇ ਫੇਰ ਤੂੰ ਜੀਵ ਮੇਂ ਜਾਏਂਗਾ ? ਲੋਕਾਂ ਨੂੰ ਦੱਸੇਂਗਾ ਬਈ ਜੀਵ ਹੈ। ਏਸ ਕਰਕੇ, ਗੱਲ ਉਹਦੀ ਸੱਚੀ ਹੈ, ਇਹ ਗੱਲ ਮੈਂ ਵੀ ਉਹਨੂੰ ਕਹੀ ਸੀ। ਕਿਉਂ ? ਕਹਿੰਦਾ ਅਣਜਾਣ ਨੇ। ਇਹ ਉੱਠਕੇ ਪਛਾਣ ਕਰਨ ਲੱਗ ਜਾਂਦੈ। ਦੁਨੀਆਂ ਨੂੰ ਭ੍ਰਾਂਤੀ ਪੈ ਜਾਂਦੀ ਹੈ, ਬਈ ਇਹ ਗੱਲ ਠੀਕ ਹੋਣੀ ਹੈ, ਮੈਂ ਗਲਤ ਹਾਂ, ਇਹ ਠੀਕ ਹੈ। ਏਸ ਕਰਕੇ, ਭਾਈ ! ਉਹ ਅਬਿਨਾਸੀ ਹੈ, ਉਹ ਨਾਸ ਤੋਂ ਰਹਿਤ, ਹੈ ਪਰ ਜੀਅਨ ਕਾ ਦਾਤਾ ਵੀ ਤਾਂ ਹੈ ਤੇ ਦਾਤਾ ਹੋਕੇ ਭੇਖਾਰੀ ਤਾਂ ਨਹੀਂ ਹੋ ਗਿਆ, ਉਹ ਅਬਿਨਾਸੀ ਹੀ ਰਹੇਗਾ।

***ਓਹੁ ਅਬਿਨਾਸੀ ਬਿਨਸਤ ਨਾਹੀ॥***
***ਨਾ ਕੋ ਆਵੈ ਨਾ ਕੋ ਜਾਹੀ॥*** (ਪੰਨਾ ੭੩੬)

ਇਧਰ ਨੂੰ ਜਾਣਾ, ਉਹਦੇ ਵਿਸ਼ੇਸਣ ਤਾਂ ਇਹ ਹੈਣਗੇ। ਏਸ ਕਰਕੇ, ਜੀਅਨ ਕਾ ਦਾਤਾ ਵੀ ਹੈ। ਹੁਣ ਤੁਸੀਂ ਆਪਣੇ ਅੰਦਰ ਦੇਖੋ, ਤੁਹਾਡੇ ਅੰਦਰ ਦੁਨੀਆਂ ਦੀ ਮੰਗ ਹੈ ਕਿ ਨਹੀਂ ? ਜੇ ਤਾਂ ਹੈਗੀ ਤਾਂ ਤੇ ਫਿਰ ਤੁਸੀਂ ਇਥੋਂ ਤੁਰੋ, ਜਿਥੇ ਤੁਸੀਂ ਆਤਮਾ ਦੀ ਵਿਚਾਰ ਕਰਨੀ ਹੈ। ਜੇ ਅੰਦਰ ਤੁਹਾਡੇ ਦੁਨੀਆਂ ਦੀ ਮੰਗ ਹੈ, ਫੇਰ ਤੁਹਾਨੂੰ ਸਮਝ ਵੀ ਬਹੁਤ ਕਮ ਆਏਗੀ। ਆਏਗੀ ਤਾਂ ਸਹੀ, ਪਰ ਥੋੜੀ ਆਏਗੀ। ਇਹ ਗੱਲਾਂ ਵਿਖਿਆਨਕਾਂ ਦੀਆਂ ਤਾਂ ਨਹੀਂ ਹੁੰਦੀਆਂ। ਅੱਜ ਮੈ ਕਹਿਣ ਲੱਗਿਆਂ, ਮੈਂ ਨਹੀਂ ਕਦੇ ਕਿਹਾ ਹੈਗਾ। ਵਿਖਿਆਨਕ ਨੂੰ ਜਿੱਥੋਂ ਤੁਰਨਾ ਚਾਹੀਏ, ਐਂ ਜਾਣਾ ਚਾਹੀਏ। ਗੁਰੂ ਨਾਨਕ, ਪੰਡਿਤ ਨਾਲ ਪਹਿਲਾਂ ਜੀਵ ਤੋਂ ਤੁਰੇ ਤੇ ਫਿਰ ਦ੍ਰਸ਼ਟਾ ਮੇਂ ਗਏ ਫੇਰ ਦ੍ਰਸ਼ਟਾ ਤੇ ਜਾਕੇ, ਵਿਆਪਕ ਮੇਂ ਗਏ। ਵਿਆਪਕ ਮੇਂ ਕਿਹਾ –

***ਹਉ ਨ ਮੂਆ ਮੇਰੀ ਮੂਈ ਬਲਾਇ॥***
***ਓਹੁ ਨ ਮੂਆ ਜੋ ਰਹਿਆ ਸਮਾਇ॥***

***ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥***
***ਮਰਤਾ ਜਾਤਾ ਨਦਰਿ ਨ ਆਇਆ॥*** (ਪੰਨਾ ੧੦੨)

ਮੇਰੇ ਗੁਰੂ ਨੇ ਮੈਨੂੰ ਉਹ ਚੀਜ ਦਿਖਾਈ, ਗੁਰੂ ਨਾਨਕ ਆਂਹਦੇ। ਮੇਰਾ ਜੋ **ਅਕਾਲ ਪੁਰਖ** ਗੁਰੂ ਹੈ, ਨੇ ਮੈਨੂੰ ਉਹ ਚੀਜ ਦਿੱਤੀ ਹੈ, ਦੇ ਕੇ ਭੇਜਿਆ ਹੈ। ਦ੍ਰਟਾ ਤੋਂ ਤੁਰ ਕੇ ਵਿਆਪਕ ਮੇਂ ਲੈ ਗਏ। ਪੰਡਿਤ ਮੋਹ ਵਿਚ ਸੀਗਾ, ਜੇ ਉਹ ਦ੍ਰਟਾ ਮੇਂ ਨਾ ਜਾਂਦਾ ਪੰਡਿਤ, ਵਿਆਪਕ ਮੇਂ, ਤਾਂ ਉਹਦਾ ਮੋਹ ਕੈਸੇ ਨਾਸ ਹੁੰਦਾ ? ਉਹ ਬਦ ਐਵੇਂ ਤਾਂ ਨਹੀਂ ਉਚਾਰਿਆ, ਗੁਰੂ ਸਾਹਿਬ ਐਵੇਂ ਤਾਂ ਨਹੀਂ ਉਚਾਰਦੇ ਹੁੰਦੇ। ਪਰ ਸਾਨੂੰ ਉਹਨਾਂ ਦਾ ਪਤਾ ਨਹੀਂ ਲੱਗਦਾ, ਬਈ ਕਿੱਥੋਂ ਚੱਲੀਏ। ਉਹ ਪੜ੍ਹਿਆ ਲਿਖਿਆ ਸਿਆਣਾ, ਇਹ ਗੰਗਾ ਸਿੰਹੁ ਕਹਿੰਦੇ ਹੁੰਦੇ।

ਜੀਵ ਵੀ, ਚਾਰ ਖਾਣੀਆਂ ਵੀ, ਇਸ ਪਦ ਵਿਚ ਨੇ, ਤੇ ਦਾਤਾ ਅਬਿਨਾਸੀ ਵੀ ਹੈ। ਹੁਣ ਤੁਸੀਂ ਆਪਣੇ ਅੰਦਰ ਦੇਖੋ। ਤੁਹਾਡੇ ਅੰਦਰ ਮੰਗ ਤਾਂ ਨਹੀਂ ਕੋਈ, ਜੇ ਮੰਗ ਹੈ ਤਾਂ ਤੁਸੀਂ ਜੀਵ ਕੋਟੀ ਦੇ ਅਭਿਲਾਗੀ ਹੋ, ਤੁਹਾਨੂੰ ਤਾਂ ਅਜੇ ਥਹੁ ਹੀ ਨਹੀਂ ਆਇਆ। ਜਿਸ ਦਿਨ ਤੁਹਾਡੀ ਬਿਰਤੀ ਅਬਿਨਾਸੀ ਪਦ ਮੇਂ ਚਲੀ ਜਾਊ, ਮੰਗ ਰਹਿ ਜਾਊ ਕੋਈ ਥੋਡੇ ਅੰਦਰ ? ਤੁਸੀਂ ਦਾਤਾ ਹੋ ਜਾਉਂਗੇ। ਕਦੇ ਕੋਈ ਬ੍ਰਹਮ ਗਿਆਨੀ ਮੰਗਤਾ ਦੇਖਿਐ ਤੁਸੀਂ ? ਕਬੀਰ, ਨਾਮਦੇਵ, ਗੁਰੂ ਨਾਨਕ ਕਦੇ ਉਹਨਾਂ ਨੇ ਬਿਨਾਂ ਨਾਮ ਦੇ ਕੋਈ ਮੰਗ ਮੰਗੀ ? ਜਦ ਵੀ ਉਹਨਾਂ ਨੇ ਉਚਾਰਣ ਕੀਤਾ ਲੋਹ ਤੇ ਬੈਠਿਆਂ ਨੇ। ਪੜ੍ਹੋ ਸਾਰੇ –

***ਹਰਿ ਕਾ ਨਾਮੁ ਰਿਦੈ ਨਿਤ ਧਿਆਈ॥***
***ਸੰਗੀ ਸਾਥੀ ਸਗਲ ਤਰਾਂਈ॥***
***ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥***
***ਸਿਮਰਿ ਸਿਮਰਿ ਤਿਸੁ ਸਦਾ ਸਮ~ਾਲੇ॥ ਰਹਾਉ॥***
***ਤੇਰਾ ਕੀਆ ਮੀਠਾ ਲਾਗੈ॥***
***ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*** (ਪੰਨਾ ੩੯੪)

ਦੱਸੋ, ਨਾਮ ਦੇ ਬਿਨਾਂ ਕੋਈ ਮੰਗ ਆਈ ? ਫੇਰ, ਜੇ ਜੀਵ ਹੁੰਦਾ ਤਾਂ

ਉਥੇ ਦੁਨੀਆਂ ਦੀ ਮੰਗ ਨਾ ਆਉਂਦੀ ? ਮੰਗਤਿਆਂ ਤੋਂ ਤਾਂ ਰੱਬ ਵੀ ਡਰਦੈ। ਆਹ ਅਸੀਂ ਕਿਸੇ ਦਰਵਾਜੇ ਤੇ ਜਾਈਏ, ਡਰ ਜਾਂਦੈ। ਇਕ ਸਮਾਜੀ ਸੀ, ਅਸੀਂ ਚਲੇ ਗਏ, ਉਹ ਥੋੜਾ ਜਿਹਾ ਡਰਿਆ, ਅਸੀਂ ਕਿਹਾ ਡਰਿਆ ਕਿਉਂ ? ਕਹਿੰਦਾ–ਜੀ ਆਹ ਤੁਹਾਡੇ ਕੱਪੜੇ ਡਰਾਉਂਦੇ ਨੇ। ਤੁਸੀਂ ਆਪਣੇ ਅੰਦਰ ਦੇਖੋ, ਤੁਹਾਡਾ ਜੀਵ ਪੁਣੇ ਵਿਚ ਮਨ ਖੜ੍ਹਾ ਹੈ ਕਿ ਅਬਿਨਾਸੀ ਦੇ ਨਾਲ ਇਕ ਹੋ ਚੁੱਕਾ ਹੈ, ਨਿਰੁੱਧ ਅਵਸਥਾ ਹੋਈ ਹੈ ਕਦੇ ? ਨਹੀਂ–

ਤੇ ਫਿਰ ਤਾਂ ਮੰਗਤੇ ਕੋਟੀ ਮੇਂ ਹੀ ਆਏ ਸਾਰੇ। ਏਸ ਕਰਕੇ, ਨਾਮ –

**ਗੁਣ ਨਿਧਾਨ ਭਗਤਨ ਕਉ ਬਰਤਨਿ**

ਕਹਿੰਦੇ, ਗੁਣਾਂ ਦਾ ਖਜਾਨਾ ਕੀ ਹੈ ? ਭਗਤਾਂ ਦੀ ਵਰਤੋਂ ਕੌਣ ਨੇ?

***ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥***

(ਪੰਨਾ 822)

ਸੰਤਾਂ, ਭਗਤਾਂ ਦੀ ਤਾਂ ਵਰਤੋਂ ਹੀ ਹੈ ਸਤਿ। ਲੋਕ ਬੜੇ ਸਿਆਣੇ ਨੇ।

***ਭਗਤਾ ਕੀ ਚਾਲ ਨਿਰਾਲੀ॥***
***ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥***

(ਪੰਨਾ ੯੧੮)

ਫੇਰ ਤੁਹਾਡੇ ਅੰਦਰ ਆ ਗਈ, ਭਗਤਾਂ ਵਾਲੀ ਚਾਲ ? ਫੇਰ ਤੁਸੀਂ ਭਗਤ ਕੈਸੇ ਬਣ ਗਏ ? ਭਗਤਾਂ ਦੀ ਤਾਂ ਵਰਤੋਂ ਹੀ ਹੋਰ ਹੈ। ਥੋਡੀ ਸੰਸਾਰੀਆਂ ਦੀ ਵਰਤੋਂ, ਹੋਰ ਹੈ।

***ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥***

(ਪੰਨਾ ੧45)

ਗੁਰੂ ਸਾਹਿਬ ਲਿਖ ਨਹੀਂ ਗਏ ? ਉਹਨਾਂ ਦਾ ਤਾਂ ਕਦੇ ਜੋੜ ਨਹੀਂ ਆਉਂਦਾ। ਜਦ ਉਹ ਭਗਤ ਕੋਟੀ ਮੇਂ ਕਬੀਰ ਆਦਿ ਚਲੇ ਗਏ, ਫੇਰ ਉਹ ਸੰਸਾਰੀ ਨਹੀਂ ਰਹੇ। ਜਦ ਸੰਸਾਰੀ ਜੀਵ ਨੇ ਤਾਂ ਭਗਤੀ ਨਹੀਂ

ਕੀਤੀ, ਤੇ ਭਗਤਾਂ ਦੀ, ਗੁਰੂ ਸਾਹਿਬ ਕਹਿੰਦੇ, ਇਹ ਬਰਤਨਿ ਹੈ ਭਾਈ –

**ਬਿਰਲਾ ਪਾਵੈ ਕੋਈ॥**

ਇਹ ਬਾਤ ਤਾਂ ਕਿਸੇ ਵਿਰਲੇ ਨੂੰ ਪ੍ਰਾਪਤ ਹੋਊ। ***ਸਤੁ ਸੰਤੋਖੁ ਦਇਆ ਧਰਮੁ ਸੁਚਿ*** ਇਹ ਬੁੱਧੀ ਲੈਕੇ ਫਿਰ ਤੁਸੀਂ ਪਰਮੇਰ ਨਾਲ ਬਿਰਤੀ ਜੋੜਨ ਦਾ ਅਭਿਆਸ ਕਰਨਾ। ਸੁਣਨਾ, ਮੰਨਣ ਕਰਨਾ ਤੇ ਫਿਰ ਅਭਿਆਸ ਕਰਨਾ ਤੇ ਫਿਰ ਸਮਾਧੀ। ਇਹ ਤਾਂ ਨਿਰੁੱਧ ਅਵਸਥਾ ਹੋ ਜਾਏਗੀ ਇਥੇ। ਇਉਂ ਹੈ ਭਾਈ ! ਇਥੇ ਜੀਵਪੁਣਾ ਟੁੱਟਣੈ ਨਿਰੁੱਧ ਅਵਸਥਾ ਮੇਂ ਜਾਕੇ, ਪਹਿਲਾਂ ਤਾਂ ਜੀਵਪੁਣੈ। ਉਸ ਜੀਵ ਨੇ, ਐਂ ਅਬਿਨਾਸੀ ਨਾਲ ਇਕ ਹੋਣੈ। ਗੱਲ ਤਾਂ ਵਿੱਚੋਂ ਇਉਂ ਹੈ ਨਾ। ਚੱਲੀਏ –

**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ॥**

ਦੇਖੋ ! ਗੁਰੂ ਸਾਹਿਬ ਦੀ ਕਿਰਪਾ, ਕਿੱਡਾ ਸੁਹਣਾ ਇਹ ਸਾਧਨ ਦੱਸਿਆ। ਫੇਰ ਪੜ੍ਹ ਹੁਣ ਭਾਈ –

**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ॥**

ਉਹ **ਸੋ** ਜਿਹੜਾ ਤੁਹਾਨੂੰ ਪਰਮੇਰ ਨੇ ਕਿਰਪਾ ਕਰਕੇ ਗੁਰੂ ਦੁਆਰੇ ਨਾਮ ਦਿੱਤਾ ਹੈ, ਜਿਸਦਾ ਨਾਮ ਦਿੱਤਾ, ਉਹ ਤੁਹਾਡੇ ਅੰਦਰ ਨਹੀਂ ਹੈ ? ਉਹ ਵਿਆਪਕ ਨਹੀਂ ਹੈ ? ਉਹਦਾ ਜਪ ਕਰਕੇ ਤੈਂ ਇਹ ਕਰਨੈ। ਆਹ ਹੈ ਤੇਰਾ ਉਸ ਜਗ੍ਹਾ ਅਬਿਨਾਸੀ ਮੇਂ ਪਹੁੰਚਣ ਦਾ ਰਸਤਾ। ਇਹ ਬਾਣੀ ਹੈ, ਇਹ ਬਾਣੀ ਅਜਬ ਹੈ, ਅਸਚਰਜ ਹੈ। ਕਦੇ ਕਦੇ ਸਾਡੇ ਕੋਈ ਤੁੱਕ ਨਹੀਂ ਯਾਦ ਆਉਂਦੀ, ਫੇਰ ਜਦ ਅਸੀਂ ਓਥੇ ਜਾਕੇ, ਇੱਕਲੇ ਬਹਿਕੇ ਯਾਦ ਕਰਦੇ ਹਾਂ ਤਾਂ ਆਉਂਦੀ ਹੈ। ਮੈਂ ਕਹਿਨਾਂ ਓਹੋ ! ਉਥੇ ਤਾਂ ਐਂ ਚੱਲਣਾ ਸੀ, ਉਦੋਂ ਫਿਰ ਸਾਨੂੰ ਪਤਾ ਲੱਗਦੈ ਚੱਲਣਾ ਐਂ ਸੀ, ਥੋੜਾ ਜਿਹਾ ਐਂ ਕਰ ਗਏ। ਜਦ ਮਨ ਵਿਚ ਕੋਈ ਸੰਕਲਪ ਆ ਜਾਊ ਸੰਸਾਰੀ, ਉਦੋਂ ਫਿਰ ਭੁੱਲ ਕੇ ਉੱਕ ਜਾਊ। ਓਥੇ ਜਾਕੇ ਯਾਦ ਆਊ, ਐਂ ਚੱਲਣਾ ਸੀ ਪਰ ਐਂ ਚਲੇ ਗਏ, ਹੁਣ ਕੀ

ਕਰੀਏ ? ਇਸ ਕਰਕੇ, ਭਾਈ ! ਇਹ ਤੁਹਾਡਾ ਰਸਤਾ ਅਬਿਨਾਸੀ ਪਦ ਮੇਂ ਪਹੁੰਚਣ ਦਾ ਹੈ, ਤੇ ਇਹ ਰਸਤਾ ਜਦ ਤੁਸੀਂ ਤੁਰੋਂਗੇ ਤੇ ***ਸਤੁ ਸੰਤੋਖੁ ਦਇਆ ਧਰਮੁ ਸੁਚਿ*** ਗੁਰੂ ਸਾਹਿਬ ਤੁਹਾਨੂੰ ਆਪ ਦੱਸ ਦੇਣਗੇ।

***ਸੰਤਨ ਤੇ ਇਹੁ ਮੰਤੁ ਲਈ॥*** (ਪੰਨਾ ੪੨੨)

ਇਹ ਚੀਜ ਤਾਂ ਸੰਤਾਂ ਤੋਂ ਮਿਲਣੀ ਹੈ। ਇਹ ਬੜੀ ਉੱਚੀ ਚੀਜ ਹੈ। ਚੱਲੋ –

**ਜਾ ਕੀ ਸਰਣਿ ਪਇਆਂ ਸੁਖੁ ਪਾਈਐ**

ਕਹਿੰਦੇ–ਫਿਰ ਕੀ ਹੋਊ ? ਕਹਿੰਦਾ–ਨਾਮ, ਜਦ ਜੀਵ ਨੂੰ ਪ੍ਰਾਪਤ ਹੋ ਜਾਏ, ਇਹਤਾਂ ਬਖਸ਼ ਹੈ। ਤੁਸੀਂ ਪੜ੍ਹਦੇ ਨਹੀਂ ਹੋ ਸੁਖਮਨੀ। ਸੁਖਮਨੀ ਦੀ ਜਦ ਤੇਰਵੀਂ ਅਟਪਦੀ ਪੜ੍ਹੋਂਗੇ, ਉਹਦੇ ਵਿਚ ਆਊ ਬਈ ਨਾਮ ਤਾਂ ਕਿਰਪਾ ਤੇ ਮਿਲਣਾ ਹੈ। ਜਦ ਤੁਹਾਨੂੰ ਨਾਮ, ਕਿਰਪਾ ਤੇ ਮਿਲ ਗਿਆ, ਤੁਹਾਡਾ ਮਨ, ਨਾਮ ਨਾਲ ਜੁੜ ਗਿਆ ਤੇ ਫਿਰ ਤੁਸੀਂ ਰਣ ਮੇਂ ਹੋਕੇ ਅਬਿਨਾਸੀ ਮੇਂ ਚਲੇ ਜਾਉਂਗੇ। ਨਾਮ ਮਿਲਿਆ ਤਾਂ ਰਣ ਪਏ। ਉਹ ਕਹਿੰਦੇ–ਆਹ ਵਸਤੂ ਹੈ। ਫੇਰ ਪੜ੍ਹ ਭਾਈ ! ਸਾਰਾ–

**ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ॥ ਰਹਾਉ ॥**

ਜਿਸ ਪਰਮੇਰ ਦੀ ਰਣ ਪੈਣੇ ਸੇ ਆਤਮ ਸੁੱਖ ਪ੍ਰਾਪਤ ਹੋਏਗਾ, ਉਹ ਸੁੱਖ ਪ੍ਰਾਪਤ ਹੋਏਗਾ, ਅਬਿਨਾਸੀ। ਅਬਿਨਾਸੀ ਸੁਖ ਇੱਥੇ ਪ੍ਰਾਪਤ ਹੋਏਗਾ। ਕਿਨ੍ਹਾਂ ਨੂੰ ? ਜੀਵਾਂ ਨੂੰ। ਜੀਵਾਂ ਨੂੰ ਇਥੇ ਵਸਤੂ ਪ੍ਰਾਪਤ ਹੋਏਗੀ। ਹੁਣ ਇੱਥੇ ਇਹ ਤਾਂ ਨਹੀਂ ਬਈ ਫਲਾਣੇ ਨੂੰ ਪ੍ਰਾਪਤ ਹੋਊ। ਇਹ ਕਬੀਰ ਨੂੰ ਹੋ ਜਾਏ, ਨਾਮਦੇਵ ਨੂੰ ਹੋ ਜਾਏ, ਰਵਿਦਾਸ ਨੂੰ ਹੋ ਜਾਏ, ਭੀਲਣੀ ਨੂੰ ਹੋ ਜਾਏ, ਕੋਈ ਕਿਸੇ ਦਾ ਠੇਕਾ ਹੈ ਇਥੇ। ਨਾ, ਕੋਈ ਵੀ ਜੀਵ ਹੋਵੇ।

***ਜੋ ਜੋ ਜਪੈ ਤਿਸ ਕੀ ਗਤਿ ਹੋਇ॥*** (ਪੰਨਾ ੨੭੪)

ਇਹ ਗੁਰੂ ਸਾਹਿਬ ਨੇ ਤਾਂ ਫੈਸਲਾ ਕਰ ਦਿੱਤਾ॥

***ਉਪਦੇਸੁ ਚਹੁ ਵਰਨਾ ਕਉ ਸਾਝਾ॥*** (ਪੰਨਾ ੭੪੪)

ਮੈ ਤੁਹਾਨੂੰ ਕਈ ਵਾਰੀ ਦੱਸਿਐ, ਮੈਂ ਨਿਹੰਗਾਂ ਦੇ ਚਲਿਆ ਗਿਆ, ਉਥੇ ਵੀ ਇਹੀ ਗੱਲ ਹੋਈ॥

ਮੈ ਰਣ ਪਿਆ ਦੀ। ਪਰਮੇਰ ਤਾਂ ਇਕ ਹੈ, ਦੋ ਤਾਂ ਨਹੀਂ ਕਿਸੇ ਨੇ ਲਿਖੇ। ਦੋ ਤਾਂ ਗੌਤਮ ਨੇ ਲਿਖੇ ਨੇ, ਨਿਆਇ ਵਾਲੇ ਗ੍ਰੰਥ ਚ ਕਿ ਇਕ ਜੀਵ ਤੇ ਇਕ ਈਰ, ਨਿਤ ਨੇ। ਬਿਆਸ ਨੇ ਆਉਂਦੇ ਨੇ ਖੰਡਨ ਕਰ ਦਿੱਤਾ। ਉਹਨੇ ਆਖਿਆ ਸਤਿ ਇਕ ਹੈ ਕਿ ਦੋ ? ਉਹਨੇ ਆਖਿਆ, ਇਕ। ਫਿਰ ਤੈਂ ਦੋ ਕਿਉਂ ਕਹੇ ? ਨਿਤ ਵਸਤੂ ਇਕ ਹੈ, ਸਤਿ ਵਸਤੂ ਇਕ ਹੈ। ਖੰਡਨ ਕਰ ਦਿੱਤਾ। ਪਰਮੇਰ ਇਕ ਹੈ। ਏਸੇ ਕਰਕੇ, ਗੁਰੂ ਸਾਹਿਬ ਲਿਖ ਗਏ। ਇਹ ਸਾਂਝਾ, ਸਾਰਿਆਂ ਦਾ ਇਕੋ ਹੀ ਹੈ ਤੇ ਸਾਡਾ ਸਾਰਿਆਂ ਦਾ ਹੱਕ ਵੀ ਇਕੋ ਜਿਹਾ ਹੈ। ਉਹਨੇ ਲਿਖਿਆ ਕੁਰਾਣ ਰੀਫ ਚ ਬੜੀ ਸੁਹਣੀ ਬਾਤ। ਉਹ ਕਹਿੰਦਾ, ਆਤਮਾ ਇਹਦਾ ਜਨਮ ਸਿੱਧ ਅਧਿਕਾਰ ਹੈ। ਇਹ ਜਦ ਪੈਦਾ ਹੋਇਆ, ਉਦੋਂ ਆਤਮਾ ਨਹੀਂ ਸੀ ਇਹਦੇ ਚ ? ਜਦ ਇਹ ਗਰਭ ਵਿਚ ਸੀ, ਉਦੋਂ ਆਤਮਾ ਨਹੀਂ ਸੀ ਇਹਦੇ ਵਿਚ ? ਆਤਮਾ ਤਾਂ ਉਹੀ ਹੁਣ ਵੀ ਹੈ ਤੇ ਫਿਰ ਕਿਵੇਂ ਕਹਿ ਸਕਦੈਂ ? ਬਈ੍ਰ ਦਰਾਂ ਦਾ ਹੱਕ ਨਹੀਂ ਤੇ ਇਸਤਰੀਆਂ ਦਾ ਹੱਕ ਨਹੀਂ, ਇਹਨੇ ਖੰਡਨ ਕੀਤਾ। ਜਾਂ ਤਾਂ ਇਹਨਾਂ ਵਿਚ ਆਤਮਾ ਨਾ ਹੋਵੇ, ਨਾ ਤਾਂ ਮਾਈਆਂ ਵਿਚ ਆਤਮਾ ਹੋਵੇ ਚੇਤਨ ਤੇ ਨਾ੍ਰ ਦਰਾਂ ਵਿਚ ਹੋਵੇ, ਫਿਰ ਤੁਸੀਂ ਕਹਿ ਸਕਦੇ ਹੋ, ਬਈ ਤੁਹਾਡਾ ਕੋਈ ਹੱਕ ਨਹੀਂ। ਇਹ ਤਾਂ ਜਨਮ ਸਿੱਧ ਅਧਿਕਾਰ ਹੈ ਸਭ ਦਾ, ਏਸੇ ਕਰਕੇ ਗੁਰੂ ਸਾਹਿਬ ਨੇ ਲਿਖਿਐ –

***ਉਪਦੇਸੁ ਚਹੁ ਵਰਨਾ ਕਉ ਸਾਝਾ॥*** (ਪੰਨਾ ੭੪੪)

ਹੁਣ ਤੁਸੀਂ ਆਪ ਨਾ ਖਰੀਦੋ ਤਾਂ ਨਾਂ ਖਰੀਦੋ, ਹੈ ਤਾਂ ਸਾਂਝੀ ਚੀਜ, ਸਮਝ ਗਏ ? ਜੇ ਕੋਈ ਆਖੇ ਇਹ ਮੇਰਾ, ਉਹਨੂੰ ਆਖੇ ਤੂੰ ਆਪਣਾ ਬਣਾ ਲੈ, ਗੁਰੂ ਗ੍ਰੰਥ ਸਾਹਿਬ, ਆਪੇ ਹੀ ਪੜ੍ਹ ਲਿਆ ਕਰੀਂ, ਆਪੇ ਹੀ ਅਰਦਾਸ ਬਣਾ ਲੈ। ਉਹ ਤਾਂ ਭਾਈ ਤੁਹਾਡਾ ਆਪਣਾ ਆਪ ਹੈ–

***ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ॥***
***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥***

(ਪੰਨਾ ੧੩੬੯)

ਇਹ ਤਾਂ ਕਬੀਰ ਸਾਹਿਬ ਦੀ ਮੋਹਰ ਲਾਈ ਹੋਈ ਹੈ। ਏਸ ਵਾਸਤੇ ਭਾਈ! ਰਣਾਗਤੀ ਤੇ ਉਹ ਵਸਤੂ ਪ੍ਰਾਪਤ ਹੋਏਗੀ-

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ***
***ਇਹੁ ਬਿਰਦੁ ਸੁਆਮੀ ਸੰਦਾ॥*** (ਪੰਨਾ 544)

ਦੁਖ ਤਾਂ ਹੈ ਨਹੀਂ, ਦੁਖ ਤਾਂ ਕਲਪਿਤ ਸੀ। ਦੁਨਿਆਵੀ ਦੁਖ ਸੁਖ, ਸਾਡੇ ਕਲਪਿਤ ਨੇ। ਬੁੱਧੀ ਨੇ ਕਲਪਣਾ ਕੀਤੇ ਹੋਏ ਨੇ। ਇਹ ਕਦੇ ਚੇਤਨ ਵਿਚ ਗਏ ਨੇ ? ਉਹ ਤਾਂ ਗੁਰੂ ਸਾਹਿਬ ਨੇ ਲਿਖਿਆ ਹੈ।

***ਸੁਖੁ ਦੂਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥***
***ਸੋ ਤੁਮ ਹੀ ਮਹਿ ਬਸੈ ਨਿੰਰਤਰਿ ਨਾਨਕ ਦਰਪਨਿ ਨਿਆਈ॥***

(ਪੰਨਾ ੬੩੨)

ਗੁਰੂ ਸਾਹਿਬ ਕਹਿੰਦੇ, ਉਹ ਤਾਂ ਦੁਖ ਸੁਖ ਰਹਤ ਨਿਰਲੇਪ ਹੈ। ਤੁਹਾਡਾ ਆਤਮਾ ਨਿਰਲੇਪ ਹੈ, ਮੇਰਾ ਆਤਮਾ ਨਿਰਲੇਪ ਹੈ, ਪਰ ਸਾਨੂੰ ਨਿਰਲੇਪ ਦਾ ਗਿਆਨ ਨਹੀਂ ਹੋਇਆ। ਅਸੀਂ ਲੇਪ ਵਾਲਾ ਸਮਝੀ ਬੈਠੇ ਹਾਂ, ਲੇਪ ਵਾਲਾ ਮਨ ਹੈ, ਮਾਦਾ। ਕਦੇ ਚੇਤਨ ਵੀ ਅੱਜ ਤੱਕ ਲੇਪ ਵਾਲਾ ਹੋਇਐ ? ਉਹ ਸਾਨੂੰ ਮਾਦੇ ਦਾ ਭੁਲੇਖਾ, ਰੂਹਾਨੀਅਤ ਮੇਂ ਪੈ ਗਿਆ ਜਾਕੇ। ਅਸੀਂ ਸਮਝਦੇ ਹਾਂ, ਖਬਰੈ ਅਸੀਂ ਮਨ ਹੀ ਹਾਂ। ਏਸ ਕਰਕੇ, ਉਹ ਤਾਂ ਨਿਰਲੇਪ ਹੈ। **ਨਿਰਲੇਪਤਾ** ਇਕ ਐਸੀ ਕੀਮਤੀ ਚੀਜ ਹੈ। ਇਹ ਗੁਰੂ ਔਰ ਪਰਮੇਰ ਦੀ ਕਿਰਪਾ ਤੇ ਪ੍ਰਾਪਤ ਹੁੰਦੀ ਹੈ। ਸਿੱਧੀ ਬਾਤ ਹੈ।

**ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ॥**
**ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ॥**
**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

ੴ ਸਤਿਗੁਰ ਪ੍ਰਸਾਦਿ॥

# ੫੦

ਸੋਰਠਿ ਮਹਲਾ 5॥

ਸੋਰਠਿ ਮਹਲਾ 5 ਘਰੁ ੨ ਅਸਟਪਦੀਆ ਸਤਿਗੁਰ ਪ੍ਰਸਾਦਿ॥
ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥
ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥ ੨॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥ ੪॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥ 5॥
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥ ੬॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥

**ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥ ੭॥**
**ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥ ੪॥**
**ਤੇਰੋ ਸੇਵਕੁ ਇਹ ਰੰਗਿ ਮਾਤਾ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**
**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਰਹਾਉ ਦੂਜਾ॥ ੧॥ ੩॥** (ਪੰਨਾ ੬੪੧)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ ! ਸਤਿਨਾਮ ਸ੍ਰੀ ਵਾਹਿਗੁਰੂ !!

ਤੁਸੀਂ ਵੀ ਸੋਚ ਕੇ ਇਹ ਕਰ ਲਉ, ਸੱਚਾ ਤੇ ਸੁੱਚਾ ਸਾਧਨ ਦੱਸਿਐ ਹਰੀ ਦਾ ਕੀਰਤਨ, ਹਰੀ ਦਾ ਸਿਮਰਨ ਤੇ ਹਰੀ ਦੇ ਨਾਮ ਦੀ ਯਾਦ ਦਾ ਕੀਰਤਨ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯5)

ਜੀਵ ਦੇ ਆਧਾਰ ਵਾਸਤੇ ਇੱਕੋ ਹੀ ਗੱਲ ਹੈ, ਪਰਮੇਰ ਦਾ ਸਿਮਰਨ । ਪਰ ਤੁਹਾਡਾ ਮਨ, ਸਿਮਰਨ ਦੇ ਨਾਲ ਇੱਕ ਹੋ ਜਾਏ। ਐਨੀ ਕੁ ਬਾਤ ਹੈ, ਇਹ ਤੁਹਾਡੇ ਵਾਸਤੇ ਬਹੁਤ ਹੈ।

***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥***
***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥***
(ਪੰਨਾ ੭੧੪)

ਜੇ ਤੂੰ ਮੋਕ ਚਾਹੁੰਨੈ, ਅਬਿਨਾਸੀ ਪਦ ਦੀ ਪ੍ਰਾਪਤੀ ਚਾਹੁੰਨੈ, ਜਨਮ ਮਰਨ ਤੋਂ ਅਲਹਿਦਾ ਹੋਣਾ ਚਾਹੁੰਨੈ, ਤਾਂ ਇਕ **ਨਾਰਾਇਣ** ਦਾ ਨਾਮ ਸਿਮਰਨ ਕਰਿਆ ਕਰ।

***ਨਾਮ ਸੰਗਿ ਜਿਸ ਕਾ ਮਨੁ ਮਾਨਿਆ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ॥*** (ਪੰਨਾ ੨੮੧)

ਇਹ ਤਾਂ ਸਿਧਾਂਤ ਗੁਰੂ-ਕਿਆਂ ਨੇ ਦੱਸਿਆ ਪਿਛੋਂ ਜਾਕੇ, ਪਹਿਲੇ ਇਹਦੀਆਂ ਭੁੱਲਾਂ ਤੇ ਅਣਜਾਣ-ਪੁਣੇ ਦੂਰ ਕੀਤੇ ਨੇ। ਸਾਡੇ ਇਕ ਬਿਰਧ ਸੰਤ ਹੁੰਦੇ ਸੀ। ਉਹ ਕਥਾ ਕਰਨ ਵਾਲੇ ਨੂੰ ਕਹਿੰਦੇ ਹੁੰਦੇ ਸੇ, ਕੁੱਛ ਪੱਲੇ ਵੀ ਪਾ ਦਿਆ ਕਰ, ਜਾਂ ਆਪ ਹੀ ਲੱਗਿਆ ਰਹਿਣੈ, ਤੂੰ ਇਹਨਾਂ ਦੇ ਦਿਲ ਵਿਚ ਕੁੱਛ ਬਹਾਲ ਵੀ ਦਿਆ ਕਰ, ਥੋੜ੍ਹਾ ਜਿਹਾ, ਅਹਿਸਤੇ ਚੱਲਿਆ ਕਰ। ਕਥਾ ਵਾਲੇ ਨੂੰ, ਅਰਦਾਸ ਵਾਲੇ ਨੂੰ, ਐਸੇ ਢੰਗ ਸੇ ਪੜ੍ਹਨਾ ਚਾਹੀਏ ਕਿ ਇਹਨਾਂ ਨੂੰ ਪਤਾ ਲੱਗ ਜਾਏ ਬਈ ਸਿਧਾਂਤ ਤਾਂ ਇਹ ਹੈ। ਚੱਲ ਭਾਈ ਪੜ੍ਹ -

**ਸੋਰਠਿ ਮਹਲਾ 5**

ਸੋਰਠਿ ਰਾਗ ਦੇ ਵਿਚ ਪੰਚਮ ਪਾਤਾਹ, ਪੰਚਮ ਨਾਨਕ ਗੁਰੂ ਜੀ, ਕਥਨ ਕਰਦੇ ਨੇ।

**ਘਰੁ ੨ ਅਸਟਪਦੀਆ**

ਇਹ ਦੂਜੀ ਤਾਰ ਦੇ ਵਿਚ ਗਾਉਣਾ ਹੈ ਤੇ **ਅਸਟਪਦੀਆ** ਅੱਠਾਂ ਪਦਾਂ ਦੀ ਇਹ ਅਸਟਪਦੀ ਹੈ।

**ਸਤਿਗੁਰ ਪ੍ਰਸਾਦਿ॥**

ਇਕ ਜੋ ਪਰਮੇਰ ਹੈ, ਉਹ ਗੁਰੂ ਦੀ ਕਿਰਪਾ ਤੇ ਪ੍ਰਾਪਤ ਹੁੰਦਾ ਹੈ।

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥**

ਤਿੰਨ ਕੰਮ ਅਸੀਂ ਕੀਤੇ, ਗੁਰੂ ਸਾਹਿਬ ਕਹਿੰਦੇ। ਉਹ ਕਹਿੰਦੇ ਨੇ ਇਹ ਅਸੀਂ ਤਿੰਨੇ ਕੰਮ ਠੀਕ ਦੇਖ ਲਏ ਨੇ, ਪਾਠ ਬੜਾ ਪੜ੍ਹਿਆ, ਤੇ ਵੇਦਾਂ ਦੇ ਵੀ ਵਿਚਾਰ ਕੀਤੇ। ਉਹ ਸਰਬੱਗ ਸੀ, ਸਰਬੱਗ ਤਾਂ ਸਾਰੇ ਗ੍ਰੰਥਾਂ ਦਾ ਵਿਚਾਰ ਕਰ ਲੈਂਦੇ ਨੇ, ਹੋਰ ਹਠ ਯੋਗ ਵੀ ਕੀਤਾ । ਹਠ ਚੱਕਰਾਂ ਨੂੰ ਸਿੱਧ ਕੀਤਾ ਤੇ ਹਠ ਯੋਗ ਦੁਆਰਾ ਦਸਮ ਦੁਆਰ ਨੂੰ ਵੀ ਗਏ। ਪਰ ਕੋਈ ਵੀ ਕੰਮ ਰਾਸ ਨਾ ਆਇਆ। ਇਹ ਜਿਹੜੀ ਵਸਤੂ

ਸੀ, ਉਸ ਨਾਮ ਦੇ ਨਾਲ ਮਨ ਨਾ ਜੁੜਿਆ ਤੇ ਨਾਮੀ ਨਾ ਪ੍ਰਾਪਤ ਹੋਇਆ।

**ਪੰਚ ਜਨਾ ਸਿਉ ਸੰਗੁ ਨ ਛੁਟਕਿਓ**

ਪੰਜ, ਜੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਬਦ, ਸਪਰ, ਰੂਪ, ਰਸ, ਗੰਧ ਆਦੀਆਂ ਨੇ ਵੀ ਮੇਰਾ ਪਿੱਛਾ ਨਾ ਛੱਡਿਆ। ਇਹਨਾਂ ਨੇ ਮੇਰੀ ਬੁੱਧੀ ਨੂੰ ਮਲੀਣ ਕਰ ਦਿੱਤਾ। ਵਿਿਆਂ ਨਾਲ ਬੁੱਧੀ ਮੈਲੀ ਹੋ ਜਾਂਦੀ ਹੈ, ਜੈਸੇ ਚੁਮਾਸੇ ਦਾ ਜਲ ਮੈਲਾ ਹੋ ਜਾਂਦਾ ਹੈ ਮਿੱਟੀ ਨਾਲ। ਐਸ ਲੋਟ, ਵਿਿਆਂ ਨਾਲ ਬੁੱਧੀ ਮੈਲੀ ਹੋ ਜਾਂਦੀ ਹੈ, ਗੰਦੀ ਹੋ ਜਾਂਦੀ ਹੈ। ਇਹਨਾਂ ਵਿਕਾਰਾਂ ਨੇ ਮੇਰਾ ਪਿੱਛਾ ਨਾ ਛੱਡਿਆ। ਐਨੇ ਕੰਮ ਕੀਤੇ ਪਰ ਮੇਰਾ ਪਿੱਛਾ ਨਾ ਛੱਡਿਆ।

**ਅਧਿਕ ਅਹੰਬੁਧਿ ਬਾਧੇ॥**

ਇਕ ਬੀਮਾਰੀ ਹੋਰ ਮਨ ਮੇਂ ਆ ਗਈ, ਹੰਕਾਰ ਆ ਗਿਆ ਕਿ ਮੈਂ ਜੋਗੀ ਹਾਂ, ਮੈਂ ਵੇਦ ਸਾਰਾ ਵਿਚਾਰਿਆ, ਮੇਰੇ ਜੈਸਾ ਪਾਠੀ ਕੋਈ ਨਹੀਂ, ਇਹ ਇਕ ਹੰਕਾਰ ਮੈਨੂੰ ਹੋਰ ਪ੍ਰਾਪਤ ਹੋ ਗਿਆ। ਹੰਕਾਰ ਦਾ ਐਸਾ ਪਿਸਾਚ ਚਿੰਬੜਿਆ, ਉਹਨੇ ਮੇਰਾ ਖਹਿੜਾ ਹੀ ਨਾ ਛੱਡਿਆ।

**ਪਿਆਰੇ ਇਨ ਬਿਧਿ ਮਿਲਣੁ ਨ ਜਾਈ**

ਹੇ ਪਿਆਰੇ ਭਾਈ ! ਇਹਨਾਂ ਵਿਧੀਆਂ ਨਾਲ, ਤੂੰ ਰੱਬ ਨੂੰ ਨਹੀਂ ਮਿਲ ਸਕੇਂਗਾ। ਇਹਨਾਂ ਵਿਧੀਆਂ ਵਿਚ ਜੇ ਤੂੰ ਲੱਗ ਗਿਆ ਤਾਂ ਪਰਮੇਰ ਨੂੰ ਪ੍ਰਾਪਤ ਨਹੀਂ ਕਰ ਸਕੇਂਗਾ।

**ਮੈ ਕੀਏ ਕਰਮ ਅਨੇਕਾ॥**

ਮੈਂ ਕਰਮ ਕਾਂਡ ਦੇ ਅਨੇਕਾਂ ਕਰਮ ਕੀਤੇ। ਇਹ ਵੀ ਮੈਂ ਕਰਮ ਕਰਕੇ ਰਿਹਾ, ਇਹ ਵੀ ਮੈਂ ਬੜੇ ਕੀਤੇ।

**ਹਾਰਿ ਪਰਿਓ ਸੁਆਮੀ ਕੈ ਦੁਆਰੈ**

ਜਦ ਮੇਰੀ ਕੋਈ ਵਾਹ ਨਾ ਚੱਲੀ, ਤਾਂ ਮੈਂ ਆਪਣੇ ਗੁਰੂ, ਸੁਆਮੀ, ਗੁਰੂ ਰਾਮਦਾਸ ਦੇ ਦੁਆਰੇ ਤੇ ਜਾਕੇ ਪੈ ਗਿਆ। ਮੈਂ ਗੁਰੂ ਰਾਮਦਾਸ ਦੀ

ਰਣ ਪੈ ਗਿਆ। ਮਹਾਰਾਜ ! ਮੇਰਾ ਮਨ ਵੱਸ ਮੇਂ ਨਹੀਂ ਆਉਂਦਾ, ਮੈਨੂੰ ਨਹੀਂ ਪਤਾ, ਐਨਾ ਕੰਮ ਮੈਂ ਕਰ ਚੁੱਕਿਆਂ ਪਰ ਮੇਰਾ ਮਨ ਨਹੀਂ ਠਹਿਰਿਆ। ਹੰਕਾਰ ਨੇ ਮੇਰੀ ਬੁੱਧੀ ਬਿਲਕੁਲ ਗੰਦੀ, ਹੋਰ ਮੈਲੀ ਕਰ ਦਿੱਤੀ ਹੈ ਤੇ ਮੈਨੂੰ ਏਸ ਵਸਤੂ ਦੀ ਪ੍ਰਾਪਤੀ ਨਹੀਂ ਹੋਈ।

**ਦੀਜੈ ਬੁਧਿ ਬਿਬੇਕਾ॥ ਰਹਾਉ॥**

ਮੈਨੂੰ ਉਹ ਬੁੱਧੀ ਦਿਉ ਜੀਹਦੇ ਵਿਚ ਬਿਬੇਕ ਹੋਵੇ, ਦੋ ਤੇ ਇੱਕ ਕਰਨ ਵਾਲੀ, ਬਿਲਕੁਲ ਇੱਕ ਕਰਨ ਵਾਲੀ।

***ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥***
***ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥***

(ਬਚਿਤ੍ਰ ਨਾਟਕ)

ਏਸ ਕਰਕੇ, ਜਲ ਜਿਹੜਾ ਹੁੰਦਾ ਹੈ।

***ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥***

(ਪੰਨਾ ੧੨52)

ਪਰ ਜਲ ਔਰ ਤਰੰਗ ਨੂੰ ਦੋ ਕਹਿੰਦੇ ਨੇ। ਵਾਯੂ ਜਦ ਆਉਂਦੀ ਹੈ, ਉਹੀ ਜਲ ਦੇ ਤਰੰਗ ਬਣ ਜਾਂਦੇ ਨੇ। ਜਦ ਵਾਯੂ ਬੰਦ ਹੋ ਜਾਂਦੀ ਹੈ ਤਾਂ ਉਹੀ ਜਲ ਟਿਕ ਕੇ ਖੜ ਜਾਂਦਾ ਹੈ। ਪਰ ਦੋ ਨਾਮ ਇਹਦੇ, ਵਾਯੂ ਕਰਕੇ ਪਏ ਨੇ। ਵਾਯੂ ਨਾ ਆਉਂਦੀ ਤਾਂ ਤਰੰਗ ਨਾ ਬਣਦੇ ਤਾਂ ਜਲ ਦਾ ਜਲ ਹੀ ਸੀਗਾ। ਏਸ ਕਰਕੇ, ਮਾਇਆ ਦੇ ਵਿੱਚ  ਮੇਰਾ ਮਨ ਫਸ ਗਿਆ। ਏਸ ਕਰਕੇ, ਮੈਨੂੰ ਉਹ ਬੁੱਧੀ ਦਿਉ, ਜਿਹੜੀ ਦੋ ਤੇ ਇਕ ਕਰ ਦੇਵੇ ਤੇ ਸਾਰੇ ਅਧਿਅਸਤ ਝੂਠੇ ਸਮਝੇ।

***ਦ੍ਰਿਸਟਿਮਾਨ ਹੈ ਸਗਲ ਮਿਥੇਨਾ॥*** (ਪੰਨਾ ੧ ੪੩)

ਇਹਦੇ ਵਿਚ ਮੈਨੂੰ ਨਿਸਚਾ ਹੋ ਜਾਏ ਤੇ ਸਤਿ ਸਰੂਪ ਦੀ ਮੈਨੂੰ ਪ੍ਰਾਪਤੀ ਹੋ ਜਾਏ। ਮੇਰਾ ਸਤਿ ਸਰੂਪ ਵਿਚ ਮਨ, ਮੰਨ ਜਾਏ, ਇੱਕ ਹੋ ਜਾਏ।

***ਸਤਿ ਸਰੂਪੁ ਰਿਦੈ ਜਿਨਿ ਮਾਨਿਆ॥***

***ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥*** (ਪੰਨਾ ੨85)

**ਰਹਾਉ ॥**

**ਰਹਾਉ** ਰਾਗੀਆਂ ਵਾਸਤੇ ਹੁੰਦਾ ਹੈ। ਚੱਲੀਏ –

**ਮੋਨਿ ਭਇਓ ਕਰਪਾਤੀ ਰਹਿਓ**

ਕਹਿੰਦੇ–ਮੈਂ ਮੋਨ ਵੀ ਧਾਰਨ ਕੀਤਾ ਤੇ ਕਰ ਦੇ ਵਿਚ ਪੱਤੇ ਵੀ ਭੋਜ ਪੱਤਰ ਦੇ ਲਏ ਤੇ ਆਲੇ ਦੁਆਲੇ ਵੀ ਬੰਨ੍ਹੇ ਜੰਗਲ ਵਿਚ ਜਾਕੇ, ਕਿ ਮੈਂ ਆਹ ਤਪ ਕਰੂੰ, ਖਬਰੈ ਤਾਂ ਮੈਨੂੰ ਰੱਬ ਮਿਲੇਗਾ।

**ਨਗਨ ਫਿਰਿਓ ਬਨ ਮਾਹੀ॥**

ਤੇ ਫਿਰ ਮੈਂ ਸਭ ਕੁੱਛ ਛੱਡਕੇ, ਨਗਨ ਹੋਕੇ ਬਨਾਂ ਦੇ ਵਿਚ ਫਿਰਿਆ, ਕਿ ਕਿਸੇ ਆਦਮੀ ਨੂੰ ਦਰਨ ਨਹੀਂ ਦੇਣਾ। ਇੱਥੇ ਇਕ ਸੀਗਾ **ਰਾਧਾ ਰਾਮ** , ਖੋਖ ਪਿੰਡ ਦੇ ਨੇੜੇ (ਲਬਾਣੇ), ਅਲਫ ਨੰਗਾ ਜੰਗਲ ਵਿਚ ਰਹਿੰਦਾ ਸੀ। ਅਠਾਰਾਂ ਸਾਲ ਉੱਥੇ ਇਕ ਛੱਤ ਤੇ ਇਕ ਫੱਟੇ ਉੱਤੇ ਬੈਠਾ ਰਿਹਾ। ਮੀਂਹ ਕਣੀਆਂ ਚਾਹੇ ਜੋ ਕੁੱਛ ਆਏ, ਉਹ ਨਹੀਂ ਉੱਠਿਆ। ਏਸ ਕਰਕੇ, ਮੋਨੀ ਪ੍ਰੀਤਮ ਸਿਹੁੰ ਜਿਹੜਾ ਸੰਤ ਸੀ, ਉਹ ਵੀ ਪੰਜ ਸਾਲ ਜੰਗਲ ਵਿਚ ਫਿਰਦਾ ਰਿਹਾ ਨੰਗਾ ਹੋਕੇ ਤੇ ਹੁਣ ਤਾਂ ਲੀੜੇ ਪਾਕੇ, ਆਕੇ ਬਹਿ ਗਿਆ। ਕਹਿੰਦੇ – ਇਹ ਕੰਮ ਵੀ ਮੈਂ ਸਾਰੇ ਕੀਤੇ।

**ਤਟ ਤੀਰਥ ਸਭ ਧਰਤੀ ਭ੍ਰਮਿਓ**

ਕਹਿੰਦੇ – ਸਾਰੇ ਤੀਰਥਾਂ ਦੇ ਕਿਨਾਰਿਆਂ ਤੇ ਗਿਆ, ਇਨਾਨ ਕੀਤਾ, ਸਾਰੀ ਧਰਤੀ ਦੀ ਪ੍ਰਕਰਮਾ ਕੀਤੀ।

**ਦੁਬਿਧਾ ਛੁਟਕੈ ਨਾਹੀ॥**

***ਦੁਬਿਧਾ ਮੇਂ ਦੋਨੋਂ ਗਏ, ਮਾਇਆ ਮਿਲੀ ਨਾ ਰਾਮ।***

ਏਸ ਕਰਕੇ, ਜਦ ਤੱਕ ਇਹਦੇ ਅੰਦਰ ਦੁਬਿਧਾ ਹੈ, ਨਾ ਇਹਨੂੰ ਪਰਮੇਰ ਮਿਲੇ, ਨਾ ਮਾਇਆ ਮਿਲੀ ਤੇ ਇਹ ਦੁਬਿਧਾ ਮੇਰੇ ਅੰਦਰੋਂ ਨਾ ਛੁੱਟੀ, ਬਈ ਕੀ ਹੋਇਆ ਹੈ ? ਤੇ ਕੀ ਹੋਏਗਾ ?

**ਮਨ ਕਾਮਨਾ ਤੀਰਥ ਜਾਇ ਬਸਿਓ**

ਮਨ ਦੇ ਵਿਚ ਸੀ ਕਾਮਨਾ ਤੇ ਤੀਰਥਾਂ ਤੇ ਜਾਕੇ ਵੀ ਵਸਿਆ।

**ਸਿਰਿ ਕਰਵਤ ਧਰਾਏ॥**

ਫਿਰ ਮੈਂ ਆਪਣੇ ਸਿਰ ਦੇ ਉਤੇ ਕਰਵੱਤਰ (ਆਰਾ) ਧਰਾਇਆ। ਹਿੰਦੁਸਤਾਨ ਦਾ ਪਹਿਲਾ ਰਿਵਾਜ ਸੀ, ਅੰਗਰੇਾਂ ਨੇ ਬੰਦ ਕੀਤਾ ਸੀ। ਅਸੀਂ ਇਹ ਦੇਖਿਆ ਹੈ। ਇਕ ਕਰਵੱਤਰ ਕਾੀ ਹੈ ਤੇ ਇਕ ਪਰਾਗ ਰਾਜ ਹੈ। ਉਹ ਜੋ ਵੀ ਮੁਕਤੀ ਮੰਗਦਾ ਸੀ, ਪੰਡਿਤਾਂ ਦਾ ਉਦੋਂ ਰਾਜ ਸੀਗਾ, ਉਹ ਕਹਿੰਦੇ ਸੀ, ਕਰਵੱਤਰ ਲੈ ਲੈ। ਉਹਦੇ ਤੇ ਮੰਤਰ ਪੜ੍ਹਦੇ ਸੀ, ਉਹ ਮਾਈ ਦੀਆਂ ਟੂਮਾਂ (ਗਹਿਣੇ) ਲੈ ਲੈਂਦੇ ਸੀ, ਉਹਨੂੰ ਕਹਿੰਦੇ ਸੀ, ਹੁਣ ਤੂੰ ਮੁਕਤ ਹੋ ਜਾਏਂਗਾ। ਉਥੇ ਵੀ ਮੈਂ ਹੋਕੇ ਆਇਆ, ਗੁਰੂ ਸਾਹਿਬ ਕਹਿੰਦੇ, ਜਿਹੜੇ ਇੱਥੇ ਵੀ ਹੋਕੇ ਆਏ ਨੇ, ਉਹਨਾਂ ਨੂੰ ਵੀ ਪਰਮੇਰ ਨਹੀਂ ਮਿਲਿਆ ਹੈ।

**ਮਨ ਕੀ ਮੈਲੁ ਨ ਉਤਰੈ ਇਹ ਬਿਧਿ**

ਇਹ ਸਾਰੀਆਂ ਵਿਧੀਆਂ ਕੀਤੀਆਂ ਪਰ ਮਨ ਦੀ ਮੈਲ ਨਾ ਉੱਤਰੀ। ਵਿਖੇਪ  ਨਾ ਨਾਸ ਹੋਈ, ਇਕਾਗਰ ਚਿੱਤ ਹੋਕੇ ਪਰਮੇਰ ਦੀ ਪ੍ਰਾਪਤੀ ਨਾ ਹੋਈ। ਕਲਪਨਾ ਬਣੀ ਰਹੀ, ਮੈਂ ਆਹ ਕੀਤਾ, ਮੈਂ ਐਂ ਗਿਆਨ ਕੀਤਾ, ਮੈਂ ਕਰਵੱਤਰ ਧਰਿਆ, ਉਹ ਸਾਰੀਆਂ ਵਿਧੀਆਂ ਵਰਤ ਗਏ , ਗੁਰੂ ਸਾਹਿਬ। ਇਹ ਬਾਤ ਜਾਂ ਕਬੀਰ ਸਾਹਿਬ ਦਸਦੇ ਹੁੰਦੇ ਨੇ ਜਾਂ ਗੁਰੂ ਸਾਹਿਬ ਵੀ ਦੱਸ ਦਿੰਦੇ ਨੇ ਖੋਲ੍ਹ ਨੇ। ਇਹ ਸਾਰੀਆਂ ਵਿਧੀਆਂ ਗਲਤ ਨੇ ਭਾਈ ! ਗੁਰੂ ਸਾਹਿਬ ਕਹਿੰਦੇ–ਇਹ ਸਾਰੀਆਂ ਵਿਧੀਆਂ ਛੱਡ ਦੇ। ਇਸ ਪਾਸੇ ਬਿਲਕੁਲ ਨਾ ਕਦੇ ਜਾਇਓ।

**ਜੇ ਲਖ ਜਤਨ ਕਰਾਏ॥**

ਜੇ ਕੋਈ ਲੱਖਾਂ ਵੀ ਯਤਨ ਇਹਨਾਂ ਕਰਮਾਂ ਦੇ ਕਰ ਲਏ ਤਾਂ ਵੀ ਮੋਕ ਨਹੀਂ ਹੋਏਗੀ, ਇਹਦਾ ਅਧਾਰ ਨਹੀਂ ਹੋਏਗਾ। ਅਧਾਰ ਤਾਂ ਸਿਮਰਨ ਤੇ ਲਿਵ ਦੇ ਵਿਚ ਜਾਕੇ ਜਦ ਚਿੱਤ ਜੁੜਨਾ ਹੈ ਤਾਂ ਇਹਨੂੰ ਸਰੂਪ ਦੀ, ਅਬਿਨਾਸੀ ਪਦ ਦੀ ਪ੍ਰਾਪਤੀ ਹੋਣੀ ਹੈ। ਰਸਤਾ ਤਾਂ ਆਹ

ਸੀ, ਪਰ ਇਹਨਾਂ ਲੋਕਾਂ ਨੇ ਗ੍ਰੰਥ ਲਿਖ ਦਿੱਤੇ ਹੇਠਲਿਆਂ ਨੇ। ਇਹ ਕੰਮ ਵੀ ਕੀਤੇ। ਪਰ ਮੈਂ ਤੁਹਾਨੂੰ ਇਕ ਅੱਜ ਬਾਤ ਦਸਦਾਂ, ਜਾਕੇ ਵਿਚਾਰ ਲਿਓ। ਇਲਹਾਮੀ ਬਾਣੀ ਦੇ ਵਿੱਚ ਇਹ ਕੋਈ ਚੀਜ ਨਹੀਂ ਹੈ। ਜਿਹੜੀ ਉਤੋਂ ਬਾਣੀ ਆਈ ਹੈ, ਉਹ ਚਾਹੇ ਗੁਰੂ ਨਾਨਕ ਨੂੰ ਆਈ ਹੈ, ਚਾਹੇ ਕਬੀਰ ਨੂੰ ਆਈ ਹੈ, ਚਾਹੇ ਰਵਿਦਾਸ ਨੂੰ ਆਈ ਹੈ, ਚਾਹੇ ਧੰਨੇ ਨੂੰ ਆਈ ਹੈ। ਉਹਨਾਂ ਇਲਹਾਮੀ ਬਾਣੀਆਂ ਮੇਂ ਇਹ ਕੋਈ ਵਿਧੀ ਨਹੀਂ ਆਏਗੀ। ਇਹ ਸਿਆਣੇ ਆਦਮੀਆਂ ਦੀਆਂ ਲਿਖੀਆਂ ਹੋਈਆਂ ਵਿਧੀਆਂ ਨੇ। ਆਪੋ ਆਪਣੀਆਂ ਦੁਕਾਨਾਂ ਉਹਨਾਂ ਨੇ ਖੜ੍ਹੀਆਂ ਕਰਨੀਆਂ ਸੀ। ਜਿਹੜੀ ਪਾਰਟੀ ਦੇ ਹੱਥ ਵਿਚ ਕਲਮ ਆ ਜਾਂਦੀ ਹੈ, ਉਹ ਜਿਵੇਂ ਖ਼ੁਸ਼ੀ ਹੈ ਕਰਦੀ ਹੈ। ਉਹ, ਰੱਬ ਨਾਲ ਮਿਲੇ ਹੋਏ ਤਾਂ ਹੁੰਦੇ ਨਹੀਂ ਤੇ ਨਾ ਉਹਨਾਂ ਨੂੰ ਰੱਬ ਦਾ ਡਰ ਹੁੰਦੈ। ਉਹਨਾਂ ਨੇ ਤਾਂ ਪੈਸੇ ਕਮਾਉਣੇ, ਨੇ ਕਿਸੇ ਢੰਗ ਨਾਲ ਕਮਾ ਲਉ। ਚਾਹੇ ਕੋਈ ਆਪਣੀ ਪੁਸਤਕ ਵੇਚ ਕੇ ਕਮਾ ਲਉ, ਚਾਹੇ ਜਨਤਾ ਦੁਆਰੇ ਕਮਾ ਲਉ, ਉਹਨਾਂ ਨੇ ਤਾਂ ਕਮਾਈ ਕਰਨੀ ਹੈ।

**ਕਨਿਕ ਕਾਮਿਨੀ ਹੈਵਰ ਗੈਵਰ**

ਕਹਿੰਦੇ – ਇਹ ਵੀ ਸਾਰੇ ਭੋਗੇ, **ਕਨਿਕ** ਨਾਉਂ ਹੈ ਸੋਨਾ। ਸੋਨਾ ਵੀ ਬੜਾ ਦੇਖਿਆ, **ਕਾਮਿਨੀ** ਇਸਤਰੀ, **ਹੈਵਰ** ਬੜੇ ਸੁਹਣੇ ਘੋੜੇ, **ਗੈਵਰ** ਬੜੇ ਬੜੇ ਸੁਹਣੇ ਹਾਥੀ, ਉਹਨਾਂ ਤੇ ਵੀ ਚੜ੍ਹਕੇ ਚੱਲੇ।

**ਬਹੁ ਬਿਧਿ ਦਾਨੁ ਦਾਤਾਰਾ॥**

ਤੇ ਬੜੇ ਦਾਨ ਵੀ ਕੀਤੇ, ਦਾਤਾ ਬਣਕੇ, ਹੰਕਾਰ ਵਿਚ ਵੀ ਬੈਠਿਆ। ਜੇ ਮੈਂ ਨਾ ਦਿੰਦਾ, ਉਹਨਾਂ ਦਾ ਖਬਰੈ ਕੀ ਹਾਲ ਹੁੰਦਾ, ਰੋਟੀ ਮਿਲਦੀ ਕਿ ਨਾ ਮਿਲਦੀ। ਇਕ ਸੰਤ **ਸਮਰੱਥ ਗੁਰੂ ਰਾਮਦਾਸ** ਦੱਖਣ ਮੇਂ ਹੋਏ ਨੇ। ਨਦੀ ਵਿਚ ਉਹਨਾਂ ਨੇ ਬਾਰਾਂ ਸਾਲ ਖੜ੍ਹ ਕੇ ਤਪ ਕੀਤਾ। ਬਾਰ੍ਹੀਂ ਸਾਲੀਂ ਉਹਨਾਂ ਵਿਚ ਈਰੀ ਕਤੀ ਆ ਗਈ ਤੇ ਉਹਨਾਂ ਨੇ ਸਿਵਾ ਜੀ ਨੂੰ ਜੋ ਉਹਨਾਂ ਦਾ ਚੇਲਾ ਸੀ, ਕਈ ਚੇਲੇ ਸਨ ਉਹਨਾਂ ਦੇ। ਉਹਨਾਂ ਵਿੱਚੋਂ ਸਿਵਾ ਜੀ ਨੂੰ ਆਖਿਆ – ਜਾ ਓਏ! ਕਿਲਾ

ਬਣਾ। ਇਹ ਜ਼ੁਲਮ ਬਹੁਤ ਕਰਦੇ ਨੇ ਮੁਸਲਮਾਨ। ਹੁਣ, ਇਹ ਸਾਡੀ ਇੱਜਤ ਨੂੰ ਵੀ ਹੱਥ ਪਾਉਣ ਲੱਗ ਗਏ। ਇਹਨਾਂ ਦਾ ਬੜਾ ਜੋਰ ਹੋ ਗਿਆ, ਕਿਲਾ ਬਣਾ ਜਾਕੇ। ਉਹ ਕਹਿੰਦਾ – ਜੀ ਮੇਰੇ ਵਿਚ ਤਾਂ ਤਾਕਤ ਹੀ ਕੋਈ ਨਹੀਂ। ਉਹ ਕਹਿੰਦੇ – ਮੈਂ ਤੈਨੂੰ ਕਹਿੰਦਾ ਹਾਂ, ਕਿਲਾ ਬਣਾ। ਉਹ ਕਹਿੰਦਾ – ਜੀ, ਸਤਿ ਬਚਨ। ਉਹ ਕਿਲਾ ਬਣਾਉਣ ਲੱਗ ਗਿਆ, ਪੈਸਾ ਬਹੁਤ ਆ ਗਿਆ। ਲੋਕਾਂ ਨੇ, ਬੜੇ ਬੜੇ ਆਦਮੀਆਂ ਨੇ ਉਹਦੀ ਬੜੀ ਮਦਦ ਕੀਤੀ। ਜੇ ਇਹ ਵੀ ਇੱਜਤ ਬਚਾ ਲਏ ਹੁਣ ਸਾਡੀ, ਤਾਂ ਵੀ ਠੀਕ ਹੈ ਤੇ ਇਕ ਦਿਨ ਉਹਦੇ ਵਿਚ ਹੰਕਾਰ ਆ ਗਿਆ। ਉਥੇ ਮਹਾਂ ਭੁੱਖ ਪੈ ਗਈ, ਬੜਾ ਕਾਲ। ਉਹਨੇ ਆਖਿਆ, ਜੇ ਮੈਂ ਇਹ ਕਿਲਾ ਨਾ ਬਣਾਉਂਦਾ ਤਾਂ ਇਹ ਸਾਰੇ ਭੁੱਖੇ ਮਰ ਜਾਂਦੇ। ਮੈਂ ਕਿਲਾ ਬਣਾਉਣ ਲੱਗਿਆਂ ਤਾਂ ਇਹ ਰੋਟੀ ਖਾਂਦੇ ਨੇ। **ਸਮਰੱਥ ਗੁਰੂ ਰਾਮਦਾਸ** ਜੰਗਲ ਮੇਂ ਪਏ ਸੀ, ਉਥੋਂ ਉੱਠਕੇ ਚੱਲ ਪਏ, ਦੁਪਹਿਰੇ ਦਾ ਵਕਤ ਸੀ, ਆਏ। ਸਿਵਾ ਜੀ ਨੇ ਆਉਂਦਿਆ ਨੂੰ ਦੇਖ ਲਿਆ, ਆਕੇ ਉਹਨਾਂ ਦੇ ਪੈਰਾਂ ਤੇ ਪਿਆ, ਮੱਥਾ ਟੇਕਿਆ। ਮਹਾਰਾਜ ! ਕੀ ਬਾਤ ਹੈ ? ਕਹਿੰਦੇ – ਇਕ ਬਾਤ ਦੱਸੋ ? ਕਹਿੰਦੇ – ਮਿਸਤਰੀ ਆਪਣੇ ਅੱਛੇ ਅੱਛੇ ਬੁਲਾ। ਉਹਨੇ ਬੁਲਾਏ। ਐਸ ਪੱਥਰ ਨੂੰ ਚੀਰੋ ਪਰ ਬਚਾਕੇ ਚੀਰਨਾ। ਇਹਦੇ ਵਿਚ ਇਕ ਜੀਵ ਬੈਠਾ ਹੈ, ਉਹਨੂੰ ਕੱਢਣਾ ਹੈ। ਜਦ ਉਹਨੂੰ ਚੀਰਿਆ, ਉਹਦੇ ਵਿਚ ਜਲ ਸੀ। ਪੱਥਰ ਦੇ ਵਿਚ ਇਕ ਮੇਂਢਕ ਬੈਠੀ ਸੀ, ਜੀਹਨੂੰ ਡੱਡੂ ਕਹਿੰਦੇ ਨੇ। **ਸਮਰੱਥ ਜੀ** ਕਹਿੰਦੇ, ਸਿਵਾ ਜੀ ਨੂੰ ਬੁਲਾਕੇ ਕਿ ਇਹਨੂੰ ਵੀ ਤੂੰ ਗੋ ਪਹੁੰਚਾਉਨੈ ? ਉਹਨੇ ਆਖਿਆ ਓ ਹੋ ! ਮੇਰੇ ਦਿਲ ਵਿਚ ਸੰਕਲਪ ਆਇਆ ਸੀ, ਜੇ ਮੈਂ ਨਾ ਹੁੰਦਾ ਦੇਣ ਵਾਲਾ ਤਾਂ ਇਹ ਸਾਰੇ ਮਰ ਜਾਂਦੇ। **ਸਮਰੱਥ ਜੀ** ਕਹਿੰਦੇ, ਆਹ ਤੇਰੇ ਆਸਰੇ ਹੀ ਜਿਉਂਦੀ ਹੈ ਮੇਂਡਕ ? ਉਹ ਪੈਰਾਂ ਤੇ ਪੈ ਗਿਆ। ਕਹਿੰਦਾ, ਜੀ ਮੈਂ ਭੁੱਲ ਗਿਆ ਮੇਰੇ ਦਿਲ ਵਿਚ ਹੰਕਾਰ ਆ ਗਿਆ ਦਾਤਾਪਣੇ ਦਾ। ਉਹ ਗੁਰੂ ਸਾਹਿਬ ਕਹਿੰਦੇ, ਦਾਤਾ ਬਣਕੇ ਬੜੇ ਯੱਗ ਵੀ ਕੀਤੇ ਪਰ ਹੰਕਾਰ ਨਾ ਟੁੱਟਿਆ। ਹੰਕਾਰ ਵੱਧਦਾ ਹੀ ਚਲਿਆ ਗਿਆ ਸਗੋਂ।

**ਅੰਨ ਬਸਤ੍ਰ ਭੂਮਿ ਬਹੁ ਅਰਪੇ**

ਕਹਿੰਦਾ – ਅੰਨ, ਬਸਤਰ ਤੇ ਪ੍ਰਿਥਵੀ ਬੜੀ ਦਾਨ ਕੀਤੀ, ਪ੍ਰਿਥਵੀ ਵੀ ਬੜੀ ਦਾਨ ਕੀਤੀ, ਅੰਨ ਦਾਨ ਕੀਤਾ, ਬਸਤਰ ਵੀ ਬੜੇ ਦਾਨ ਕੀਤੇ।

**ਨਹ ਮਿਲੀਐ ਹਰਿ ਦੁਆਰਾ॥**

ਤੇ ਇਹ ਜਿਹੜਾ ਹਰੀ ਹੈ ਪਰਮੇਰ, ਇਹਦੇ ਦਰਵਾਜੇ ਤੇ ਖੜ੍ਹਨ ਨੂੰ ਜਗ੍ਹਾ ਨਾ ਮਿਲੀ। ਪਰਮੇਰ ਦੇ ਦਰਵਾਜੇ ਤੇ ਖੜ੍ਹਨੇ ਨੂੰ ਜਗ੍ਹਾ ਨਾ ਮਿਲੀ। ਉਹ ਹੰਕਾਰ ਨੇ ਐਸਾ ਮੈਨੂੰ ਫੜਿਆ, ਹੰਕਾਰ ਤਾਂ ਪਿਸਾਚ ਹੈ ਸਹੁਰਾ। ਭੂਤ ਤਾਂ ਮੰਤਰ ਨਾਲ ਨਿੱਕਲ ਜਾਂਦੈ, ਪਿਸਾਚ ਨਹੀਂ ਨਿੱਕਲਦਾ। ਇਹ ਜਿਹੜਾ ਪਿਸਾਚ ਹੈ, ਇਹਨੂੰ ਤਾਂ ਕੋਈ ਬੜਾ ਭਾਰੀ, ਤਕੜਾ ਗੁਰੂ ਹੋਵੇ ਤਾਂ ਕੱਢ ਦੇਵੇ ਜਾਂ ਪਰਮੇਰ ਕੱਢ ਦੇਵੇ, ਇਹ ਆਦਮੀ ਦੇ ਕੱਢਣ ਦਾ ਨਹੀਂ ਹੈ। ਇਹਦੀ ਤਾਂ ਦਵਾਈ ਹੀ ਇਕ ਹੈ।

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥***

(ਪੰਨਾ ੪੬੬)

ਪਰਮੇਰ ਦੀ ਕਿਰਪਾ ਇਹਦੇ ਤੇ ਹੋਵੇ, ਇਹ ਗੁਰੂ ਬਦ ਦੀ ਕਮਾਈ ਕਰੇ ਤਾਂ ਇਹਦਾ ਹੰਕਾਰ ਟੁੱਟੇ ਤਾਂ ਇਹ **ਭੀਤ** ਕਹੀਏ ਕੰਧ ਅਲਹਿਦਾ ਹੋਵੇ ਤਾਂ ਇਹਨੂੰ ਪਰਮੇਰ ਦਾ ਦਰਵਾਜਾ ਦਿੱਸੇ।

**ਪੂਜਾ ਅਰਚਾ ਬੰਦਨ ਡੰਡਉਤ**

ਕਹਿੰਦਾ – ਕਰਮ ਕਾਂਡ ਵੀ ਬੜਾ ਕੀਤਾ, ਜੀਹਨੂੰ ਲੋਕ ਬੜਾ ਅੱਛਾ ਸਮਝਦੇ ਨੇ। ਬੜੀ ਪੂਜਾ ਕੀਤੀ, ਬੜੀਆਂ ਡੰਡਉਤਾਂ ਕੀਤੀਆਂ, ਬੜੇ ਅਰਪਣ ਕੀਤੇ। ਕਿਸੇ ਨੇ ਸਿਰ ਅਰਪਣ ਕੀਤਾ, ਕਿਸੇ ਨੇ ਕੁੱਛ ਅਰਪਣ ਕੀਤਾ । ਉਹ ਕਹਿੰਦੇ – ਇਹ ਵੀ ਮੈਂ ਸਾਰਾ ਕੀਤਾ।

**ਖਟੁ ਕਰਮਾ ਰਤੁ ਰਹਤਾ॥**

ਛੇ ਕਰਮਾਂ ਦੇ ਨਾਲ **ਰਤੁ** ਕਹੀਏ ਹਰ ਵਕਤ ਮੈਂ ਲੱਗਿਆ ਰਿਹਾ ਪਰ ਨਾਲ ਇਹ ਵੀ ਆ ਗਿਆ ਕਿ ਮੇਰੇ ਵਰਗਾ ਕਰਮ ਕਾਂਡੀ ਕੋਈ ਹੋਰ ਨਹੀਂ ਹੋਇਆ ਹੈਗਾ। ਇਹ ਛੇ ਕਰਮ ਸਾਰਿਆਂ ਦੇ ਅਲਹਿਦਾ ਅਲਹਿਦਾ ਨੇ। ਬ੍ਰਾਹਮਣ ਦੇ ਛੇ ਕਰਮ ਨੇ– ਪਹਿਲੇ ਵਿੱਦਿਆ ਪੜ੍ਹਨੀ, ਫੇਰ ਪੜ੍ਹਾਉਣੀ, ਦਾਨ ਲੈਣਾ, ਅੱਗੇ ਦੇਣਾ, ਯੱਗ ਕਰਨਾ ਤੇ ਕਰਾਉਣਾ ਵੀ। ਜਿਹੜਾ ਪੈਸਾ ਅਗਨੀ ਤੇ ਆਵੇ ਉਹਦਾ ਵੀ ਯੱਗ ਕਰਨਾ, ਇਹ ਬ੍ਰਾਹਮਣ ਦੇ ਪਹਿਲੇ ਕਰਮ ਨੇ ਤੇ ਖੱਤਰੀ ਆਦਿ ਸਭ ਦੇ ਕਰਮ ਨੇ। ਮੈਂ ਉਹਨਾਂ ਵਿੱਚ ਰੱਤ ਰਿਹਾ, ਮੈਂ ਹਰ ਵਕਤ ਇਹ ਛੇ ਕਰਮ, **ਖਟ ਕਰਮ** ਕੀਤੇ।

**ਹਉ ਹਉ ਕਰਤ ਬੰਧਨ ਮਹਿ ਪਰਿਆ**

ਕਹਿੰਦੇ – ਬੀਮਾਰੀ ਇਕ ਐਸੀ ਚਿੰਬੜੀ, ***ਹਉ ਹਉ ਕਰਤ*** ਕਿ ਮੇਰੇ ਵਰਗਾ ਕਰਮ ਕਾਂਡੀ ਨਹੀਂ ਕੋਈ, ਮੇਰੇ ਵਰਗਾ ਦਾਨੀ ਨਹੀਂ ਕੋਈ, ਮੇਰੇ ਵਰਗਾ ਚਿਲ੍ਹਾ ਕਰਨ ਵਾਲਾ ਵੀ ਨਹੀਂ ਕੋਈ। ਇਹਦੇ ਵਿਚ ਫਸਕੇ ਕੀ ਬਣਿਆ ? ਫੇਰ ਪੜ੍ਹ ਪੰਕਤੀ –

**ਹਉ ਹਉ ਕਰਤ ਬੰਧਨ ਮਹਿ ਪਰਿਆ**

***ਹਉ ਹਉ*** , ਹੰਕਾਰ ਕਰਕੇ ਜਨਮ ਮਰਨ ਦੇ ਬੰਧਨ ਵਿਚ ਪਿਆ। ਹੰਕਾਰ ਨਾ ਟੁੱਟਿਆ ਸਗੋਂ ਹੰਕਾਰ ਬਹੁਤ ਵਧ ਗਿਆ।

**ਨਹ ਮਿਲੀਐ ਇਹ ਜੁਗਤਾ॥**

ਗੁਰੂ ਸਾਹਿਬ ਕਹਿੰਦੇ – ਭਾਈ ! ਇਸ ਜੁਗਤੀ ਨਾਲ ਰੱਬ ਨਹੀਂ ਮਿਲੇਗਾ, ਸਿੱਧੀ ਬਾਤ ਹੈ। ਜੋ ਤੁਹਾਨੂੰ ਦੱਸਿਐ, ਇਹਨਾਂ ਜੁਗਤਾਂ ਨਾਲ ਰੱਬ ਨਹੀਂ ਮਿਲੇਗਾ। ਇਹ ਤੁਹਾਡੇ ਆਚਾਰ ਬੜੇ ਅੱਛੇ ਨੇ ਪਰ ਰੱਬ ਮਿਲਣ ਦਾ ਇਹ ਤਰੀਕਾ ਨਹੀਂ ਹੈ।

**ਜੋਗ ਸਿਧ ਆਸਣ ਚਉਰਾਸੀਹ**

ਕਹਿੰਦੇ – ਫਿਰ ਯੋਗ ਹੱਠ ਕੀਤਾ, ਸਿੱਧ ਕੀਤਾ ਹੱਠ ਯੋਗ ਨੂੰ। ਚੱਕਰ ਵੀ ਸਾਰੇ ਖੋਲ੍ਹੇ ਤੇ ਦਸਮ ਦੁਆਰ ਨੂੰ ਵੀ ਗਿਆ ਤੇ ਚਉਰਾਸੀ ਆਸਣ ਵੀ ਕੀਤੇ।

**ਏ ਭੀ ਕਰਿ ਕਰਿ ਰਹਿਆ॥**

ਇਹ ਵੀ ਗੁਰੂ ਸਾਹਿਬ ਕਹਿੰਦੇ – ਕਰ ਕਰ ਕੇ ਅਸੀਂ ਰਹਿ ਚੁੱਕੇ। ਇਹਨਾਂ ਨਾਲ ਵੀ ਪਰਮੇਰ ਨਾ ਮਿਲਿਆ। ਹੱਠ ਯੋਗੀ ਦੇ ਵਿਚ ਹੰਕਾਰ ਆ ਜਾਂਦੈ। ਗੁਰੂ ਅਮਰ ਦਾਸ ਜੀ ਨੇ ਜਦ ਗੱਦੀ ਦਿੱਤੀ, ਸਾਰਿਆਂ ਨੂੰ ਬੁਲਾਇਆ ਤੇ ਮੋਹਨ ਬੜਾ ਪੁੱਤਰ ਸੀ, ਉਹ ਹੱਠ ਯੋਗੀ ਸੀ, ਉਹਨੂੰ ਬੁਲਾਇਆ। ਉਹ ਕਹਿੰਦਾ – ਮੈਂ ਨਹੀਂ ਜਾਂਦਾ ਹੈਗਾ, ਉਹਨਾਂ ਨੂੰ ਤਾਂ ਪਤਾ ਨਹੀਂ ਕੀਹਨੂੰ ਗੱਦੀ ਦੇਣੀ ਹੈ, ਇਹ ਤਾਂ ਹੱਕ ਹੀ ਸਾਡਾ ਸੀਗਾ। ਇਹ ਤਾਂ ਜੇਠੇ ਨੂੰ ਹੀ ਦੇਈ ਜਾਂਦੇ ਨੇ, ਗੁਰੂ ਰਾਮਦਾਸ ਨੂੰ। ਤੇ ਮੋਹਨ ਨਾ ਆਇਆ, ਬੁਲਾਇਆ, ਬਿਲਕੁਲ ਨਾ ਆਇਆ।

***ਮੋਹਰੀ ਪੁਤੁ ਸਨਮੁਖੁ ਹੋਇਆ***
***ਰਾਮਦਾਸੈ ਪੈਰੀ ਪਾਇ ਜੀਉ॥*** (ਪੰਨਾ ੯੨੪)

ਅਸੀਂ ਇਹ ਬਾਤ ਨਿਰਣੇ ਕਰਕੇ ਦੇਖਦੇ ਹਾਂ ਹੁਣ ਭੱਲਿਆਂ ਦੇ ਵਿਚ। ਮੈਂ ਆਖਿਆ ਤੁਸੀਂ ਕਿਹੜੀ ਵੰਸ ਚੋਂ ਹੋ ? ਅਸੀਂ ਜੀ ਮੋਹਰੀ ਦੀ ਕੁਲ ਚੋ ਹਾਂ। ਤੇ ਗੁਰੂ ਸਾਹਿਬ ਨੇ ਆਖਿਆ ਤੁਸੀਂ ਭਾਈ ! ਸਭ ਕੁੱਛ ਕਰੋ, ਉਹਨੂੰ ਈਰਾ ਦੀ ਦਰਦ ਹੁੰਦੀ ਹੈ। ਤੇ ਈਰਾ ਦੀ ਦਰਦ ਹੋਈ। ਦੋ ਦਿਨ ਪਿਛੋਂ ਗੁਰੂ ਸਾਹਿਬ ਦੇ ਪਾਸ ਪਹੁੰਚਿਆ ਮੈਨੂੰ ਬਈ ਤੁਸੀਂ ਜਾਂਦੇ ਹੋਏ ਮਾਫ ਕਰ ਦਿਉ। ਉਹ ਕਹਿੰਦੇ – ਹੁਣ ਤੈਨੂੰ ਇਹਦੇ ਸਿੱਖ ਦੇ ਪੈਰੀਂ ਪੈਣਾ ਪਊ। ਜਦ ਤੂੰ ਚਰਨਾਂ ਤੇ ਪਏਂਗਾ, ਉਦੋਂ ਤੇਰਾ ਦਰਦ ਹਟੇਗਾ। ਇਹ ਪੋਥੀਆਂ ਨਾ ਕਿਸੇ ਨੂੰ ਦੇਈਂ, ਸਾਂਭ ਕੇ ਰੱਖੀਂ। ਭਾਈ ਗੁਰਦਾਸ ਗਿਆ, ਉਹਨੇ ਆਖਿਆ ਪੋਥੀਆਂ ਤੇਰੀਆਂ ਨਹੀਂ ਹੁਣ ਮਾਮਾ ਜੀ ! ਇਹ ਤਾਂ ਪੋਥੀਆਂ ਗੁਰੂ ਦੀਆਂ ਨੇ। ਬਾਬਾ ਬੁੱਢਾ ਜੀ ਗਏ, ਉਹਨਾਂ ਨੂੰ ਵੀ ਨਾ ਦਿੱਤੀਆਂ। ਫੇਰ ਗੁਰੂ ਸਾਹਿਬ ਗਏ, ਉਹਨਾਂ ਨੇ ਇਹ ਬਦ ਪੜ੍ਹਿਆ –

***ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥*** (ਪੰਨਾ ੨੪੮)

ਉਹ ਪੜ੍ਹਕੇ ਜਦ ਗੁਰੂ ਸਾਹਿਬ ਹਟ ਗਏ। ਉਹਨੇ ਪੋਥੀਆਂ ਲਿਆਕੇ , ਰੱਖਕੇ ਆਪਣਾ ਮੱਥਾ ਗੁਰੂ ਅਰਜਨ ਦੇਵ ਦੇ ਚਰਨਾਂ ਤੇ ਲਾ

ਦਿੱਤਾ। ਉਹਨੇ ਆਖਿਆ– ਅਸੀਂ ਭੁੱਲ ਬਹੁਤ ਵੱਡੀ ਕਰ ਚੁੱਕੇ ਹਾਂ, ਤੂੰ ਗੁਰੂ ਹੈਂ, ਅਸੀਂ ਤੇਰੇ ਚੇਲੇ ਹਾਂ। ਉਦੋਂ ਹੀ ਦਰਦ ਬੰਦ ਹੋ ਗਿਆ, ਆਹ ਹਾਲ ਹੋਇਆ। ਇਹ ਹੰਕਾਰ ਜਿਹੜਾ ਚਿੰਬੜ ਜਾਂਦਾ ਹੈ, ਮੈਂ ਬੜਾ ਯੋਗੀ ਹਾਂ, ਮੈਂ ਬੜਾ ਗਿਆਨੀ ਹਾਂ, ਮੈਂ ਪੰਡਿਤ ਹਾਂ, ਮੈਂ ਭਗਤ ਹਾਂ, ਇਹ ਸਭ ਬੀਮਾਰੀਆਂ ਹੰਕਾਰ ਦੀਆਂ ਨੇ। ਜਦ ਇਹਨੂੰ ਮੇਲਾ ਹੋ ਜਾਊ ਤਾਂ ਇਹ ਬੀਮਾਰੀਆਂ ਆਪੇ ਹੀ ਛੁੱਟ ਜਾਂਦੀਆਂ ਨੇ ਬਿਨਾਂ ਪੁੱਛੇ ਹੀ।

**ਵਡੀ ਆਰਜਾ ਫਿਰਿ ਫਿਰਿ ਜਨਮੈ**

ਕਹਿੰਦੇ – ਆਰਜਾ ਬੜੀ ਵਧਾਈ ਤੇ ਫਿਰ ਕਈ ਜਨਮ ਵੀ ਹੋਏ।

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥*** (ਪੰਨਾ ੧੭੬)

ਪਰ ਜਨਮ ਮਰਨ ਤੋਂ ਖਹਿੜਾ ਨਾ ਛੁੱਟਿਆ।

**ਹਰਿ ਸਿਉ ਸੰਗੁ ਨ ਗਹਿਆ॥**

ਪਰ, ਮਨ, ਹਰੀ ਦੇ ਨਾਮ ਨਾਲ ਨਾ ਜੁੜਿਆ। ਮਨ, ਨਾਮ ਦੇ ਨਾਲ ਇਕ ਨਾ ਹੋਇਆ। ਹਰੀ ਪਰਮੇਰ ਨਾਲ ਸੰਬੰਧ ਨਾ ਹੋਇਆ, ਮੋਕ ਨਾ ਹੋਈ, ਬਖਿ਼ ਨਾ ਹੋਈ।

**ਰਾਜ ਲੀਲਾ ਰਾਜਨ ਕੀ ਰਚਨਾ**

ਕਹਿੰਦਾ – **ਰਾਜ ਲੀਲਾ** ਇਹ ਰਾਜਿਆਂ ਦੀ ਇਕ ਰਚਨਾ ਹੁੰਦੀ ਹੈ। ਰਾਜਿਆਂ ਦਾ ਇਕ ਸੁਭਾਉ ਹੀ ਹੈ, ਇਹ **ਰਾਜ ਲੀਲਾ** ਇਕ ਸੁਭਾਉ ਹੈ। ਇਕ ਪੰਡਿਤ ਨਿਹਚਲਦਾਸ ਜੀ ਹੋਏ ਨੇ, ਉਹਨਾਂ ਨੇ **ਵਿਚਾਰ ਸਾਗਰ** , **ਬਿਰਤੀ ਪ੍ਰਭਾਕਰ** ਗ੍ਰੰਥ ਬਣਾਏ ਨੇ, ਬੜੇ ਬੁੱਧੀਮਾਨ ਉਹਨਾਂ ਨੂੰ ਕਹਿੰਦੇ ਹਨ। ਜੀਵਿਕਾਨੰਦ ਜੀ ਕਹਿੰਦੇ ਅਸੀਂ ਗਏ, ਜਿਹਨਾਂ ਤੋਂ ਅਸੀਂ ਬਿਰਤੀ ਪ੍ਰਭਾਕਰ ਪੜ੍ਹਿਆ। ਉਹ ਘੋੜੀ ਤੇ ਚੜ੍ਹੇ ਜਾਂਦੇ ਨੇ, ਘੋੜੀ ਨੂੰ ਭਜਾਉਂਦੇ ਜਾਂਦੇ ਨੇ। ਜਦ ਇਹਨਾਂ ਬੁਲਾਏ ਸੰਤ, ਕਹਿੰਦਾ ਸਾਧੂ ਨਾ ਕਹਿਓ, ਮੈਂ ਪੰਡਿਤ ਹਾਂ, ਪੰਡਿਤਾਂ ਦੀ

ਲੀਲ੍ਹਾ ਕਰਦਾ ਹਾਂ, ਸਾਧੂ ਨਾ ਕਹੋ, ਮੈਂ ਸਾਧੂ ਤਾਂ ਨਹੀਂ ਹਾਂ। ਕਹਿੰਦਾ, ਮੈਂ ਪੰਡਿਤ ਹਾਂ, ਪੰਡਿਤਾਂ ਵਾਲੀ ਕੋਈ ਕਾ ਪੁੱਛੋ ਮੇਰੇ ਤੋਂ। ਇਹ ਪੰਡਿਤਾਂ ਦੀ ਲੀਲ੍ਹਾ ਹੁੰਦੀ ਹੈ ਤੇ ਰਾਜਿਆਂ ਦੀਆਂ ਲੀਲ੍ਹਾ ਵੀ ਹੁੰਦੀਆਂ ਹੈਣ।

**ਕਰਿਆ ਹੁਕਮੁ ਅਫਾਰਾ॥**

ਹੁਕਮ ਵੀ ਭਾਰੀ ਕੀਤਾ, ਜੋ ਹੁਕਮ ਕੀਤਾ ਉਹਦੇ ਤੇ ਜਾਇਜ ਨਜਾਇਜ ਨਾ ਦੇਖਿਆ, ਹੁਕਮ ਵੀ ਬੜਾ ਕੀਤਾ ਹੈਗਾ।

**ਸੇਜ ਸੋਹਨੀ ਚੰਦਨੁ ਚੋਆ**

ਬੜੀਆਂ ਬੜੀਆਂ ਸੇਜਾਂ ਸੰਵਾਰੀਆਂ, ਉਹਨਾਂ ਤੇ ਚੰਦਨ ਛਿੜਕਿਆ ਤੇ ਬੜੇ ਚੰਗੇ ਫੁੱਲ ਵਿਛਾਏ। ਉਹ ਵੀ ਪੈ ਕੇ ਦੇਖੀਆਂ।

**ਨਰਕ ਘੋਰ ਕਾ ਦੁਆਰਾ॥**

ਉਹ ਤਾਂ ਕਹਿੰਦੇ – ਘੋਰ ਨਰਕ ਨੂੰ ਲੈ ਜਾਣਗੀਆਂ, ਵਿ ਵਿਕਾਰ। ਵਿਈ ਆਦਮੀ ਤਾਂ ਨਰਕ ਨੂੰ ਜਾਂਦਾ ਹੁੰਦੈ, ਉਹਦੇ ਵਿਚ ਤਾਂ ਕੋਈ ਸਤ ਹੀ ਨਹੀਂ ਰਹਿ ਗਿਆ। ਉਹਦੀ ਤਾਂ ਬੁੱਧੀ ਅਤਿਅੰਤ ਮੈਲੀ ਹੋ ਜਾਂਦੀ ਹੈ, ਉਹਨੂੰ ਤਾਂ ਸੂਝ ਹੀ ਨਹੀਂ ਆਉਂਦੀ ਹੈਗੀ। ਉਹ ਕਹਿੰਦਾ– ਇਕ ਘੋਰ ਨਰਕ ਦਾ ਸਮਾਨ ਹੀ ਬਣਾਇਆ।

**ਹਰਿ ਕੀਰਤਿ ਸਾਧਸੰਗਤਿ ਹੈ**

ਕਹਿੰਦਾ – ਇਕ ਚੀਜ ਹੈ, ਦੱਸ ਵੀ ਦੇਵਾਂ।

***ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥***
***ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥***

(ਪੰਨਾ ੧੩੬੩)

ਕਹਿੰਦਾ – ਕੋਈ ਐਸਾ ਵੀ ਹੈ ? ਜੋ ਜੜ੍ਹ ਚੇਤਨ ਦੀ ਗ੍ਰੰਥੀ ਨੂੰ ਤੋੜ ਦੇਵੇ ਪਰਮੇਰ ਨਾਲ ਜੋੜ ਦੇਵੇ।

***ਕਰਿ ਕਿਰਪਾ ਸਤਸੰਗਿ ਮਿਲਾਏ ॥***
***ਨਾਨਕ ਤਾ ਕੈ ਨਿਕਟਿ ਨਾ ਮਾਇ॥*** (ਪੰਨਾ ੨੫੧)

ਇਹ, ਇਸ ਮਾਇਆ ਨੂੰ ਪਾਰ ਕਰਨ ਵਾਲਾ ਸਾਧਸੰਗਤਿ ਹੈ। ਉਹਦੇ ਵਿਚ ਮਿਲਕੇ ਹਰੀ ਦਾ ਕੀਰਤਨ ਕਰਨਾ, ਸਿਮਰਨ ਕਰਨਾ। ਸਿਮਰਨ ਤੇ ਅਨਾਹਦ, ਅਨਾਹਦ ਤੇ ਧੁਨਿ, ਧੁਨਿ ਦੁਆਰਾ ਲਿਵ ਲੱਗ ਜਾਏਗੀ। ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਏਗੀ, ਮੋਕ ਹੋ ਜਾਏਗੀ। ਇਹ, ਇਕ ਉਪਾਅ ਹੈ। ਫੇਰ ਪੜ੍ਹਦੇ, ਭਾਈ!

**ਹਰਿ ਕੀਰਤ ਸਾਧਸੰਗਤਿ ਹੈ**

ਕਹਿੰਦੇ – ਇਹ ਹੈ ਹਰੀ ਕੀ ਕੀਰਤੀ, **ਸਾਧਸੰਗਤਿ** ਤੇ ਮਿਲਦੀ ਹੈ, ਇਹ ਉਪਾਅ ਹੈ। **ਹੈ** ਪਹਿਲੇ ਲਾਉਣਾ ਹੈ। ਹੈ ਅਖੇ ਉਹਦਾ ਉਪਾਅ, ਪਹਿਲਾਂ ਹਰੀ ਕੀਰਤਨ, **ਸਾਧਸੰਗਤਿ** ਤੇ ਸਿੱਖਣਾ ਹੈ। ਹਰੀ ਦਾ ਕੀਰਤਨ ਗਾਉਣਾ। ਉਹਦੇ ਵਿਚ ਦੁਨੀਆਂ ਦੀਆਂ ਗੱਲਾਂ ਨਹੀਂ ਕਰਨੀਆਂ। ਉਹਦੇ ਵਿਚ ਭੁੱਲੇ ਹੋਏ ਲੋਕਾਂ ਦੇ ਦ੍ਰਿਟਾਂਤ ਨਹੀਂ ਦੇਣੇ ਹਨ ਫਸਾਉਣ ਵਾਸਤੇ। ਇਕ ਕੀਰਤਨ ਕਰਨਾ, ਹਰੀ ਸਿਮਰਨ ਕਰਨਾ।

**ਸਿਰਿ ਕਰਮਨ ਕੈ ਕਰਮਾ॥**

ਸਾਰੇ ਕਰਮਾਂ ਦਾ ਗਿਮਣੀ ਇਹ ਕਰਮ ਹੈ ਭਾਈ! ਗੁਰੂ ਸਾਹਿਬ ਕਹਿੰਦੇ – ਅਸੀਂ ਤੁਹਾਨੂੰ ਦਸਦੇ ਹਾਂ, ਸਾਰੇ ਕਰਮਾਂ ਦਾ ਗਿਮਣੀ ਇਹ ਕਰਮ ਹੈ, ਜਿਹੜਾ ਏਸ ਨਾਮ ਦਾ ਸਿਮਰਨ ਕਰਨਾ ਹੈ।

***ਸਿਮਰਿ ਸਿਮਰਿ ਨਾਮੁ ਬਾਰੰ ਬਾਰ॥***
***ਨਾਨਕ ਜੀਅ ਕਾ ਇਹੈ ਅਧਾਰ॥*** (ਪੰਨਾ ੨੯5)

ਇਹ ਸਾਰੇ ਕਰਮਾਂ ਦਾ ਗਿਮਣੀ ਕਰਮ ਹੈ।

**ਕਹੁ ਨਾਨਕ ਤਿਸੁ ਭਇਓ ਪਰਾਪਤਿ**

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ – ਉਹਨਾਂ ਨੂੰ ਇਹ ਪ੍ਰਾਪਤ ਹੋਣਾ ਹੈ।

**ਜਿਸੁ ਪੁਰਬ ਲਿਖੇ ਕਾ ਲਹਨਾ॥**

ਜਿਸ ਦਾ ਪੂਰਬਲਾ **ਲਹਨਾ** ਕਹੀਏ ਕਰਮ ਹੋਏਗਾ, ਪਿਛਲਾ

ਕਰਮ ਵੀ ਧੱਕਾ ਲਾਉਂਦੈ। ਧਰੂਅ ਨੂੰ ਪਿਛਲੇ ਕਰਮ ਨੇ ਧੱਕਾ ਲਾਇਆ, ਪੰਜ ਸਾਲ ਦੇ ਨੂੰ ਗਿਆਨ ਹੋ ਗਿਆ। ਪ੍ਹਿਲਾਦ ਨੂੰ, ਪਿਛਲੇ ਕਰਮ ਨੇ ਐਸਾ ਧੱਕਾ ਲਾਇਆ, ਉਹ ਪਹਿਲਾਂ ਹੀ, ਜੰਮਦਾ ਹੀ **ਰਾਮ ਰਾਮ** ਕਹਿਣ ਲੱਗ ਗਿਆ। ਤੁਹਾਨੂੰ ਪਤੈ ਏਸ ਕਹਾਣੀ ਦਾ ? ਇਹ ਇਕ ਕਹਾਣੀ ਹੈ। ਜਦ ਦੇਵਤਿਆਂ ਨੇ ਉਹਨਾਂ ਦੈਤਾਂ ਨੂੰ ਆਕੇ ਮਾਰਿਆ ਤੇ ਜਿੱਤਿਆ। ਉਹ ਮਾਈ ਦੇ ਪੇਟ ਵਿਚ ਗਰਭ ਸੀ। ਉਹ ਕਹਿੰਦੇ, ਇਹ ਸਹੁਰਾ ਜੰਮ ਪਿਆ, ਤਾਂ ਇਹ ਵੀ ਉਪੱਦ੍ਰਵ ਕਰੇਗਾ। ਚੱਲੋ, ਇਹਦਾ ਵੀ ਕਰੀਏ ਕੁੱਛ। ਅੱਗੇ ਨਾਰਦ ਮਿਲ ਪਿਆ। ਨਾਰਦ ਕਹਿੰਦਾ, ਕੀ ਕੀਤਾ ? ਕਹਿੰਦੇ, ਜੀ ਸਾਡੀ ਫਤਹਿ ਹੋ ਗਈ, ਅਸੀਂ ਰਾਖਾਂ ਨੂੰ ਜਿੱਤ ਲਿਆ। ਅਖੇ, ਇਹ ਕੌਣ ? ਕਹਿੰਦੇ, ਏਸ ਲੜਕੀ ਦੇ ਪੇਟ ਵਿਚ ਗਰਭ ਹੈ, ਇਹਨੂੰ ਅਸੀਂ, ਤਾਂ ਲੈ ਚਲੇ ਹਾਂ, ਬਈ ਇਕ ਰਾਖ ਹੋਰ ਨਾ ਪੈਦਾ ਹੋ ਜਾਏ। ਕਹਿੰਦੇ, ਕੀ ਕਰੀਏ ? ਨਾਰਦ ਕਹਿੰਦਾ, ਕੁੱਲ ਨਾਸ ਹੋ ਜਾਊ ਤੁਹਾਡੀ ਸਾਰੀ। ਕਹਿੰਦੇ, ਕਿਉਂ ? ਅਖੇ ਭਗਤ ਹੈ, ਤੁਹਾਨੂੰ ਕੀ ਪਤਾ ਹੈ ? ਇਹ ਤਾਂ ਅੰਦਰ ਭਗਤ ਬੈਠਾ ਹੈ। ਉਹ, ਉਥੇ ਹੀ ਛੱਡ ਕੇ ਚਲੇ ਗਏ। ਨਾਰਦ ਨੇ ਆਖਿਆ, ਮਾਈ ! ਉਸ ਝੌਂਪੜੀ ਵਿਚ ਬਹਿ ਜਾ, ਤੇਰੀ ਪਾਲਣਾ ਹੋਏਗੀ, ਪਰ **ਰਾਮ ਰਾਮ** ਕਹੀ ਜਾਇਆ ਕਰ। **ਰਾਮ** ਮੰਤਰ ਉਹਨੂੰ ਦੇ ਦਿੱਤਾ, ਉਹ ਜਪਣ ਲੱਗ ਗਈ। ਉਹਦੇ ਤੋਂ ਪ੍ਹਿਲਾਦ ਪੈਦਾ ਹੋਇਆ। ਉਹ ਗਰਭ ਦੇ ਵਿਚ ਹੀ ਕਥਾ ਨਾਰਦ ਦੀ ਸੁਣੀਂ ਗਿਆ, ਉਹ ਗਰਭ ਦੇ ਵਿਚ ਹੀ ਨਾਮ ਜਪਣ ਲੱਗ ਗਿਆ। ਆਹ ਦੇਖੋ ਪੂਰਬਲੇ ਕਰਮ ਨੇ ਕੀਤਾ। ਰਾਖਾਂ ਦੇ ਉਹ **ਕੱਲਰ ਕਮਲ** । ਇਹ ਕੱਲਰ ਤੋਂ ਚਲੀ ਸੀ ਕੁਲ ਪਰ ਉਥੇ ਕਮਲ ਪੈਦਾ ਹੋਇਆ, ਭਗਤ ਪ੍ਹਿਲਾਦ। ਏਸ ਕਰਕੇ, ਉਹਨੂੰ (ਨਾਰਦ ਨੂੰ) ਸਰਬੱਗਤਾ ਸੀ, ਏਸਨੇ ਉਸਦੀ ਬੜੀ ਪਾਲਣਾ ਕੀਤੀ, ਬੜਾ ਉਪਦੇ ਕੀਤਾ। ਜੰਮਦਾ ਹੀ **ਰਾਮ ਰਾਮ** ਜਪਣ ਲੱਗ ਪਿਆ। ਉਹਨੇ ਬੜਾ ਭਾਰੀ ਨਾਮ ਜਪਿਆ ਤੇ ਬ੍ਰਹਮ ਗਿਆਨੀ ਇਕ ਮਹਾਂਪੁਰ ਹੋਇਆ।

**ਤੇਰੋ ਸੇਵਕੁ ਇਹ ਰੰਗਿ ਮਾਤਾ॥**

ਤੇਰੇ ਸੇਵਕ ਜਿਹੜੇ ਏਸ ਰੰਗ ਵਿਚ ਮਸਤ ਨੇ, ਉਹ ਹੋਰ ਗੱਲਾਂ ਨਹੀਂ ਸੁਣਦੇ ਹੁੰਦੇ, ਵਾਧੂ ਜਿਹੜੀਆਂ ਹੁੰਦੀਆਂ ਹਨ।

**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**

ਇਹ ਕਿਰਪਾਲੂ ਹੋਇਆ ਸਾਰੇ ਦੀਨਾਂ ਦੇ ਦੁੱਖ ਭੰਜਨ ਵਾਲਾ ਪਰਮੇਰ ਮੇਰੇ ਤੇ ਬੜਾ ਕਿਰਪਾਲੂ ਹੋਇਆ, ਗੁਰੂ ਅਰਜਨ ਦੇਵ ਜੀ ਕਹਿੰਦੇ।

**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਰਹਾਉ ਦੂਜਾ॥**

ਮੇਰਾ ਵੀ ਉਸ ਹਰੀ ਦੇ ਕੀਰਤਨ ਦੇ ਵਿਚ ਮਨ ਰੱਤ ਗਿਆ। ਗੁਰੂ ਸਾਹਿਬ ਕਹਿੰਦੇ – ਮੈਂ ਵੀ ਪਰਮੇਰ ਦਾ ਕੀਰਤਨ, ਨਾਮ ਜਪਣ ਲੱਗ ਗਿਆ।

**ਬੋਲੋ ਸਤਿਨਾਮ ਸ੍ਰੀ ਵਾਹਿਗੁਰੂ॥**

੧

## ਸਤਿਗੁਰ ਪ੍ਰਸਾਦਿ॥

# ੫੧

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥ ੧੨॥*

***(ਪੰਨਾ ੧੩੫)***

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !!

ਅੱਜ ਮਕਰ ਦੀ ਰਾਸ 'ਮਾਘੀ' ਪੰਜਾਬ ਮੇਂ ਜਿਸ ਨੂੰ ਕਹਿੰਦੇ ਨੇ। ਮੁਕਤਸਰ ਅੱਜ ਬੜਾ ਭਾਰੀ ਪੁਰਬ ਹੈ, ਮੇਲਾ ਹੈ। ਬੜਾ ਮਹਾਤਮ ਲਿਖਿਆ ਹੋਇਐ, ਉਹ ਅੱਜ ਸੰਗ੍ਰਾਂਦ ਹੈ 'ਮਕਰ' ਦੀ, ਜਿਸ ਨੂੰ 'ਮਾਘੀ' ਕਹਿੰਦੇ ਨੇ। ਦੁਨੀਆਂ ਦੇ ਵਿੱਚ ਇਹ ਦੋ ਸੰਗ੍ਰਾਂਦਾਂ ਦੀ ਮਾਨਤਾ ਬਹੁਤ ਹੈ 'ਮਾਘੀ' ਤੇ 'ਵਿਸਾਖੀ' ਅੱਜ ਉਹ ਹੈ । ਗੁਰੂ ਗੋਬਿੰਦ ਸਿੰਘ ਜਦ ਚੱਲੇ, ਉਸ ਵਕਤ ਗੁਰੂ ਦੇ ਪਾਸ ਸਿੱਖ ਬਹੁਤ ਥੋੜੇ ਰਹਿ ਗਏ ਸੇ, ਦਇਆ ਸਿਹੁੰ, ਧਰਮ ਸਿਹੁੰ, ਮਾਨ ਸਿਹੁੰ ਇਹ ਸਾਥ ਥੇ। ਉਹ ਜਿਹੜੇ ਸਾਥ ਲੈ ਕੇ ਗਏ ਸੇ ਦੋਨੋਂ ਪਠਾਣ ਉਹ ਵੀ ਮੁੜ ਆਏ ਸੇ। ਦੋਵੇਂ ਪਠਾਣ ਗੁਰੂ ਸਾਹਿਬ ਨੇ ਮੋੜ 'ਤੇ ਸੇ ਜਿਨ੍ਹਾਂ ਨੇ

ਮੰਜੀ ਸਾਹਿਬ ਚੁੱਕੀ ਸੀ ਜਦ ਉੱਚ ਦੇ ਪੀਰ ਬਣੇ। ਅਖੀਰੀ ਜਾ ਕੇ ਸ਼ਮੀਰ, ਲਖਮੀਰ ਤੇ ਤਖਤ ਮੱਲ ਇਹ ਤਿੰਨ ਭਾਈ ਸੇ, ਇਹ 'ਦੀਨਾ' ਪਿੰਡ ਦੇ ਸੇ, ਬਰਾੜ (ਗੋਤ ਦੇ) ਸੇ। ਇਨ੍ਹਾਂ ਦਾ ਦਾਦਾ ਛੇਵੇਂ ਪਾਤਸ਼ਾਹ ਦਾ ਸੇਵਕ ਸੀ। ਮਹਾਰਾਜ ਦੀ, ਲੜਾਈ ਵਿੱਚ ਓਹਨੇ ਬੜੀ ਮੱਦਦ ਕੀਤੀ। ਉਹ ਇਲਾਕੇ ਦਾ ਥੋੜੇ ਜਿਹੇ ਦਾ ਮਾਲਕ ਸੀ। ਬਹੁਤ ਲੱਕੜੀ, ਰਾਸ਼ਨ ਦਾ ਬੜਾ ਬੰਦੋਬਸਤ ਕੀਤਾ ਸੀ। ਅੱਜ ਇਨ੍ਹਾਂ ਨੂੰ ਵੀ ਪਤਾ ਲੱਗਿਆ ਬਈ ਸਾਡੇ ਜਿਹੜੇ ਪਰੰਪਰਾ ਗੁਰੂ ਨੇ, ਉਹ ਆਉਣੇ ਨੇ। ਇਹ ਗਏ, ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੂੰ ਕਿਹਾ 'ਆਪ ਸਾਡੇ ਮਕਾਨ ਮੇਂ ਚੱਲੋ'। ਉਨ੍ਹਾਂ ਆਖਿਆ ਨਾਂ! ਥੁਆਨੂੰ ਪਤੈ ਦੁਨੀਆਂ ਕੈਸੀ ਹੋਈ ਵੀ ਐ ਅੱਜ ਕਲ੍ਹ? ਮੁਸਲਮਾਨਾਂ ਦਾ ਪ੍ਰਭਾਵ ਬਹੁਤ ਵੱਧ ਚੁੱਕਿਐਗਾ ਤੇ ਥੁਆਨੂੰ ਤਕਲੀਫ ਦੇਣਗੇ, ਜੈਸੇ ਨਗਾਹੀਏ ਨੂੰ ਤਕਲੀਫ ਉਨ੍ਹਾਂ ਨੇ ਦਿੱਤੀ ਪਰ ਨਗਾਹੀਆ ਡੋਲਿਆ ਨਹੀਂ। ਅਖੀਰੀ ਕਪੂਰੇ (ਕੋਟਕਪੂਰੇ ਦਾ ਰਾਜਾ) ਨੂੰ ਕਿਹਾ ਤੂੰ ਗੜ੍ਹੀ (ਛੋਟਾ ਕਿਲਾ) ਦੇ ਦੇ, ਉਹ ਫੌਜ ਲਈ ਆਉਂਦੈਗਾ ਵਜੀਦਾ (ਵਜੀਦ ਖਾਨ) ਉਹਦੇ ਨਾਲ ਅਸੀਂ ਲੜਾਈ ਕਰਨੀ ਐਂ, ਉਹ ਸਾਡੇ ਨਾਲ ਲੜਾਈ ਵਾਸਤੇ ਆਉਂਦਾ ਹੈਗਾ। ਕਪੂਰੇ ਨੇ ਜੁਆਬ ਦੇ 'ਤਾ (ਨਾਂਹ ਕਰ ਦਿੱਤੀ)। ਕਪੂਰਾ, ਅਸਲੀ 'ਕੌਲ' ਨੂੰ ਮੰਨਦਾ ਸੀਗਾ। 'ਕੌਲ', ਪਿਰਥੀਏ (ਗੁਰੂ ਅਰਜਨ ਦੇਵ ਦਾ ਵੱਡਾ ਭਰਾ) ਦਾ ਪੜੋਤਾ ਸੀ, ਇਹ ਗੁਰੂ ਅਰਜਨ ਦੇਵ ਦਾ ਵੀ ਪੜੋਤਾ ਸੀ। ਕੌਲ ਪਿਰਥੀਏ ਦਾ ਪੜੋਤਾ ਸੀ, ਪਰ ਕੌਲ ਦੇ ਦਿਲ 'ਚ ਐਨੀਂ ਸ਼ਰਧਾ ਹੋ ਚੁੱਕੀ ਸੀ, ਬਈ ਅਖੀਰੀ ਦੀ ਬਾਤ ਹੈ ਜੇ ਤਾਂ ਇਹ ਬਖਸ਼ ਗੇ ਤਾਂ ਬਖਸ਼ ਗੇ, ਨਹੀਂ ਤਾਂ ਬਖਸ਼ਣ ਵਾਲਾ ਹੋਰ ਕੋਈ ਨਹੀਂ। ਤੇ ਗੁਰੂ ਸਾਹਿਬ ਅੰਤਰਜਾਮੀ, ਉਹਦੇ ਦਿਲ ਦੀ ਜਾਣਦੇ ਸੇ। ਕਪੂਰੇ ਨੇ ਜੁਆਬ ਦੇ 'ਤਾ ਬਈ ਤੁਸੀਂ ਤਾਂ ਮੁਸਲਮਾਨਾਂ ਨਾਲ ਲੜਾਈ ਕਰਦੇ ਓਂ ਤੇ ਸਾਨੂੰ ਵੀ ਮੁਸਲਮਾਨਾਂ ਤੇ ਈ ਮਰਵਾਉਣਾ ਚਾਹੁੰਨੇ ਓਂ। ਗੁਰੂ ਸਾਹਿਬ ਨੇ ਸਿੱਖ ਭੇਜਿਆ ਕਪੂਰੇ ਕੋਲ, ਉਨ੍ਹਾਂ ਨੂੰ ਜੁਆਬ ਦੇ ਦਿੱਤਾ। ਗੁਰੂ ਸਾਹਿਬ ਓਥੋਂ ਚੱਲ ਪਏ। ਅਸਲੀ, ਕਪੂਰੇ

ਦਾ ਪੜਦਾਦਾ 'ਭੱਲਣ' ਸੀ। ਓਸਨੇ ਪਾਣੀਪਤ ਫਤਿਹ ਕਰਵਾਇਆ ਸੀ। ਅਖੀਰੀ ਜਦ ਉਹ ਅਕਬਰ ਦੇ ਪਾਸ ਬੈਠਾ ਸੀ, ਸਾਰੇ ਲੋਕ ਬੈਠੇ ਸੇ। 'ਈਸੇ ਖਾਂ' ਵਾਲਿਆ ਦੀ ਜਿਹੜੀ ਭੈਣ ਸੀ, ਉਹ ਵਿਆਹੀ ਵੀ ਸੀ ਅਕਬਰ ਨੂੰ। ਉਹ ਸਾਰਿਆਂ ਨੇ ਇਕੱਠੇ ਹੋ ਕੇ, ਇਹ ਬਾਤ ਕਹੀ, ਬਈ! ਤੁਸੀਂ ਅਜੋਂ ਵੀ ਹਿੰਦੂਆਂ ਨੂੰ ਉੱਚਾ ਚੁੱਕੀ ਜਾਂਨੇ ਓਂ । ਇਹ ਕਪੂਰੇ ਨੂੰ ਤੁਸੀਂ ਚੌਧਰ ਦੇ 'ਤੀ। ਇਹ ਓਸ ਦੇਸ਼ ਦਾ 'ਭੱਲਣ' ਚੌਧਰੀ ਬਣ ਗਿਆ। ਕਪੂਰਾ, ਉਹਦੀ ਔਲਾਦ ਸੀ। ਓਹਨੇ ਉਹ ਪੱਗ ਲੈ ਕਰਕੇ, ਆਪਣੇ ਸਾਲ਼ੇ ਨੂੰ ਦੇ ਦਿੱਤੀ ਈਸਾ ਖਾਂ ਵਾਲਿਆਂ ਨੂੰ। ਉਹ 'ਭੱਲਣ' ਨੇ ਉੱਠ ਕੇ, ਓਹਨੂੰ ਜਿਉਂ ਚੁੱਕਿਆ ਹੇਠਾਂ ਸੁੱਟਕੇ, ਪੱਗ ਲਾਹ ਕੇ ਆਪਣੇ ਸਿਰ ਤੇ ਬੰਨ੍ਹ ਲਈ। ਓਸ ਨੇ ਆਖਿਆ, ਪੱਗ ਮੈਂ ਮੁਖਤ (ਮੁਫਤ) ਤਾਂ ਨਹੀਂ ਲਈ, ਬਹਾਦਰੀ ਨਾਲ ਲਈ ਐ, ਪਾਣੀਪਤ ਫਤਿਹ ਕਰਾਇਆ ਹੈਗਾ। ਸਾਰੀ ਸਭਾ ਹੱਸ ਪੀ ਤੇ ਅਕਬਰ ਵੀ ਹੱਸ ਪਿਆ।ਓਹਨੇ ਆਖਿਆ, ਬਈ ਤੂੰ ਨਹੀਂ ਲੈ ਸਕਦਾ। ਉਹ ਅੱਧੀ ਪੱਗ ਪਾੜ ਕੇ, ਆਪਣੇ ਸਾਲ਼ੇ ਨੂੰ ਦੇ 'ਤੀ ਈਸਾ ਖਾਂ ਵਾਲੇ ਨੂੰ, ਤੇ ਅੱਧੀ ਭੱਲਣ ਨੂੰ ਦੇ 'ਤੀ। ਇਹ ਉਨ੍ਹਾਂ ਦੀ ਚੌਧਰ ਚਲੀ ਆਉਂਦੀ ਸੀ। ਤੇ ਗੁਰੂ ਸਾਹਿਬ ਨੇ ਕਪੂਰੇ ਨੂੰ ਮੁੱਖੋਂ ਵਾਕ ਕਹਿ ਦਿੱਤਾ ਬਈ ਤੈਨੂੰ ਮੁਸਲਮਾਨ ਮਾਰਨਗੇ ਅਰ ਤੋਪੜਾ ਗੰਦੇ ਦਾ ਚਾੜ੍ਹ ਕੇ ਮਾਰਨਗੇ। ਗੁਰੂ ਸਾਹਿਬ ਦਾ ਇਹ ਸਰਾਪ ਹੋ ਗਿਆ ਤੇ ਕੌਲ ਨੂੰ ਪਤਾ ਲੱਗਿਆ। ਕੌਲ ਨੇ ਕਪੂਰੇ ਨੂੰ ਆਖਿਆ, ਇਹ ਤਾਂ ਗੁਰੂ ਐ, ਏਸ ਨੇ ਤਾਂ ਸਾਨੂੰ ਬਖਸ਼ਣੈ। ਤੈਨੂੰ ਪਤਾ ਨਹੀਂ ਸੀ, ਅਸਲੀ ਗੁਰੂ ਏਹੀ ਐ, ਤੈਂ ਬੜੀ ਗਲਤੀ ਕੀਤੀ। ਕਪੂਰਾ ਆਇਆ, ਫਿਰ ਕਪੂਰੇ ਨੇ ਇੱਕ ਪੜਾਅ ਤੇ ਗੱਡੇ ਲਿਆਂਦੇ, ਰਾਸ਼ਨ ਲਿਆਂਦਾ। ਆਪ, ਉਹਦਾ ਪੁੱਤ, ਪੋਤਰਾ ਉਨ੍ਹਾਂ ਨੇ ਬੜਾ ਲੰਗਰ ਲਾਇਆ ਤੇ ਬੜਾ ਕੰਮ ਕੀਤਾ। ਉਨ੍ਹਾਂ ਆਖਿਆ ਗੁਰੂ ਸਾਹਿਬ ਨੇ, ਜਾਹ ਐਂ ਹੋ ਜੇਗਾ। ਜਾਹ ਤੋਪੜਾ ਚੜ੍ਹਨੇ ਸੇ, ਤੇਰਾ ਸਰੀਰ ਅਪਣੇ ਆਪ ਛੁੱਟਜੇਗਾ। ਈਸੇ ਖਾਂ ਵਾਲਿਆਂ ਨੇ ਕਪੂਰੇ ਨੂੰ ਬੁਲਾਇਆ ਬਈ ਅੰਦਰ ਟੂੰਮਾਂ (ਗਹਿਣੇ) ਤੇ ਕੱਪੜੇ ਦੇਖਣੇ ਨੇ,

ਲੜਕੀ ਦਾ ਵਿਆਹ ਐ, ਤੁਸੀਂ ਅੰਦਰ ਜਾ ਸਕਦੇ ਓਂ।ਉਹ ਗਿਆ ਤਾਂ ਅੰਦਰ ਫੜ ਲਿਆ।ਓਹੀ ਕੰਮ ਹੋਇਆ, ਉਹ ਜਾਨ ਨਾ ਨਿੱਕਲੇ। ਉਹ ਕਹਿੰਦਾ, ਇਉ ਤਾਂ ਨਹੀਂ ਨਿੱਕਲਣੀ। ਅਖੇ, ਹੋਰ? ਓਹਨੇ ਆਖਿਆ ਤੋਪੜਾ ਲਿਆਉ। ਉਹ ਜਦ ਖਾਲੀ ਤੋਪੜਾ ਲਿਆਂਦਾ ਤਾਂ ਕਪੂਰੇ ਦਾ ਸਰੀਰ ਛੁੱਟ ਗਿਆ। ਕਪੂਰਾ, ਕੁਦਰਤੀ ਬੇਮੁੱਖ ਹੋ ਚੁੱਕਿਆ ਸੀ। ਜਦ ਗੁਰੂ ਸਾਹਿਬ ਓਥੇ ਗਏ। ਕੌਲ ਨੇ ਮਿਸ਼ਰੀ, ਬਦਾਮ, ਚਿੱਟੀ ਪੁਸ਼ਾਕ ਸਾਰਾ ਸਮਾਨ ਲਿਆਕੇ, ਅੱਗੇ ਰੱਖ ਕੇ ਗੁਰੂ ਸਾਹਿਬ ਦੇ, ਡੰਡਉਤ ਕਰਕੇ ਚਰਨਾਂ ਤੇ ਪੈ ਗਿਆ। ਗੁਰੂ ਸਾਹਿਬ ਨੇ ਕੌਲ ਨੂੰ ਬਖਸ਼ 'ਤਾ। ਓਹਨੇ (ਕੌਲ ਨੇ) ਆਖਿਆ, ਜੀ ਪੁਸ਼ਾਕ ਹੁਣ ਤੁਸੀਂ ਚਿੱਟੀ ਪਾ ਲਉ । ਉਹ ਜਿਹੜੀ ਮਾਛੀਵਾੜੇ ਪੁਸ਼ਾਕ ਪਾਈ ਸੀ ਨੀਲੀ, ਓਹੀ ਸੀ। ਗੁਰੂ ਸਾਹਿਬ ਨੇ ਉਹ (ਪੁਸ਼ਾਕ) ਲਾਹ ਤੀ, ਤੇ ਇਹ ਪਾ ਲੀ, ਤੇ ਉਨ੍ਹਾਂ ਨੂੰ ਆਖਿਆ ਇੱਕ ਧੂੰਣਾਂ (ਅਗਨੀ ਦਾ) ਲਾਉ, ਉਨ੍ਹਾਂ ਨੇ ਲਾਇਆ। ਏਸ ਕਰਕੇ, ਓਸ ਨੀਲੀ ਪੁਸ਼ਾਕ ਦਾ ਹਵਨ ਕਰ 'ਤਾ। ਇੱਕ ਲੀਰ (ਕੱਪੜੇ ਦਾ ਛੋਟਾ ਟੁਕੜਾ) ਉੱਪਰ ਤੇ ਡਿਗ ਪੀ। ਉਹ ਮਾਨ ਸਿਹੁੰ ਨੇ ਚੁੱਕ ਕੇ ਐਥੇ (ਸਿਰ ਉੱਤੇ) ਟੰਗ ਲਈ, ਉਹ ਜਿਹੜੀ ਨਿਹੰਗਾਂ ਦੀ ਨਿਸ਼ਾਨੀ ਐ। ਇੱਥੋਂ ਨਿਹੰਗ ਚੱਲੇ, ਆਹ ਨਿਹੰਗਾਂ ਤੇ ਬਖਸ਼ਿਸ਼ ਹੋਈ। ਏਸ ਕਰਕੇ, ਓਥੋਂ ਜਾਂਦੇ ਹੋਏ ਫੇਰ ਕਪੂਰੇ ਨੂੰ ਪਤਾ ਲੱਗ ਗਿਆ। ਕਪੂਰੇ ਨੇ ਸਿੱਖ ਭੇਜਿਆ ਬਈ ਖਿਦਰਾਣੇ ਦੀ ਢਾਬ ਤੇ ਗੁਰੂ ਸਾਹਿਬ ਨੂੰ ਲੈ ਜਾਉ, ਓਥੇ ਪਾਣੀ ਐਂ। ਉਹ ਮੁਕਤਸਰ ਅੱਜ ਕਲ੍ਹ ਜੀਹਨੂੰ ਕਹਿੰਦੇ ਨੇ। ਉਹ ਖਿਦਰਾਣਾ ਸੀ ਪਿੰਡ, ਤੇ ਖਿਦਰਾਣੇ ਦੀ ਢਾਬ ਸੀ। ਓਥੇ ਜਲ ਸੀ, ਓਥੇ ਚਲੇ ਗਏ।ਓਧਰ ਜਦ ਉਹ ਮਝੈਲ (ਮਾਝੇ ਦੇ ਸਿੱਖ) ਬੇਮੁੱਖ ਹੋ ਕੇ ਪਹੁੰਚ ਗਏ ਤੇ ਮਾਤਾ ਭਾਗੋ ਨੇ ਆਖਿਆ, ਤੁਸੀਂ ਗੁਰੂ ਦੀ ਮੱਦਦ ਤੇ ਗਏ ਸੀ ਗੁਰੂ ਦੇ ਵਾਸਤੇ ਤੇ ਆਪਣੇ ਤੇ ਬਖਸ਼ਿਸ਼ ਕਰਾਉਣ ਵਾਸਤੇ ਗਏ ਸੇ। ਗੁਰੂ ਨੇ ਥੁਆਨੂੰ ਬਖਸ਼ 'ਤਾ? ਉਹ ਕਹਿੰਦੇ, ਅਸੀ ਤਾਂ ਬੇਦਾਵਾ ਲਿਖ ਕੇ ਆਏ ਆਂ।ਓਸ ਨੇ ਆਖਿਆ, ਫਿਰ ਤੁਸੀ ਐਂ ਕਰੋ, ਆਹ ਸਾਡੇ ਲੀੜੇ (ਕੱਪੜੇ) ਪਾ ਲਉ ਤੇ ਸੋਨਾ

(ਗਹਿਣੇ) ਲੈ ਲਉ ਤੇ ਗੋਹਾ ਪੱਥਿਆ ਕਰੋ ਤੇ ਸਾਨੂੰ ਆਹ ਰਫਲਾਂ (ਬੰਦੂਕਾਂ) ਦੇ ਦਿਉ। ਉਹ ਕਈ ਮਾਈਆਂ ਹੋਰ ਵੀ ਉਹਦੇ ਨਾਲ ਹੋ ਗਈਆਂ, ਮਾਈ ਭਾਗੋ ਨਾਲ। ਉਹ ਮਾਈ ਭਾਗੋ ਦੀ ਜਦ ਤਰਕ ਲੱਗੀ ਤਾਂ ਸਾਰਿਆਂ ਨੇ ਆਖਿਆ ਕਿ ਅਸੀਂ ਬਹੁਤ ਬੁਰਾ ਕੀਤਾ, ਬੜੀ ਗਲਤੀ ਕਰ ਬੈਠੇ ਆਂ। ਫਿਰ ਓਹਨੇ ਆਖਿਆ, ਹੋਰ ਕੋਈ ਉਪਾਅ ਨਹੀਂ, ਜਾ ਕੇ ਗੁਰੂ ਦੀ ਸ਼ਰਣ ਪਉ। ਇਹ ਮਾਈ ਭਾਗੋ ਨੂੰ ਕਹਿੰਦੇ, ਤੂੰ ਸਾਥ ਚੱਲ, ਬਖਸ਼ਾ ਦਿਉ। ਆਏ, ਓਧਰ ਗੁਰੂ ਸਾਹਿਬ ਵੀ ਆ ਗਏ, ਫੌਜ ਅਜਾਂ ਪਿੱਛੇ ਸੀ ਥੋੜੀ। ਉਹ ਜੋ ਚਾਲ੍ਹੀ ਮੁਕਤੇ ਸੇ, ਕੁੱਛ ਇਤਿਹਾਸ ਤਾਂ ਜਿਆਦਾ ਲਿਖਦੈ ਪਰ ਉਹ ਤਾਂ ਇਤਿਹਾਸਾਂ ਦਾ ਕੰਮ ਹੈ। ਏਸ ਕਰਕੇ, ਉਨ੍ਹਾਂ ਨੇ ਜਦ ਫੌਜ ਆਉਂਦੀ ਦੇਖੀ, ਉਹ ਕਹਿੰਦੇ, ਹੁਣ ਗੁਰੂ ਕੋਲ ਕੀ ਚੱਲਣੈ, ਗੁਰੂ ਤਾਂ ਟਿੱਬੀ ਸਾਹਿਬ ਬੈਠੇ ਸੀ ਅੱਗੇ। ਉਨ੍ਹਾਂ ਨੇ ਆਪਣੇ ਚਾਦਰੇ ਦਿੱਤੇ ਪਾ ਝਾੜਾਂ ਤੇ, ਬੇਰੀਆਂ ਤੇ, ਉਹ ਤੰਬੂ ਜਿਹੇ ਬਣ ਗੇ ਤੇ ਰਫਲਾਂ ਭਰ ਤੀਆਂ, ਚਲਾਉਣ ਲੱਗ ਪਏ, ਉਨ੍ਹਾਂ ਨੇ ਬੜੀ ਲੜਾਈ ਕੀਤੀ। ਅਖੀਰੀ ਮਹਾਂ ਸਿੰਹੁ ਤੇ ਮਾਈ ਭਾਗੋ ਦੋ ਜਣੇ ਬਚੇ। ਲਿਖਿਐ, ਮਾਈ ਭਾਗੋ ਦੇ ਬਵੰਜਾ ਜਖ਼ਮ ਸੀ ਉਹ ਧੋਂਦੀ ਸੀ ਪਈ ਪਈ ਤੇ ਮਹਾਂ ਸਿਹੁੰ ਪਿਆ ਸੀ। ਗੁਰੂ ਸਾਹਿਬ ਨੇ ਆਉਣਾ ਸੀ। ਏਨੇ ਨੂੰ ਵਜੀਦੇ ਨੇ (ਕਪੂਰੇ ਨੂੰ) ਪੁੱਛਿਆ ਹੁਣ ਦੱਸ? ਪਾਣੀ ਦਾ ਟਿਕਾਣਾ ਨਹੀਂ, ਫੌਜ ਮਰਦੀ ਐ, ਅੱਧੀ ਤੋਂ ਜਿਆਦਾ ਫੌਜ ਮਰ ਚੁੱਕੀ ਐ, ਹੁਣ ਕਰੀਏ ਕੀ? ਕਪੂਰੇ ਨੂੰ ਕਹਿੰਦੇ, ਚੌਧਰੀ! ਹੁਣ ਤੂੰ ਦੱਸ? ਓਹਨੇ ਆਖਿਆ ਕੋਈ ਉਪਾਅ ਨਹੀਂ, ਅੱਗੇ ਤੀਹ (੩੦) ਕੋਹ ਤੇ ਪਾਣੀ ਐਂ, ਪਿੱਛੇ ਦਸ (੧੦) ਕੋਹ ਤੇ ਪਾਣੀ ਐਂ। ਜਲੰਧਰ ਵਾਲੇ ਸੂਬੇ ਨੇ ਆਖਿਆ, ਚੌਧਰੀ ਬਿਲਕੁਲ ਠੀਕ ਕਹਿੰਦੈ ਗਾ, ਜੇ ਤਾਂ ਇਹ ਬਚਾਉਣੇ ਨੇ ਤਾਂ ਲੈ ਚੱਲ ਤੇ ਨਹੀਂ ਤਾਂ ਖਤਮ ਕਰ ਦੇ। ਓਹਨੇ ਆਖਿਆ, ਗੁਰੂ ਗੋਬਿੰਦ ਸਿੰਘ ਤਾਂ ਮਰ ਚੁੱਕੇ ਨੇ। ਕਪੂਰੇ ਨੇ ਆਖਿਆ ਬਿਲਕੁਲ ਨਹੀਂ। ਓਹਨੇ ਆਖਿਆ, ਗੁਰੂ ਗੋਬਿੰਦ ਸਿੰਘ ਮਰਨ ਵਾਲਾ ਨਹੀਂ ਹੈ, ਉਹ ਈਸ਼ਰੀ ਸ਼ਕਤੀ ਦਾ ਮਾਲਕ ਹੈ। ਈਸ਼ਰ ਦੀ ਸਮਰੱਥਾ ਜੀਹਨੂੰ

ਕਹਿੰਦੇ ਨੇ, ਜੀਹਨੂੰ ਭਗਉਤੀ ਕਹਿੰਦੇ ਨੇ, ਜਿਸ ਨੂੰ ਦੁਨੀਆਂ ਦੇ ਵਿੱਚ ਮਹਾਂ ਸ਼ਕਤੀ ਕਹਿੰਦੇ ਨੇ, ਅਚਿੰਤ ਸ਼ਕਤੀ ਕਹਿੰਦੇ ਨੇ। ਉਹ ਪ੍ਰਮੇਸ਼ਰ ਦੀ ਜਿਹੜੀ ਸ਼ਕਤੀ ਹੁੰਦੀ ਐ, ਉਹ ਇਨ੍ਹਾਂ ਪੁਰਸ਼ਾਂ ਦੇ ਸਾਥ ਹੁੰਦੀ ਐ। ਇੱਕ ਪਠਾਣ ਕਹਿੰਦਾ, ਜੇ ਹੁੰਦਾ ਕਿਤੇ ਤਾਂ ਦੱਸਦਾ ਨਾ। ਕਪੂਰੇ ਨੇ ਆਖਿਆ, ਇਹ ਮੈਂ ਨਹੀਂ ਕਹਿ ਸਕਦਾ, ਇਹ ਓਹੀ ਜਵਾਬ ਦੇਣਗੇ। ਗੁਰੂ ਸਾਹਿਬ ਨੇ ਤੀਰ ਮਾਰਿਆ, ਉਹ ਪਠਾਣ ਦੇ ਆ ਕੇ ਵੱਜਿਆ, ਉਹ ਮਰ ਗਿਆ। ਸਾਰੇ ਹੈਰਾਨ ਹੋ ਗਏ। ਉਹ ਕਹਿੰਦਾ, ਕਪੂਰਾ, ਦੱਸ 'ਤਾ ਕਿ ਨਹੀਂ? ਅਖੇ ਦੱਸ 'ਤਾ। ਹੁਣ ਕੀ ਕਰੀਏ? ਫੇਰ ਓਹਨੇ ਇਹੀ ਨਿਸ਼ਚਾ ਕੀਤਾ ਬਈ ਦਫਨਾਅ ਹੀ ਦਈਏ, ਜਿਹੜੇ ਮਰੇ ਹੋਏ ਨੇ।ਓਹਨੇ ਆਖਿਆ ਰਹੇਗਾ ਇੱਕ ਵੀ ਨਹੀਂ। ਜਲੰਧਰੀਆ ਸੂਬਾ ਕਹਿੰਦਾ, ਕੋਈ ਨਹੀਂ ਰਹੇਗਾ। ਜੇ ਤਾਂ ਤੈਂ ਆਹ ਬਚਾਉਣੇ ਨੇ ਤਾਂ ਲੈ ਚੱਲ, ਉਹ ਮੁੜ ਪਏ। ਉਹ ਜਦ ਗੁਰੂ ਸਾਹਿਬ ਆਏ, ਉਹ ਤੀਰ ਉਨ੍ਹਾਂ ਨੇ ਉਥੋਂ ਈਂ ਮਾਰਿਆ ਸੀ। ਓਸੇ ਨੂੰ ਆਹ ਮਾਲਵੇ ਦੇ ਮੁੰਡੇ ਗਾਉਂਦੇ ਹੁੰਦੇ ਨੇ –

ਉੱਚੇ ਟਿੱਬੇ ਤੋਂ ਗੁਰਾਂ ਨੇ ਤੀਰ ਮਾਰਿਆ ਰੁੜੀ ਜਾਂਦੀ ਹਿੰਦ ਰੱਖ ਲੀ ।

ਓਥੇ ਗੁਰੂ ਸਾਹਿਬ ਦੇ ਜਿਹੜੇ ਨਾਲ ਸਿੱਖ ਸੀ, ਉਨ੍ਹਾਂ ਨੂੰ ਆਖਿਆ, ਹਿੰਦ ਰੱਖ ਲਈਏ? ਅਖੇ, ਰੱਖ ਲਉ। ਫੇਰ ਉਹ ਤੀਰ ਚਲਾਇਆ, ਉਹਦੇ ਨਾਲ ਕਾਫੀ (ਬੰਦੇ) ਮਰੇ, ਫੇਰ ਲੋਕਾਂ ਨੂੰ ਨਿਸਚਾ ਹੋ ਗਿਆ, ਗੁਰੂ ਗੋਬਿੰਦ ਸਿੰਘ ਤਾਂ 'ਹੈ'।ਵਜੀਦਾ ਫੌਜ ਲੈ ਕੇ ਮੁੜ ਆਇਆ। ਫੇਰ ਗੁਰੂ ਸਾਹਿਬ ਆਏ, ਆ ਕੇ ਜਿੰਨੇ ਸੇ, ਸਾਰਿਆਂ ਦੇ (ਮੁੱਖਾਂ ਤੇ) ਰੁਮਾਲ ਫੇਰਿਆ ਤੇ ਕਹੀ ਜਾਣ 'ਇਹ ਮੇਰਾ ਪੰਜ ਹਜਾਰੀਆ', 'ਇਹ ਮੇਰਾ ਦਸ ਹਜਾਰੀਆ'। ਹੁਣ ਤੁਸੀਂ ਜਮੁਨਾ ਕਿਨਾਰੇ ਜਾਗੀਰਦਾਰਾਂ ਦੇ ਜਾਉਗੇ, ਉਹ ਅੰਬਰਸਰ ਜਿਲ੍ਹੇ ਦੇ ਹੀ ਆਏ ਹੋਏ ਨੇ ਸਾਰੇ। ਉਨ੍ਹਾਂ ਦੀ ਵੰਸ਼ ਉਹ ਚਲਦੀ ਐ। (ਗੁਰੂ ਸਾਹਿਬ) ਮਹਾਂ ਸਿੰਹੁ ਦੇ ਪਾਸ ਆਏ, ਮਾਤਾ ਭਾਗੋ ਦੇ ਜਦ ਸਾਹਮਣੇ ਆਏ, ਉਹਦੇ ਤੇ ਤਾਂ ਐਸੀ ਦ੍ਰਿਸ਼ਟੀ ਕੀਤੀ, ਮਾਤਾ ਭਾਗੋ ਤਾਂ ਜੀਵਨ ਮੁਕਤ ਹੋ ਗੀ। ਉਹਨੂੰ (ਇੱਕ ਸਿੱਖ ਨੂੰ) ਕਹਿੰਦੇ ਇੱਕ ਚੋਲ਼ਾ ਪਾ ਦਿਉ, ਹੁਣ

ਇਹਨੂੰ ਕੁੱਛ ਪਤਾ ਕੋਈ ਨਹੀਂ, ਰਫਲ (ਬੰਦੂਕ) ਉਹਦੇ ਮੋਢੇ ਤੇ ਐ, ਉਵੇਂ ਜੀਕਣ ਐਂ, ਬੋਲਦੀ ਚੱਲਦੀ ਕੁੱਝ ਨਹੀਂ। ਉਹ ਹਜ਼ੂਰ ਸਾਹਿਬ ਤੱਕ ਗਈ। ਮਾਤਾ ਭਾਗੋ ਤੇ ਧਰਮ ਸਿਹੁੰ ਉਨ੍ਹਾਂ ਦੀ ਦੋਹਾਂ ਦੀ ਸਮਾਧ ਓਥੇ ਹੈ ਹਜ਼ੂਰ ਸਾਹਿਬ। ਤੇ ਜਦ ਸਾਰਿਆਂ ਨੂੰ ਵਰ ਦਿੰਦੇ ਗਏ ਤੇ ਮਹਾਂ ਸਿਹੁੰ ਦੇ ਸਾਹਮਣੇ ਗਏ, ਉਹਨੂੰ ਆਖਿਆ 'ਮੰਗ ਕੀ ਮੰਗਦੈਂ? ਤ੍ਰਿਲੋਕੀ ਦਾ ਮਾਲਕ ਬਣਾ ਦੀਏ? ਉਹ ਕਹਿੰਦਾ ਨਾ ਜੀ, ਟੁੱਟੀ ਗੰਢ ਲਉ। ਉਹ ਜਿਹੜੀ ਬੇਦਾਵੇ ਦੀ ਚਿੱਠੀ ਸੀ, ਉਹ ਗੁਰੂ ਸਾਹਿਬ ਦੀ ਜੇਬ 'ਚ ਸੀ, ਉਹ ਕੱਢ ਕੇ ਓਹਨੂੰ ਦਿਖਾਲ਼ੀ, ਆਹੀ ਐ? ਅਖੇ ਆਹੀ ਐ। ਉਹਦੇ ਸਾਹਮਣੇ ਪਾੜ 'ਤੀ। ਅਖੇ ਹੁਣ ਤੈਨੂੰ ਰੱਖ ਲੀਏ। ਕਹਿੰਦਾ, ਨਾ ਜੀ, ਤੁਸੀਂ ਸਾਹਮਣੇ ਖੜ੍ਹੇ ਹੋਵੋਂ ਤੇ ਮੇਰਾ ਸਰੀਰ ਛੁੱਟ ਜਾਏ। ਮਹਾਂ ਸਿਹੁੰ ਦਾ ਸਰੀਰ ਛੁੱਟ ਗਿਆ। ਉਹ ਜਿਹੜੇ ਓਥੇ ਮੁਕਤ ਹੋਏ ਨੇ, ਓਸ ਦਿਨ ਤੇ ਇਹਦਾ ਨਾਉਂ 'ਮੁਕਤਸਰ' ਪੈ ਗਿਆ। ਅੱਜ ਓਸ ਤੀਰਥ ਤੇ ਬੜਾ ਭਾਰੀ ਮੇਲਾ ਹੈ। ਓਥੇ ਲੋਕ ਇਸ਼ਨਾਨ ਕਰਦੇ ਨੇ, ਓਥੇ ਲਿਖਿਆ ਹੈ ਜੋ ਇਹ (ਇਸ਼ਨਾਨ) ਕਰੇਗਾ, ਉਹ ਮੁਕਤ ਹੋਜੇਗਾ। ਉਹਦਾ ਨਾਉਂ ਮੁਕਤਸਰ ਪੈ ਗਿਆ। ਉਹ (ਸਿੱਖ) ਸਾਰੇ ਮੁਕਤ ਕਰ 'ਤੇ। ਉਹਦਾ ਨਾਉਂ 'ਮੁਕਤਸਰ' ਪੈ ਗਿਆ। ਅੱਜ ਮਾਘੀ ਦੀ ਸੰਗ੍ਰਾਂਦ ਐ ।

ਚੱਲ ਬੋਲ ਭਾਈ –

**ਮਾਘਿ ਮਜਨੁ ਸੰਗਿ ਸਾਧੂਆ**

ਮਾਘ ਦੇ ਮਹੀਨੇ ਜਦ ਇਹ ਸੰਗ੍ਰਾਂਦ ਆਵੇ, ਕੀ ਕਹਿੰਦੀ ਐ? ਗੁਰੂ ਸਾਹਿਬ ਪੰਚਮ ਪਾਤਸ਼ਾਹ ਕਹਿੰਦੇ–

**ਮਾਘਿ ਮਜਨੁ ਸੰਗਿ ਸਾਧੂਆ**

ਜਿਹੜੇ ਰੱਬ ਦੇ ਪਿਆਰੇ ਰੱਬ ਨਾਲ ਇੱਕ ਹੋਏ ਵੇ ਨੇ, ਉਨ੍ਹਾਂ ਦੀ ਧੂੜ ਦੇ ਵਿੱਚ ਅੱਜ ਦੇ ਦਿਨ ਇਸ਼ਨਾਨ ਕਰਨਾ ਚਾਹੀਏ। ਉਹਦਾ ਅੱਜ ਮਹਾਤਮ ਹੈ। ਤੁਸੀਂ ਓਸ ਪ੍ਰਮੇਸ਼ਰ ਦੇ ਪਿਆਰਿਆਂ ਦੇ ਦਾਸ ਹੋ ਕੇ, ਉਨ੍ਹਾਂ ਦੀ ਸੇਵਾ ਕਰਨੀ, ਉਨ੍ਹਾਂ ਦੀ ਧੂੜ ਆਪਣੇ ਮੱਥੇ ਨੂੰ ਲਾਉਣੀ–

**ਧੂੜੀ ਕਰਿ ਇਸਨਾਨੁ॥**

ਉਨ੍ਹਾਂ ਦੀ ਧੂੜੀ ਦੇ ਵਿੱਚ ਜੈਸੇ ਮਾਘ 'ਚ ਇਸ਼ਨਾਨ ਤ੍ਰਿਵੈਣੀ ਦਾ ਹੁੰਦੈ ਗਾ, ਓਥੇ ਵੀ (ਇੱਕ) ਮਹੀਨਾ ਮੇਲਾ ਲਗਦੈ 'ਪਰਾਗ-ਰਾਜ' ਦਾ। ਐਸੇ ਮਹਾਂਪੁਰਸ਼ਾਂ ਦਾ ਆਸਰਾ ਲਿਉ, ਜਿਹੜੇ ਰੱਬ ਨਾਲ ਜੁੜੇ ਵੇ ਨੇ-

**ਹਰਿ ਕਾ ਨਾਮੁ ਧਿਆਇ ਸੁਣਿ**

ਹਰੀ ਦਾ ਨਾਮ ਧਿਆਉਣਾ ਤੇ ਹਰੀ ਦਾ ਨਾਮ ਈਂ ਸੁਣਨਾ। ਪਹਿਲੇ ਨਾਮ ਨੂੰ ਸੁਣਨਾ ਫੇਰ ਨਾਮ ਨੂੰ ਧਿਆਨ ਦੇ ਵਿੱਚ ਲਿਆ ਕੇ ਪ੍ਰਮੇਸ਼ਰ ਦੇ 'ਚ, ਉਹਦਾ ਸਿਮਰਨ ਕਰਨਾ-

***ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥***
***ਨਾਨਕ ਜੀਅ ਕਾ ਇਹੈ ਅਧਾਰ ॥*** (ਪੰਨਾ ੨੯੫)

**ਸਭਨਾ ਨੋ ਕਰਿ ਦਾਨੁ॥**

ਤੂੰ (ਆਪਣੀ) ਪਹੁੰਚ (ਸਮਰੱਥਾ) ਦੇ ਅਨੁਸਾਰ ਜਿੰਨੀ ਤੇਰੀ ਪਹੁੰਚ ਐ, ਸਭਨਾਂ ਨੂੰ ਦਾਨ ਦੇਣਾ। ਕਿਸੇ ਦਾ ਸੰਕੇਤ ਨਹੀਂ ਬਈ ਇੱਕ ਨੂੰ ਦੇਣਾ, ਫਲਾਨੇ ਨੂੰ ਦੇਣਾ। ਦਾਨ ਦਾ ਹੱਕ, ਰੋਟੀ ਖਾਣ ਦਾ, ਭੋਜਨ ਦਾ ਸਭ ਦਾ ਹੈਗਾ। ਏਸ ਕਰਕੇ ਭਾਈ, ਜੋ ਵੀ ਤੇਰੀ ਨਿਗ੍ਹਾ 'ਚ ਆਵੇ, ਸਭ ਨੂੰ ਦਾਨ ਦੇਣਾ, ਆਪਣੀ ਪਹੁੰਚ ਦੇ ਅਨੁਸਾਰ-

**ਜਨਮ ਕਰਮ ਮਲੁ ਉਤਰੈ**

ਜਿਹੜੀ ਜਨਮਾਂ ਦੀ ਮੈਲ ਲੱਗੀ ਵੀ ਐ ਮਾੜਿਆਂ ਕਰਮਾਂ ਦੀ ਤੈਨੂੰ, ਉਹ ਉੱਤਰ ਜਾਏਗੀ, ਜਦ ਤੂੰ ਇਹ ਕੰਮ ਕਰੇਂਗਾ, ਨਾਮ ਜਪੇਂਗਾ, ਅਪਣੇ ਵਿੱਤ ਅਨੁਸਾਰ ਦਾਨ ਕਰੇਂਗਾ-

***ਗੁਰਮੁਖਿ ਨਾਮੁ ਦਾਨੁ ਇਸਨਾਨੁ॥*** (ਪੰਨਾ ੯੪੨)

ਜਦ ਤਿੰਨ ਚੀਜਾਂ ਤੇਰੇ 'ਚ ਆ ਗੀਆਂ ਫੇਰ ਤੇਰਾ ਭਾਈ ਅਧਾਰ ਹੋ ਜੂ, ਤੇਰੇ ਸਾਰੇ ਪਾਪ ਪਿਛਲੇ ਕੱਟੇ ਜਾਣਗੇ-

**ਮਨ ਤੇ ਜਾਇ ਗੁਮਾਨੁ॥**

ਇਹ ਜਿਹੜਾ ਤੇਰੇ ਅੰਦਰ ਹੰਕਾਰ ਐ ਜਾਤੀ ਦਾ, ਮਜ੍ਹਬ ਦਾ, ਫਲਾਨਾ, ਧਿਮਕਾ, ਪ੍ਰਮੇਸ਼ਰ ਨੂੰ ਛੱਡ ਕੇ, ਜਿਸ ਕਰਕੇ ਤੂੰ ਜੀਵ

ਬਣਿਆਂ ਵਿਐ। ਇਹਦੇ ਨਾਲ ਜਦ ਇਹ ਮਿਲਿਆ ਤਾਂ ਇਹ ਜੀਵ ਬਣ ਗਿਆ। ਜਦ ਇਹਦੇ 'ਚ ਈਸ਼ਰੀ ਸ਼ਕਤੀ ਆ ਗੀ ਤਾਂ ਇਹ ਈਸ਼ਰ ਬਣ ਗਿਆ, ਇਹ ਸਾਰੇ ਈਸ਼ਰ ਕੋਟੀ ਦੇ ਆਦਮੀ ਹੁੰਦੇ ਨੇ। ਅਸੀਂ ਏਥੇ ਪਾਣੀਪਤ ਗਏ ਵੇ ਸੇ, ਓਥੇ ਇੱਕ ਸੰਤ ਰਹਿੰਦਾ ਸੀ ਬਾਹਰ। ਉਨ੍ਹਾਂ ਨੇ ਆਖਿਆ, ਬਈ ਐਸਾ ਹੈ ਇਹ ਬੋਲਦਾ ਚਲਦਾ ਬਹੁਤ ਕਮ (ਘੱਟ) ਐਂ, ਹੋਰ ਦੇਸ਼ ਦਾ ਹੈਗਾ। ਮੈਂ ਵੀ ਚਲਿਆ ਗਿਆ, ਉਹ ਵੀ ਗਏ ਸਾਰੇ। ਉਹਨੂੰ ਜਦ ਇਹ ਬਾਤ ਕਹੀ, ਉਹ ਕਹਿੰਦਾ, ਨਾਂ ਇਹ ਈਸ਼ਰ ਕੁਟੀਆ, ਉਹ ਕੋਟੀ ਨੂੰ ਕੁਟੀਆ ਕਹਿੰਦਾ ਸੀ ਇਹ ਤਾਂ 'ਈਸ਼ਰ ਕੋਟੀ' ਐ। ਇਹ ਜਿੰਨੇ ਵੀ ਮਹਾਂਪੁਰਸ਼ ਨੇ ਇਹ ਸਾਰੇ 'ਈਸ਼ਰ ਕੋਟੀ' ਦੇ ਨੇ ਤੇ ਜਿਹੜਾ ਮੋਹ ਆਦੀ ਦੇ ਨਾਲ, ਮਮਤਾ 'ਚ ਹੰਗਤਾ 'ਚ ਫਸਿਆ ਵਿਆ ਜੀਵ ਐ, ਉਹਨੂੰ 'ਜੀਵ ਕੋਟੀ' ਕਹਿੰਦੇ ਨੇ। ਜੀਵ ਦਾ ਜਦ ਵੀ ਅਧਾਰ ਹੋਏਗਾ ਨਾਮ ਦੁਆਰਾ, ਪ੍ਰਮੇਸ਼ਰ ਦੀ ਕਿਰਪਾ ਦੁਆਰੇ ਈ ਹੋਏਗਾ। ਏਸ ਕਰਕੇ ਐਹ ਕੰਮ ਭਾਈ, ਮਾਘ ਦੇ ਮਹੀਨੇ ਗੁਰੂ ਸਾਹਿਬ ਕਹਿੰਦੇ, ਤੁਸੀਂ ਕਰਿਆ ਕਰੋ ਤਾਂ ਥੁਆਡਾ ਜਿਹੜਾ ਪਿਛਲਾ ਕਰਮ ਹੈ ਸਾਰਾ, ਉਹ ਕੱਟਿਆ ਜਾਏਗਾ। ਜਿਹੜਾ ਹੰਕਾਰ, ਤੁਸੀਂ ਇਹ ਅਭਿਮਾਨ ਕਰ ਲਿਐ, ਜਿਸ ਕਰਕੇ ਤੁਸੀਂ ਜੀਵ ਬਣੇ, ਇਹ ਵੀ ਥੁਆਡਾ ਨਾਸ ਹੋਜੇਗਾ, ਤੁਹਾਨੂੰ ਪ੍ਰਮੇਸ਼ਰ ਪ੍ਰਾਪਤ ਹੋਜੇਗਾ–

**ਕਾਮਿ ਕਰੋਧਿ ਨ ਮੋਹੀਐ**

ਇਹ ਕਾਮ, ਕਰੋਧ, ਲੋਭ, ਮੋਹ, ਹੰਕਾਰ ਤੈਨੂੰ ਮੋਹਿਤ ਨਹੀਂ ਕਰਨਗੇ ਜੀਵ! ਫੇਰ ਤੈਨੂੰ ਇਹ ਮੋਹਿਤ ਨਹੀਂ ਕਰਨਗੇ ਜਦ ਤੈਂ ਈਸ਼ਰ ਦਾ ਆਸਰਾ ਲੈ ਲਿਆ ਫੇਰ ਤੈਨੂੰ ਮੋਹਿਤ ਨਹੀਂ ਕਰਨਗੇ–

**ਬਿਨਸੈ ਲੋਭੁ ਸੁਆਨੁ॥**

ਇਹ ਲੋਭ ਰੂਪੀ ਕੁੱਤਾ ਜੋ ਹਰ ਵਕਤ ਭੌਂਕਦਾ ਰਹਿੰਦੈ, ਇਹ ਵੀ ਨਾਸ ਹੋ ਜੇਗਾ, ਇਹ ਵੀ ਤੇਰਾ ਖਹਿੜਾ ਛੱਡ ਜੇਗਾ–

**ਸਚੈ ਮਾਰਗਿ ਚਲਦਿਆ**

***ਗੁਰਮੁਖਿ ਨਾਮੁ ਦਾਨੁ ਇਸਨਾਨੁ ॥*** (ਪੰਨਾ ੯੪੨)

ਇਹ ਐ ਸੱਚਾ ਮਾਰਗ, 'ਨਾਮ ਮਾਰਗ'। ਤਾਂ-

**ਉਸਤਤਿ ਕਰੇ ਜਹਾਨੁ॥**

ਫੇਰ ਸਾਰੇ ਲੋਕ ਤੇਰੀ 'ਉਸਤਤਿ' ਕਰਿਆ ਕਰਨਗੇ। ਨਾਮਦੇਵ ਦੀ, ਕਬੀਰ ਦੀ, ਧੰਨੇ ਦੀ, ਜੈ ਦੇਵ ਦੀ, ਹੁਣ ਤੱਕ ਸਾਰੇ ਜਦੋਂ ਵੀ ਕੋਈ ਗ੍ਰੰਥ ਬਣਾਉਂਦੈ (ਲਿਖਦੈ) ਉਨ੍ਹਾਂ ਦੀ 'ਉਸਤਤਿ' ਵਿੱਚ ਜਰੂਰ ਲਿਖਦੈ, ਭਗਤਾਂ ਦੀ-

**ਉਸਤਤਿ ਕਰੇ ਜਹਾਨੁ॥**

ਸਾਰਾ ਜਹਾਨ ਤੇਰੀ ਉਸਤਤੀ ਕਰੂ ਜਦ ਤੂੰ ਸਿੱਧੇ ਮਾਰਗ ਦੇ ਵਿੱਚ ਚੱਲ ਜੇਂਗਾ -

**ਅਠਸਠਿ ਤੀਰਥ ਸਗਲ ਪੁੰਨ**

ਅਠਾਹਠ ਤੀਰਥਾਂ ਦਾ ਸਾਰਾ ਪੁੰਨ ਹੋ ਜੂ-

**ਜੀਅ ਦਇਆ ਪਰਵਾਨੁ॥**

ਜੇ ਤੂੰ ਇੱਕ ਜੀਵ ਦੇ ਉੱਤੇ ਵੀ ਦਇਆ ਕਰ ਦਏਂਗਾ, ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਤੈਨੂੰ ਪੁੰਨ ਹੋਜੂਗਾ। ਜੀਵ ਦੀ ਦਇਆ ਕੀ ਐ? ਜੀਵ ਨੂੰ ਸਿੱਧੇ ਰਸਤੇ ਪਾ ਦੇਣਾ। ਜਿਤਨੇ ਦੁਨੀਆਂ ਦੇ ਮਹਾਂਪੁਰਸ਼ ਆਏ, ਉਨ੍ਹਾਂ ਨੇ ਜੀਵਾਂ ਨੂੰ ਸਿੱਧੇ ਰਸਤੇ ਪਾਇਆ

ਚਾਹੇ ਉਨ੍ਹਾਂ ਦਾ ਕੁੱਛ ਅਪਮਾਨ ਮਾੜਾ ਮੋਟਾ, ਹੋਇਆ ਤਾਂ ਗਲਤ ਪਰ ਹੋ ਈ ਗਿਆ ਥੋੜਾ ਘਣਾ ਪਰ ਉਨ੍ਹਾਂ ਨੇ ਰਸਤਾ ਤਾਂ ਸਿੱਧਾ ਹੀ ਦੱਸਿਆ। ਨਾਮ ਦਾਨ ਇਸ਼ਨਾਨ ਹੀ ਦੱਸਿਆ-

**ਜਿਸ ਨੋ ਦੇਵੈ ਦਇਆ ਕਰਿ**

ਜਿਸ ਨੂੰ ਪ੍ਰਮੇਸ਼ਰ ਪੂਰਣ ਦਇਆ ਕਰੇ, ਕਿਰਪਾ ਕਰਕੇ ਇਹ ਬਾਤ ਦੇਵੇ-

**ਸੋਈ ਪੁਰਖੁ ਸੁਜਾਨੁ॥**

ਉਹ ਪੁਰਖ 'ਸੁਜਾਨੁ' ਗਿਆਤ, ਗੇਅ ਹੋ ਜਾਏਂਗੇ। ਉਨ੍ਹਾਂ ਪੁਰਸ਼ਾਂ ਨੂੰ ਗਿਆਨ ਪ੍ਰਾਪਤ ਹੋ ਜੂ, ਈਸ਼ਰ ਦੀ ਦਇਆ ਦੇ ਨਾਲ-

**ਜਿਨਾ ਮਿਲਿਆ ਪ੍ਰਭੁ ਆਪਣਾ**

ਜਿਨ੍ਹਾਂ ਨੂੰ ਅਪਣਾ ਪ੍ਰਮੇਸ਼ਰ, ਆਤਮਾ, ਪ੍ਰਮਾਤਮਾ,'ਆਤਮਾ' ਨਾਉਂ

ਹੈ ਆਪਣੇ-ਆਪ ਦਾ, ਪ੍ਰਮਾਤਮਾ ਨਾਉਂ ਹੈ ਪ੍ਰਮਾਤਮਾ 'ਵਿਆਪਕ' ਦਾ-

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥***

(ਪੰਨਾ ੪੨੧)

ਉਹ ਤਾਂ ਅਮਰ ਹੋ ਜੇਗਾ, ਉਹ ਤਾਂ ਅੰਮ੍ਰਿਤ ਫਲ ਖਾਕੇ ਅਮਰ ਹੋ ਜੇਗਾ ਉਹਨੂੰ ਗਿਆਨ ਰੂਪੀ ਅੰਮ੍ਰਿਤਤਾ ਪ੍ਰਾਪਤ ਹੋ ਜਾਏਗੀ-

**ਨਾਨਕ ਤਿਨ ਕੁਰਬਾਨੁ ॥**

ਉਨ੍ਹਾਂ ਦੇ ਉੱਤੋਂ ਦੀ ਗੁਰੂ ਸਾਹਿਬ ਜੀ ਕਹਿੰਦੇ ਪੰਚਮ ਪਾਤਸ਼ਾਹ, ਕੁਰਬਾਨ ਜਾਂਨੇ ਆਂ ਉਨ੍ਹਾਂ ਪੁਰਸ਼ਾਂ ਤੋਂ ਦੀ-

**ਮਾਘਿ ਸੁਚੇ ਸੇ ਕਾਂਢੀਅਹਿ**

ਮਾਘ ਦੇ ਮਹੀਨੇ ਦੁਆਰਾ, ਉਹ ਸੁੱਚੇ ਕਹੇ ਜਾਣਗੇ, ਪਵਿੱਤ੍ਰ ਕਹੇ ਜਾਣਗੇ-

**ਜਿਨ ਪੂਰਾ ਗੁਰੁ ਮਿਹਰਵਾਨੁ ॥**

ਜੀਹਦੇ ਉੱਤੇ ਪੂਰਨ ਗੁਰੂ ਦੀ ਕਿਰਪਾ ਹੋ ਗਈ ਐ।

ਚੱਲ ਜੀ ਪੜ੍ਹਦੇ-

**ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥**
**ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

੧

ਸਤਿਗੁਰ ਪ੍ਰਸਾਦਿ॥

## ੫੨

---

**ਸੂਹੀ ਮਹਲਾ ੫ ॥**

**ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥**
**ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥ ੧॥**
**ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥**
**ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ॥ ੧॥ ਰਹਾਉ ॥**
**ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ ॥**
**ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥ ੨॥**
**ਸਫਲ ਜਨਮੁ ਤਿਸ ਕਾ ਜਗ ਭੀਤਰਿ ਸਾਧਸੰਗਿ ਨਾਉ ਜਾਪੇ॥**
**ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ ॥ ੩॥**
**ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥**
**ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥ ੪॥ ੧੧ ॥ ੫੮ ॥** (ਪੰਨਾ ੭੫੦)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !!

ਸ੍ਰੀ ਗੁਰੂ ਅਰਜਨ ਦੇਵ, ਮਹਾਂਪੁਰਸ਼ਾਂ, ਪੂਰਣ ਗੁਰੂਆਂ ਦੁਆਰੇ ਰੱਬੀ ਬਾਣੀ ਆਈ ਪਰ ਇਹ ਵੀ ਥੁਆਨੂੰ ਪਤਾ ਹੈਗਾ–

***ਗੁਰ ਜੋਤਿ ਅਰਜੁਨ ਮਾਹਿ ਧਰੀ ॥*** (ਪੰਨਾ ੧੪੦੯)

ਗੁਰੂ ਰਾਮਦਾਸ ਨੇ ਉਹ ਗੁਰੂ 'ਜੋਤਿ', ਗੁਰੂ ਅਰਜਨ ਦੇ ਵਿੱਚ ਰੱਖ 'ਤੀ, ਪਿਰਥੀਏ 'ਚ ਨਹੀਂ ਰੱਖੀ, ਮਹਾਂਦੇਵ 'ਚ ਨਹੀਂ ਰੱਖੀ,

ਉਹ ਬੜੇ ਸੇ। ਕਿਉਂ ? ਈਸ਼ਰੀ ਹੁਕਮ ਨਹੀਂ ਸੀ। ਗੁਰੂ ਘਰ, ਹੁਕਮ ਦੇ ਅਨੁਸਾਰ ਚਲਦੈ ਗਾ। ਗੁਰੂ ਸਿੱਖ, ਜਿੰਨੇ ਵੀ ਮਹਾਂਪੁਰਸ਼ ਹੋਏ ਨੇ, ਉਹ ਸਾਰੇ ਹੁਕਮ ਦੇ ਅਨੁਸਾਰ ਈ ਚਲਦੇ ਰਹੇ ਨੇ। ਥੁਆਨੂੰ ਪਤਾ ਹੋਊ ਇਤਿਹਾਸ ਦਾ। ਅਕਾਲੀ (ਫੂਲਾ ਸਿੰਘ) ਨੇ ਮਹਾਰਾਜਾ ਰਣਜੀਤ ਸਿਹੁੰ ਨੂੰ ਸਾਫ ਕਹਿ 'ਤਾ, ਏਹ ਹੁਕਮ ਨਹੀਂ ਹੈ, ਤੇਰੇ ਲੜਕਿਆਂ ਨੂੰ ਗੱਦੀ ਦੇਣ ਦਾ ਹੁਕਮ ਨਹੀਂ ਹੈ। ਜੇ ਤੇਰਾ ਪੋਤਾ ਨੌ ਨਿਹਾਲ ਸਿਹੁੰ ਸਾਨੂੰ ਲੱਗਿਆ ਬਖਸ਼ਿਆ ਵਿਆ ਤਾਂ ਉਹਨੂੰ ਅਸੀਂ ਗੱਦੀ ਦੇਵਾਂਗੇ ਤੇ ਤੇਰੇ ਨਾਲ ਨਹੀਂ ਅਸੀਂ ਤੁਰਨਾ, ਅਸੀਂ ਹੁਕਮ 'ਚ ਚੱਲਣੈ ਗਾ। ਅਕਾਲੀ ਦੇ ਵਿੱਚ ਰੂਹਾਨੀਅਤ ਸੀ। ਅਖੀਰੀ ਜਾਕੇ ਮਹਾਰਾਜੇ ਨੂੰ ਅਕਾਲੀ ਦੇ ਚਰਨਾਂ ਤੇ ਪੈਣਾ ਪਿਆ। ਬਾਬਾ ਸਾਹਿਬ ਸਿਹੁੰ (ਬੇਦੀ) ਨੂੰ ਜਦ ਮਹਾਰਾਜੇ ਨੇ ਕਿਹਾ, ਉਹ ਕਹਿੰਦਾ, ਨਾਂ ਬਈ ਮੈਂ ਤੈਨੂੰ ਤਿਲਕ ਦਿੱਤੈ, ਹੁਕਮ ਦੇ ਅਨੁਸਾਰ ਦਿੱਤੈ। ਤੂੰ ਹੁਕਮ 'ਚ ਨਹੀਂ ਚੱਲਿਆ, ਤੈਂ ਖਾਲਸੇ ਨਾਲ ਪੂਰਾ ਕੰਮ ਨਹੀਂ ਕੀਤਾ, ਜਿਹੋ ਜਿਹਾ ਚਾਹੀਦਾ ਸੀ। ਜੋ ਅਕਾਲੀ ਕਹਿੰਦੈ, ਕਹਿੰਦਾ ਮੈਂ ਵੀ ਏਹੀ ਹਾਂ,ਪਰ ਮੈਂ ਐਨੀ ਗੱਲ ਕਹਿਨੈ ਗਾ, ਅਕਾਲੀ ਤੂੰ ਜਾਣ ਦੇ,ਜੇ ਕੰਮ ਤੁਰਿਆ ਚੱਲੇ।ਏਸ ਕਰਕੇ, ਹੁਕਮ ਨਹੀਂ ਹੈ। ਅਕਾਲੀ ਕਹਿੰਦਾ, ਹੁਕਮ ਨਹੀਂ ਹੈ। ਨਲੂਏ (ਹਰੀ ਸਿੰਘ) ਨੂੰ, ਬੜਾ ਸੂਰਮਾ ਸੀ ਪਰ ਉਹਨੂੰ ਹੁਕਮ ਦਾ ਪਤਾ ਨਹੀਂ ਸੀਗਾ, ਅਕਾਲੀ ਨੂੰ ਹੁਕਮ ਦਾ ਪਤਾ ਸੀ। ਅਕਾਲੀ ਦੇ ਉੱਤੇ ਬਖਸ਼ਿਸ਼ ਹੋਈ ਵੀ ਸੀ, ਇਹ ਆਹ ਹੁਕਮ–

***ਗੁਰ ਜੋਤਿ ਅਰਜੁਨ ਮਾਹਿ ਧਰੀ ॥*** (ਪੰਨਾ ੧੪੦੯)

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***

(ਪੰਨਾ ੧੪੦੮)

ਉਹ ਜੋਤੀ ਸਰੂਪ, ਆਪ ਗੁਰੂ ਨਾਨਕ ਕਹਾ ਕੇ, ਦੁਨੀਆਂ ਦੇ ਵਿੱਚ ਆਇਐ, ਗੁਰੂ ਬਣ ਕੇ ਆਇਐ, ਦੁਨੀਆਂ ਨੂੰ ਸਿੱਖਿਆ ਦੇਣੇ ਵਾਸਤੇ ਆਇਐ–

*ਨਾਨਕ ਅੰਗਦ ਕੋ ਬਪੁ ਧਰਾ ॥*

*ਧਰਮ ਪ੍ਰਚੁਰਿ ਇਹ ਜਗ ਮੋ ਕਰਾ ॥* (ਦਸਮ ਗ੍ਰੰਥ)

ਉਨ੍ਹਾਂ ਨੇ ਅੰਗਦ ਦਾ ਰੂਪ ਧਾਰਣ ਕੀਤਾ, ਸਰੀਰ-

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥*

(ਪੰਨਾ ੯੬੬)

ਸਰੀਰ ਦਾ ਫਰਕ ਪਿਆ, ਇਹ ਕੁਦਰਤ ਵੱਲੋਂ ਸੀਗਾ ਪਰ 'ਜੋਤਿ' ਔਰ 'ਜੁਗਤਿ' ਓਹੀ ਸੀ-

*ਅਮਰਦਾਸ ਪੁਨਿ ਨਾਮੁ ਕਹਾਯੋ ॥*

*ਜਨ ਦੀਪਕ ਤੇ ਦੀਪ ਜਗਾਯੋ ॥* (ਦਸਮ ਗ੍ਰੰਥ)

ਗੁਰੂ ਅੰਗਦ ਦੇਵ ਨੇ, ਅਮਰਦਾਸ ਕਹਾ ਕੇ ਉਹ ਦੀਵਾ ਸਾਫ ਓਹਾ ਜਿਹਾ ਈ ਸੀ। ਪਹਿਲੇ ਦੂਆ ਸੀ, ਜਗਾ 'ਤਾ,ਉਹ ਜੋਤ ਗੁਰੂ ਅਮਰਦੇਵ ਤੋਂ, ਗੁਰੂ ਰਾਮਦਾਸ ਮੇਂ ਗਈ। ਜਦ ਇਹ ਬਖਸ਼ਿਸ਼ ਹੋਈ -

*ਜਬ ਬਰਦਾਨਿ ਸਮੈ ਵਹੁ ਆਵਾ ॥*

*ਰਾਮਦਾਸ ਤਬ ਗੁਰੂ ਕਹਾਵਾ ॥*

*ਤਿਹ ਬਰਦਾਨਿ ਪੁਰਾਤਨਿ ਦੀਆ ॥*

*ਅਮਰਦਾਸਿ ਸੁਰਪੁਰਿ ਮਗੁ ਲੀਆ ॥* (ਦਸਮ ਗ੍ਰੰਥ)

ਇਹ ਵਰਦਾਨ ਪੁਰਾਤਨ ਸੀਗਾ ਸੋਢੀਆਂ ਨੂੰ, ਉਹ ਗੱਦੀ ਤੇ ਆ ਗੇ। ਉਹ ਜੋਤ ਗੁਰੂ ਰਾਮਦਾਸ ਦੇ ਵਿੱਚ ਆ ਗੀ-

*ਗੁਰ ਜੋਤਿ ਅਰਜੁਨ ਮਾਹਿ ਧਰੀ ॥* (ਪੰਨਾ ੧੪੦੯)

ਗੁਰੂ ਰਾਮਦਾਸ ਨੇ 'ਜੋਤਿ' ਉਹ ਗੁਰੂ ਅਰਜਨ ਦੇ ਵਿੱਚ ਧਰ 'ਤੀ। ਹੁਣ ਇਹ ਗੁਰ-ਗੱਦੀ ਦੇ ਮਾਲਕ ਹੋ ਗੇ ਤੇ ਮਾਲਕ ਹੋਣੇ ਸੇ ਇਨ੍ਹਾਂ ਨੂੰ ਈਸ਼ਰੀ ਬਾਣੀ ਆਈ, ਜੋ ਈਸ਼ਰੀ ਬਾਣੀ ਆਈ ਹੁਣ ਓਸ ਦਾ ਵਿਚਾਰ ਕਰਦੇ ਆਂ। ਥੁਆਨੂੰ ਏਸ ਬਾਤ ਦਾ ਪਤਾ ਈ ਐ ਬਈ ਸਭ ਕੁੱਛ ਹੁਕਮ 'ਚ ਐ, ਹੁਕਮ ਦੇ ਬਾਹਰ ਤਾਂ ਕੁੱਛ ਨਹੀਂ-

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥*

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥***

(ਪੰਨਾ ੧)

ਜਿੰਨਾਂ ਚਿਰ ਇਹ ਹੁਕਮ ਨਹੀਂ ਬੁੱਝਦਾ, ਓਨਾਂ ਚਿਰ ਹੰਕਾਰ ਨਹੀਂ ਦੂਰ ਹੁੰਦਾ ਇਹਦੇ ਮਨ ਦੇ ਵਿੱਚੋਂ, ਆਹ ਬੜਾ ਦੁੱਖ ਹੈ। ਜਦ ਏਸ ਨੂੰ ਉਹ ਹੁਕਮ ਦੀ ਸੂਝ ਆ ਗੀ, ਹੰਕਾਰ ਚਲਿਆ ਜਾਊ, ਇਹਦੇ ਅੰਦਰ ਚਾਨਣ ਹੋ ਜੂ, ਪ੍ਰਗਟ ਹੋ ਜੂ–

**ਸੂਹੀ ਮਹਲਾ ੫ ॥**

ਸੂਹੀ ਰਾਗ ਦੇ ਵਿੱਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਕਥਨ ਕਰਦੇ ਨੇ –

**ਸਗਲ ਤਿਆਗਿ ਗੁਰ ਸਰਣੀ ਆਇਆ**

ਦੁਨੀਆਂ ਦੇ ਸਾਰੇ ਖਿਆਲਾਂ ਨੂੰ ਛੱਡ ਕੇ, ਚੰਗੇ ਮਾੜੇ ਜੋ ਸੀਗੇ ਸਾਰਿਆਂ ਨੂੰ ਛੱਡ ਕੇ, ਸ੍ਰੀ ਗੁਰੂ ਰਾਮਦਾਸ ਮਹਾਰਾਜ ਦੀ ਸ਼ਰਣ ਦੇ ਵਿੱਚ ਮੈਂ ਆਇਆਂ। ਇਹ ਗੁਰੂ ਅਰਜਨ ਦੇਵ ਆਪਣੀ ਬਾਬਤ ਕਹਿੰਦੇ ਨੇ। ਮੈਂ ਕੋਈ ਖਿਆਲ ਨਹੀਂ ਦੁਨੀਆਂ ਦਾ ਰੱਖਿਆ, ਏਸ ਨੂੰ, ਸਾਰੀ ਦੁਨੀਆਂ ਨੂੰ ਮਿੱਥਿਆ ਸਮਝਿਆ–

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

ਮੈਨੂੰ ਪਤਾ ਲੱਗ ਗਿਆ ਜੋ ਦੇਖਣੇ 'ਚ ਆਉਂਦੈ, ਉਹ ਮਿੱਥਿਆ ਹੁੰਦੈ, ਜੋ ਦੇਖਣੇ ਵਾਲਾ ਹੁੰਦੈ, ਉਹ ਸਤਿ ਹੁੰਦੈ, ਇਹ ਨਿਯਮ ਐ। ਜੋ ਥੁਆਡੇ ਅੰਦਰ ਤੁਹਾਡੇ ਖਿਆਲ ਨੂੰ ਦੇਖੇਗਾ, ਉਹ ਸਤਿ ਹੁੰਦੈ। ਤੁਸੀਂ ਅਪਣੀਆਂ ਬਿਰਤੀਆਂ 'ਚ ਦੇਖੋ, ਆਪਣੇ ਖਿਆਲਾਂ 'ਚ ਦੇਖੋ। ਜਦ ਖਿਆਲ ਸਾਹਮਣੇ ਆਉਂਦੈ, ਖਿਆਲ ਤਾਂ ਜੜ੍ਹ ਹੁੰਦੈ ਗਾ। ਉਹ ਤਾਂ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਦਾ ਹੁੰਦੈ ਗਾ ਪਰ ਜਦ ਉਹਦੇ ਨਾਲ ਉਹ ਦ੍ਰਸ਼ਟਾ, ਸਾਖਸ਼ੀ ਮਿਲਦੈ, ਜਿੱਥੇ ਵੀ ਬਿਰਤੀ ਜਾਊ, ਦੇਖਣੇ ਵਾਲਾ ਤਾਂ ਸਾਖਸ਼ੀ ਐ, ਬੁੱਧੀ ਤਾਂ ਜੜ੍ਹ ਹੈ, ਬਿਰਤੀ ਤਾਂ ਜੜ੍ਹ ਹੈ, ਮਨ ਵੀ ਜੜ੍ਹ ਹੈ। ਇਹ ਤਾਂ ਸਾਰਾ ਸੌਦਾ, ਪ੍ਰਾਣ ਵੀ ਜੜ੍ਹ ਨੇ, ਇੰਦਰੀਏ ਸਭ ਕੁੱਛ ਜੜ੍ਹ ਹੈ। ਪਰ ਚੇਤਨ ਤਾਂ ਇੱਕੋ ਈ ਐ। ਆਹ ਥੁਆਡੇ ਅੰਦਰ ਜਿਹੜਾ, ਥੁਆਡਾ ਸਾਖਸ਼ੀ ਰੂਪੇਣ ਬੈਠੈ

ਗਾ ਉਹ ਪ੍ਰਮੇਸ਼ਰ ਹੈ, ਸਾਖਸ਼ੀ ਹੈ, ਅੰਤਰ-ਆਤਮਾ ਹੈ, ਉਹਦੀ ਸੂਝ ਨਹੀਂ ਆਈ -

***ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ ॥*** (ਪੰਨਾ ੪੩੫)

ਤੈਂ, ਅੰਦਰ ਆਪਣੇ, ਗੁਰੂ ਸਾਹਿਬ ਜੀ ਕਹਿੰਦੇ, ਅੰਤਰ-ਆਤਮਾ ਨੂੰ ਵਿਆਪਕ ਨਾ ਜਾਣਿਆਂ। ਉਹ ਸਾਰਿਆਂ ਖਿਆਲਾਂ ਦਾ ਦ੍ਰਸ਼ਟੈ ਗਾ, ਉਹ ਪਾਰਖ ਹੈ, ਤੈਂ ਨਾ ਜਾਣਿਆਂ ਤੇ ਏਸ ਕਰਕੇ ਤੂੰ ਜੀਵ ਹੋ ਕੇ ਮਾਇਆ ਦੇ ਅਧੀਨ ਹੋ ਗਿਆ। ਤੂੰ ਤਾਂ ਮਾਇਆ ਦਾ ਮਾਲਕ ਸੀ ਪਰ ਤੂੰ ਮਾਇਆ ਦੇ ਅਧੀਨ ਹੋ ਗਿਆ। ਤੂੰ ਭੁੱਲ ਗਿਆ, ਤੂੰ ਉਹ ਰਸਤਾ ਭੁੱਲ ਗਿਆ ਗੁਰੂ ਕਾ। ਏਸ ਕਰਕੇ ਉਹ ਕਹਿੰਦੇ, ਮੈਂ ਪਹਿਲੇ ਈ ਇਹ ਸਾਰੇ ਖਿਆਲਾਂ ਨੂੰ, ਮਿੱਥਿਆ ਨੂੰ ਛੱਡ ਕੇ, ਮੈਂ ਗੁਰੂ ਰਾਮਦਾਸ ਪੂਰਣ ਦੀ ਸ਼ਰਣ ਆਇਆਂ, ਮੈਂ ਸੰਤ ਦੀ ਸ਼ਰਣ ਆਇਆਂ, 'ਸੰਤ' ਗੁਰੂ ਰਾਮਦਾਸ ਜੀ ਦਾ ਨਾਉਂ ਹੈਗਾ-

***ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥*** (ਪੰਨਾ ੧੩੮੮)

ਕਿਰਪਾ ਕਰਕੇ ਪ੍ਰਮੇਸ਼ਰ ਸੰਤ ਬਣਾਉਂਦਾ ਹੁੰਦੈ, ਕੋਈ ਆਦਮੀ, ਪੰਚਾਇਤ ਨਹੀਂ ਸੰਤ ਬਣਾਉਂਦੀ ਹੁੰਦੀ। ਸੰਤ ਤਾਂ ਬਖਸ਼ਿਸ਼ ਨਾਲ ਬਣਦਾ ਹੁੰਦੈ, ਜੀਹਦੇ ਤੇ ਬਖਸ਼ਿਸ਼ ਹੋ ਜਾਏ ਉਹ ਸੰਤ ਬਣ ਜਾਂਦੈ ਗਾ। ਉਹ ਅਕਾਲੀ ਹੋਰਾਂ ਨੂੰ ਕੀ ਫਾਇਦਾ ਸੀ, ਕੋਈ ਜਾਇਦਾਦ ਤਾਂ ਨਹੀਂ ਸੀ ਕੁੱਛ। ਉਹ ਮਹਾਰਾਜੇ ਦੇ ਨੀਚੇ ਸੀ ਪਰ ਮਹਾਰਾਜੇ ਨੂੰ ਇਹ ਪਤਾ ਸੀ ਇਹਦੇ 'ਚ ਰੂਹਾਨੀਅਤ ਐ। ਹੋਰ ਮਹਾਰਾਜਾ ਤਾਂ ਬੜਾ ਸਿਆਣਾ ਸੀਗਾ ਉਹ ਅਕਾਲੀ ਦੀ ਗੱਲ ਨੂੰ ਨਹੀਂ ਸੀ ਉਲੱਦਦਾ (ਮੋੜਦਾ) ਸਭ ਦੀ ਗੱਲ ਨੂੰ ਉਲੱਦ ਦਿੰਦਾ ਸੀਗਾ। ਏਸ ਕਰਕੇ, ਜਦ ਤੱਕ ਇਹ ਰੂਹਾਨੀਅਤ ਨੂੰ ਨਹੀਂ ਸਮਝਦਾ, ਉਦੋਂ ਤੱਕ ਇਹਤੋਂ ਉਹੋ ਪਰਾ ਮਾਇਆ ਦੀ ਅਧੀਨਤਾ ਨਹੀਂ ਛੱਡੀ ਜਾਏਗੀ, ਇਹ ਮਾਇਆ ਦੇ ਅਧੀਨ ਰਹੇਗਾ। ਏਸ ਕਰਕੇ, ਇਹਦਾ ਅੰਤਰ-

ਆਤਮਾ ਅਸੰਗ ਹੈ, ਵਿਆਪਕ ਐ, ਪਰੀਪੂਰਣ ਹੈ। ਇਹਦਾ ਆਪਾ ਓਹੀ ਹੈ। ਇਹ ਚੇਤਨ ਹੈ, ਜੜ੍ਹ ਤਾਂ ਹੈ ਨਹੀਂ। ਜੇ ਜੜ੍ਹ ਹੋਵੇ ਤਾਂ ਇਹਨੂੰ ਨਾ ਆਪਣਾ ਗਿਆਨ ਹੋਵੇ ਨਾ ਦੂਏ ਦਾ ਗਿਆਨ ਹੋਵੇ। ਹੈ ਤਾਂ ਚੇਤਨ, ਏਸ ਮੇਂ ਕੋਈ ਸ਼ੱਕ ਨਹੀਂ ਪਰ ਇਹ ਓਸ ਨੂੰ ਸਮਝਿਆ ਨਹੀਂ । ਕਬੀਰ ਕਹਿੰਦਾ –

***ਸਮਝਿ ਪਰੀ ਤਉ ਬਿਸਰਿਓ ਗਾਵਨੁ ॥*** (ਪੰਨਾ ੪੭੮)

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥***

(ਪੰਨਾ ੪੨੧)

ਜੀਹਨੇ ਆਪਣੇ ਆਪ ਨੂੰ ਚੀਨ ਲਿਆ, ਗੁਰੂ ਸਾਹਿਬ ਕਹਿੰਦੇ, ਉਹ ਪਰਮਾਤਮਾ ਹੈ–

***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥***

(ਪੰਨਾ ੪੨੧)

ਉਹ ਅੰਮ੍ਰਿਤ ਦਾ ਬ੍ਰਿਛ ਹੋ ਜੇਗਾ, ਉਹਦੇ ਸਾਰੇ ਫਲ ਅੰਮ੍ਰਿਤ ਈ ਹੋਣਗੇ। ਗਿਆਨ ਤੇ ਮੋਕਸ਼ ਜਰੂਰ ਹੁੰਦੀ ਐ। ਏਸ ਕਰਕੇ ਅਸੀਂ ਸਾਰਾ, ਜਿੰਨਾਂ ਤਿੰਨੇ ਗੁਣ, ਪੰਜ ਤੱਤ, ਜਿੱਥੇ ਤੱਕ ਜੜ੍ਹ ਸੀ, ਉਹਨੂੰ ਤਿਆਗ ਕੇ ਗੁਰੂ ਰਾਮਦਾਸ ਦੇ ਚਰਨਾਂ ਦੇ ਵਿੱਚ ਆਏ। ਇਹ ਗੁਰੂ ਅਰਜਨ ਦੇਵ ਜੀ ਕਹਿੰਦੇ ਨੇ, ਤੁਸੀਂ ਵੀ ਭਾਈ ਸਾਰੇ ਖਿਆਲਾਂ ਨੂੰ ਛੱਡ ਕੇ ਓਸ ਪ੍ਰਮੇਸ਼ਰ ਦੀ ਸ਼ਰਨ ਲਓ–

***ਸਰਵ ਧਰਮਾਨ ਪਰਿਤਯਜਯ ਮਾਮੇਕੰ ਸ਼ਰਣੰ ਵ੍ਰਜ।***
***ਅਹੰ ਤਵਾ ਸਰਵ ਪਾਪੇਭਯੋ ਮੋਖਸ਼ਯ ਸ਼ਿਆਮਿ ਮਾ ਸ਼ੁਚ:।***

(ਗੀਤਾ ੧੮/੬੬)

ਏਹੀ (ਸ਼ਰਣ) ਅਖੀਰੀ ਗੀਤਾ ਦੇ ਵਿੱਚ ਅੰਤ ਨੂੰ ਕ੍ਰਿਸ਼ਨ ਨੂੰ ਕਹਿਣਾ ਪਿਆ ਅਰਜਨ! ਸਾਰਿਆਂ ਨੂੰ ਛੱਡ ਕੇ ਸ਼ਰਣ ਪੈ ਜਾ, ਸਚਿਦਾਨੰਦ ਦੀ ਸ਼ਰਣ ਤੈਨੂੰ ਤਾਰੇਗੀ। ਮੈਂ ਤੈਨੂੰ ਹੁਣ ਇੱਕੋ ਈ ਬਾਤ ਦੱਸਦਾਂ ਗਾ। ਏਸ ਕਰਕੇ, ਅਸੀਂ ਓਸ ਪੂਰਣ ਗੁਰੂ ਰਾਮਦਾਸ ਮਹਾਰਾਜ ਦੀ ਸ਼ਰਣ ਆਏ, ਕਿਉਂ? ਉਹਦੇ ਵਿੱਚ 'ਜੋਤਿ' ਹੈ, ਗੁਰੂ 'ਜੋਤਿ' ਹੁਣ ਗੁਰੂ ਅਰਜਨ ਦੇ ਵਿੱਚ ਐ। ਉਹ ਕਿੱਥੋਂ ਆਈ? ਉਹ ਗੁਰੂ ਰਾਮਦਾਸ

ਪਾਸੋਂ ਆਈ। ਉਹ ਜਦ 'ਜੋਤਿ' ਆਈ ਤਾਂ ਗੁਰੂ ਅਰਜਨ ਦੇਵ, ਗੁਰੂ ਰਾਮਦਾਸ ਦੇ ਚਰਣਾਂ ਤੇ ਝੁਕ ਗੇ,ਪੈ ਗੇ, ਦਾਸ ਬਣ ਗੇ–

***ਰਾਖਹੁ ਰਾਖਨਹਾਰੇ ॥***

ਹੇ ਪ੍ਰਮੇਸ਼ਰ! ਹੇ ਗੁਰੂ ਰਾਮਦਾਸ! ਤੁਸੀਂ ਰੱਖਣਹਾਰੇ ਹੋਂ–

***ਗੁਰੁ ਪ੍ਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ ॥***

(ਪੰਨਾ ੮੬੪)

ਤੁਸੀਂ ਓਂ ਰਾਖੇ–

***ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥***

(ਪੰਨਾ ੧੧੩੬)

ਜੋ ਸਾਰਿਆਂ ਦੇ ਹਿਰਦਿਆਂ ਚ ਅੰਤਰਜਾਮੀ, ਨਿਯੰਤਾ, ਉਹ ਸਭ ਦਾ ਰਾਖੈ ਗਾ। ਤੁਸੀਂ! ਐਸ ਵਕਤ ਰਾਖੇ ਹੋਂ, ਹੁਣ ਮੈਨੂੰ ਤੁਸੀਂ ਰੱਖ ਲਓ। ਜੋ ਤੁਸੀਂ ਹੁਕਮ ਦੇਵੋਂਗੇ, ਉਹ ਮਨੂੰਗਾ। ਥੁਆਨੂੰ ਪਤੈ? ਇਤਿਹਾਸ 'ਚ 'ਚਾਰ ਹੁਕਮ' ਗੁਰੂ ਰਾਮਦਾਸ ਨੇ ਦਿੱਤੇ–

੧. 'ਅੰਬਰਸਰ' ਤੀਰਥ ਨੂੰ ਠੀਕ ਸੰਪੂਰਣ ਕਰਨੈ।
੨. 'ਤਰਨ ਤਾਰਨ' ਤੀਰਥ ਬਣਾਉਣੈ।
੩. ਗੁਰੂ ਦੀ ਜਿੰਨੀ ਵੀ ਬਾਣੀ ਐਂ, ਭਗਤਾਂ ਦੀ, ਚਾਹੇ ਦੂਸਰਿਆਂ ਦੀ ਰੂਹਾਨੀ ਬਾਣੀ,ਜਿਤਨੀ ਵੀ ਰੱਬੀ ਬਾਣੀ ਐਂ, ਓਸਦੀ 'ਇੱਕ ਬੀੜ' ਬੰਨ੍ਹ ਦੇਣੀ ਐਂ। ਆਹ ਥੁਆਡੇ ਸਾਹਮਣੇ ਐਂ।
੪. 'ਕਰਤਾਰਪੁਰ' ਇੱਕ ਤੁਸੀਂ ਕਰਤਾਰ ਦੇ ਨਾਉਂ ਤੇ ਪਿੰਡ ਵੀ ਬਣਾਉਂਣੈ ਗਾ, ਵਸਾਉਣੈ।

ਚਾਰੇ ਹੁਕਮ, ਗੁਰੂ ਅਰਜਨ ਦੇਵ ਨੇ ਪੂਰੇ ਕੀਤੇ, ਉਹ ਹੁਕਮ ਤੇ ਪੂਰਨ ਪਹਿਰਾ ਦਿੱਤਾ। ਏਸ ਕਰਕੇ, ਹੁਣ ਅਸੀਂ (ਗੁਰੂ ਸਾਹਿਬ) ਆਖਦੇ ਹਾਂ, ਹੁਣ ਸਾਡੇ ਤੁਸੀਂ ਰਾਖੇ ਹੋਂ। ਸਾਡਾ ਹੁਣ ਰਾਖਾ, ਆਪ ਤੇ ਬਿਨਾਂ ਕੋਈ ਨਹੀਂ। ਕਿਉਂ?–

***ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥***

(ਪੰਨਾ ੮੬੪)

ਗੁਰੂ ਔਰ ਪ੍ਰਮੇਸ਼ਰ ਇੱਕ ਹੁੰਦੈ–

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥***

(ਪੰਨਾ ੨੭੩)

ਤੁਸੀਂ ਆਪ ਪ੍ਰਮੇਸ਼ਰ ਹੋਂ। ਹੁਣ ਅਸੀਂ ਆਪ ਦੀ ਸ਼ਰਣ 'ਚ ਆ ਗੇ ਆਂ, ਹੋਰ ਸਾਡਾ ਕੋਈ ਖਿਆਲ ਨਹੀਂ ਹੈ। ਸਾਰੇ ਖਿਆਲ ਅਸੀਂ ਦੁਨੀਆਂ ਦੇ ਛੱਡ ਕੇ, ਆਪ ਦੀ ਸ਼ਰਣ ਆਏ–

**ਜਿਤੁ ਤੂ ਲਾਵਹਿ ਤਿਤੁ ਹਮ ਲਾਗਹ**

ਹੁਣ ਜਿੱਥੇ ਤੁਸੀਂ ਮੈਨੂੰ ਹੁਕਮ ਦੇਵੋਂਗੇ, ਲਾਵੋਂਗੇ ਮੈਂ ਓਥੇ ਲੱਗੂੰਗਾ। ਮੈਂ ਸਾਰੀ ਆਯੂ ਅਪਣਾ ਹੁਕਮ, ਅਪਣੀ ਹਉਮੈ ਕਦੇ ਨਾ ਅੱਗੇ ਕਰੂੰਗਾ। ਆਪ ਦੇ ਹੁਕਮ ਤੇ ਚੱਲੂੰਗਾ, ਆਪ ਦੇ ਹੁਕਮ ਦੀ ਆਗਿਆ ਤੇ ਚੱਲੂੰਗਾ। ਹੁਣ, ਜੋ ਆਪ ਮੈਨੂੰ ਆਗਿਆ ਕਰੋਂਗੇ, ਮੈਂ ਉਹ ਮਨੂੰਗਾ–

**ਕਿਆ ਏਹਿ ਜੰਤ ਵਿਚਾਰੇ ॥**

ਇਹ ਜਿਹੜੇ ਜੀਵ ਨੇ, ਜੇ ਇਹ ਆਪੋ ਆਪਣੇ ਜੈਸੇ ਇਨ੍ਹਾਂ ਦੀ ਸਿਆਣਪ ਹੈ, ਜੈਸੇ ਇਨ੍ਹਾਂ ਦੀ ਬੋਲੀ, ਇਹ ਕੁੱਛ ਬੋਲਣ, ਕੋਈ ਕੁੱਛ ਕਰੇ। ਇਹ ਕੀ ਕਰਨਗੇ? ਮੈਂ ਤਾਂ ਆਪ ਦੇ ਹੁਕਮ 'ਚ ਆਂ। ਜੋ ਆਪ ਹੁਕਮ ਦੇਉਂਗੇ, ਆਪ ਦੀ ਸ਼ਰਣ ਹਾਂ, ਆਪ ਦੇ ਹੁਕਮ 'ਚ ਆਂ। ਜਿੱਥੇ ਆਪ ਮੈਨੂੰ ਲਾਵੋਂਗੇ ਓਥੇ ਲੱਗੂੰਗਾ। ਹੁਣ ਮੇਰਾ ਮਨ, ਮੇਰੇ ਵੱਸ 'ਚ ਐ, ਆਪ ਦੀ ਕਿਰਪਾ ਤੇ। ਕਿਉ?–

***ਗੁਰ ਜੋਤਿ ਅਰਜੁਨ ਮਾਹਿ ਧਰੀ*** ॥ (ਪੰਨਾ ੧੪੦੯)

ਹੁਣ ਗੁਰੂ 'ਜੋਤਿ' ਤਾਂ ਅੰਦਰ ਆ ਗੀ, ਗੁਰੂ 'ਜੋਤਿ' ਆਉਣੇ ਸੇ ਮਨ ਦੀ ਤਾਂ ਕੋਈ ਗੱਲ ਚੱਲਣੀ ਨਹੀਂ, ਮਨ ਤਾਂ ਕੁੱਛ ਕਰ ਨਹੀਂ ਸਕੇਗਾ। ਗੁਰੂ 'ਜੋਤਿ' ਤੇ ਪਹਿਲੇ ਮਨ ਨੇ ਕਰਨੈ, ਜਦ ਗੁਰੂ 'ਜੋਤਿ' ਆ ਗੀ, ਫਿਰ ਮਨ ਦੀ ਕੀ ਤਾਕਤ ਹੈਗੀ? ਏਸ ਕਰਕੇ, ਜਿੱਥੇ ਤੁਸੀਂ ਲਾਵੋਂਗੇ, ਓਥੇ ਲੱਗੂੰ। ਹੁਣ ਆਪ ਦਾ ਜੋ ਹੁਕਮ ਐਂ, ਮੈਂ ਓਸ ਨੂੰ ਨਿਭਾਊਂ, ਆਪ ਦੀ ਕਿਰਪਾ ਤੇ–

**ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥**

ਹੇ ਪ੍ਰਮੇਸ਼ਰ! ਹੇ ਗੁਰੂ ਰਾਮਦਾਸ! ਤੂੰ ਮੇਰਾ ਰਾਮ ਹੈਂ, ਤੂੰ ਮੇਰਾ ਪ੍ਰਭੂ ਹੈਂ, ਤੂੰ ਹੀ ਮੇਰਾ ਅੰਤਰਜਾਮੀ ਹੈਂ, ਤੂੰ ਪ੍ਰਮੇਸ਼ਰ ਹੈਂ। ਮੈਂ ਆਪ ਦਾ ਦਾਸ ਹਾਂ, ਆਪ ਦੀ ਸ਼ਰਣ ਪਿਆਂ। ਜੋ ਉਨ੍ਹਾਂ ਦੇ ਅੰਦਰ ਬਾਤ ਸੀ, ਉਨ੍ਹਾਂ ਨੇ ਸਾਫ ਸ਼ਬਦ ਦੇ ਵਿੱਚ ਪ੍ਰਗਟ ਕਰ 'ਤੀ, ਰੱਬੀ ਬਾਣੀ 'ਚ–

**ਕਰਿ ਕਿਰਪਾ ਗੁਰਦੇਵ ਦਇਆਲਾ**

ਹੇ ਦੀਨਾਂ ਤੇ ਦਇਆ ਕਰਨ ਵਾਲੇ! ਹੇ ਗੁਰੂ! ਮੇਰੇ ਉੱਤੇ ਹੁਣ ਕਿਰਪਾ ਕਰ, ਹੁਣ ਮੈਂ ਕੋਈ ਚੀਜ, ਕਿਰਪਾ ਤੇ ਬਿਨਾਂ ਹੋਰ ਨਹੀਂ ਮੰਗਦਾ, ਮੈਨੂੰ ਤਾਂ ਕਿਰਪਾ ਚਾਹੀਦੀ ਐ–

**ਗੁਣ ਗਾਵਾ ਨਿਤ ਸੁਆਮੀ ॥ ੧॥**

ਹੇ ਸੁਆਮੀ! ਹੇ ਮਾਲਕ! ਸਾਰੀ ਦੁਨੀਆਂ ਦੇ ਮਾਲਕ! ਹੇ ਪ੍ਰਮੇਸ਼ਰ! ਆਪ ਦੇ ਗੁਣ ਗਾਉਂਦਾ ਰਹਾਂ। ਹੁਣ ਮੈਂ ਪ੍ਰਮੇਸ਼ਰ ਦੇ ਗੁਣਾਂ ਤੇ ਬਿਨਾਂ ਹੋਰ ਕਿਸੇ ਦੇ ਗੁਣ ਨਾ ਗਾਵਾਂ। ਮੈਂ ਆਪ ਦਾ ਸਿਮਰਨ ਕਰਦਾ ਰਹਾਂ –

***ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥***
***ਨਾਨਕ ਜੀਅ ਕਾ ਇਹੈ ਅਧਾਰ ॥***
(ਪੰਨਾ ੨੯੫)

ਜੀਵ ਦਾ ਅਧਾਰ ਏਥੇ ਜਾਕੇ ਹੋਣਾ ਹੈਗਾ। ਹੁਣ ਮੇਰੇ ਉੱਤੇ ਇਹ ਕਿਰਪਾ ਕਰੋ, ਮੇਰਾ ਮਨ, ਆਪ ਦੀ ਕਿਰਪਾ ਤੇ ਆਪ ਦੇ ਸਿਮਰਨ 'ਚ ਜੁੜਿਆ ਰਹੇ, ਨਾਮ 'ਚ ਜੁੜਿਆ ਰਹੇ, ਨਾਮ ਤੇ ਅਲਹਿਦਾ ਮੇਰਾ ਮਨ ਨਾ ਜਾਵੇ–

**ਰਹਾਉ ॥**

'ਰਹਾਉ' ਹੁੰਦੈ ਰਾਗੀਆਂ ਵਾਸਤੇ ਬਈ ਇਹ ਪੰਕਤੀ ਦੋ ਵਾਰੀ ਕਹਣੀ–

**ਆਠ ਪਹਰ ਪ੍ਰਭੁ ਅਪਨਾ ਧਿਆਈਐ**

ਜੋ ਆਪਣਾ ਪ੍ਰਭੂ, ਪ੍ਰਮੇਸ਼ਰ ਐ, ਅੱਠ ਪਹਿਰ ਉਹਦਾ ਧਿਆਨ

ਕਰੀਏ, ਆਪਣੇ ਪ੍ਰਮੇਸ਼ਰ ਨੂੰ ਛਿਣ ਮਾਤਰ ਨਾ ਭੁੱਲੀਏ–

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***

(ਪੰਨਾ ੨)

ਜੋ ਸਾਰੀ ਦੁਨੀਆਂ ਦਾ ਦਾਤਾ ਪ੍ਰਮੇਸ਼ਰ ਐ, ਉਹ ਮੈਨੂੰ ਭੁੱਲੇ ਨਾ ਕਦੇ। ਉਹ ਭੁੱਲਣੇ ਸੇ ਹੀ ਜੀਵ ਭੁੱਲਦਾ ਹੈਗਾ, ਹੋਰ ਜੀਵ 'ਚ ਕੋਈ ਬਾਤ ਨਹੀਂ। ਜਦ ਇਹ ਭੁੱਲ 'ਚ ਆਉਂਦੈ ਗਾ ਤਾਂ ਫੇਰ ਇਹ ਆਪਣੇ–ਆਪ ਨੂੰ ਭੁੱਲ ਜਾਂਦੈ ਤੇ ਆਪਣੇ ਪ੍ਰਮੇਸ਼ਰ, ਜਿਹੜਾ ਸਾਰਿਆਂ ਦੇ ਵਿੱਚ 'ਆਤਮਾ' ਰੂਪੇਣ ਬੈਠੈ ਅੰਤਰ–ਆਤਮਾ, ਪ੍ਰਮੇਸ਼ਰ, ਵਿਆਪਕ, ਸੋਹੰ–ਪ੍ਰਕਾਸ਼, ਸੁਤੇ–ਸਿੱਧ, ਉਹਨੂੰ ਨਾ ਮੈਂ ਭੁੱਲਾਂ ਓਸ ਪ੍ਰਮੇਸ਼ਰ ਨੂੰ। ਹੇ ਪ੍ਰਮੇਸ਼ਰ! ਆਪ ਨੂੰ ਕਦੇ ਮੈਂ ਭੁੱਲਾਂ ਨਾ–

**ਗੁਰ ਪ੍ਰਸਾਦਿ ਭਉ ਤਰੀਐ ॥**

ਜੇ ਗੁਰੂ ਦਾ 'ਪ੍ਰਸਾਦਿ' ਹੋ ਜੈ, ਤੇ ਪੂਰਣ 'ਭਉ' ਪ੍ਰੇਮ ਹੋ ਜੈ, ਜੇ ਜੀਵ ਦੇ ਹਿਰਦੇ ਵਿੱਚ ਪ੍ਰਮੇਸ਼ਰ ਦਾ ਪੂਰਣ ਪ੍ਰੇਮ ਹੋ ਜੈ ਤਾਂ ਫੇਰ ਗੁਰੂ ਦਾ ਹੋ ਜੈ ਉੱਤੇ 'ਪ੍ਰਸਾਦਿ' ਕਿਰਪਾ, ਤਾਂ ਜੀਵ ਤਰਦੈ। ਜੇ ਤੁਸੀਂ ਤਰਨੈ ਤਾਂ ਗੁਰੂ ਦੇ ਉੱਤੇ–

***ਗੁਰੁ ਪਰਮੇਸਰੁ ਏਕੋ ਜਾਣੁ ॥*** (ਪੰਨਾ ੮੬੪)

ਐਨ ਪੂਰੇ ਤੌਰ ਤੇ ਓਥੇ ਦਿਲ ਨੂੰ ਖੜਾਅ ਲਉ ਕਿ ਗੁਰੂ ਅੰਤਰਜਾਮੀ ਹੈ, ਸਰਬੱਗ ਹੈ। ਉਹ ਕਿਰਪਾ ਕਰ ਦੇਗਾ ਤੇ ਤੁਸੀਂ ਤਰਜੋਂਗੇ, ਤਰਨ ਦਾ ਉਪਾਅ ਏਹੀ ਹੈਗਾ–

**ਆਪੁ ਤਿਆਗਿ ਹੋਈਐ ਸਭ ਰੇਣਾ**

ਹੰਕਾਰ ਨੂੰ ਹਿਰਦੇ 'ਚੋਂ ਕੱਢ ਦੇਈਏ, ਸਭ ਦੀ ਚਰਣ ਧੂੜ ਹੋ ਜਾਈਏ। ਸਾਰਿਆਂ ਦੇ ਹਿਰਦਿਆਂ ਦੇ ਵਿੱਚ ਜੋ ਪ੍ਰਮੇਸ਼ਰ ਬੈਠਾ ਹੈ–

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥***

(ਪੰਨਾ ੧੪੨੭)

ਜੇ ਤੈਂ ਸੰਸਾਰ ਤੋਂ ਪਾਰ ਹੋਣੈ ਤਾਂ ਸਾਰਿਆਂ ਦੇ ਹਿਰਦੇ 'ਚ ਅੰਤਰਜਾਮੀ ਜੋ ਨਿਯੰਤਾ ਪ੍ਰਮੇਸ਼ਰ ਐ, ਉਹਤੋਂ ਕਦੇ ਬੇਮੁੱਖ ਨਾ

ਹੋਈਂ। ਓਸ ਦੀ ਧੂੜ ਹੋ ਕੇ ਰਹੀਂ ਤੇ ਨਿੰਮਰਤਾ ਪੂਰਣ ਰੱਖੀਂ। ਨਿੰਮਰਤਾ ਐਸੀ ਹੋਵੇ, ਹੰਕਾਰ ਨਾ ਆਵੇ, ਹੰਕਾਰ ਦੀ ਨਵਿਰਤੀ ਤੇ ਇਹਦਾ ਅਧਾਰ ਹੋ ਜਾਂਦੈ–

**ਜੀਵਤਿਆ ਇਉ ਮਰੀਐ ॥ ੨॥**

ਕਹਿੰਦੇ, ਐਂ ਜਿਉਂਦੇ ਜਿਉਂਦੇ ਮੋਕਸ਼ ਹੋ ਜਾਂਦੀ ਐ। 'ਮਰੀਐ' ਦਾ ਅਰਥ ਐ ਮੋਕਸ਼। ਐਂ ਜੀਵ ਦੀ ਜਿਉਂਦੇ ਜਿਉਂਦੇ ਦੀ ਗੁਰੂ ਅਰਜਨ ਦੇਵ ਜੀ ਕਹਿੰਦੇ, ਭਾਈ! ਐਂ ਮੋਕਸ਼ ਹੋ ਜਾਂਦੀ ਐ। ਜੇ ਏਥੇ ਚਲਿਆ ਜਾਏ ਤਾਂ ਇਹਦੀ ਜਿਉਂਦੇ ਦੀ ਮੋਕਸ਼ ਹੋ ਜਾਂਦੀ ਹੈ। ਤੇ ਫੇਰ ਜੇ ਮਰੇ ਤੇ ਮੋਕਸ਼ ਹੋਈ ਤਾਂ ਉਹ ਤਾਂ ਫੇਰ ਉਧਾਰੀ ਮੋਕਸ਼ ਐ। ਖਬਰੈ ਕੀ ਹੋਏਗਾ? ਜਿਉਂਦੇ ਦੀ ਐਂ ਮੋਕਸ਼ ਹੋ ਜਾਂਦੀ ਐ–

**ਸਫਲ ਜਨਮੁ ਤਿਸ ਕਾ ਜਗ ਭੀਤਰਿ**

ਜੀਹਦੀ ਜਿਉਂਦੇ ਦੀ ਮੋਕਸ਼ ਹੋ ਗਈ, ਜੀਹਨੂੰ 'ਆਤਮ–ਗਿਆਨ' ਦੇ ਦੁਆਰਾ ਕਿਰਪਾ ਹੋ ਕੇ ਸਰੂਪ ਦੀ ਪ੍ਰਾਪਤੀ ਹੋ ਗੀ। ਐਂ ਐਸ ਲੋਟ ਕਹਿੰਦੇ ਨੇ। ਹੁਣ ਫੇਰ ਪੜ੍ਹ ਇਹ ਪੰਕਤੀ –

**ਸਫਲ ਜਨਮੁ ਤਿਸ ਕਾ ਜਗ ਭੀਤਰਿ**

ਉਹਦਾ ਜਗਤ ਦੇ ਵਿੱਚ ਜਨਮ ਸਫਲ ਹੋ ਗਿਆ, ਉਹਦਾ ਮਨੁੱਸ਼ ਸਰੀਰ ਸਫਲ ਹੋ ਗਿਆ, ਉਹਦਾ ਜਨਮ ਧਾਰਨਾ ਸਫਲ ਹੋ ਗਿਆ। ਐਸ ਵਾਸਤੇ, ਆਹ ਸ਼ਬਦ ਹੈ ਬਈ ਐਂ ਭਾਈ! ਥੁਆਡਾ ਜਨਮ ਸਫਲ ਹੋਏਗਾ। ਹੋਰ ਜਨਮ ਸਫਲ ਹੋਣ ਦਾ ਕੋਈ ਹੇਤੂ (ਕਾਰਣ) ਨਹੀਂ ਹੈ–

**ਸਾਧਸੰਗਿ ਨਾਉ ਜਾਪੇ ॥**

ਸਾਧੂਆਂ ਦੇ ਸੰਗ ਮਿਲ ਕੇ ਨਾਮ ਜਪਿਆ ਕਰੋ। 'ਸਾਧ' ਓਸ ਪੁਰਸ਼ ਦਾ ਨਾਉਂ ਐ, ਜਿਹੜਾ ਰੱਬ ਦੇ ਨਾਲ ਮਿਲ ਗਿਆ। ਜੀਹਦੇ ਤੇ ਬਖਸ਼ਿਸ਼ ਹੋ ਗੀ, ਉਹ ਸਾਧੂ ਹੋ ਜਾਂਦੈ। ਪ੍ਰਮੇਸ਼ਰ ਦੀ ਬਖਸ਼ਿਸ਼ ਤੇ ਸਾਧੂ ਵੀ ਹੋ ਜਾਂਦਾ ਹੈਗਾ, ਸੰਤ ਵੀ ਬਣ ਜਾਂਦੈ–

***ਕੋਟਿ ਮਧੇ ਕੋਈ ਸੰਤੁ ਦਿਖਾਇਆ ॥***

***ਨਾਨਕੁ ਤਿਨ ਕੈ ਸੰਗਿ ਤਰਾਇਆ ॥*** (ਪੰਨਾ

੧੩੪੮)

ਕਰੋੜਾਂ ਦੇ ਵਿੱਚ ਭਾਈ! ਕੋਈ ਸੰਤ ਵੀ ਹੋ ਜਾਂਦੈ, ਬਖਸ਼ਿਆ ਵਿਆ ਜਿਹੜਾ ਕੋਈ ਹੋਵੇ, ਕਿਤੇ ਕੋਈ ਬਖਸ਼ਿਆ ਜਾਵੇ। ਕੋਈ ਜਾਤੀ ਹੋਵੇ, ਕੋਈ ਮਜ਼ੁਬ ਹੋਵੇ, ਇਹਦੇ 'ਚ ਕੋਈ ਕਿਸੇ ਦਾ ਹੱਥ ਨਹੀਂ ਕੋਈ ਹੱਕ ਨਹੀਂ। ਚਾਹੇ ਰਵਿਦਾਸ ਹੋਵੇ, ਚਾਹੇ ਬਾਲਮੀਕ ਹੋਵੇ, ਚਾਹੇ ਨਾਮਾਂ ਛੀਂਬਾ ਹੋਵੇ, ਚਾਹੇ ਧੰਨਾ ਜੱਟ ਹੋਵੇ, ਚਾਹੇ ਜੈ ਦੇਵ ਬ੍ਰਾਹਮਣ ਹੋਵੇ, ਸ਼ਰਤ ਇਹਦੇ 'ਚ ਨਹੀਂ ਐ? ਚਾਹੇ ਕਬੀਰ ਜੁਲਾਹਾ ਹੋਵੇ, ਇਹਦੇ ਵਿੱਚ ਇਹ ਸ਼ਰਤ ਨਹੀਂ ਹੈ ਪਰ ਜਦ ਉਹ ਬਖਸ਼ਿਆ ਜਾਏਗਾ, ਉਹਦਾ ਜਨਮ ਸਫਲ ਹੋ ਜੇਗਾ, ਉਹ ਜਿਉਂਦਾ ਈ ਮੁਕਤ ਹੋ ਜੇਗਾ–

**ਸਗਲ ਮਨੋਰਥ ਤਿਸ ਕੇ ਪੂਰਨ**

ਸਾਰੇ ਮਨੋਰਥ, ਜਿੰਨੇ ਵੀ ਉਹਦੇ ਛੋਟੇ ਵੱਡੇ ਕਰਮ ਸੇ ਉਹ ਸਾਰੇ ਜਲ ਗੇ, ਨਵਿਰਤ ਹੋ ਗੇ। ਉਹਦੇ ਸਾਰੇ ਜਨਮਾਂ ਦੀ ਜਿਹੜੀ ਆਸਾ ਸੀ, ਪ੍ਰਮੇਸ਼ਰ ਦੀ ਪ੍ਰਾਪਤੀ ਦੀ, ਉਹ ਪੂਰਨ ਹੋ ਗੀ। ਉਹ ਹੁਣ ਪ੍ਰਾਪਤ ਹੋ ਗੀ, ਜਿਹੜੀ ਵਸਤੂ ਚਾਹੁੰਦਾ ਸੀ–

**ਜਿਸੁ ਦਇਆ ਕਰੇ ਪ੍ਰਭੁ ਆਪੇ ॥ ੩॥**

ਆਪ ਇਹ ਜੀਹਦੇ ਤੇ ਦਇਆ ਕਰੇ, ਜੀਵ ਅਲਪੱਗ ਕੀ ਕਰੂਗਾ? ਇਹਨੂੰ ਕੀ ਪਤੈ? ਇਹਨੂੰ ਤਾਂ ਪਤਾ ਹੀ ਨਹੀਂ ਹੈਗਾ ਬਈ ਕਿੱਧਰ ਨੂੰ ਚੱਲਣੈ, ਕਿਵੇਂ ਚੱਲਣੈ। ਉਹਦੀ ਦਇਆ ਨਾਲ ਸਾਰਾ ਈ ਕੰਮ ਬਣ ਜਾਊ–

***ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥*** (ਪੰਨਾ ੨੧੯)

ਗੁਰੂ ਨੌਵੇਂ ਪਾਤਸ਼ਾਹ ਕਹਿੰਦੇ, ਓਏ! ਜੇ ਹਰੀ ਦਿਆਲੂ ਹੋ ਜੇ ਤੇਰੀਆਂ ਸਾਰੀਆਂ ਵਿਧੀਆਂ ਸਫਲ ਹੋ ਜਾਣਗੀਆਂ। ਤੂੰ ਇਹ ਗੱਲ ਮੰਨ, ਇੱਕ ਕੰਮ ਕਰ, ਤੂੰ ਹਰੀ ਨੂੰ ਆਪਣੇ ਉੱਤੇ ਦਿਆਲੂ ਕਰ, ਤੂੰ ਐਹਾ ਜਿਹਾ ਕੰਮ ਕਰ, ਜਿਸ ਕਰਕੇ ਤੇਰੇ ਤੇ ਪ੍ਰਮੇਸ਼ਰ ਦਇਆ ਕਰੇ, ਦਿਆਲੂ ਹੋ ਜੈ, ਤੇਰੀਆਂ ਸਾਰੀਆਂ ਵਿਧੀਆਂ ਸਫਲ ਹੋ

ਜਾਏਂਗੀਆਂ। ਤੇਰਾ ਜਨਮ ਸਫਲ ਹੋ ਜੂ। ਤੂੰ ਜਿਉਂਦਾ ਈ ਮੁਕਤ ਹੋ ਜੇਂਗਾ। ਹੰਕਾਰ ਦੀ ਨਵਿਰਤੀ ਹੋ ਜੂ। ਆਤਮਾ ਦੀ ਪ੍ਰਾਪਤੀ ਹੋਣੇ ਸੇ, ਤੂੰ ਬਖਸ਼ਿਆ ਗਿਆ।ਇਹ ਆਪੇ ਈ ਸਾਰਾ ਕੰਮ ਤੇਰਾ ਸਫਲ ਹੋ ਜੂ ਪਰ ਪ੍ਰਮੇਸ਼ਰ ਦੀ ਦਇਆ ਤੇ ਹੋਊਗਾ, ਤੂੰ ਐਹੇ ਜਿਹੇ ਕੰਮ ਕਰ, ਜਿਸ ਕਰਕੇ ਪ੍ਰਮੇਸ਼ਰ ਤੇਰੇ ਤੇ ਦਇਆ ਕਰੇ-

**ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ**

ਦੀਨਾਂ ਦੇ ਉੱਤੇ ਦਇਆ ਕਰਨ ਵਾਲੇ ਹੇ ਪ੍ਰਭੂ! ਹੇ ਸੁਆਮੀ! ਹੇ ਮਾਲਕ!-

**ਤੇਰੀ ਸਰਣਿ ਦਇਆਲਾ ॥**

ਹੇ ਦਿਆਲੂ! ਮੈਂ ਆਪ ਦੀ ਸ਼ਰਣ ਆਇਆਂ ਗਾ। ਓਹੀ ਜਿੱਥੋਂ ਚੱਲਿਆ ਸੀ ਸ਼ਰਣ ਤੋਂ, ਓਥੇ ਹੀ ਫੇਰ ਆ ਗਏ। ਮੈਂ ਹੁਣ ਆਪ, ਹੇ ਗੁਰੂ ਰਾਮਦਾਸ ਮਹਾਰਾਜ! ਪ੍ਰਮੇਸ਼ਰ, ਅੰਤਰਜਾਮੀ! ਗੁਰੂ ਅਰਜਨ ਦੇਵ ਕਹਿੰਦੇ, ਮੈਂ ਆਪ ਦੀ ਸ਼ਰਣ ਆਇਆਂ। ਉਨ੍ਹਾਂ ਦੀ ਸ਼ਰਣ ਤੇ ਮੈਨੂੰ ਆਹ ਸਫਲਤਾ ਪ੍ਰਾਪਤ ਹੋਈ, ਜਿਹੜੀ ਥੁਆਨੂੰ ਸੁਣਾਈ ਐ-

**ਕਰਿ ਕਿਰਪਾ ਅਪਨਾ ਨਾਮੁ ਦੀਜੈ**

ਕਿਰਪਾ ਕਰਕੇ ਆਪਣਾ ਨਾਮ ਦੇ ਦਿਉ ਹੇ ਪ੍ਰਮੇਸ਼ਰ! ਜਦ ਮੰਗ ਮੰਗੋ ਤਾਂ ਨਾਮ ਤੇ ਮੰਗੋ। ਇੱਕ, ਉਹ ਮਾਲਵੇ ਦੇ ਮੁੰਡੇ ਪੜ੍ਹਦੇ ਹੁੰਦੇ ਨੇ ਟਿੱਬਿਆਂ ਵਿੱਚ। ਮੈਂ ਪੜ੍ਹਦੇ ਸੁਣਿਐਂ, ਮੈਂ ਪਿਆ ਸੀ ਓਥੇ। ਉਹ ਬਹੁਤਾ ਈ ਇਹ ਪੜ੍ਹਨ, ਸਾਰੀਆਂ ਪੰਕਤੀਆਂ ਲਾ ਕੇ "ਨਾਮ ਦਾਨ ਦੇਣਾ ਦਾਤਾ ਜੀ, ਕਿਤੇ ਜਾਈਏ ਨਾ ਜਹਾਨ ਵਿੱਚੋਂ ਖਾਲੀ" ਉਨ੍ਹਾਂ ਦੀ ਲੈਅ ਵੀ ਹੋਰ ਹੁੰਦੀ ਐ। ਉਹ ਬੜੀ ਈ ਸੋਹਣੀ ਪੜ੍ਹਨ "ਨਾਮ ਦਾਨ ਦੇਣਾ ਦਾਤਾ ਜੀ, ਕਿਤੇ ਜਾਈਏ ਨਾ ਜਹਾਨ ਵਿੱਚੋਂ ਖਾਲੀ", ਬੜਾ ਸੋਹਣਾ ਲੈਅ ਨਾਲ ਪੜ੍ਹਨ। ਪਿੱਛੋਂ ਫੇਰ ਇਹ ਸ਼ਬਦ ਲਾਉਣ, ਫੇਰ ਏਹੀ ਪੜ੍ਹਨ, ਉਨ੍ਹਾਂ ਦੀ ਧਾਰਣਾ ਸੀਗੀ। ਮੈਂ ਵੀ ਸੁਣਿਐਂ, ਮੈਂ ਆਖਿਆ ਬਈ! ਬੜੀ ਸੋਹਣੀ ਮੰਗ ਐ ਇਨ੍ਹਾਂ ਦੀ। ਪਰ ਮੰਗ ਨਾਮ ਦਾਨ ਦੀ ਹੋਵੇ, ਦੁਨੀਆਂ ਦੀਆਂ ਮੰਗਾਂ ਜਿਹੜੀਆਂ ਹਨ, ਉਨ੍ਹਾਂ ਨੇ ਤੁਹਾਡੇ ਨਾਲ ਤਾਂ ਤੁਰਨਾਂ ਨਹੀਂ, ਨਾ ਉਨ੍ਹਾਂ ਮੰਗਾਂ ਨੇ ਕੁੱਛ ਸਾਰਨੈ । ਜੇ ਉਨ੍ਹਾਂ ਮੰਗਾਂ ਤੇ

ਕੁੱਛ ਮਿਲਜੇ, ਕੰਮ ਥੁਆਡਾ ਮੋਕਸ਼ ਦਾ ਤਾਂ ਵੀ ਨਹੀਂ ਨਿਕਲਣਾ, ਚਾਹੇ ਤੁਸੀਂ ਜੋਰ ਲਾ ਲਿਉ। ਸਿਕੰਦਰ ਨੂੰ ਅੰਤ ਨੂੰ ਕਹਿਣਾ ਪਿਆ, ਉਹ ਸਮਾਨ ਮੇਰੇ ਸਾਹਮਣੇ ਕਰ ਦਿਉ ਓਏ, ਮੈ ਗਿਆ, ਮੇਰੇ ਸਾਹਮਣੇ ਸਮਾਨ ਕਰਦੋ। ਮੈ ਹੋਰ ਨਹੀਂ, ਮੈ ਅੱਖਾਂ ਨਾਲ ਦੇਖ ਤਾਂ ਲਾਂ, ਕੀ ਕੀਤਾ ਸੀ ? ਉਹ ਰੱਖ ਦੀਆ। ਕਹਿੰਦਾ, ਅਗਾਹਾਂ ਨੂੰ ਮੇਰਾ ਜਨਾਜਾ ਜਦ ਕੱਢੋਂਗੇ, ਹੱਥ ਬਾਹਰ ਕਰ ਦਿਉ। ਲੋਕਾਂ ਨੂੰ ਇਹ ਭਰਮ ਨਾ ਰਹੇ ਬਈ ਸਿਕੰਦਰ ਵੀ ਕੁੱਛ ਨਾਲ ਲੈ ਗਿਆ ਜਾਂਦਾ ਹੋਇਆ। ਕਹਿੰਦਾ, ਮੈਂ ਵੀ ਐਵੇਂ ਬਿਰਥਾ ਈ ਲੜਿਆ, ਬੇਅਰਥ ਲੜਿਆ, ਬੇਅਰਥ ਮੈਂ ਕੀਤਾ, ਦੁਨੀਆਂ ਨੂੰ ਦੁੱਖ ਦਿੱਤਾ, ਗਲਤ ਕਰਿਆ। ਪਰ ਲੋਕਾਂ ਨੂੰ ਹੁਣ ਪਤਾ ਲੱਗ ਜਾਏ, ਸਿਕੰਦਰ ਕੁੱਛ ਲੈ ਕੇ ਨਹੀਂ ਗਿਆ, ਇਹ ਤਾਂ ਸਮਝ ਜਾਣਗੇ। ਪਰ ਓਹੋ ਜਿਹੇ ਸਿਕੰਦਰ ਤਾਂ ਹੋਰ ਵੀ ਬਹੁਤ ਹੋ ਗੇ। ਏਸ ਕਰਕੇ, ਪ੍ਰਮੇਸ਼ਰ ਦੀ ਦਇਆ ਤੇ ਬਿਨਾਂ ਕੰਮ ਨਹੀਂ ਬਣੇਗਾ। ਪ੍ਰਮੇਸ਼ਰ ਦੀ ਕਿਰਪਾ ਤੇ ਬਿਨਾਂ ਭਾਈ! ਨਹੀਂ ਕੰਮ ਬਣੇਗਾ–

**ਨਾਨਕ ਸਾਧ ਰਵਾਲਾ ॥**

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਮੈਂ ਗੁਰੂ ਰਾਮਦਾਸ ਦੇ ਚਰਨਾਂ ਦੀ ਧੂੜ ਹਾਂ। ਮੈਨੂੰ ਗੁਰੂ ਰਾਮਦਾਸ ਦੇ ਚਰਨਾਂ ਦੀ ਧੂੜ ਪ੍ਰਾਪਤ ਹੋਈ। ਆਹ ਸਾਰੀ ਪਦਵੀ ਮੈਨੂੰ ਐਸ ਕਰਕੇ ਪ੍ਰਾਪਤ ਹੋਈ ਐ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

ਸਤਿਗੁਰ ਪ੍ਰਸਾਦਿ॥

## ੫੩

ਧਨਾਸਰੀ ਮਹਲਾ ੧ ਛੰਤ ਸਤਿਗੁਰ ਪ੍ਰਸਾਦਿ॥
ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥
ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧॥
ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥
ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥
ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥
ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥
ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥
ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥ ੨॥
ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥
ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥
ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥
ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥
ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥
ਗਤਿ ਸੰਗਿ ਮੀਤਾ ਸੰਤਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥ ੩॥
ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥
ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥

**ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥**
**ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ॥**
**ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ ॥**
**ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥ ੪॥**

(ਪੰਨਾ ੬੮੭)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !!

**ਧਨਾਸਰੀ ਮਹਲਾ ੧ ਛੰਤ**

ਧਨਾਸਰੀ ਰਾਗ ਦੇ ਵਿੱਚ ਪਹਿਲੀ ਪਾਤਸ਼ਾਹੀ 'ਛੰਤ' ਉਚਾਰਣ ਕਰਦੀ ਐ। 'ਛੰਤ' ਨਾਉਂ ਹੁੰਦੈ ਜਸ ਦਾ।ਪ੍ਰਮੇਸ਼ਰ ਦਾ ਜਸ ਉਚਾਰਣ ਕਰਦੇ ਨੇ, ਗੁਰੂ ਨਾਨਕ ਦੇਵ ਮਹਾਰਾਜ–

**ੴ ਸਤਿਗੁਰ ਪ੍ਰਸਾਦਿ ॥**

ਇੱਕ ਜੋ ਪ੍ਰਮੇਸ਼ਰ ਹੈ, ਉਹ ਪੂਰਨ ਸਤਿਗੁਰੂ ਦੀ ਕਿਰਪਾ ਤੇ ਪ੍ਰਾਪਤ ਹੁੰਦੈਗਾ–

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**

ਤੁਸੀਂ ਤੀਰਥਾਂ ਤੇ ਨ੍ਹਾਉਣ ਜਾਂਨੇ ਹੋਂ, ਠੀਕ ਹੈ, ਆਸਤਿਕਤਾ ਹੁੰਦੀ ਐ, ਸ਼ਰਧਾ ਵਧਦੀ ਐ। ਪਰ 'ਤੀਰਥਿ' ਤਾਂ ਗੁਰੂ ਸਾਹਿਬ ਕਹਿੰਦੇ ਭਾਈ! 'ਨਾਮੁ' ਹੈ। ਗੁਰੂ ਕਾ ਸਿਧਾਂਤ ਇੱਕੋ ਈ ਹੈ ਗੁਰਮੁਖ। ਗੁਰਮੁਖ ਉਹਨੂੰ ਕਹਿੰਦੇ ਨੇ, ਜੀਹਦਾ ਨਾਮ ਦੇ ਨਾਲ ਮਨ ਇੱਕ ਹੋ ਜੈ, ਨਾਮ ਉਹਨੂੰ ਪ੍ਰਾਪਤ ਹੋ ਜੈ। ਮਨ, ਨਾਮ ਦੇ ਵਿੱਚ ਲੀਨ ਹੋ ਜੈ, ਉਹਨੂੰ ਪੂਰਣ ਪਵਿੱਤ੍ਰਤਾ ਪ੍ਰਾਪਤ ਹੋ ਜੇਗੀ, ਪ੍ਰਮੇਸ਼ਰ ਪ੍ਰਾਪਤ ਹੋਜੇਗਾ। ਲੋਕ ਬਾਹਜ ਸਾਧਨ ਕਰਦੇ ਨੇ, ਅੰਤਰੰਗ ਸਾਧਨ ਨਾਮ ਦਾ ਅਭਿਆਸ ਹੈ। ਨਾਮ ਦੇ ਨਾਲ ਜਦ ਤੱਕ ਮਨ ਇੱਕ ਨਹੀਂ ਹੁੰਦਾ, ਤਦ ਤੱਕ ਉਹ ਗੁਰਮੁਖ ਨਹੀਂ ਬਣੇਗਾ। ਕਿਉਂ? ਗੁਰੂ ਸਾਹਿਬ ਨੇ ਲਿਖਿਐਗਾ–

***ਤੇਰਾ ਕਵਣੁ ਗੁਰੂ*** (ਪੰਨਾ ੯੪੨)

ਤੇਰਾ ਗੁਰੂ ਕੌਣ ਹੈ ?–

***ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥*** (ਪੰਨਾ ੯੪੩)

'ਸਬਦੁ' ਗੁਰੂ ਐ, ਸ਼ਬਦ ਦੇ ਵਿੱਚ ਪ੍ਰਮੇਸ਼ਰ ਹੁੰਦੈ। ਜਦ ਥੁਆਡਾ ਸ਼ਬਦ ਦੇ ਨਾਲ ਮਨ ਇੱਕ ਹੋ ਜੇਗਾ, ਪ੍ਰਮੇਸ਼ਰ ਦੀ ਥੁਆਨੂੰ ਪ੍ਰਾਪਤੀ ਹੋਜੇਗੀ, ਇਹ ਸਭ ਤੇ ਉੱਚਾ ਪਵਿੱਤ੍ਰਤਾ ਦਾ ਅਸਥਾਨ ਹੈ। ਉਹ 'ਨਾਮੁ' ਤੀਰਥ ਐ ਭਾਈ! ਆਪਣੇ ਮਨ ਨੂੰ, ਨਾਮ ਦੇ ਨਾਲ ਜੋੜੋ। ਪੂਰਣ ਗੁਰੂ ਤੇ ਨਾਮ ਲਉ, ਓਸ ਨਾਮ ਨਾਲ ਮਨ ਨੂੰ ਜੋੜੋ। ਨਾਮ ਦੁਆਰੇ ਥੁਆਨੂੰ ਨਾਮੀ ਪ੍ਰਾਪਤ ਹੋ ਜੇਗਾ। ਐਦੂੰ ਬੜੀ ਪਵਿੱਤ੍ਰਤਾ ਹੋਰ ਕੋਈ ਨਹੀਂ ਹੈ-

**ਤੀਰਥੁ ਸਬਦ ਬੀਚਾਰੁ**

'ਤੀਰਥੁ' ਮੇਂ 'ਸਬਦ' ਦਾ ਵਿਚਾਰ ਕਰੋ। ਉਹ ਸ਼ਬਦ ਦੁਆਰਾ ਕੀ ਵਿਚਾਰ ਕਰਨੈ? ਉਹ ਸ਼ਬਦ ਜਿਸ ਨੂੰ ਸਤਿ, ਚਿੱਤ, ਆਨੰਦ, ਵਿਆਪਕ, ਪਰੀਪੂਰਣ ਕਹੀਦੈ, ਓਸ ਨੂੰ ਆਪਣੇ ਅੰਦਰ ਦੇਖੋ-

***ਸਭਨਾ ਜੀਆ ਕਾ ਇਕੁ ਦਾਤਾ***
***ਸੋ ਮੈ ਵਿਸਰਿ ਨ ਜਾਈ ॥*** (ਪੰਨਾ ੨)

ਉਹ ਸਾਰੇ ਜੀਆਂ ਦਾ ਦਾਤਾ ਇੱਕੋ ਈ ਹੈ, ਉਹਨੂੰ ਕਦੇ ਭੁੱਲਣਾ ਨਹੀਂ। ਉਹ ਨਾ ਭੁੱਲਣਾ ਹੀ-

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥***
(ਪੰਨਾ ੧੪੨੭)

ਜੇ ਤੂੰ ਓਸ ਪੂਰੇ 'ਤੀਰਥਿ' ਤੇ ਨਾਮ ਦੁਆਰਾ ਨਾਮੀ ਨੂੰ ਮਿਲ ਜੈਂ, ਉਹ ਈਸ਼ਰ ਤੇਰੇ ਹਿਰਦੇ ਦੇ ਵਿੱਚ ਬੈਠਾ ਹੈ। ਗੁਰੂ ਸਾਹਿਬ ਨੇ ਲਿਖਿਐ -

***ਜੋ ਇਹੁ ਜਾਣਹੁ ਸੋ ਇਹੁ ਨਾਹਿ ॥*** (ਪੰਨਾ ੮੯੫)

ਜੀਹਨੂੰ ਤੁਸੀਂ ਰੱਬ ਜਾਣਦੇ ਹੋਂ, ਉਹ ਰੱਬ ਨਹੀਂ ਹੈਗਾ। ਉਹ ਤ੍ਰਿਕੁਟੀ ਹੈ ਗਿਆਤਾ, ਗਿਆਨ, ਗੇਅ, ਧਿਆਤਾ, ਧਿਆਨ, ਧੇਅ। ਇਹ ਰੱਬ ਤਾਂ ਨਹੀਂ ਹੈਗਾ, ਇਹ ਤਾਂ ਰਜੋ, ਤਮੋ, ਸਤੋ, ਤਿੰਨਾਂ ਗੁਣਾਂ ਦੀ ਤ੍ਰਿਕੁਟੀ ਹੈ। ਗਿਆਤਾ, ਗਿਆਨ, ਗੇਅ।

ਧਿਆਤਾ, ਧਿਆਨ, ਧੇਅ ਇਹਦੇ ਵਿੱਚ ਰੱਬ ਤਾਂ ਕੋਈ ਨਹੀਂ–

*ਜੋ ਇਹੁ ਜਾਣਹੁ ਸੋ ਇਹੁ ਨਾਹਿ ॥*

*ਜਾਨਣਹਾਰੇ ਕਉ ਬਲਿ ਜਾਉ ॥* (ਪੰਨਾ ੮੮੫)

ਥੁਆਡੇ ਅੰਦਰ ਕੋਈ ਜਾਨਣਹਾਰ ਵਸਤੂ ਵੀ ਤਾਂ ਹੈ, ਜਿਹੜਾ ਥੁਆਡੇ ਅੰਦਰ , ਸੱਤਾ ਸਫੁਰਤੀ ਚੇਤਨ ਹੈ, ਉਹ ਥੁਆਡੇ ਹਿਰਦੇ 'ਚ ਐ, ਉਹ ਗਿਆਨ ਥੁਆਡੇ ਹਿਰਦੇ 'ਚ ਐ। ਉਹ ਜਿਹੜਾ ਥੁਆਡੇ 'ਚ ਐ, ਓਸ ਤੋਂ ਬਲਿਹਾਰ ਜਾਉ–

*ਜਾਨਣਹਾਰੇ ਕਉ ਬਲਿ ਜਾਉ ॥* (ਪੰਨਾ ੮੮੫)

ਜਿਹੜਾ ਸਾਰੀ ਸ੍ਰਿਸ਼ਟੀ ਨੂੰ ਬਣਾਉਣ ਵਾਲਾ, ਪਾਲਣੇ ਵਾਲਾ, ਲੈਅ ਕਰਨੇ ਵਾਲਾ, ਜਿਹੜਾ ਸਭ ਨੂੰ ਜਾਨਣੇ ਵਾਲਾ ਜਾਨਣਹਾਰਾ ਦਾਨਾ–ਬੀਨਾ, ਉਹਦੇ ਉੱਤੋਂ ਦੀ ਕੁਰਬਾਨ ਜਾਉ। ਉਹ ਕੀ ਐ?–

*ਜਾਨਨਹਾਰ ਪ੍ਰਭੂ ਪਰਬੀਨ ॥*

*ਬਾਹਰਿ ਭੇਖ ਨ ਕਾਹੂ ਭੀਨ ॥* (ਪੰਨਾ ੨੬੯)

ਉਹ ਸਤਿ ਵਸਤੂ ਐ। ਹੋਰ ਤਾਂ ਸਭ ਤਿੰਨ ਗੁਣ, ਪੰਜ ਤੱਤ ਜੜ੍ਹ ਹੈ। ਜੜ੍ਹ ਤਾਂ ਜਾਨਣਹਾਰ ਨਹੀਂ ਹੁੰਦਾ, ਜਾਨਣਹਾਰ ਇੱਕ ਪ੍ਰਮੇਸ਼ਰ ਹੈ–

*ਜਾਨਣਹਾਰੇ ਕਉ ਬਲਿ ਜਾਉ ॥* (ਪੰਨਾ ੮੮੫)

*ਜਾਨਨਹਾਰ ਪ੍ਰਭੂ ਪਰਬੀਨ ॥*

*ਬਾਹਰਿ ਭੇਖ ਨ ਕਾਹੂ ਭੀਨ ॥*

ਬਾਹਰਲੇ ਭੇਖਾਂ ਤੇ ਰੱਬ ਨਹੀਂ ਭਿੱਜਦਾ ਹੁੰਦਾ। ਭੇਖ ਬਣਾ ਕੇ ਤਾਂ ਲੋਕ ਠੱਗੀ ਕਰੀ ਜਾਂਦੇ ਨੇ, ਭੇਖ ਬਣਾ ਕੇ ਤਾਂ ਬੇਈਮਾਨੀਆਂ ਕਰਦੇ ਨੇ, ਭੇਖ ਬਣਾ ਕੇ ਤਾਂ ਰਾਗ–ਦਵੈਸ਼ ਕਰਦੇ ਨੇ। ਬਾਹਰਲੇ ਭੇਖਾਂ ਨਾਲ ਰੱਬ ਨਹੀਂ ਭਿੱਜਦਾ ਹੁੰਦਾ। ਜਿਹੜੇ ਆਹ ਬਾਹਰਲੇ ਭੇਖਾਂ ਦੇ ਨਾਲ ਸਮਝਦੇ ਨੇ ਬਈ ਰੱਬ ਭਿੱਜ ਗਿਆ।ਕਹਿੰਦੇ ਨਹੀਂ, ਬਈ ਉਹ ਤਾਂ ਧੋਖੇ 'ਚ ਆ ਗਿਆ, ਉਹ ਤਾਂ ਗਲਤ ਚਲਿਆ ਗਿਆ, ਉਹ ਤਾਂ ਉਰ੍ਹੇ ਖੜ੍ਹ ਗਿਆ–

*ਜਾਨਣਹਾਰੇ ਕਉ ਬਲਿ ਜਾਉ ॥* (ਪੰਨਾ ੮੮੫)

ਥੁਆਡੇ ਅੰਦਰ ਜਾਨਣਹਾਰ, ਸੱਤਾ ਸਫੁਰਤੀ ਦੇਣ ਵਾਲਾ ਪ੍ਰਮੇਸ਼ਰ ਅੰਦਰ ਬੈਠਾ ਹੈਗਾ। ਉਹ ਚੇਤਨ ਸੱਤਾ ਨਹੀਂ ਥੁਆਡੇ ਅੰਦਰ, ਜਿਹੜੀ ਸਭ ਨੂੰ ਜਾਣਦੀ ਐ? ਚੇਤਨ ਨੂੰ ਗਿਆਨ ਕਹਿੰਦੇ ਨੇ। ਉਹ ਗਿਆਨ ਦੇ ਉੱਤੇ ਕੁਰਬਾਨ ਹੋ ਜਾਉ ਤੁਸੀਂ, ਉਹ ਹੈ ਪ੍ਰਮੇਸ਼ਰ। ਵਾਕ ਦੁਆਰੇ ਉਹਨੂੰ ਸਮਝੋ, ਗੁਰੂ ਦੁਆਰੇ ਉਹਨੂੰ ਸਮਝੋ, ਅਭਿਆਸ ਦੁਆਰਾ ਉਹਨੂੰ ਸਮਝੋ–

**ਅੰਤਰਿ ਗਿਆਨੁ ਹੈ ॥**

ਉਹ 'ਅੰਤਰਿ ਗਿਆਨੁ' ਨਹੀਂ ਹੈ ਥੁਆਡੇ? ਘਟ ਘਟ ਮੇਂ ਹਰਿ ਜੀ ਵਸਦੈ, ਜਿਹੜਾ ਹਰੀ, ਉਹ ਗਿਆਨ ਸਰੂਪ ਨਹੀਂ ਹੈ? ਉਹ ਅੰਦਰ ਥੁਆਡੇ ਗਿਆਨ ਹੈ। ਤੁਸੀਂ ਸ਼ਬਦ ਦੁਆਰਾ ਗਿਆਨ ਨੂੰ ਫੜਨੈ ਗਾ। ਤੁਸੀਂ ਪੁੱਗ ਜੋਂਗੇ, ਸਿਰੇ ਪਹੁੰਚ ਜੋਂਗੇ । ਬਾਹਰਲੇ ਜਿਹੜੇ ਸਾਧਨ ਨੇ, ਇਹ ਤਾਂ ਪੁਰਾਣਾਂ ਆਦਿ ਵਿੱਚ ਪਿੱਛੋਂ ਲਿਖੇ ਨੇ, ਸਿੰਮ੍ਰਿਤੀਆਂ ਫਲਾਨੇ, ਧਿਮਕੇ। ਉਹ ਜਿਹੜਾ ਵੇਦ ਹੈ, ਓਹਨੇ ਇੱਕ ਲਿਖਿਐ। ਪ੍ਰਮੇਸ਼ਰ ਇੱਕ ਹੈ, ਗੁਰੂ ਸਾਹਿਬ ਨੇ ਏਕਾ ਲਿਖਿਆ–

***ਏਕਮ ਏਕੰਕਾਰੁ ਨਿਰਾਲਾ ॥***
***ਅਮਰੁ ਅਜੋਨੀ ਜਾਤਿ ਨ ਜਾਲਾ ॥***
***ਅਗਮ ਅਗੋਚਰੁ ਰੂਪੁ ਨ ਰੇਖਿਆ ॥***
***ਖੋਜਤ ਖੋਜਤ ਘਟਿ ਘਟਿ ਦੇਖਿਆ ॥*** (ਪੰਨਾ ੯੩੮ )

ਉਹ ਤਾਂ ਸਾਰਿਆਂ ਦੇ ਹਿਰਦੇ 'ਚ ਐ–

***ਈਸ਼ਵਰ: ਸਰਵ ਭੂਤਾਨਾਂ ਹਿਰਦੇ ਦੇਸ਼ੇ ਅਰਜੁਨ ਤਿਸ਼ਠਤਿ।***
***ਭ੍ਰਾਮਯਨ ਸਰਵ ਭੂਤਾਨਿ ਯੰਤ੍ਰਾ ਰੂਢਾਨਿ ਮਾਯਯਾ।***

(ਗੀਤਾ ੧੮/੬੧)

ਹੇ ਅਰਜਨ! ਉਹ ਸਾਰਿਆਂ ਦੇ ਹਿਰਦੇ ਦੇਸ਼ ਮੇਂ ਬੈਠੈ ਗਾ, ਓਸ ਈਸ਼ਰ ਦੀ ਤੂੰ ਉਪਾਸ਼ਨਾ ਕਰ। ਓਸ ਈਸ਼ਰ ਦੇ ਨਾਲ ਤੂੰ ਮਨ ਨੂੰ ਜੋੜ–

**ਗੁਰ ਗਿਆਨੁ ਸਾਚਾ ਥਾਨੁ ਤੀਰਥੁ**

ਗੁਰੂ ਦਾ ਜਿਹੜਾ ਗਿਆਨ ਤੈਨੂੰ ਦਿੱਤਾ ਹੈਗਾ, ਅਸਲੀ ਉਹ

ਸੱਚਾ ਐ। ਇਹ ਬੜਾ ਤੀਰਥ ਐ, ਇਹ 'ਥਾਨੁ ਤੀਰਥੁ' ਐ। ਅਸਲੀ ਤੀਰਥ ਇਹ ਹੈਗਾ-

**ਦਸ ਪੁਰਬ ਸਦਾ ਦਸਾਹਰਾ ॥**

ਫਿਰ ਤੇਰਾ ਸਦਾ ਦਸਹਿਰਾ ਹੋ ਜੂ। ਦਸ (੧੦) ਪੁਰਬ ਨੇ ਬੜੇ, ਉਨ੍ਹਾਂ ਸਾਰਿਆਂ ਦੀ ਪ੍ਰਾਪਤੀ ਹੋ ਜੂ ਤੈਨੂੰ, ਇੱਕ ਤੀਰਥ ਦੀ ਕੀ? ਉਹ ਤੇਰਾ ਦਸਹਿਰਾ ਬਣਜੇਗਾ, ਉਹ ਖੁਸ਼ੀ ਦਾ ਦਿਨ ਬਣਜੇਗਾ-

***ਹਉ ਨਾਮੁ ਹਰਿ ਕਾ ਸਦਾ ਜਾਚਉ***

ਮੈਂ, ਗੁਰੂ ਸਾਹਿਬ ਕਹਿੰਦੇ, ਇੱਕ ਚੀਜ ਮੰਗਦਾਂ ਗਾ, ਹਰੀ ਦਾ 'ਨਾਮੁ'। ਮੈਨੂੰ ਨਾਮ ਪ੍ਰਾਪਤ ਹੋ ਜੈ ਨਾਮੀ ਦਾ, ਕੋਈ ਫਿਕਰ ਨਹੀਂ। ਬੱਸ! ਨਾਮ ਪ੍ਰਾਪਤ ਹੋ ਜੈ-

***ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ ॥*** (ਪੰਨਾ ੨੯੩)

ਜਦ 'ਨਾਮੁ' ਮਿੱਠਾ ਲੱਗਿਆ, ਨਾਮ ਦੇ ਨਾਲ ਮਨ ਜੁੜ ਗਿਆ, ਨਾਮੀ ਪ੍ਰਾਪਤ ਹੋਜੇਗਾ। ਏਸ ਕਰਕੇ, ਮੈਂ ਇੱਕੋ ਈ ਚੀਜ ਮੰਗਦਾਂ ਦੁਨੀਆਂ ਤੇ, ਪ੍ਰਮੇਸ਼ਰ ਦਾ ਨਾਮ, ਜਿਹੜਾ ਮੈਨੂੰ ਨਾਮੀ ਦੀ ਪ੍ਰਾਪਤੀ ਦੇ ਦਵੇ ਤੇ ਮੇਰਾ ਜਨਮ-ਮਰਨ ਕੱਟਿਆ ਜਾਵੇ-

**ਦੇਹੁ ਪ੍ਰਭ ਧਰਣੀਧਰਾ ॥**

ਹੇ ਸਾਰੀ ਪ੍ਰਿਥਵੀ ਨੂੰ ਧਾਰਣ ਵਾਲੇ! ਹੇ ਸਾਰੀ ਸ੍ਰਿਸ਼ਟੀ ਨੂੰ ਧਾਰਣ ਵਾਲੇ! ਪਾਲਣ ਕਰਨ ਵਾਲੇ! ਲੈਅ ਕਰਨ ਵਾਲੇ! ਹੇ ਪ੍ਰਮੇਸ਼ਰ! ਇਹ ਬਾਤ ਮੈਨੂੰ ਇੱਕ ਦੇ ਦੋ, ਇਹ ਮੇਰੀ ਮੰਗ ਹੈ। ਗੁਰੂ ਸਾਹਿਬ ਕਹਿੰਦੇ, ਮੇਰੀ ਹੋਰ ਕੋਈ ਮੰਗ ਨਹੀਂ ਹੈ-

**ਸੰਸਾਰੁ ਰੋਗੀ ਨਾਮੁ ਦਾਰੂ**

ਸਾਰਾ ਸੰਸਾਰ ਹੰਕਾਰ ਕਰਕੇ ਮੰਗੀਦੈ-

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥***

(ਪੰਨਾ ੪੬੬)

ਇੱਕ, ਮੈਂ ਦਵਾਈ ਮੰਗਦਾਂ ਨਾਮ, ਹੰਕਾਰ ਸਭ ਨੂੰ ਚਿੰਬੜਿਆ

ਵਿਐ, ਕਿਸੇ ਨੂੰ ਕਿਸੇ ਪੰਥ ਦਾ, ਮਜ਼੍ਹਬ ਦਾ, ਹੋਰ ਫਲਾਨੇ ਦਾ ਧਿਮਕੇ ਦਾ, ਸਾਰਿਆਂ ਨੂੰ ਹੰਕਾਰ ਚਿੰਬੜਿਆ ਹੋਇਐ। ਜਿੰਨਾਂ ਚਿਰ ਹੰਕਾਰ ਚਿੰਬੜਿਆ ਵਿਐ, ਇਹ ਜੀਵ ਐ। ਹੰਕਾਰ ਜੋ ਹੈ ਇਹ ਬੜਾ ਭਾਰੀ ਰੋਗ ਹੈ–

**ਦਾਰੂ ਭੀ ਇਸੁ ਮਾਹਿ ॥**

ਏਸੇ ਦੇ ਵਿੱਚ, ਤੁਹਾਡੇ ਅੰਤਹਕਰਣ 'ਚ ਇੱਕ ਇਹਦੀ ਦਾਰੂ ਵੀ ਹੈ, ਉਹ ਨਾਮ ਹੈ। ਉਹ ਨਾਮ ਮੈਂ ਮੰਗਦਾਂ ਗਾ, ਉਹ ਨਾਮ ਪ੍ਰਾਪਤ ਹੋ ਜੈ–

**ਮੈਲੁ ਲਾਗੈ ਸਚ ਬਿਨਾ ॥**

ਨਾਮ ਹੈ ਦਾਰੂ–

***ਸਰਬ ਰੋਗ ਕਾ ਅਉਖਦੁ ਨਾਮੁ ॥***
***ਕਲਿਆਣ ਰੂਪ ਮੰਗਲ ਗੁਣ ਗਾਮ ॥*** (ਪੰਨਾ ੨੭੪ )

ਇੱਕ ਦਵਾਈ–

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥***

(ਪੰਨਾ ੪੬੮)

ਸੱਚ ਵੀ ਨਾਲ ਚਾਹੀਦੈ। ਜਦ ਇਹਦੇ ਅੰਦਰ ਸੱਚ ਆ ਜੇਗਾ, ਸੱਚ ਐ ਪ੍ਰਮੇਸ਼ਰ–

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧॥*** (ਪੰਨਾ ੧)

ਜਦ ਉਹ ਇਹਦੇ ਅੰਦਰ ਸੱਚ ਆ ਗਿਆ ਤੇ ਨਾਮ ਦੇ ਨਾਲ ਸੱਚ ਆਉਣਾ ਹੈਗਾ। ਦੋ ਦਵਾਈਆਂ ਨੇ ਗੁਰੂ ਗ੍ਰੰਥ ਸਾਹਿਬ ਵਿੱਚ, ਇੱਕ ਨਾਮ, ਇੱਕ ਸੱਚ। ਉਹ ਜੇ ਸੱਚ ਨਾ ਆਇਆ ਤਾਂ 'ਮੈਂ' ਆ ਜਾਊ ਤੇ ਮਾਇਆ ਆ ਜਾਏਗੀ। ਮਾਇਆ ਦੇ ਫੁਰਨੇ ਆ ਜਾਣਗੇ, ਫਿਰ ਤਾਂ ਮੈਲ ਲੱਗ ਜੂ ਮਨ ਨੂੰ। ਉਹ ਸੰਸਕਾਰ ਮਨ ਦੇ ਵਿੱਚ ਰਹਿ ਜਾਏਂਗੇ ਫਿਰ ਤਾਂ ਮਨ ਅੰਨ੍ਹਾਂ ਜਿਹਾ ਹੋ ਜੇਗਾ, ਬੈਹਰਾ (ਬੋਲ਼ਾ) ਜਿਹਾ ਹੋ ਜੇਗਾ। ਇੱਕ ਸਤਿ ਵੀ ਚਾਹੀਦੈ, ਨਾਮ ਤੇ ਸਤਿ ਪ੍ਰਮੇਸ਼ਰ,

ਇਹ ਦੋ ਚੀਜਾਂ ਏਸ ਨੂੰ, ਜੀਵ ਨੂੰ ਚਾਹੀਦੀਆਂ ਨੇ ਫੇਰ ਇਹਦੀ ਮੋਕਸ਼ ਹੋ ਜੇਗੀ–

**ਗੁਰ ਵਾਕੁ ਨਿਰਮਲੁ ਸਦਾ ਚਾਨਣੁ**

ਹੁਣ, ਜਿਹੜਾ ਗੁਰੂ ਦਾ ਸੱਚਾ 'ਵਾਕੁ' ਹੈਗਾ ਨਾਮ ਪ੍ਰਮੇਸ਼ਰ ਸੰਬੰਧੀ, ਉਹ ਸਦਾ ਚਾਨਣ ਕਰਨ ਵਾਲਾ ਹੈਗਾ–

***ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥*** (ਪੰਨਾ ੬੭)

ਗੁਰੂ ਦੀ ਬਾਣੀ ਜੋ ਹੈ, ਉਹ 'ਚਾਨਣੁ' ਹੈ। ਆਹ ਸਾਰੀ ਬਾਣੀ ਚਾਨਣ ਐਂ। ਚਾਹੇ ਰਵਿਦਾਸ ਦੀ, ਚਾਹੇ ਨਾਮਦੇਵ ਦੀ, ਚਾਹੇ ਧੰਨੇ ਦੀ ਐ, ਚਾਹੇ ਜੈ ਦੇਵ ਦੀ ਐ, ਚਾਹੇ ਦਸਾਂ ਗੁਰੂਆਂ ਦੀ ਐ, ਇਹ ਸਾਰੀ ਚਾਨਣ ਈ ਚਾਨਣ ਐਂ–

***ਗੁਰਬਾਣੀ ਇਸੁ ਜਗ ਮਹਿ ਚਾਨਣੁ***

ਗੁਰਬਾਣੀ 'ਚਾਨਣੁ' ਹੈ–

***ਕਰਮਿ ਵਸੈ ਮਨਿ ਆਏ ॥*** (ਪੰਨਾ ੬੭)

ਜਦ ਪ੍ਰਮੇਸ਼ਰ ਦੀ ਕਿਰਪਾ ਹੋਵੇ ਤਾਂ ਇਹ ਮਨ ਦੇ ਵਿੱਚ ਵੱਸਦੀ ਐ ਤਾਂ ਮਨ ਦੇ ਵਿੱਚ ਚਾਨਣ ਹੋਏਗਾ–

**ਨਿਤ ਸਾਚੁ ਤੀਰਥੁ ਮਜਨਾ ॥**

ਇਹ ਸੱਚਾ 'ਤੀਰਥੁ' ਐ। ਇਹਦੇ ਵਿੱਚ ਰੋਜ ਗੋਤੇ ਮਾਰਿਆ ਕਰੋ। 'ਮਜਨ' ਨਾਮ ਐ ਗੋਤਾ ਮਾਰਨ ਦਾ। ਇਹਦੇ ਵਿੱਚ ਰੋਜ ਗੋਤੇ ਮਾਰਿਆ ਕਰੋ। ਏਸ ਬਾਣੀ ਨੂੰ ਸਮਝ ਕੇ, ਆਪਣੇ ਮਨ ਦਾ ਗੋਤਾ ਰੂਪ ਨਾਮ ਦੁਆਰੇ, ਨਾਮੀ ਦੇ ਵਿੱਚ ਮਾਰਿਆ ਕਰੋ–

**ਸਾਚਿ ਨ ਲਾਗੈ ਮੈਲੁ**

ਓਸ ਸੱਚ ਨੂੰ ਕਦੇ 'ਮੈਲੁ' ਨਹੀਂ ਲੱਗਦੀ। ਸੱਚਾ ਜੋ ਹੈ ਅੰਦਰ, ਚੇਤਨ, ਪ੍ਰਮੇਸ਼ਰ, ਸਾਖਸ਼ੀ। ਤੁਸੀਂ ਜਾਣਦੇ ਹੋਂ ਇੱਕ ਇਹਦੇ ਅੰਦਰ ਚੇਤਨ ਐ, ਸਾਖਸ਼ੀ। ਉਹ ਸਾਰੀ ਦੁਨੀਆਂ ਦੇ ਪਦਾਰਥਾਂ ਨੂੰ ਜਾਣਦੈ। ਜਦ ਥੁਆਡਾ ਮਨ, ਕੋਈ ਪਦਾਰਥ ਜਿਹੜਾ ਥੁਆਡਾ ਹੈ, ਕੋਈ ਵੀ ਪਦ ਹੈ, ਜਦ ਉਹਦੇ ਨਾਲ ਸਾਖਸ਼ੀ ਜੁੜੇਗਾ, ਉਦੋਂ ਥੁਆਨੂੰ ਗਿਆਨ

ਹੋ ਜੂ। ਪਹਿਲੇ ਤਾਂ ਉਹ ਜੜ੍ਹ ਹੈ, ਉਹ ਸਾਖਸ਼ੀ ਦੇ ਮਿਲਣੇ ਸੇ ਗਿਆਨ ਹੋ ਜੇਗਾ। ਸਾਖਸ਼ੀ, ਚੇਤਨ ਹੈ, ਪ੍ਰਮੇਸ਼ਰ ਹੈ। ਉਹ ਸਾਰੇ ਜਿਤਨੇ ਵੀ ਦੁਨੀਆਂ ਦੇ ਪਦਾਰਥ ਨੇ, ਉਨ੍ਹਾਂ ਸਾਰਿਆਂ ਨੂੰ ਜਾਨਣ ਵਾਲੈ-

***ਦਾਨਾ ਬੀਨਾ ਸਾਈ ਮੈਡਾ*** (ਪੰਨਾ ੫੨੦)

ਦਾਨਾ ਬੀਨਾ ਸਾਈ ਮੈਡਾ ਹੈ। ਉਹ ਸਾਈਂ ਹੈ, ਓਸ ਨੂੰ ਕਦੇ ਮੈਲ ਨਹੀਂ ਲੱਗਦੀ ਹੁੰਦੀ-

**ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥**

ਤੇ ਹੁਣ ਤੀਰਥਾਂ ਤੇ ਮਲ ਕੇ ਕੀ ਧੋਵੋਂਗੇ? ਸੱਚ ਨੂੰ ਤਾਂ ਮੈਲ ਲੱਗਣੀ ਨਹੀਂ ਹੈ। ਪ੍ਰਕਰਣ ਤਾਂ ਏਥੋਂ ਚੱਲਿਆ ਵਾ ਹੈਗਾ। ਸੱਚ ਨੂੰ ਤਾਂ ਮੈਲ ਲੱਗਣੀ ਨਹੀਂ। ਪਿੰਡਾ (ਸਰੀਰ) ਧੋਣੇ ਸੇ, ਉਹ ਜਿਹੜੀ ਅੰਤਹਕਰਣ ਦੀ ਮਲ, ਵਿਖਸ਼ੇਪ ਐ, ਉਹ ਵੀ ਨਵਿਰਤ ਨਹੀਂ ਹੋਣੀ।ਜਦ ਨਾਮ ਦੁਆਰਾ ਨਾਮੀ ਦੇ ਨਾਲ ਮਨ ਇੱਕ ਹੋ ਜੇਗਾ, ਜੁੜ ਜੇਗਾ, ਤਦਾਕਾਰ ਹੋ ਜੇਗਾ ਫੇਰ ਥੁਆਨੂੰ ਪਤਾ ਲੱਗ ਜੂ-

***ਅਸੰਗੋ ਹਯਮ ਪੁਰਸ਼ਾ।***

(ਬ੍ਰਿਹਦਾਰਣਯਕ ਉਪਨਿਸ਼ਦ ਅ: ੪, ਬ੍ਰਾ: ੩ ਮੰਤ੍ਰ ੧੫)

***ਅਸੰਗੋ ਨ ਹੀ ਸਜਯਤੇ।***

(ਬ੍ਰਿਹਦਾਰਣਯਕ ਉਪਨਿਸ਼ਦ ਅ: ੪, ਬ੍ਰਾ: ੨ ਮੰਤ੍ਰ ੪)

ਉਹ ਪੁਰਸ਼ ਅਸੰਗ ਹੈ, ਅਸੰਗ ਕਦੇ ਸੰਬੰਧ ਵਾਲਾ ਨਹੀਂ ਹੋਇਆ, ਉਹ ਤਾਂ ਅਸੰਗ ਹੈਗਾ। ਉਹ ਤਾਂ ਨਾਮ ਓਸ ਨੂੰ ਕਹਿੰਦੇ ਨੇ-

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥***

(ਪੰਨਾ ੨)

ਉਹਨੂੰ ਭੁੱਲਣਾ ਨਹੀਂ ਕਦੇ ਪ੍ਰਮੇਸ਼ਰ ਨੂੰ-

**ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥**

ਜਦ ਸਤਿ ਸੰਤੋਖ ਆਦੀ ਗੁਣਾਂ ਦਾ 'ਹਾਰੁ' ਤੈਂ ਪਰੋ ਲਿਆ, ਜਦ ਤੈਨੂੰ ਓਸ ਨਾਮੀ ਦੀ ਪ੍ਰਾਪਤੀ ਹੋ ਗੀ, ਉਹ ਸਾਰੇ ਗੁਣ ਤੇਰੇ

ਅੰਤਹਕਰਣ ਦੇ ਵਿੱਚ ਡੇਰਾ ਲਾ ਦੇਣਗੇ। ਫੇਰ ਤੂੰ ਕੀਹਨੂੰ ਧੋਵੇਂਗਾ? ਹੁਣ ਤਾਂ ਕੋਈ ਤੈਨੂੰ ਧੋਣ ਦੀ ਜਗ੍ਹਾ ਈ ਨਾ ਰਹੀ, ਹੁਣ ਤਾਂ ਤੀਰਥਾਂ ਦਾ ਕੋਈ ਮਤਲਬ ਨਾ ਬਾਹਜ ਦਾ ਰਿਹਾ, ਹੁਣ ਤਾਂ ਅੰਤਰੰਗ ਤੀਰਥ –

***ਸੁਣਿਆ ਮੰਨਿਆ ਮਨਿ ਕੀਤਾ ਭਾਉ ॥***
***ਅੰਤਰਗਤਿ ਤੀਰਥਿ ਮਲਿ ਨਾਉ ॥*** (ਪੰਨਾ ੪)

ਹੁਣ ਤਾਂ 'ਅੰਤਰਗਤਿ' ਜਿਹੜਾ 'ਤੀਰਥਿ' ਐ 'ਆਤਮਾ', ਉਹਦੇ ਵਿੱਚ ਮਨ ਲੀਨ ਹੋ ਗਿਆ, ਇੱਕ ਹੋ ਗਿਆ, ਹੁਣ ਤਾਂ ਉਹ ਤੀਰਥ ਪ੍ਰਾਪਤ ਹੋ ਗਿਆ। ਓਸ ਦੇ ਵਿੱਚ ਮਨ ਦਾ ਗੋਤਾ ਲਵਾਉਣੈ, ਓਸ ਦੇ ਵਿੱਚ ਮਨ ਨੂੰ ਤਦਾਕਾਰ ਕਰਨੈ ਗਾ–

**ਵੀਚਾਰਿ ਮਾਰੈ ਤਰੈ ਤਾਰੈ**

ਜੇ ਵਿਚਾਰ ਦੁਆਰਾ ਏਸ ਸਾਰੇ ਅਗਿਆਨ ਨੂੰ, ਹੰਕਾਰ ਨੂੰ ਮਾਰ ਦਵੇਂ ਤਾਂ ਆਪ ਵੀ ਤਰੇਂਗਾ ਤੇ ਲੋਕਾਂ ਨੂੰ ਵੀ ਤਾਰਨ ਵਾਲਾ ਹੋ ਜੇਂਗਾ–

**ਉਲਟਿ ਜੋਨਿ ਨ ਆਵਏ ॥**

ਫੇਰ ਤੈਨੂੰ ਜਨਮ ਵਿੱਚ ਨਹੀਂ ਆਉਣਾ ਪਊ, ਉਲਟਾ ਹੋਕੇ, ਪੁੱਠਾ ਹੋਕੇ ਲਟਕਣਾ ਨਹੀਂ ਪਏਗਾ। ਤੇਰਾ ਜਨਮ–ਮਰਨ ਕੱਟਿਆ ਜਾਏਗਾ। ਫੇਰ ਜਨਮ–ਮਰਨ ਨਹੀਂ ਹੋਏਗਾ–

**ਆਪਿ ਪਾਰਸੁ ਪਰਮ ਧਿਆਨੀ**

ਕਹਿੰਦੇ, ਆਪ ਪ੍ਰਮੇਸ਼ਰ 'ਪਾਰਸੁ' ਐ। ਪਾਰਸ ਦੇ ਨਾਲ ਲੋਹਾ ਲੱਗ ਜਾਏ, ਪਿੱਤਲ ਲੱਗ ਜਾਏ, ਤਾਂਬਾ ਲੱਗ ਜਾਏ ਸੋਨਾ ਬਣ ਜਾਂਦੈ। ਉਹ ਆਪ 'ਪਾਰਸੁ' ਹੈ। ਉਹਨੂੰ ਤੁਸੀਂ 'ਪਰਮ ਧਿਆਨੀ' ਕਹੋ, ਜੀਹਦਾ ਮਨ ਓਸ ਪ੍ਰਮੇਸ਼ਰ ਦੇ ਨਾਲ ਜੁੜ ਗਿਆ, ਉਹਨੂੰ ਪਰਮ ਧਿਆਨੀ ਕਹੋ। ਨੇਤੀ–ਨੇਤੀ ਵਿੱਚ ਉਹ ਸਾਰਿਆਂ ਨੂੰ ਕੱਟ ਦਏਗਾ। ਇਹ ਸਥੂਲ ਪ੍ਰਮੇਸ਼ਰ ਨਹੀਂ, ਸੂਖਮ ਪ੍ਰਮੇਸ਼ਰ ਨਹੀਂ, ਕਾਰਨ, ਅਗਿਆਨ ਪ੍ਰਮੇਸ਼ਰ ਨਹੀਂ, ਇਨ੍ਹਾਂ ਤੇ ਜੋ ਪਰੇ ਹੈ, ਉਹ ਇੱਕ ਪ੍ਰਮੇਸ਼ਰ ਹੈ। ਓਸ ਦੇ ਨਾਲ ਜਦ ਤੇਰਾ ਮਨ ਮਿਲ ਗਿਆ, ਤੂੰ

ਆਪ ਵੀ ਤਰਜੇਂਗਾ ਤੇ ਤਾਰਨ ਵਾਲਾ ਵੀ ਹੋ ਜੇਂਗਾ-

**ਸਾਚੁ ਸਾਚੇ ਭਾਵਏ ॥**

ਤੇਰੇ ਸੱਚ ਦੇ ਨਾਲ, ਜਦ ਤੈਨੂੰ ਸਚਾ ਭਾਅ ਜਾਏ, ਜਦ ਸੱਚ ਦੇ ਨਾਲ ਤੇਰਾ ਮਨ ਮਿਲ ਗਿਆ, ਤੈਨੂੰ ਸੱਚਾ ਪ੍ਰਮੇਸ਼ਰ ਪ੍ਰਾਪਤ ਹੋ ਗਿਆ-

**ਆਨੰਦੁ ਅਨਦਿਨੁ ਹਰਖੁ ਸਾਚਾ**

ਰਾਤਰੀ ਦਿਨ ਤੈਨੂੰ 'ਆਨੰਦੁ' ਹੋ ਜੂ। 'ਹਰਖੁ' ਕਹੀਏ, ਅਤਿਅੰਤ ਖੁਸ਼ੀ ਹੋਜੇਗੀ। ਉਹ ਤੈਨੂੰ 'ਆਨੰਦੁ', ਤੈਨੂੰ ਪ੍ਰਮੇਸ਼ਰ ਪ੍ਰਾਪਤ ਹੋ ਜੇਗਾ। ਉਹ ਜਿਹੜਾ ਬ੍ਰਹਮ ਅਨੰਦ-ਸਰੂਪ ਐ, ਉਹ ਤੈਨੂੰ ਪ੍ਰਾਪਤ ਹੋਜੇਗਾ-

**ਦੂਖ ਕਿਲਵਿਖ ਪਰਹਰੇ ॥**

ਜਿੰਨੇ ਵੀ ਦੁੱਖ ਸੇ, ਛੋਟੇ ਵੱਡੇ ਪਾਪ, ਸਾਰੇ ਤੇਰੇ ਕੱਟੇ ਜਾਣਗੇ, ਜਨਮ-ਮਰਨ ਵੀ ਕੱਟਿਆ ਜਾਏਗਾ-

**ਸਚੁ ਨਾਮੁ ਪਾਇਆ ਗੁਰਿ ਦਿਖਾਇਆ**

ਸੱਚੇ 'ਨਾਮੁ' ਦੁਆਰੇ ਮੈਂ ਪ੍ਰਮੇਸ਼ਰ ਪਾਇਆ, ਪਹਿਲੀ ਪਾਤਸ਼ਾਹੀ ਕਹਿੰਦੇ। ਇਹ ਮੇਰੇ ਗੁਰੂ ਨੇ, ਮੈਨੂੰ ਇਹ ਪ੍ਰਮੇਸ਼ਰ ਦਿਖਾਲਿਆ ਤੇ ਗੁਰੂ ਉਨ੍ਹਾਂ ਦਾ ਥੁਆਨੂੰ ਪਤਾ ਹੈਗਾ ?

***ਅਪਰੰਪਰ ਪਾਰਬ੍ਰਹਮੁ ਪ੍ਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥***

(ਪੰਨਾ ੫੯੯)

ਐਸਾ ਲਿਖਿਆ ਹੋਇਐ, ਗੁਰੂ ਗ੍ਰੰਥ ਸਾਹਿਬ ਦੇ ਵਿੱਚ। ਉਹ ਗੁਰੂ ਮੈਨੂੰ ਅਕਾਲ ਪੁਰਖ ਪ੍ਰਮੇਸ਼ਰ ਮਿਲਿਆ। ਸ਼ਬਦ, ਗੁਰੂ ਉਹਦੇ ਕੋਲੋਂ ਮਿਲਿਆ ਤੇ ਮੈਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਐਸ ਰਾਹ (ਰਸਤੇ) ਹੋਈ ਐ। ਨਾਮ ਦੁਆਰੇ ਭਾਈ! ਮੈਨੂੰ ਨਾਮੀ ਪ੍ਰਾਪਤ ਹੋਇਐ। ਓਸ ਸੰਤ ਦੇ ਸੰਗ ਨਾਲ, ਉਹ ਮਹਾਂਪੁਰਸ਼ ਪ੍ਰਮੇਸ਼ਰ ਦੇ ਸੰਗ ਨਾਲ-

***ਗੁਰੁ ਪਰਮੇਸਰੁ ਏਕੋ ਜਾਣੁ ॥*** (ਪੰਨਾ ੮੬੪)

ਉਹ ਮੈਨੂੰ ਪ੍ਰਮੇਸ਼ਰ ਦਾ ਨਾਮ ਪ੍ਰਾਪਤ ਹੋਇਐ, ਨਾਮ ਦੇ ਨਾਲ

ਮੈਨੂੰ ਪ੍ਰਮੇਸ਼ਰ ਪ੍ਰਾਪਤ ਹੋਇਐ–

**ਮੈਲੁ ਨਾਹੀ ਸਚ ਮਨੇ ॥**

ਕਹਿੰਦੇ, ਉਹਨੂੰ ਕੋਈ ਮੈਲ ਨਹੀਂ ਲੱਗਦੀ। ਉਹ ਮਨ ਦੇ ਵਿੱਚ ਜਿਹੜਾ ਸੱਚ ਹੈ–

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥***

(ਪੰਨਾ ੪੪੧)

ਉਹ ਮਨ ਦੇ ਵਿੱਚ 'ਜੋਤਿ' ਹੈ–

***ਮਨ ਮਹਿ ਆਪਿ ਮਨ ਅਪੁਨੇ ਮਾਹਿ ॥***

***ਨਾਨਕ ਕੀਮਤਿ ਕਹਨੁ ਨ ਜਾਇ ॥*** (ਪੰਨਾ ੨੭੯)

ਮਨ ਦੇ ਵਿੱਚ ਪ੍ਰਮੇਸ਼ਰ ਬੈਠੈ ਗਾ, ਜਿਹੜਾ ਮਨ ਨੂੰ ਜਾਣਦਾ ਤੇ ਦੇਖਦਾ ਹੈਗਾ। ਇਹ ਓਹੀ ਪ੍ਰਮੇਸ਼ਰ ਮਨ ਦੇ ਵਿੱਚ ਹੈ ਤੇ ਮਨ ਉਹਦੇ ਆਸਰੇ ਹੈ। ਉਹ ਜਿਹੜਾ ਪ੍ਰਮੇਸ਼ਰ ਐ, ਉਹਦੀ ਕੀਮਤ ਨਹੀਂ ਕਹੀ ਜਾਂਦੀ। ਉਹਦੀ ਬਾਬਤ ਖੋਲ੍ਹ ਕੇ ਕੁੱਛ ਮਨ ਬਾਣੀ ਕਹਿ ਨਹੀਂ ਸਕਦੀ। ਉਹ ਜੇ ਪ੍ਰੇਮ 'ਚ ਹੋ ਜੈ ਤਾਂ ਸੱਚ ਨੂੰ ਪ੍ਰਾਪਤ ਹੋ ਜਾਂਦੈ–

**ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥**

ਜਿਹੜਾ ਸੰਗਤ ਦਾ, ਪਿਆਰੇ ਦੀ ਸੰਗਤ ਦਾ ਮਿਲਾਪ ਹੈ, ਏਹੀ ਨ੍ਹਾਉਣੈ। ਜਿਹੜਾ ਪੂਰਣ ਪੁਰਸ਼ਾਂ ਦੀ ਸੰਗਤ ਕਰਨੀ ਐਂ ਤੇ ਉਹਦੇ ਨਾਲ ਮਿਲਾਪ ਕਰਨਾ ਹੈਗਾ, ਉਹ ਪ੍ਰਮੇਸ਼ਰ ਦੇ ਮਿਲਾਪ ਦੇ ਨਾਲ, ਇਹਦਾ ਪੂਰਾ ਨ੍ਹਾਉਣ ਹੋਜੂਗਾ। ਏਸ ਨੂੰ ਕੋਈ ਮੈਲ ਨਹੀਂ ਲੱਗੇਗੀ, ਇਹ ਸ਼ੁੱਧ ਹੋਜੇਗਾ, ਇਹਨੂੰ 'ਆਤਮ ਤੀਰਥ' ਪ੍ਰਾਪਤ ਹੋ ਜੇਗਾ–

**ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥**

ਕਹਿੰਦੇ, ਸ਼ਬਦ ਬੜਾ ਸ਼ੋਭਨੀਕ ਐ ਪਰ ਗਾਉਣ ਵਾਲੇ ਈ ਉਹਨੂੰ ਗਾਉਂਣਗੇ। ਨਾਮ ਦੇ ਨਾਲ ਜਦ ਮਨ ਜੋੜ ਕੇ ਗਾਵੋਂਗੇ, ਥੁਆਨੂੰ ਵੀ ਰਸ ਆਏਗਾ ਤੇ ਜਿਹੜੇ ਸੁਣਨਗੇ ਉਨ੍ਹਾਂ ਨੂੰ ਵੀ ਰਸ ਆਏਗਾ–

**ਸਾਲਾਹਿ ਸਾਚੇ ਮੰਨਿ**

ਪਰ ਮਨ ਨੂੰ ਸ਼ੁੱਧ ਕਰਕੇ ਉਹਦੀ ਸਲਾਹਣਾ ਕਰੋ। ਪਹਿਲੇ ਮਨ

ਨੂੰ ਸ਼ੁੱਧ ਕਰੋ। ਜਦ ਮਨ ਜੁੜ ਜੇਗਾ, ਉਹ ਮਨ ਸ਼ੁੱਧ ਹੋਜੇਗਾ, ਤੇ ਮਨ ਪਵਿੱਤ੍ਰ ਹੋਜੇਗਾ। ਫੇਰ ਭਾਈ, ਓਸ ਨੂੰ ਗਾਉਣ ਵਾਲੇ ਹੋ ਕੇ ਗਾਇਆ ਕਰੋ, ਓਸ ਦਾ ਅਭਿਆਸ ਕਰਿਆ ਕਰੋ, ਨਾਮ ਦਾ ਸਿਮਰਨ ਕਰਿਆ ਕਰੋ–

*ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥*
*ਨਾਨਕ ਜੀਅ ਕਾ ਇਹੈ ਅਧਾਰ ॥* (ਪੰਨਾ ੨੯੫)

**ਸਤਿਗੁਰੁ ਪੁੰਨ ਦਾਨ ਦਇਆ ਮਤੇ ॥**

ਜਦ ਸਤਿਗੁਰੂ ਦੀ ਦਇਆ ਹੋ ਜੈ, ਉਹ ਮਤੀ ਪ੍ਰਾਪਤ ਹੋ ਜੈ। ਉਹ ਮਹਾਂ ਪੁੰਨਾਂ ਦਾ ਫਲ ਹੈ–

**ਪਿਰ ਸੰਗਿ ਭਾਵੈ ਸਹਜਿ ਨਾਵੈ**

ਜਦ ਪਤੀ ਦੇ 'ਸੰਗਿ' ਦੇ ਨਾਲ ਮਨ ਮਿਲ ਗਿਆ, ਫੇਰ ਇਹਦਾ ਨ੍ਹਾਉਣ ਹੋ ਜੇਗਾ, ਇਸ਼ਨਾਨ ਹੋ ਜੇਗਾ, ਪਵਿੱਤ੍ਰ ਹੋ ਜੇਗਾ–

**ਬੇਣੀ ਤ ਸੰਗਮੁ ਸਤ ਸਤੇ ॥**

ਇਹ ਜਿਹੜਾ ਬੇਣੀ ਸੰਗਮ ਹੈ ਇੜਾ, ਪਿੰਗਲਾ, ਸੁਖਮਨਾ। ਓਸ ਦੇ ਸੰਗ ਦੇ ਨਾਲ ਤੇ ਓਸ ਜਗ੍ਹਾ ਤੇ ਜਦ ਦਸਮੇਂ ਦੁਆਰ ਮੇਂ ਇੱਕ ਹੋਏਗਾ, ਇਹਦਾ ਇਸ਼ਨਾਨ ਹੋ ਜੇਗਾ, ਫੇਰ ਇਹਦਾ ਨ੍ਹਾਉਣ ਹੋ ਜੇਗਾ। ਉਹ ਮਨ, ਬਾਣੀ, ਸਰੀਰ ਤੇ ਪਰੇ ਜੋ ਪ੍ਰਮੇਸ਼ਰ ਹੈ, ਓਸ ਦੇ ਨਾਲ ਜਦ ਮਿਲ ਗਿਆ –

*ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥*
*ਨਾਨਕ ਤਿਨਹਿ ਨਿਰੰਜਨੁ ਜਾਨਿਆ ॥*

(ਪੰਨਾ ੨੮੧)

ਜਦ ਨਾਮ ਦੇ ਨਾਲ ਇਹਦਾ ਮਨ ਮਿਲ ਗਿਆ, ਉਹ ਤਿੰਨਾਂ ਤੇ ਅਲਹਿਦਾ ਜੋ ਹੈ ਜਾਗਰਣ, ਸੁਪਨ ਤੇ ਵੀ ਅਲਹਿਦੈ ਗਾ, ਤਿੰਨਾਂ ਅਵਸਥਾ ਤੇ ਵੀ ਅਲਹਿਦੈ ਗਾ, ਤਿੰਨਾਂ ਸਰੀਰਾਂ ਤੇ ਵੀ ਅਲਹਿਦੈ ਗਾ। ਓਸ ਦੇ ਨਾਲ ਜਦ ਇਹਦਾ ਮਿਲਾਪ ਹੋ ਗਿਆ, ਇਸ਼ਨਾਨ ਹੋ ਗਿਆ ਤਾਂ ਇਹਦਾ ਨ੍ਹਾਉਣ ਹੋ ਗਿਆ ਪੂਰਣ, ਅੱਗੇ ਵਾਸਤੇ ਪਵਿੱਤ੍ਰ ਹੋ ਗਿਆ–

**ਆਰਾਧਿ ਏਕੰਕਾਰੁ ਸਾਚਾ**

ਤੇ ਕਹਿੰਦੇ ਨੇ ਇੱਕ ਜੋ ਹੈ ਨਾ ਸੱਚਾ, ਉਹਦਾ ਅਰਾਧਨ ਕਰਿਆ ਕਰੋ–

***ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥***

***ਅਗਮ ਅਗੋਚਰੁ ਰੂਪੁ ਨ ਰੇਖਿਆ ॥***

***ਖੋਜਤ ਖੋਜਤ ਘਟਿ ਘਟਿ ਦੇਖਿਆ ॥*** (ਪੰਨਾ ੮੩੮)

ਉਹ ਇੱਕ ਜੋ ਹੈ ਸਾਰਿਆਂ ਦੇ ਵਿੱਚ, ਉਹ ਚਾਰ ਖਾਣੀਆਂ ਦੇ ਹਿਰਦਿਆਂ 'ਚ ਇੱਕ ਪ੍ਰਮੇਸ਼ਰ ਹੈ ਪਰ ਉਹਦੀ ਇੱਕਤਾ ਮੇਂ ਕਦੇ ਫਰਕ ਨਹੀਂ ਪਿਆ, ਅੰਤਹਕਰਣ ਭਿੰਨ-ਭਿੰਨ ਨੇ। ਰਜੋ, ਤਮੋ, ਸਤੋ ਦੁਆਰਾ ਬਿਰਤੀਆਂ ਭਿੰਨ-ਭਿੰਨ ਨੇ, ਸੰਸਾਰ ਪੰਜਾਂ ਤੱਤਾਂ ਦਾ ਬਣਿਆ ਵਿਐ ਭਿੰਨ-ਭਿੰਨ ਐ ਪਰ ਏਕੇ 'ਚ ਤਾਂ ਫਰਕ ਨਹੀਂ ਪਿਆ। ਉਹ ਉਤਪਤੀ, ਪਾਲਣਾ, ਲੈਅ ਕਰਦਾ ਜੋ ਇੱਕ ਹੈ, ਓਸ ਦਾ ਅਰਾਧਨ ਕਰਿਆ ਕਰ, ਇੱਕ ਪ੍ਰਮੇਸ਼ਰ ਦਾ ਨਾਮ ਜਪਿਆ ਕਰ, ਅਭਿਆਸ ਕਰਿਆ ਕਰ–

**ਨਿਤ ਦੇਇ ਚੜੈ ਸਵਾਇਆ ॥**

ਤੇ 'ਨਿਤ' ਹੀ ਤੈਨੂੰ ਇਹ 'ਸਵਾਇਆ' ਚੜ੍ਹ ਕੇ ਪ੍ਰਾਪਤ ਹੋਵੇਗਾ। ਨਿੱਤ ਤੇਰਾ ਉੱਚੇ ਤੇ ਉੱਚਾ, ਬੜੇ ਤੇ ਬੜਾ ਮਨ ਤੇਰਾ ਪ੍ਰਮੇਸ਼ਰ ਨਾਲ ਮਿਲ ਕੇ, ਉੱਚੇ ਦੇ ਨਾਲ ਮਿਲ ਕੇ ਉੱਚਾ ਹੋ ਜੇਗਾ–

***ਵਡਾ ਸਾਹਿਬੁ ਊਚਾ ਥਾਉ ॥***

***ਊਚੇ ਉਪਰਿ ਊਚਾ ਨਾਉ ॥***

***ਏਵਡੁ ਊਚਾ ਹੋਵੈ ਕੋਇ ॥***

***ਤਿਸੁ ਊਚੇ ਕਉ ਜਾਣੈ ਸੋਇ ॥*** (ਪੰਨਾ ੫)

ਉਹ ਉੱਚੇ ਨਾਲ ਤੂੰ ਮਿਲਜੇਂਗਾ–

**ਗਤਿ ਸੰਗਿ ਮੀਤਾ ਸੰਤਸੰਗਤਿ**

ਸੰਤਾਂ ਦੀ ਸੰਗਤ ਕਰਨੇ ਸੇ, ਉਹ ਗਤੀ ਤੈਨੂੰ ਪ੍ਰਾਪਤ ਹੋਏਗੀ, ਉਹ ਮਿੱਤਰ ਸੰਤ ਤੈਨੂੰ ਪੂਰਨ ਮਿਲੇਂਗੇ, ਉਨ੍ਹਾਂ ਦੁਆਰੇ ਤੇਰੀ ਵੀ

ਗਤੀ ਹੋਜੇਗੀ–

**ਕਰਿ ਨਦਰਿ ਮੇਲ ਮਿਲਾਇਆ ॥**

ਤੇ ਮੈਨੂੰ ਕਿਰਪਾ ਕਰਕੇ ਓਸ ਪ੍ਰਮੇਸ਼ਰ ਰੂਪ ਗੁਰੂ ਨੇ, ਪ੍ਰਮੇਸ਼ਰ ਦੇ ਮੇਲ ਦੇ ਵਿੱਚ, ਸ਼ਬਦ ਦੁਆਰਾ ਮਿਲਾਇਐ ਗਾ। ਮੇਲ ਇਹਦਾ ਸ਼ਬਦ ਦੁਆਰਾ ਈ ਹੋਏਗਾ, ਜਦ ਸ਼ਬਦ ਦੇ ਨਾਲ ਇਹ ਇੱਕ ਹੋ ਜੇਗਾ, ਇਹਨੂੰ ਗੁਰਮੁਖ ਕਹਿੰਦੇ ਨੇ। ਫੇਰ ਇਹਦਾ ਨਾਉਂ ਗੁਰਮੁਖ ਪੈ ਜਾਂਦੈ, ਗੁਰੂ ਘਰ ਮੇਂ–

**ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥**

ਵਖਿਆਨਾਂ ਦੁਆਰੇ ਸਭ ਬੜਾ ਕਹਿੰਦੇ ਨੇ ਪਰ ਉਹਨੂੰ ਕਿੱਡਾ ਕੁ ਬੜਾ ਕਹੀਏ, ਕਹਿਣੇ 'ਚ ਤਾਂ ਉਹ ਆਉਂਦਾ ਨਹੀਂ ਹੈ, ਮਨ ਬਾਣੀ ਦਾ ਤਾਂ ਉਹ ਵਿਸ਼ੇ ਨਹੀਂ। ਬੜਿਆਂ ਤੇ ਬੜਾ, ਅਖੀਰੀ ਬੜਾ ਕਹਿ ਸਕਦੇ ਹਾਂ ਸਭ ਸੇ ਬੜਾ ਭਾਈ, ਪ੍ਰਮੇਸ਼ਰ ਹੈ–

**ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥**

ਅਸੀਂ ਤਾਂ ਮੂਰਖ ਹਾਂ, ਅਣਜਾਣ ਹਾਂ ਪਰ ਉਹ ਸਿੱਖਿਆ ਦੁਆਰੇ ਈ ਸਮਝ ਆਈ ਐ। ਉਹ ਪੂਰਣ ਜਦ ਪ੍ਰਮੇਸ਼ਰ ਗੁਰੂ ਮਿਲਿਆ ਤਾਂ ਉਹਦੀ ਸਿੱਖਿਆ ਦੁਆਰੇ ਸਾਨੂੰ ਸਮਝ ਆਈ ਐ। ਅਸੀਂ ਤਾਂ ਮੂਰਖਾਂ ਦੇ ਮੂਰਖ ਸੇ ਤੇ ਅਣਜਾਣ ਸੇ–

**ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ**

ਉਹ ਸਤਿਗੁਰਾਂ ਦੀ ਜੋ ਸਿੱਖਿਆ ਹੈ, ਉਹ ਅੰਮ੍ਰਿਤ ਦੁਆਰਾ ਭਿੱਜੀ ਵੀ ਐ। ਉਹ ਅੰਮ੍ਰਿਤ ਦੇਣੇ ਵਾਲੀ ਐ, ਜੀਵ ਅਮਰ ਹੋ ਜਾਂਦੈ। ਇਹ ਮਨੁੱਸ਼ ਅਮਰ ਹੋ ਜਾਏ ਜੇ ਇਹ ਗੁਰੂ ਦੀ ਸਿੱਖਿਆ ਦੁਆਰੇ ਚੱਲੇ–

**ਤਿਤੁ ਮਨੁ ਮਾਨਿਆ ਮੇਰਾ ॥**

ਏਸ ਦੇ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ, ਮੇਰਾ ਮਨ ਵੀ ਮੰਨ ਗਿਆ–

**ਕੂਚੁ ਕਰਹਿ ਆਵਹਿ ਬਿਖੁ ਲਾਦੇ**

ਜਿਹੜਾ 'ਬਿਖੁ' ਦਾ ਲੱਦਿਆ ਵਿਐ ਸੀ ਸੰਸਾਰ ਮਨ ਦੇ ਵਿੱਚ,

ਉਹ 'ਕੂਚੁ' ਕਰ ਗਿਆ, ਸਾਰਾ ਚਲਿਆ ਗਿਆ, ਨਾਸ ਹੋ ਗਿਆ। ਉਹ ਮਿੱਥਿਆ ਨਿਸਚੇ ਹੋ ਗਿਆ–

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

***ਮੂਈ ਸੁਰਤਿ ਬਾਦੁ ਅਹੰਕਾਰੁ॥***
***ਓਹੁ ਨ ਮੂਆ ਜੋ ਦੇਖਣਹਾਰੁ ॥*** (ਪੰਨਾ ੧੫੨)

ਉਹ ਜਿਹੜਾ ਦੇਖਣੇ ਵਾਲਾ ਉਹ ਜਨਮ-ਮਰਨ 'ਚ ਨਹੀਂ ਆਉਂਦਾ। ਅਖੇ, ਜੀ! ਜਨਮ-ਮਰਨ 'ਚ ਕੀ ਆਉਂਦੈ? ਕਹਿੰਦੇ, ਮਿੱਥਿਆ, ਝੂਠ। ਜਿੰਨਾਂ ਵੀ ਆਕਾਸ਼ ਤੇ ਲਾ ਕੇ ਸੰਸਾਰ ਬਣਾਇਆ ਪ੍ਰਮੇਸ਼ਰ ਨੇ, ਜੋ ਉਪਨਿਸ਼ਦ ਵਿੱਚ ਲਿਖਿਆ ਵਿਐ, ਇਹ ਸਾਰਾ ਮਿੱਥਿਆ ਹੈ ਪਰ ਇਹਨੂੰ ਅਸੀਂ ਹਟਾ ਵੀ ਨਹੀਂ ਸਕਦੇ, ਈਸ਼ਰੀ ਨੂੰ। ਇਹ ਪ੍ਰਮੇਸ਼ਰ ਦੇ ਸੰਕਲਪ ਨਾਲ ਬਣਿਆ ਵਿਐ, ਉਹਦਾ ਸੰਕਲਪ ਐਨਾਂ ਬਲੀ ਐ, ਅਸੀਂ ਉਹਨੂੰ ਹਟਾ ਨਹੀਂ ਸਕਦੇ। ਪਰ ਕੀ ਕਰ ਸਕਦੇ ਆਂ? ਮਿੱਥਿਆ ਸਮਝ ਸਕਦੇ ਆਂ–

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

ਉਹ 'ਦ੍ਰਿਸ਼ਟਿਮਾਨ' ਸਾਰਾ ਮਿੱਥਿਆ ਹੈਗਾ। ਸਾਡੀ ਗਲਤੀ ਤਾਂ ਜੀਵ ਬਣਨ ਦੀ ਇੱਕੋ ਈ ਐ। ਅਸੀਂ ਇੱਕ ਮੋਹ ਦੇ ਦੁਆਰਾ ਦੁਨੀਆਂ ਦੇ ਵਿੱਚ ਮਮਤਾ ਪਾ ਲੀ, ਉਹ ਮਮਤਾ ਪਾ ਕੇ ਅਸੀਂ ਅਧੀਨ ਹੋਗੇ, ਮਾਇਆ ਦੇ ਵੀ ਅਧੀਨ ਹੋਗੇ, ਜੀਵ ਹੋਗੇ–

***ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥***
***ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥***

(ਪੰਨਾ ੧੪੨੬)

ਐਥੇ ਆ ਗੇ। ਉਪਨਿਸ਼ਦ ਵਿੱਚ ਇਹ ਪ੍ਰਕਰਣ ਆਉਂਦੈ ਗਾ, ਇਹ ਜੀਵ ਕਿਉਂ ਬਣਿਆ? ਮਮਤਾ ਦੇ ਨਾਲ ਬਣਿਆ, ਮੋਹ ਨਾਲ ਬਣਿਆ, ਓਸ ਨੂੰ ਚਿਪਟ ਗਿਆ–

**ਸਬਦਿ ਸਚੈ ਗੁਰੁ ਮੇਰਾ ॥**

ਕਹਿੰਦੇ, ਸੱਚਾ 'ਸਬਦਿ' ਈ ਮੇਰੇ ਗੁਰੂ ਨੇ ਦਿੱਤੈ ਗਾ। ਉਹ ਮੇਰੇ ਕੋਲ ਤਾਂ ਇੱਕ ਗੁਰੂ ਦਾ ਸ਼ਬਦ ਈ ਐ ਗਾ–

**ਆਖਣਿ ਤੋਟਿ ਨ ਭਗਤਿ ਭੰਡਾਰੀ**

ਕਹਿੰਦੇ, 'ਆਖਣਿ' ਅੱਗੇ ਕਦੇ ਤੋਟ ਨਹੀਂ ਆਉਂਦੀ, ਉਹਦਾ ਭੰਡਾਰ ਭਰਿਆ ਵਿਐ ਭਗਤੀ ਦਾ, ਉਹਦਾ ਨਾਮ ਦਾ ਭੰਡਾਰਾ ਭਰਿਆ ਵਿਐ, ਜਿੰਨਾਂ ਤੇਰੀ ਖੁਸ਼ੀ ਹੈ ਜਪੀ ਜਾ-

**ਭਰਿਪੁਰਿ ਰਹਿਆ ਸੋਈ ॥**

ਉਹਦਾ ਮਾਲਕ ਜੋ ਹੈ 'ਸ਼ਬਦ' ਦਾ 'ਸ਼ਬਦੀ' ਪ੍ਰਮੇਸ਼ਰ, ਉਹ 'ਭਰਿਪੁਰਿ' ਉਹ ਭਰਕੇ ਪੂਰਣ ਹੋਇਆ ਵਿਐ, ਪ੍ਰਮੇਸ਼ਰ ਹੈ-

**ਨਾਨਕ ਸਾਚੁ ਕਹੈ ਬੇਨੰਤੀ**

ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਕਹਿੰਦੇ, ਥੁਆਨੂੰ ਅਸੀਂ ਭਾਈ ਸੱਚੀ ਬੇਨਤੀ ਕਰਦੇ ਆਂ-

**ਮਨੁ ਮਾਂਜੈ ਸਚੁ ਸੋਈ ॥**

ਜੇ ਤੁਸੀਂ ਆਪਣੇ ਮਨ ਨੂੰ ਮਾਂਜ ਲਉਂ, ਜੇ ਤੁਸੀਂ ਗਿਆਨ ਦੁਆਰਾ, ਆਪਣੇ ਮਨ 'ਚ ਝਾੜੂ ਫੇਰ ਕੇ, ਸਾਰਾ ਕਬਾੜ ਬਾਹਰ ਕੱਢ ਲਉਂ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਦੂਸਰਾ ਜਿਹੜਾ ਥੁਆਡੇ ਅੰਦਰ ਹੈ ਮਨੋਰਾਜ, ਬੈਠੇ-ਬੈਠੇ ਕਰੀਂ ਜਾਂਨੇ ਓਂ ਬਈ ਆਹ ਕਰਾਂਗੇ, ਉਹ ਕਰਾਂਗੇ, ਜੇ ਉਹ ਮਨ ਨੂੰ ਤੁਸੀਂ ਗਿਆਨ ਨਾਲ ਮਾਂਜ ਦਵੋਂ, ਫੇਰ ਕੀ ਹੋਵੇ? ਪੜ੍ਹ ਫੇਰ -

**ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥**

ਜੇ ਤੁਸੀਂ ਮਨ ਨੂੰ ਸਾਫ਼ ਕਰ ਦਿਉਂਗੇ, ਉਹ ਜਿਹੜਾ ਸੱਚ ਹੈ, ਥੁਆਨੂੰ ਓਥੋਂ ਈ ਮਿਲੂ ਉਹ ਸੱਚ ਥੁਆਡੇ ਮਨ ਦੇ ਵਿੱਚ ਬੈਠੈ-

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥***

(ਪੰਨਾ ੧੪੨੭)

ਉਹ ਥੁਆਡੇ ਹਿਰਦੇ 'ਚ ਨਹੀਂ ਬੈਠਾ?

***ਪੂਜਨ ਚਾਲੀ ਬ੍ਰਹਮ ਠਾਇ ॥***

***ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥*** (ਪੰਨਾ ੧੧੯੫)

ਰਾਮਾਨੰਦ ਜੀ ਕਹਿੰਦੇ, ਮੈਂ 'ਬ੍ਰਹਮ' ਦੀ ਪੂਜਾ ਕਰਨ ਜਾਂਦਾ ਹੁੰਦਾ ਸੀ, ਬਾਹਰ ਜਿਹੜਾ ਮੰਦਰ ਐ। ਗੁਰੂ ਨੇ ਬਤਾਇਆ, ਉਹ

ਤਾਂ ਤੇਰੇ ਮਨ ਵਿੱਚ ਬੈਠੈ ਗਾ, ਜੀਹਦੀ ਤੂੰ ਪੂਜਾ ਕਰਨ ਜਾਂਨੈ। ਜਦ ਮੈਨੂੰ ਉਹ ਪ੍ਰਾਪਤ ਹੋਇਆ, ਮੇਰਾ ਜਨਮ-ਮਰਨ ਕੱਟਿਆ ਗਿਆ-

***ਪੂਜਨ ਚਾਲੀ ਬ੍ਰਹਮ ਠਾਇ ॥***
***ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥***
***ਜਹਾ ਜਾਈਐ ਤਹ ਜਲ ਪਖਾਨ ॥***
***ਤੂ ਪੂਰਿ ਰਹਿਓ ਹੈ ਸਭ ਸਮਾਨ ॥*** (ਪੰਨਾ ੧੧੯੫)

ਹੁਣ ਜਿੱਥੇ ਜਾਂਨੇ ਆਂ, ਜਾਂ ਤਾਂ ਜਲ ਮਿਲਦੈ ਜਾਂ ਪੱਥਰ ਮਿਲਦੇ ਨੇ, ਤੇ ਹੁਣ ਤਾਂ ਉਹ ਪਰੀਪੂਰਨ ਥਿਆ (ਲੱਭ) ਗਿਆ-

***ਤੂ ਪੂਰਿ ਰਹਿਓ ਹੈ ਸਭ ਸਮਾਨ ॥*** (ਪੰਨਾ ੧੧੯੫)

ਤੂੰ ਤਾਂ ਇੱਕ ਰਸ ਸਾਰਿਆਂ ਦੇ ਹਿਰਦੇ 'ਚ ਪੂਰਣ ਹੋ ਰਿਹੈਂ। ਜੇ ਮਨ ਨੂੰ ਸਾਫ਼ ਕਰ ਲਉਂ, ਥੁਆਨੂੰ ਉਹ ਸੱਚਾ ਪ੍ਰਮੇਸ਼ਰ, ਥੁਆਡੇ ਮਨ ਦੇ ਵਿੱਚੋਂ ਈਂ ਪ੍ਰਾਪਤ ਹੋ ਜੈ, ਗੁਰੂ ਸਾਹਿਬ ਕਹਿੰਦੇ-

**ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

ਸਤਿਗੁਰ ਪ੍ਰਸਾਦਿ॥

## ੫੪

---

**ਟੋਡੀ ਮਹਲਾ ੫ ॥**

**ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥**
**ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ॥ ਰਹਾਉ॥**
**ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥**
**ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥ ੧॥**
**ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥**
**ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥ ੨॥**
**ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥**
**ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥ ੩॥**
**ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥**
**ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ॥ ੪ ॥ ੩ ॥੫॥**

(ਪੰਨਾ ੭੧੨)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ!!

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥***

(ਪੰਨਾ ੧੪੦੯)

ਪੰਚਮ ਗੁਰੂ ਦੁਆਰਾ, ਇਹ ਸ਼ਬਦ ਆਇਆ ਰੱਬੀ ਬਾਣੀ ਦਾ, ਇਹਨੂੰ ਹੁਕਮਨਾਮਾ ਕਹਿੰਦੇ ਨੇ। ਇਹ ਹੁਕਮਨਾਮਾ ਪ੍ਰਮੇਸ਼ਰ ਵੱਲੋਂ ਆਉਂਦਾ ਹੁੰਦੈ। ਹੁਕਮੀ ਇੱਕੋ ਈ ਐ, ਹੁਕਮੀ ਕਦੇ ਦੋ ਨਹੀਂ ਹੋਏ ਅੱਜ ਤੱਕ। ਇੱਕੋ ਦਾ ਹੁਕਮ ਸਾਰੀ ਸ੍ਰਿਸ਼ਟੀ ਤੇ ਚਲਦੈ ਗਾ। ਏਸ

ਕਰਕੇ, ਉਹ ਜਿਹੜਾ ਇੱਕ ਹੈ, ਉਹ ਪ੍ਰਮੇਸ਼ਰ ਹੈ, ਏਕਾ (੧) ਹੈ।ਇਹ ਵੇਦ ਮੇਂ ਲਿਖਿਐ–

***ਸਦੇਵ ਸੋਮਯ ਇਦਮ ਅਗ੍ਰ ਆਸੀਦ ਏਕ ਮੇਵ ਅਦਵਤੀਯੰ।***
***ਤਸਮਾਦ ਸਤ: ਸਜੱਯਤ।।***

(ਛਾਂਦੋਗਯ ਉਪਨਸ਼ਿਦ ਅ ੬ ਖ ੨ ਮੰਤ੍ਰ ੧)

ਗੁਰੂ ਸਾਹਿਬ ਨੇ ਏਕਾ (੧) ਲਿਖ 'ਤਾ–

***ਏਕਮ ਏਕੰਕਾਰੁ ਨਿਰਾਲਾ ।।***
***ਅਮਰੁ ਅਜੋਨੀ ਜਾਤਿ ਨ ਜਾਲਾ ।।***
***ਅਗਮ ਅਗੋਚਰੁ ਰੂਪੁ ਨ ਰੇਖਿਆ ।।***
***ਖੋਜਤ ਖੋਜਤ ਘਟਿ ਘਟਿ ਦੇਖਿਆ ।।*** (ਪੰਨਾ ੮੩੮)

ਉਹ ਸਾਰਿਆਂ ਦੀਆਂ ਬੁੱਧੀਆਂ ਦਾ ਸਾਖਸ਼ੀ, ਚੇਤਨ, ਦ੍ਰਸ਼ਟਾ, ਪਾਰਖ–

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ।।***

(ਪੰਨਾ ੧੪੪)

ਜੋ ਖੋਟੇ ਔਰ ਖਰੇ ਖਿਆਲਾਂ ਨੂੰ ਦੇਖਦੈ, ਜਾਣਦੈ, ਟੈਪ ਕਰਦੈ, ਉਹ ਸਭ ਦੇ ਹਿਰਦੇ ਦੇ ਵਿੱਚ ਪ੍ਰਮੇਸ਼ਰ ਬੈਠੈ ਗਾ। ਜਗਤ ਪਿੱਛੋਂ ਹੋਇਐ ਗਾ, ਇਹ ਪ੍ਰਮੇਸ਼ਰ ਪਹਿਲੇ ਸੀ–

***ਸਦੇਵ ਸੋਮਯ ਇਦਮ ਅਗ੍ਰ ਆਸੀਦ ਏਕ ਮੇਵ ਅਦਵਤੀਯੰ।***
***ਤਸਮਾਦ ਸਤ: ਸਜੱਯਤ ।।***

(ਛਾਂਦੋਗਯ ਉਪਨਸ਼ਿਦ ਅ ੬ ਖ ੨ ਮੰਤ੍ਰ ੧)

ਇਹ ਪਹਿਲੇ ਈ ਸਤਿ ਸੀ, ਇਹ ਨਵਾਂ ਸਤਿ ਨਹੀਂ ਹੋਇਆ। ਇਹ ਸਤਿ ਹੀ ਤੇਰੇ ਹਿਰਦੇ 'ਚ–

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ।।***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ।।***

(ਪੰਨਾ ੧੪੨੭)

ਏਹੀ, ਤੇਰੇ ਹਿਰਦੇ ਦੇ ਵਿੱਚ 'ਹਰਿ ਜੂ' ਬੈਠੈ, ਜਿਹੜਾ ਪਹਿਲੇ ਈ ਸਤਿ ਸੀ, ਉਹ ਸਤਿ ਤੇਰਾ ਆਪਣਾ–ਆਪ ਹੈ, ਉਹ ਤੇਰਾ

ਅੰਤਰ-ਆਤਮਾ ਹੈ-

*ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ ॥* (ਪੰਨਾ ੪੩੫)

ਗੁਰੂ ਸਾਹਿਬ ਕਹਿੰਦੇ, ਓਏ ਤੇਰਾ ਅੰਤਰ-ਆਤਮਾ ਪ੍ਰਮੇਸ਼ਰ ਹੈ ਪਰ ਤੂੰ ਚੀਨਿਆ (ਪਛਾਣਿਆ) ਨਹੀਂ।

*ਮਾਇਆ ਕਾ ਮੁਹਤਾਜੁ ਭਇਆ ॥*

ਤੇਰਾ ਮਨ, ਮਾਇਆ ਦੀ ਮੁਹਤਾਜਤਾ ਮੇਂ ਚਲਿਆ ਗਿਆ, ਉਹ ਪ੍ਰਮੇਸ਼ਰ ਦੇ ਸਨਮੁਖ ਨਹੀਂ ਹੋਇਆ। ਉਹ ਮਾਇਆ ਦੇ ਲੋਭ ਦੇ ਵਿੱਚ ਮਨ, ਸਨਮੁਖ ਨਹੀਂ ਹੋਇਆ। ਤੁਸੀਂ ਦੇਖਦੇ ਹੋਂ ਆਪਣੇ ਅੰਦਰ, ਅੱਠਾਂ ਪਹਿਰਾਂ 'ਚ ਕਿੰਨਾਂ ਚਿਰ ਮਨ ਪ੍ਰਮੇਸ਼ਰ ਦੇ ਸਨਮੁਖ ਹੁੰਦੈ ਤੇ ਕਿਤਨਾ ਚਿਰ ਮਨ ਸੰਸਾਰ ਦਾ ਮਨੋਰਾਜ ਕਰਦੈ, ਇਹ ਤਾਂ ਥੁਆਨੂੰ ਪ੍ਰਤਿਅਕਸ਼ ਹੈਗਾ। ਏਸ ਕਰਕੇ, ਉਹ ਤੇਰਾ ਅੰਤਰ-ਆਤਮਾ, ਚੇਤਨ, ਪ੍ਰਮੇਸ਼ਰ, ਪਰੀਪੂਰਣ ਵਿਆਪਕ ਸੀ ਪਰ ਤੂੰ ਨਾ ਚੀਨਿਆ-

*ਚੀਨਤ ਚੀਤੁ ਨਿਰੰਜਨ ਲਾਇਆ ॥*
*ਕਹੁ ਕਬੀਰ ਤੌ ਅਨਭਉ ਪਾਇਆ ॥* (ਪੰਨਾ ੩੨੮)

ਜਦ ਚੀਨ ਕੇ ਚਿੱਤ ਨੂੰ, ਕਬੀਰ ਸਾਹਿਬ ਕਹਿੰਦੇ, ਨਿਰੰਜਨ ਦੇ ਨਾਲ ਜੋੜਿਆ।

*ਕਹੁ ਕਬੀਰ ਤੌ ਅਨਭਉ ਪਾਇਆ ॥*

ਉਹ, ਜਿਹੜਾ ਆਪਣਾ-ਆਪ ਸੀ ਉਹ ਥਿਆ (ਲੱਭ) ਗਿਆ। ਆਪਣਾ-ਆਪ ਅਨੁਭਵ ਈ ਹੁੰਦੈ, ਹੋਰ ਕੁੱਛ ਨਹੀਂ ਹੁੰਦਾ। ਉਹ ਅਨੁਭਵ ਗਿਆਨ ਜਿਹੜਾ ਸੀ, ਉਹ ਆਪਣਾ-ਆਪ ਕਬੀਰ ਕਹਿੰਦਾ, ਮੈਨੂੰ ਥਿਆ ਗਿਆ, ਮੈਨੂੰ ਪ੍ਰਾਪਤ ਹੋ ਗਿਆ-

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥*

(ਪੰਨਾ ੪੨੧)

ਜਿਨ੍ਹਾਂ ਨੇ ਆਤਮਾ ਨੂੰ ਚੀਨ ਲਿਆ, ਉਹ ਪਰਮਾਤਮਾ ਈ ਹੋ

ਜਾਂਦੇ ਨੇ–

***ਏਕੋ ਅੰਮ੍ਰਿਤ ਬਿਰਖੁ ਹੈ***

ਉਹ ਅੰਮ੍ਰਿਤ ਦਾ ਬ੍ਰਿਛ ਐ ਤੇ ਅੰਮ੍ਰਿਤ ਹੋ ਜਾਏਗਾ ਜਿਹੜਾ ਉਹਦੇ ਹੇਠਾਂ ਚਲਿਆ ਜਾਏਗਾ। ਨਾਮ ਦੇ ਨਾਲ ਜੀਹਦਾ ਮਨ ਮਿਲ ਜੇਗਾ, ਉਹਨੂੰ ਨਾਮੀ ਮਿਲ ਜੇਗਾ, ਉਹ ਪੁੱਗ ਜੇਗਾ, ਉਹਦੀ ਮੋਕਸ਼ ਹੋਜੇਗੀ। ਉਹ ਸੂਫੀ ਫਕੀਰ ਆਤਮਾ ਬਾਰੇ ਕਹਿੰਦੇ ਹੁੰਦੇ ਨੇ ਤੇ ਬਹੁਤ ਜਿਆਦਾ ਕਹਿੰਦੇ ਹੁੰਦੇ ਨੇ। ਇੱਕ ਵਾਰੀ ਮੈਂ ਬੈਠਾ ਸੀ ਹੁਸ਼ਿਆਰਪੁਰ ਦੇ ਜਿਲ੍ਹੇ 'ਚ, ਇੱਕ ਖੇਤ 'ਚ। ਓਥੇ ਹੁਸ਼ਿਆਰਪੁਰੋਂ ਦੋ ਮੀਏਂ ਆ ਗੇ, ਬੜੇ ਸੋਹਣੇ ਸੀ ਲਾਇਕ, ਸਾਫ ਕੱਪੜਿਆਂ ਵਾਲੇ। ਉਹ ਮੈਨੂੰ ਕਹਿੰਦੇ, ਸੰਤ! ਕੁੱਛ ਸੁਣਾ। ਮੈਂ ਉਨ੍ਹਾਂ ਨੂੰ ਸੁਣਾਇਆ–

***ਕਾਹੇ ਰੇ ਬਨ ਖੋਜਨ ਜਾਈ ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥***

(ਪੰਨਾ ੬੮੪)

ਇਹ ਸ਼ਬਦ ਸੁਣਾਏ। ਉਹ ਇੱਕ, ਦੂਏ ਨੂੰ ਕਹਿੰਦਾ, ਠੀਕ ਐ? ਉਹ ਕਹਿੰਦਾ, ਠੀਕ ਐ। ਮੈਂ ਆਖਿਆ, ਮੈਨੂੰ ਤਾਂ ਪਤਾ ਨਹੀਂ ਕੀ ਠੀਕ ਐ? ਉਹ ਕਹਿੰਦਾ, 'ਖੁਦ ਸਨਾਸ਼ੀ ਖੁਦਾ ਸਨਾਸ਼ੀ' ਐ, ਇਹ ਉਨ੍ਹਾਂ ਦਾ ਮੱਤ ਹੈਗਾ ਸੂਫੀਆਂ ਦਾ। 'ਖੁਦ ਸਨਾਸ਼ੀ ਖੁਦਾ ਸਨਾਸ਼ੀ' ਐ। ਜਦ ਤੱਕ ਖੁਦ ਦੀ 'ਸਨਾਸ਼ੀ', ਤੁਸੀਂ 'ਸਿਆਣ' ਨਹੀਂ ਕਰੋਂਗੇ, ਤਦ ਤੱਕ ਥੁਆਨੂੰ ਖੁਦਾ ਦੀ ਸਿਆਣ ਵੀ ਨਹੀਂ ਹੋਏਗੀ। ਤੁਸੀਂ ਆਪ ਦੇਖੋਂ, ਜਦ ਵੀ ਤੁਹਾਡਾ ਖਿਆਲ ਕੋਈ ਉਠਦੈ, ਖਿਆਲ ਕਹੋ, ਬਿਰਤੀ ਕਹੋ, ਸੰਕਲਪ ਕਹੋ, ਓਸ ਨੂੰ ਦੇਖਣੇ ਵਾਲਾ ਇੱਕ ਚੇਤਨ ਈ ਹੁੰਦੈ । ਹੋਰ ਕੋਈ ਨਹੀਂ–

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥***

(ਪੰਨਾ ੫੨੦)

ਦਾਨਾ ਤੇ ਬੀਨਾ ਤਾਂ ਸਾਈਂ ਐਂ, ਹੋਰ ਤਾਂ ਕੋਈ ਹੈ ਨਹੀਂ। ਭਾਈ ਵੀਰ ਸਿਹੁੰ ਨੇ, ਇੱਕ ਜਗ੍ਹਾ ਤੇ ਲਿਖਿਐ ਗਾ, ਅਖੇ ਉਹ

ਸਾਈਂ ਸਭ ਦੇ ਅੰਦਰ ਸਾਖਸ਼ੀ-ਰੂਪੇਣ ਬਿਰਾਜਮਾਨ ਹੈ ਪਰ ਲੋਕਾਂ ਨੂੰ ਪਤਾ ਨਹੀਂ ਲੱਗਦਾ। ਸਾਰਿਆਂ ਦੇ ਅੰਦਰ ਜਿਹੜਾ ਸਾਖਸ਼ੀ ਹੈ, ਉਹ ਸਾਈਂ ਬਿਰਾਜਮਾਨ ਹੈ। ਸਾਖਸ਼ੀ ਤੇ ਬ੍ਰਹਮ ਦੋ ਨਹੀਂ ਹੁੰਦੇ-

***ਸਾਖਸ਼ੀ ਬ੍ਰਹਮ ਸ੍ਵਰੂਪ ਇਕ ਨਹੀਂ ਭੇਦ ਕੋ ਗੰਧ।***
***ਰਾਗ ਦਵੈਸ਼ ਮਤੀ ਕੇ ਧਰਮ ਤਾ ਮੈਂ ਮਾਨਤ ਅੰਧ।***

(ਨਿਹਚਲ ਦਾਸ,ਵਿਚਾਰ ਸਾਗਰ ੨/੧੨)

ਇਹ ਬੁੱਧੀ ਦੇ ਧਰਮਾਂ ਨੂੰ ਜਿਹੜਾ ਲਿਜਾ ਕੇ, ਸੰਸਾਰ ਦੇ ਆਹ ਜਿੰਨੇ ਕੰਮ ਕਰਦੈ, ਭੋਗ ਕਰਦੈ, ਉਨ੍ਹਾਂ ਨੂੰ ਲਿਜਾ ਕੇ ਰੱਬ ਦੇ ਘਰ ਵਾੜਦੈ।ਨਾ ਨਾ ਇਹ ਬਿਲਕੁਲ ਗਲਤ ਹੈ।ਉਹ ਜਦ ਪ੍ਰਮੇਸ਼ਰ ਥੁਆਨੂੰ ਥਿਆ ਜਾਏਗਾ ਤਾਂ ਥੁਆਡਾ ਆਪਣੇ ਆਪ ਹੀ ਮਨ ਸਾਰੀਆਂ ਵਸਤਾਂ ਤੇ ਹਟ ਜੇਗਾ, ਫੇਰ ਤਾਂ ਤੁਸੀਂ ਪੁੱਗ ਗੇ।ਏਸ ਕਰਕੇ, ਉਹ ਜਿਹੜਾ ਥੁਆਡੇ ਅੰਦਰ ਦੇਖਣੇ ਵਾਲਾ, ਜਾਣਨੇ ਵਾਲਾ, ਪ੍ਰਮੇਸ਼ਰ ਹੈ, ਥੁਆਡੇ ਸਾਰੇ ਖਿਆਲਾਂ ਨੂੰ ਦੇਖਦੈ ਤੇ ਖਿਆਲਾਂ ਦੇ ਭਾਵ ਨੂੰ ਵੀ ਦੇਖਦੈ ਤੇ ਅਭਾਵ ਨੂੰ ਵੀ ਦੇਖਦੈ, ਖਿਆਲਾਂ ਦੀਆਂ ਸੰਧੀਆਂ ਨੂੰ ਵੀ ਦੇਖਦੈ, ਉਹ ਥੁਆਡਾ ਆਪਣਾ-ਆਪ, ਦ੍ਰਸ਼ਟਾ, ਸਾਖਸ਼ੀ, ਨਿਰਵਿਕਾਰ ਪ੍ਰਮੇਸ਼ਰ ਹੈ ਏਸ ਮੇਂ ਕੋਈ ਸ਼ੱਕ ਨਹੀਂ ਹੈ।ਏਸ ਕਰਕੇ, ਜਦ ਤੱਕ ਉਹਦੇ ਨਾਲ ਥੁਆਡਾ ਮਨ ਨਹੀਂ ਚੱਲੇਗਾ ਤਦ ਤੱਕ ਇਹ ਕੰਮ ਨਹੀਂ ਬਣੇਗਾ। ਜਿੰਨੇ ਵੀ ਦੁਨੀਆਂ ਦੇ ਦਾਸ ਆਏ, ਚਾਹੇ ਕਬੀਰ ਆਇਆ, ਚਾਹੇ ਦਾਦੂ ਆਇਆ, ਸ੍ਰੀ ਗੁਰੂ ਨਾਨਕ ਦੇਵ ਆਏ, ਧੁਰੋਂ ਜਿੰਨੇ ਵੀ, ਈਸਾ, ਮੁਹੰਮਦ ਜੋ ਵੀ ਆਏ, ਉਨ੍ਹਾਂ ਸਾਰਿਆਂ ਨੇ ਖੁਦਾ ਦੱਸਿਆ। ਉਨ੍ਹਾਂ ਸਾਰਿਆਂ ਨੇ ਅਕਾਲ ਪੁਰਖ ਦੱਸਿਆ, ਉਨ੍ਹਾਂ ਸਾਰਿਆਂ ਨੇ ਪ੍ਰਮੇਸ਼ਰ ਦੱਸਿਆ। ਉਹ ਆਏ ਵੀ ਏਸੇ ਵਾਸਤੇ ਪਰ ਜਗਿਆਸੂ ਅੱਗੇ ਦੇਖਣੇ ਵਾਲਾ, ਜਾਣਨੇ ਵਾਲਾ ਹੋਵੇ ਤਾਂ ਉਹਦੇ ਪ੍ਰਤੀ ਉਨ੍ਹਾਂ ਨੇ ਦੱਸਿਆ, ਉਹ ਸਾਫ ਕਹਿੰਦੇ ਨੇ।

ਚੱਲ ਬਈ ਪੜ੍ਹ-

**ਟੋਡੀ ਮਹਲਾ ੫ ॥**

ਟੋਡੀ ਰਾਗ ਦੇ ਵਿੱਚ ਪੰਚਮ ਪਾਤਸ਼ਾਹ ਮਹਾਰਾਜ ਕਥਨ ਕਰਦੇ

ਨੇ –

**ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥**

ਹੇ ਕਿਰਪਾ ਦੇ ਖਜਾਨੇ ਪ੍ਰਮੇਸ਼ਰ! ਮੈਂ ਆਪ ਦਾ ਦਾਸ ਆਂ। ਮੇਰੇ ਹਿਰਦੇ ਦੇ ਵਿੱਚ ਨਿੱਤ ਵੱਸੋ। ਨਿੱਤ ਤਾਂ ਤੁਸੀਂ ਹੋਂ ਹੀ ਪਰ ਮੇਰੇ ਹਿਰਦੇ ਤੇ ਕਦੇ ਗੈਰਹਾਜ਼ਰ ਨਾ ਹੋਵੋ–

***ਹਾਜ਼ਰਾ ਹਜ਼ੂਰ ਹੈ ਕਿ ਜ਼ਾਹਰਾ ਜ਼ਹੂਰ ਹੈ ।*** (ਦਸਮ ਗ੍ਰੰਥ)

ਏਸ ਕਰਕੇ, ਮੇਰੇ ਹਿਰਦੇ ਦੇ ਵਿੱਚ ਹਰ ਵਕਤ ਵੱਸੋ। ਏਹੀ ਮੇਰੀ ਮੰਗ ਹੈ, ਹੇ ਪ੍ਰਮੇਸ਼ਰ ਆਪ ਦੇ ਅੱਗੇ!–

**ਤੈਸੀ ਬੁਧਿ ਕਰਹੁ ਪਰਗਾਸਾ**

ਓਸ ਬੁੱਧੀ ਦਾ ਪ੍ਰਗਾਸ ਕਰੋ। ਕਿਹੜੀ ਦਾ? ਚੱਲ ਅੱਗੇ –

**ਲਾਗੈ ਪ੍ਰਭ ਸੰਗਿ ਪ੍ਰੀਤਿ ॥**

ਇੱਕ ਪ੍ਰਮੇਸ਼ਰ ਦੇ ਨਾਲ ਪ੍ਰੀਤੀ ਲੱਗ ਜਾਏ, ਉਹ ਬੁੱਧੀ ਮੈਨੂੰ ਬਖਸ਼ੋ ਤੇ ਮੇਰੀ ਪ੍ਰੀਤੀ ਪ੍ਰਮੇਸ਼ਰ ਨਾਲ ਲੱਗ ਜਾਏ –

***ਸਾਚਿ ਨਾਮਿ ਮੇਰਾ ਮਨੁ ਲਾਗਾ ॥ ਲੋਗਨ ਸਿਉ ਮੇਰਾ ਠਾਠਾ ਬਾਗਾ ॥***

(ਪੰਨਾ ੩੮੪)

ਇਹ ਪੰਚਮ ਪਾਤਸ਼ਾਹ ਕਹਿੰਦੇ, ਮੇਰਾ ਮਨ ਪ੍ਰਮੇਸ਼ਰ ਨਾਲ ਲੱਗਿਆ ਹੋਵੇ, ਦੁਨੀਆਂ ਦਾ ਠਾਠਾ ਬਾਗਾ (ਉੱਪਰਲੇ ਮਨੋਂ ਵਿਹਾਰ) ਵੀ ਕਰਾਂ। ਏਸ ਮੇਂ ਕੋਈ ਹਰਜ ਨਹੀਂ ਹੈਗਾ ਪਰ ਪ੍ਰਮੇਸ਼ਰ ਤੇ ਗੈਰਹਾਜਰ ਹੋ ਕੇ ਨਾ ਕਰਾਂ। ਏਸ ਕਰਕੇ, ਜਦ ਰਵਿਦਾਸ ਨੇ ਬੜੀ ਬੇਨਤੀ ਕੀਤੀ, ਉਹਨੂੰ ਈਸ਼ਰ ਪ੍ਰਾਪਤ ਹੋਇਆ। ਉਹ ਕਹਿੰਦਾ (ਈਸ਼ਰ) ਹੁਣ ਦੱਸ? ਤੂੰ ਤਾਂ ਬੜਾ ਵਿਰਲਾਪ ਕਰਦਾ ਸੀ? ਓਹਨੇ (ਰਵਿਦਾਸ ਨੇ) ਸਾਫ ਕਹਿ 'ਤਾ –

***ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥***
***ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥*** (ਪੰਨਾ ੬੫੯)

ਰਵਿਦਾਸ ਕਹਿੰਦਾ ਹੁਣ ਮੇਰੀ ਸੱਚੀ ਪ੍ਰੀਤ ਆਪ ਦੇ ਨਾਲ ਜੁੜ 'ਗੀ। ਮੈਂ ਸਾਰੀ ਦੁਨੀਆਂ ਨਾਲੋਂ ਤੋੜ ਕੇ, ਆਪ ਨਾਲ ਜੋੜੀ

ਐ। ਹੁਣ ਕਿੱਥੇ ਜਾਣੈ ਗਾ? ਹੁਣ ਤਾਂ ਮੈਂ ਆਪ ਦਾ ਦਾਸ ਆਂ–

**ਦਾਸ ਤੁਮਾਰੇ ਕੀ ਪਾਵਉ ਧੂਰਾ**

ਜਿਹੜੇ ਤੇਰੇ ਦਾਸ ਨੇ, ਜਿੰਨੇ ਵੀ ਦੁਨੀਆਂ ਦੇ ਵਿੱਚ, ਗੁਰੂ ਨਾਨਕ ਸਾਹਿਬ, ਕਬੀਰ ਸਾਹਿਬ, ਦਾਦੂ ਜੀ ਜਿੰਨੇ ਵੀ ਦਾਸ ਨੇ, ਉਨ੍ਹਾਂ ਦੇ ਮੈਂ ਚਰਨਾਂ ਦੀ ਧੂੜ ਚਾਹੁੰਨਾ। ਕਿਉਂ? ਉਨ੍ਹਾਂ ਨੇ ਮੈਨੂੰ ਪ੍ਰਮੇਸ਼ਰ ਨਾਲ ਮਿਲਾਉਣੈ ਗਾ–

***ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥***
***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥***

(ਪੰਨਾ ੯੬੪)

ਤੇਰੇ ਜਿੱਡਾ, ਹੇ ਪ੍ਰਮੇਸ਼ਰ! ਹੋਰ ਕੋਈ ਨਹੀਂ ਹੈ, ਤੂੰ ਇੱਕੋ ਈ ਹੈਂ, ਤੂੰ ਸਾਰਿਆਂ ਤੇ ਬੜਾ ਹੈਂ ਗਾ। ਸਾਰਿਆਂ ਦਾ ਪੂਜ ਹੈਂ ਤੇ ਮੈਂ ਇੱਕੋ ਈ ਆਪ ਦੇ ਪਾਸ ਬੇਨਤੀ ਕਰਦਾਂ–

***ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥***

(ਪੰਨਾ ੯੬੪)

ਤੂੰ ਮੇਰੇ ਮਨ ਨੂੰ ਭਾਅ ਗਿਆ। ਪੰਜਵੇਂ ਪਾਤਸ਼ਾਹ ਕਹਿੰਦੇ ਤੂੰ ਮੇਰੇ ਮਨ ਨੂੰ ਭਾਅ ਗਿਆ–

***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥***

ਮੈਂ ਗੁਰੂ ਰਾਮਦਾਸ ਦੇ ਉੱਤੋਂ ਦੀ ਕੁਰਬਾਨ ਜਾਨਾਂ, ਜਿਸ ਦੀ ਕਿਰਪਾ ਤੇ ਆਪ ਮੈਨੂੰ ਪ੍ਰਾਪਤ ਹੋਏ। ਏਸ ਕਰਕੇ, ਉਨ੍ਹਾਂ ਦੀ ਕਿਰਪਾ ਤੇ, ਉਨ੍ਹਾਂ ਦੀ ਈ ਬਖਸ਼ਿਸ਼ ਤੇ ਆਪ ਮੈਨੂੰ ਪ੍ਰਾਪਤ ਹੋਏ। ਪੰਚਮ ਪਾਤਸ਼ਾਹ ਨੇ ਸਾਫ ਲਿਖਿਐ ਗਾ–

***ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ ॥*** (ਪੰਨਾ ੨੯੩)

ਮੈਂ, ਸੰਤ ਗੁਰੂ ਰਾਮਦਾਸ ਦੀ ਕਿਰਪਾ ਤੇ, ਆਪਣੇ ਅੰਦਰ ਰੱਬ ਦੇਖਿਆ, ਹੁਣ ਮੈਂ ਕਦੇ ਉਹਨੂੰ ਭੁੱਲਦਾ ਨਹੀਂ। ਹੋਰ ਤਾਂ ਦੁਨੀਆਂ ਤੇ ਏਹੋ ਜਿਹਾ ਪਦਾਰਥ ਹੈ ਨਹੀਂ, ਜਿਹੜਾ ਰੱਬ ਨੂੰ ਮੋਹ ਲਵੇ। ਕੋਈ ਵੀ ਬ੍ਰਹਮ ਗਿਆਨੀ ਨਹੀਂ ਮੋਹਿਆ ਗਿਆ, ਕਬੀਰ ਨੂੰ ਨਾ ਕਿਸੇ

ਨੇ ਮੋਹ ਲਿਆ। ਏਸ ਕਰਕੇ ਭਾਈ! ਜਿਨ੍ਹਾਂ ਨੂੰ ਮਿਲਕੇ ਮੈਨੂੰ ਪ੍ਰਮੇਸ਼ਰ ਪ੍ਰਾਪਤ ਹੋ ਗਿਐ, ਮੈਂ ਉਨ੍ਹਾਂ ਤੋਂ ਵੀ ਕੁਰਬਾਨੇ ਜਾਨਾਂ। ਉਹ ਕੌਣ ਸੇ? ਉਹ 'ਸੰਤ' ਐ ਸ੍ਰੀ ਗੁਰੂ ਰਾਮਦਾਸ ਮਹਾਰਾਜ–

***ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥*** (ਪੰਨਾ ੧੩੯੮)

'ਸੰਤੁ' ਪੰਚਾਇਤ ਨਹੀਂ ਬਣਾਉਂਦੀ ਹੁੰਦੀ। ਦੁਨੀਆਂ ਦੇ ਰਾਜੇ, ਮਹਾਰਾਜੇ 'ਸੰਤੁ' ਨਹੀਂ ਬਣਾਉਂਦੇ ਹੁੰਦੇ। 'ਸੰਤੁ' ਪ੍ਰਮੇਸ਼ਰ ਆਪ ਬਣਾਉਂਦਾ ਹੁੰਦੈ। ਜਦ ਉਹ ਬਖਸ਼ਿਸ਼ ਕਰ ਦਿੰਦੈ, ਇਹ ਸੰਤ ਬਣ ਜਾਂਦੈ–

***ਜਾ ਕਉ ਅਪੁਨੀ ਕਰੈ ਬਖਸੀਸ॥***
***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਉਹ ਹੁਣ ਲੇਖੇ'ਚ ਨਹੀਂ ਰਹਿੰਦਾ ਹੈਗਾ। ਏਸ ਕਰਕੇ, ਪ੍ਰਮੇਸ਼ਰ ਸੰਤ ਵੀ ਆਪ ਬਣਾਉਂਦਾ ਹੁੰਦੈ–

***ਬ੍ਰਹਮ ਗਿਆਨੀ ਸੇ ਜਨ ਭਏ ॥***
***ਨਾਨਕ ਜਿਨ ਪ੍ਰਭੁ ਆਪਿ ਕਰੇਇ ॥*** (ਪੰਨਾ ੨੭੨)

ਬ੍ਰਹਮ ਗਿਆਨੀ ਵੀ ਤਾਂ ਓਹੀ ਹੋਣਗੇ, ਜਿਨ੍ਹਾਂ ਨੂੰ ਪ੍ਰਮੇਸ਼ਰ ਆਪ ਕਰੇਗਾ। ਉਹ ਸਭ ਪ੍ਰਮੇਸ਼ਰ ਦੀ ਬਖਸ਼ਿਸ਼ ਤੇ ਕੰਮ ਹੁੰਦੇ ਨੇ। ਮੈਂ, ਇੱਕ ਦਾਨ ਮੰਗਦਾਂ ਗਾ, ਮੇਰੇ ਹਿਰਦੇ 'ਚ ਰਹੋ। ਮੇਰੀ ਪ੍ਰੀਤੀ, ਆਪ ਨਾਲ ਲੱਗੀ ਰਹੇ, ਕਦੇ ਮੇਰੀ ਪ੍ਰੀਤੀ ਨਾ ਟੁੱਟੇ। ਕਦੇ ਮੈਂ ਆਪ ਤੇ ਗੈਰਹਾਜਰ ਨਾ ਹੋਵਾਂ –

**ਦਾਸ ਤੁਮਾਰੇ ਕੀ ਪਾਵਉ ਧੂਰਾ**

ਮੈਂ ਆਪ ਦੇ ਦਾਸਾਂ ਦੀ ਚਰਨ ਧੂੜ ਪਾਵਾਂ। ਮੈਂ, ਗੁਰੂ ਰਾਮਦਾਸ! ਆਪ ਦੇ ਦਾਸ ਦੇ ਚਰਨਾਂ ਦੀ ਧੂੜ ਪਾਈ ਤਾਂ ਏਥੇ ਪਹੁੰਚਿਆਂ–

**ਮਸਤਕਿ ਲੇ ਲੇ ਲਾਵਉ ॥**

ਮੈਂ ਆਪਣੇ 'ਮਸਤਕਿ' ਨੂੰ ਉਹ ਧੂੜ ਲਾਉਨਾਂ ਗਾ, ਮੇਰੀ ਸਾਰੀ ਰੇਖਾ ਮਿਟ ਜੇ ਗੀ। ਮੇਰੇ ਸਾਰੇ ਕਰਮ ਕੱਟੇ ਜਾਣਗੇ, ਜਦ ਸੰਤ ਦਾ ਦਰਸ਼ਨ ਹੋਜੈ ਤੇ ਸੰਤ ਦੀ ਕਿਰਪਾ ਹੋਜੈ। ਸੰਤ ਇੱਕ ਹੱਥਾਂ ਪੈਰਾਂ ਵਾਲੇ ਰੱਬ ਨੂੰ ਈ ਕਹਿੰਦੇ ਨੇ। ਸੰਤ, ਸਾਧੂ ਕੋਈ ਨਿਰਾ ਕੱਪੜਿਆਂ ਨਾਲ,

ਭੇਖਾਂ ਨਾਲ ਨਹੀਂ ਹੁੰਦਾ, ਉਹ ਤਾਂ ਬਖਸ਼ਿਆ ਵਿਆ ਹੁੰਦੈ ਗਾ-

**ਮਹਾ ਪਤਿਤ ਤੇ ਹੋਤ ਪੁਨੀਤਾ**

ਅਸੀਂ, 'ਮਹਾ ਪਤਿਤ' ਸੀ, 'ਪੁਨੀਤਾ' ਪਵਿੱਤ੍ਰ ਬਣ ਗੇ, ਆਪ ਸੰਤ ਦੀ ਕਿਰਪਾ ਤੇ, ਸੰਤ ਦੇ ਉਪਦੇਸ਼ ਤੇ ਮਹਾਂ ਪਵਿੱਤ੍ਰ ਹੋ ਗੇ-

**ਹਰਿ ਕੀਰਤਨ ਗੁਨ ਗਾਵਉ ॥**

ਹੁਣ ਹਰੀ ਦਾ ਕੀਰਤਨ ਕਰਾਂਗੇ, ਹਰੀ ਦੇ ਈ ਗੁਣ ਗਾਵਾਂਗੇ-

***ਗੁਨ ਗਾਵਤ ਤੇਰੀ ਉਤਰਸਿ ਮੈਲੁ ॥***
***ਬਿਨਸਿ ਜਾਇ ਹਉਮੈ ਬਿਖੁ ਫੈਲੁ ॥*** (ਪੰਨਾ ੨੮੯)

ਹੁਣ ਮੈਂ ਆਪ ਦਾ ਈ ਕੀਰਤਨ ਕਰੂੰਗਾ, ਆਪ ਦੇ ਹੀ ਗੁਣ ਗਾਊਂਗਾ। ਆਪ ਦੇ ਗੁਣ ਗਾਉਣੇ ਸੇ, ਮੇਰੇ ਸਾਰੇ ਰੋਗ ਜਿੰਨੇ ਕਾਮ, ਕ੍ਰੋਧ, ਲੋਭ, ਮੋਹ, ਮਨੋਰਾਜ ਚੱਕੇ ਜਾਣਗੇ। ਮੈਂ, ਸਿੱਧਾ ਆਪ ਦਾ ਦਾਸ ਹੋ ਗਿਆਂ-

**ਆਗਿਆ ਤੁਮਰੀ ਮੀਠੀ ਲਾਗਉ**

***ਜੋ ਤੁਧੁ ਭਾਵੈ ਸਾਈ ਭਲੀ ਕਾਰ ॥***
***ਤੂ ਸਦਾ ਸਲਾਮਤਿ ਨਿਰੰਕਾਰ ॥*** (ਪੰਨਾ ੩)

ਹੁਣ ਆਪ ਦੀ ਆਗਿਆ ਮੈਨੂੰ ਮਿੱਠੀ ਲਗਦੀ ਐ। ਜੋ ਵੀ ਆਗਿਆ ਕਰਦੇ ਓਂ, ਉਹ ਆਪ ਦੀ ਆਗਿਆ ਹੁਣ ਮੈਨੂੰ ਮਿੱਠੀ ਲਗਦੀ ਐ-

**ਕੀਓ ਤੁਹਾਰੋ ਭਾਵਉ ॥**

ਹੁਣ 'ਹੁਕਮੀ', ਮਹਾਰਾਜ ਜੋ ਆਪ ਕਰਦੇ ਹੋਂ, ਮੈਨੂੰ ਉਹ ਭਾਉਂਦੈ ਗਾ-

***ਸਰਬ ਭੂਤ ਆਪਿ ਵਰਤਾਰਾ ॥***
***ਸਰਬ ਨੈਨ ਆਪਿ ਪੇਖਨਹਾਰਾ ॥***
***ਸਗਲ ਸਮਗ੍ਰੀ ਜਾ ਕਾ ਤਨਾ ॥***
***ਆਪਨ ਜਸੁ ਆਪ ਹੀ ਸੁਨਾ ॥***
***ਆਵਨ ਜਾਨੁ ਇਕੁ ਖੇਲੁ ਬਨਾਇਆ ॥***
***ਆਗਿਆਕਾਰੀ ਕੀਨੀ ਮਾਇਆ ॥***

***ਸਭ ਕੈ ਮਧਿ ਅਲਿਪਤੋ ਰਹੈ ॥***

***ਜੋ ਕਿਛੁ ਕਹਣਾ ਸੁ ਆਪੇ ਕਹੈ ॥*** (ਪੰਨਾ ੨੯੪)

ਹੁਕਮੀ ਦਾ ਹੁਕਮ ਚੱਲੇਗਾ। ਹੁਕਮ ਦੇ ਵਿੱਚ ਜਿਹੜਾ ਨੂ-ਨੱਚ ਕਰੇਗਾ, ਉਹ ਭਾਣੇ ਤੋਂ ਉੱਖੜ ਜੇਗਾ, ਉਹ ਭਾਣੇ ਤੋਂ ਅਲਹਿਦਾ ਹੋ ਜੇਗਾ। ਇਹ ਬੜਾ ਔਖਾ ਕੰਮ ਐਂ। ਇਹ ਪ੍ਰੇਮਾ ਭਗਤੀ ਐ। ਇਹ 'ਸੰਤ ਮਤਿ' ਐ, 'ਸੰਤ ਮਤਿ' ਏਸੇ ਨੂੰ ਈ ਕਹਿੰਦੇ ਨੇ-

**ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ**

ਜੋ ਮੈਨੂੰ ਦੇਵੋਂਗੇ, ਮੈਂ ਓਸੇ ਤੇ ਤ੍ਰਿਪਤ ਹੋਜੂੰਗਾ। ਮਾਇਆ ਸ਼ਕਤੀ ਜੋ ਐ, ਇਹ ਸਾਰਾ ਕੰਮ ਕਰਦੀ ਐ ਪਰ ਹੁਕਮੀ ਤੇ ਅਲਹਿਦਾ ਹੋ ਕੇ ਕਦੇ ਨਹੀਂ ਕਰਦੀ, ਮਾਇਆ ਤਾਂ ਉਹਦੇ ਹੁਕਮ 'ਚ ਐ। ਇਹ ਤਾਂ ਵਸ਼ਿਸ਼ਟ ਨੇ ਅਚਿੰਤ ਸ਼ਕਤੀ ਤੇ ਜੋਰ ਲਾਇਆ। ਇਹ ਅਚਿੰਤ ਸ਼ਕਤੀ ਐ। ਕਿਉਂ? ਇਹਦਾ ਕਾਰਜ ਤਾਂ ਸਾਰਾ ਦਿਸਦੈ, ਇਹ ਦਿਸਦੀ ਨਹੀਂ ਹੈ। ਇੱਕ ਬੋਹੜ ਦਾ ਬੀਜ ਹੁੰਦੈ, ਉਹਦੇ ਤੇ ਕਿੰਨਾਂ ਬੋਹੜ ਬਣ ਜਾਂਦੈ, ਇਹ ਕਿੰਨੀ ਅਜੀਬ ਬਾਤ ਹੈ। ਤੇ ਤੁਸੀਂ, ਇਹ ਜਿੰਨੇ ਆਪਣੇ ਸਰੀਰ ਬਣੇ ਨੇ, ਇਹ ਜਿਹੜੀ ਚੀਜ ਤੋਂ ਬਣੇ ਨੇ, ਇਹ ਥੁਆਨੂੰ ਪਤਾ ਈ ਐ। ਕਿਉਂ? ਇਹ ਪ੍ਰਮੇਸ਼ਰ ਦੀ ਅਚਿੰਤ ਸ਼ਕਤੀ ਕੰਮ ਕਰਦੀ ਹੈ। ਪ੍ਰਮੇਸ਼ਰ ਦੀ ਆਗਿਆ ਤੇ ਅਲਹਿਦਾ ਇਹ ਕੰਮ ਨਹੀਂ ਕਰਦੀ ਤੇ ਹੁਕਮੀ ਦੇ ਹੁਕਮ ਵਿੱਚ ਕੰਮ ਕਰਦੀ ਐ। ਏਸ ਕਰਕੇ, ਹੁਕਮੀ ਤੇ ਕਦੇ ਬੇਮੁੱਖ ਨਹੀਂ ਹੋਣਾ ਚਾਹੀਦਾ-

**ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ**

ਜੋ ਆਪ ਮੈਨੂੰ ਕਿਰਪਾ ਕਰਕੇ ਬਖਸ਼ਿਸ਼ ਕਰੋਂਗੇ, ਮੈਂ ਉਹਦੇ ਵਿੱਚ ਬੜਾ ਪ੍ਰਸੰਨ ਹਾਂ, ਬੜਾ ਖੁਸ਼ ਹਾਂ। ਜੋ ਆਪ ਨੇ ਦਿੱਤਾ, ਮੈਂ ਉਹਦੇ ਵਿੱਚ ਈ ਬੜਾ ਪ੍ਰਸੰਨ ਹਾਂ-

**ਆਨ ਨ ਕਤਹੂ ਧਾਵਉ ॥**

ਮੈਂ, ਆਪ ਨੂੰ ਛੱਡ ਕੇ, ਆਪ ਦਾ ਦਰਵਾਜਾ ਛੱਡ ਕੇ, ਹੋਰ ਦਰਵਾਜੇ ਤੇ ਨਹੀਂ ਜਾਊਂਗਾ। ਮੈਂ, ਹੇ ਪ੍ਰਮੇਸ਼ਰ! ਆਪ ਦੇ ਦਰ ਨੂੰ ਛੱਡ ਕੇ, ਹੋਰ ਲੋਕਾਂ ਦੇ ਦਰਾਂ ਤੇ ਨਹੀਂ ਜਾਊਂਗਾ-

**ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ**

ਉਹ ਸਦਾ ਰਹਿਣ ਵਾਲਾ ਸਤਿ-ਸਰੂਪ, ਉਹ ਸਤਿ, ਚਿੱਤ, ਅਨੰਦ, ਹਰ ਵਕਤ ਹਾਜਰਾ-ਹਜੂਰ, ਉਹ ਜਿਹੜਾ 'ਸੁਆਮੀ' ਐ ਮਾਲਕ, ਓਸ ਨੂੰ ਮੈਂ ਸਮਝ ਲਿਆ। ਉਹ ਸਦਾ ਈ ਐ, ਉਹ ਸ੍ਰਿਸ਼ਟੀ ਤੇ ਪਹਿਲੇ ਵੀ ਸੀ, ਹੁਣ ਵੀ ਹੈ। ਸ੍ਰਿਸ਼ਟੀ ਦੇ ਆਦਿ, ਅੰਤ ਮੇਂ ਵੀ ਰਹੇਗਾ, ਮਹਾਂ-ਪਰਲੋ ਮੇਂ ਵੀ ਰਹੇਗਾ। ਏਸ ਕਰਕੇ, ਓਸ ਪ੍ਰਮੇਸ਼ਰ ਨੂੰ ਮੈਂ 'ਸੁਆਮੀ' ਮਾਲਕ ਜਾਣਦਾਂ। ਉਹ ਮੇਰਾ ਮਾਲਕ ਐ-

**ਸਗਲ ਰੇਣ ਹੋਇ ਰਹੀਐ** ॥

ਸਾਰੇ ਜੋ ਪ੍ਰਮੇਸ਼ਰ ਦੇ ਪੈਦਾ ਕੀਤੇ ਵੇ ਨੇ ਜੀਵ, ਉਨ੍ਹਾਂ ਦੇ ਚਰਨਾਂ ਦੀ ਧੂੜੀ ਹੋ ਕੇ ਰਹੀਏ। ਸਾਰਿਆਂ ਦੀ ਸੇਵਾ ਕਰੀਏ, ਜੈਸੇ ਭਾਈ ਘਨੱਈਏ ਨੇ ਸੇਵਾ ਕੀਤੀ, ਜਦ ਦਸਮ ਪਾਤਸ਼ਾਹ ਨੇ ਬਖਸ਼ਿਸ਼ ਕੀਤੀ। ਉਹ ਕਹਿੰਦਾ, ਜੀ ਮੈਂ ਕੋਈ ਸੇਵਾ ਨਹੀਂ ਕਰ ਸਕਦਾ? ਮੈਂ ਕੀ ਕਰਾਂ? ਉਹਨੂੰ ਕਹਿੰਦੇ, ਤੂੰ ਮਸ਼ਕ ਚੱਕ ਲੈ, ਗਰਮੀ ਦਾ ਮਹੀਨਾ ਹੈ, ਕਿੰਨੀ ਧੁੱਪ ਐ, ਜਲ ਪਿਆ। ਉਹ ਹਿੰਦੂ, ਮੁਸਲਮਾਨਾਂ, ਸਿੱਖਾਂ ਸਾਰਿਆਂ ਨੂੰ ਪਿਆਈ ਗਿਆ। ਜਦ ਉਹ ਪਠਾਣ ਗਿਆ ਰੋਪੜ ਵਾਲਾ ਪੰਜ ਸੌ ਪਠਾਣ ਲੈ ਕੇ, ਬਈ ਮੈਂ ਜਾਂ ਤਾਂ ਦਸਮ ਪਾਤਸ਼ਾਹ ਨੂੰ ਫੜ ਕੇ ਲਿਆਊਂਗਾ ਤੇ ਨਹੀਂ ਮੈਂ ਸਿਰ ਲਿਆਊਂ। ਉਹ ਨਿਯਮ ਕਰਕੇ ਤੁਰਿਆ ਤੇ ਉਹ ਐਨਾਂ ਜਖ਼ਮੀ ਹੋਇਆ,ਉਹਦੇ ਹੱਥ ਵੀ ਨਾ ਹਿੱਲਣ। ਉਹ ਕਹਿੰਦਾ, ਪਾਣੀ! ਜਲ! ਪਾਣੀ! ਭਾਈ ਘਨੱਈਆ ਭੱਜ ਕੇ ਆਇਆ। ਓਹਨੇ ਜਦ ਐਂ ਮਸ਼ਕ ਕੀਤੀ, ਉਹ ਕਹਿੰਦਾ, ਮੇਰੇ ਤਾਂ ਸਿੱਖਾ ਹੱਥ ਉੱਠਦੇ ਨਹੀਂ। ਇੱਕ ਹੱਥ ਉਹਦੇ ਮੂੰਹ ਨੂੰ ਲਾਇਆ ਤੇ ਇੱਕ ਮਸ਼ਕ ਦੇ ਨਾਲ ਪਾਇਆ। ਉਹਨੂੰ ਜਲ ਪਿਲਾਇਆ ਤੇ ਐਨੇਂ 'ਚ ਉਨ੍ਹਾਂ ਨੇ ਸ਼ਿਕਾਇਤ ਕਰ 'ਤੀ ਸੀ ਸਿੱਖਾਂ ਨੇ ਗੁਰੂ ਪਾਸ। ਇਹ ਜੀ ਕੋਈ ਖੁਫੀਆ ਹੈ, ਇਹ ਜੀ ਕੋਈ ਸੂਹੀਆ ਹੈ, ਫਲਾਨਾ, ਧਿਮਕਾ। ਉਨ੍ਹਾਂ ਆਖਿਆ, ਲਿਆਉ ਬੁਲਾਕੇ। ਜਿੰਨਾਂ ਚਿਰ ਉਹਨੂੰ ਪਾਣੀ ਨਹੀਂ ਪਿਲਾਇਆ, ਉਤਨੀ ਦੇਰ ਓਥੋਂ ਭਾਈ ਘਨੱਈਆ ਹਿੱਲਿਆ ਹੀ ਨਹੀਂ। ਜਦ ਉਹ ਗਏ, ਉਨ੍ਹਾਂ ਆਖਿਆ, ਕਿਉਂ ਭਾਈ! ਤੈਨੂੰ ਬੁਲਾਇਆ, ਤੂੰ ਆਇਆ ਨਾ? (ਸਿੱਖ ਕਹਿੰਦੇ) ਅਖੇ, ਦੇਖੋ ਜੀ

ਹੁਕਮ ਅਦੂਲੀ ਕਰਦੈ। ਓਹਨੇ ਸਾਰੀ ਹਾਲਤ ਦੱਸੀ ਬਈ ਆਹ ਹਾਲਤ ਸੀ ਮਹਾਰਾਜ, ਮੈਂ ਜਲ ਪਿਆਉਂਦਾ ਸੀ, ਆਪ ਦਾ ਹੁਕਮ ਸੀ ਤੇ ਮੈਂ ਉਹਨੂੰ ਪੂਰਾ ਜਲ ਪਿਆਉਂਦਾ ਸੀ, ਮੇਰਾ ਇੱਕ ਹੱਥ ਉਹਦੇ ਮੂੰਹ ਨੂੰ ਲਾਇਆ ਵਿਆ ਸੀ ਤੇ ਇੱਕ ਨਾਲ (ਜਲ) ਪਾਉਂਦਾ ਸੀ, ਉਹ ਬਹੁਤ ਜਖਮੀ ਹੋ ਗਿਆ ਸੀ। ਗੁਰੂ ਸਾਹਿਬ ਕਹਿੰਦੇ, ਆਹ ਲੈ ਇੱਕ (ਮਲ੍ਹਮ ਦੀ) ਡੱਬੀ ਤੇ ਇੱਕ ਲੈ ਲੈ ਪੱਟੀ, ਜਿਹੜਾ ਬਹੁਤ ਜਖ਼ਮੀ ਹੋਵੇ, ਉਹਦੇ ਮਲ੍ਹਮ ਲਾ ਕੇ, ਪੱਟੀ ਵੀ ਬੰਨ੍ਹ ਦਿਆ ਕਰ, ਕੋਈ ਹਰਜ ਨਹੀਂ। ਏਸ ਕਰਕੇ, ਭਾਈ ਸਾਰਿਆਂ ਦੀ ਧੂੜ, ਸਾਰਿਆਂ 'ਚ ਪ੍ਰਮੇਸ਼ਰ ਦੇਖਣਾ, ਇਹ ਇੱਕ ਬੜੀ ਉੱਚੀ ਬਾਤ ਹੈ। ਏਥੇ ਜਾ ਕੇ ਆਦਮੀ ਪੁੱਗ ਜਾਂਦੈ, ਸਾਰਾ ਰਸ ਪ੍ਰਾਪਤ ਹੋ ਜਾਂਦੈ–

**ਸਾਧੂ ਸੰਗਤਿ ਹੋਇ ਪਰਾਪਤਿ**

ਇਹ ਚੀਜ ਸਾਧੂ ਦੇ ਸੰਗ ਤੇ ਪ੍ਰਾਪਤ ਹੋਏਗੀ, ਜਿਹੜਾ ਬਖਸ਼ਿਆ ਵਿਐ ਗਾ। ਬਖਸ਼ਿਆ ਵਿਆ ਈ ਬਖਸ਼ ਸਕਦੈ। ਕਬੀਰ ਬਖਸ਼ਿਆ ਵਿਆ ਸੀ, ਓਹਨੇ ਕਿੰਨੇ ਬਖਸ਼ੇ। ਗੁਰੂ ਨਾਨਕ ਬਖਸ਼ਿਆ ਵਿਆ ਸੀ, ਕਿੰਨੇ ਬਖਸ਼ੇ। ਦਾਦੂ ਬਖਸ਼ਿਆ ਵਿਆ ਸੀ, ਕਿੰਨੇ ਬਖਸ਼ੇ। ਈਸਾ ਬਖਸ਼ਿਆ ਵਿਆ ਸੀ, ਕਿੰਨੇ ਬਖਸ਼ੇ। ਉਨ੍ਹਾਂ ਸਾਧੂਆਂ ਦੀ ਧੂੜ ਦੇ ਨਾਲ ਈ, ਇਹ ਤੈਨੂੰ ਪ੍ਰਾਪਤ ਹੋਏਗੀ–

**ਤਾ ਪ੍ਰਭੁ ਅਪੁਨਾ ਲਹੀਐ ॥**

ਤਾਂ ਭਾਈ, ਆਪਣੇ ਪ੍ਰਮੇਸ਼ਰ ਨੂੰ ਪ੍ਰਾਪਤ ਹੋਏਂਗਾ।ਤਾਂ ਤੈਨੂੰ ਆਤਮਾ-ਪ੍ਰਮਾਤਮਾ ਪ੍ਰਾਪਤ ਹੋ ਜੇਗਾ, ਏਥੇ ਜਾ ਕੇ–

**ਸਦਾ ਸਦਾ ਹਮ ਛੋਹਰੇ ਤੁਮਰੇ**

ਅਸੀਂ ਸਦਾ ਈ ਆਪ ਦੇ ਛੋਹਰੇ (ਬੱਚੇ) ਆਂ, ਇਹ ਬਾਂਗਰ ਦੀ ਬੋਲੀ ਐ। ਆਪ ਦੇ ਛੋਹਰੇ ਆਂ, ਆਪ ਦੇ ਬੱਚੇ ਆਂ–

**ਤੂ ਪ੍ਰਭ ਹਮਰੋ ਮੀਰਾ ॥**

ਹੇ ਪ੍ਰਭੂ, ਹੇ ਪ੍ਰਮੇਸ਼ਰ! ਤੂੰ ਮੇਰਾ ਮਾਲਕ ਹੈਂ, ਹੋਰ ਮੇਰਾ ਮਾਲਕ ਕੋਈ ਨਹੀਂ। ਮਾਲਕ ਤੂੰ ਇੱਕੋ ਈ ਹੈਂ ਸਾਰੀ ਸ੍ਰਿਸ਼ਟੀ ਦਾ। ਹਿੰਦੂ, ਮੁਸਲਮਾਨ, ਸਿੱਖ ਜੋ ਵੀ ਹੈ, ਮਾਲਕ (ਸਭ ਦਾ) ਇੱਕ ਹੈ, ਇਹ

ਨਿਯਮ ਹੈ। ਜੇ ਮਾਲਕ ਇੱਕ ਨਾਂ ਹੁੰਦਾ ਤਾਂ ਗੁਰੂ ਸਾਹਿਬ ਏਕਾ (੧) ਨਾ ਲਿਖਦੇ -

**ਏਕਾ ਏਕੰਕਾਰੁ ਲਿਖਿ ਦੇਖਾਲਿਆ ।**
**ਊੜਾ ਓਅੰਕਾਰੁ ਪਾਸਿ ਬਹਾਲਿਆ ।** (ਭਾਈ ਗੁਰਦਾਸ ਜੀ)

ਇਹ, ਭਾਈ ਗੁਰਦਾਸ ਨੇ ਲਿਖਿਆ-

***ਏਕਾ ਏਕੰਕਾਰੁ ਲਿਖਿ ਦੇਖਾਲਿਆ ।***

ਮੈਨੂੰ ਇੱਕ ਧਨੌਲੇ ਕਹਿੰਦਾ, ਜੀ ਆਹ ਗੁਰਦੁਆਰੇ ਦੇ ਆਲੇ ਦੁਆਲੇ , ਕਿਉਂ ਲਿਖਿਐ ਇਨ੍ਹਾਂ ਨੇ? ਉਹ ਸੀ ਕੌਮਨਿਸਟ। ਮੈਂ ਆਖਿਆ, ਤੈਨੂੰ ਨਹੀਂ ਪਤਾ? ਉਹ ਕਹਿੰਦਾ, ਮੈਨੂੰ ਨਹੀਂ ਪਤਾ। ਮੈਂ ਦੇਖਦਾਂ ਬਈ ਕਿਉਂ ਲਿਖਿਐ ਇਨ੍ਹਾਂ ਨੇ। ਮੈਂ ਆਖਿਆ, ਇਹ ਜਿਹੜਾ ਏਕਾ (੧) ਹੈ, ਇਹ ਤਾਂ ਹੈ 'ਰੱਬ' ਤੇ ਆਹ ਜਿਹੜਾ ਓਮ ਹੈ, ਇਹ ਹੈ 'ਨਾਮ'। ਗੁਰੂ ਸਾਹਿਬ ਨੇ ਆਖਿਆ ਹੈ ਇਹ ਨਾਮ ਨੂੰ ਫੜਕੇ ਏਕੇ (੧) ਕੋਲ ਪਹੁੰਚ ਜੀਂ ਤੇ ਤੂੰ ਪਹੁੰਚ ਗਿਐਂ? ਉਹ ਕਹਿੰਦਾ, ਮੈਂ ਤਾਂ ਹੋਰ ਈ ਪਾਸੇ ਫਸ ਗਿਆ। ਸਾਫ ਜੱਟ ਸੀ ਕ ਨਾਂ ਫੌਜੀ। ਉਹ ਕਹਿੰਦਾ, ਮੈਨੂੰ ਤਾਂ ਹੋਰ ਈ ਪਾਸੇ ਇਨ੍ਹਾਂ ਨੇ ਪ੍ਰੇਰ ਲਿਆ, ਮੇਰੇ ਤੇ ਬੜੀ ਗਲਤੀ ਹੋਈ।ਤੇ ਮੈਂ ਕਿਹਾ ਤੇਰਾ ਖਹਿੜਾ ਤਾਂ ਏਕੇ ਕੋਲ ਜਾਕੇ ਛੁੱਟਣੈ। ਕਹਿੰਦਾ ਹਾਂ ਜੀ, ਏਕੇ ਕੋਲ ਈ ਜਾਕੇ ਛੁੱਟਣੈ। ਮੈਂ ਆਖਿਆ, ਹੁਣ? ਕਹਿੰਦਾ, ਹੁਣ ਮੈਂ ਏਕੇ ਕੋਲ ਹੀ ਪਹੁਚੂੰ, ਛੱਡ ਦੇਊਂ ਸਾਰਿਆਂ ਨੂੰ। ਏਸ ਕਰਕੇ, ਨਾਮ ਨੂੰ ਲੈ ਕੇ ਨਾਮੀ ਦੇ ਪਾਸ ਪਹੁੰਚਣੈ। ਏਥੇ ਜਾਕੇ ਇਹਦੇ ਤੇ ਬਖਸ਼ਿਸ਼ ਹੋਣੀ ਐਂ। ਇਹਨੇ ਪੁੱਗ ਜਾਣੈ, ਐਵੇਂ ਕੋਈ ਨਹੀਂ ਪੁੱਗਣਾ-

***ਨਾਨਕ ਬਾਰਿਕ ਤੁਮ ਮਾਤ ਪਿਤਾ***

ਗੁਰੂ ਅਰਜਨ ਦੇਵ ਜੀ 'ਚ ਕਿੰਨੀ ਨਿੰਮਰਤਾ! ਕਹਿੰਦੇ, ਅਸੀਂ 'ਬਾਰਿਕ' ਹਾਂ, ਹੇ ਪ੍ਰਮੇਸ਼ਰ! ਤੂੰ ਸਾਡਾ ਮਾਤਾ ਪਿਤਾ ਹੈਂ-

***ਮੁਖਿ ਨਾਮੁ ਤੁਮਾਰੋ ਖੀਰਾ ॥***

ਜਿਹੜਾ ਆਪ ਨੇ ਸਾਨੂੰ ਨਾਮ ਦੇ 'ਤਾ, ਇਹ ਬੜਾ ਈ ਮਿੱਠੈ ਗਾ। ਖੀਰ ਸਭ ਸੇ ਚੰਗੀ ਹੁੰਦੀ ਐ, ਦੁੱਧ ਸਭ ਸੇ ਚੰਗਾ ਹੁੰਦੈ,

ਪਿਆਰਾ ਹੁੰਦੈ। ਆਪ ਦਾ ਨਾਮ, ਮੈਨੂੰ ਬਹੁਤ ਪਿਆਰਾ ਲੱਗਿਐ, ਹੁਣ ਮੈਂ ਨਾਮ ਨਹੀਂ ਭੁੱਲਦਾ–

***ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ ॥*** (ਪੰਨਾ ੨੮੧)

***ਨਾਮੁ ਸੰਗੀ ਸੋ ਮਨਿ ਨ ਬਸਾਇਓ ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ ॥*** (ਪੰਨਾ ੭੧੫)

ਜਿਹੜੇ ਪਦਾਰਥ ਛੱਡ ਕੇ ਜਾਣੇ ਨੇ 'ਮਨ' ਨੂੰ ਤੁਸੀਂ ਉਹਦੇ ਨਾਲ ਜੋੜ ਲਿਆ, ਜੀਹਦੇ ਪਾਸ ਜਾਣਾ ਸੀ, ਉਹਨੂੰ ਭੁੱਲ ਗਏ ਤੇ ਮੋਹ'ਚ ਆ ਗੇ। ਏਸ ਕਰਕੇ, ਗੁਰੂ ਸਾਹਿਬ ਕਹਿੰਦੇ, ਬਈ! ਸਾਡਾ ਤਾਂ ਮਾਲਕ ਵੀ ਓਹੀ ਹੈ। ਸਾਨੂੰ, ਨਾਮ ਨਾਲੋਂ ਮਿੱਠੀ ਚੀਜ ਹੋਰ ਕੋਈ ਨਹੀਂ ਲੱਗਦੀ ਹੈ। ਇੱਕ ਫਰੀਦ ਦਾ ਉਦਾਹਰਣ ਹੈਂ। ਜਦ ਫਰੀਦ ਆਇਆ ਛੱਤੀ (੩੬) ਸਾਲ ਤਪ ਕਰਿਆ, ਆਕੇ ਬੈਠਾ। ਉਹਦੀ ਮਾਤਾ ਨੇ ਐਨਾਂ ਪਿਆਰ ਕੀਤਾ, ਦੁੱਧ, ਖੰਡ ਸਾਰੀਆਂ ਮਿੱਠੀਆਂ ਚੀਜਾਂ ਰੱਖ 'ਤੀਆਂ। ਕਹਿੰਦੀ, ਜੰਗਲ 'ਚ ਕਦੇ ਮਿਲੀਆਂ ਨੇ ਐਹੀਆਂ ਜੇਹੀਆਂ? ਤੂੰ ਜੰਗਲ 'ਚ ਜਾਨੈਂ। ਉਹ ਕਹਿੰਦਾ–

***ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥***
***ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥***

(ਪੰਨਾ ੧੩੭੯)

ਫਰੀਦ ਕਹਿੰਦਾ, ਮਾਤਾ ਤੈਂ ਰੱਬ ਦਾ ਸੁਆਦ ਨਹੀਂ ਦੇਖਿਆ। ਮੈਂ, ਖਵਾਜੇ ਦੇ ਪਾਸ ਰੱਬ ਦਾ ਸੁਆਦ ਦੇਖ ਕੇ ਆਇਆਂ ਗਾ। ਇਹ ਸਾਰੀਆਂ ਵਸਤੂਆਂ ਮਿੱਠੀਆਂ ਨੇ ਪਰ ਰੱਬ ਜਿੰਨੀ ਮਿੱਠੀ ਚੀਜ ਕੋਈ ਨਹੀਂ, ਨਾਮ ਜਿੰਨੀ ਪਿਆਰੀ ਹੋਰ ਕੋਈ ਚੀਜ ਨਹੀਂ ਹੈ।ਪਿਛਲੀ ਪੰਕਤੀ ਪੜ੍ਹਦੇ ਭਾਈ –

**ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥**
**ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

ਸਤਿਗੁਰ ਪ੍ਰਸਾਦਿ॥

# ੫੫

ਸੋਰਠਿ ਮਹਲਾ ੫ ॥

ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥
ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ ॥
ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥ ੧॥
ਹਰਿ ਜੀਉ ਨਿਮਾਣਿਆ ਤੂ ਮਾਣੁ ॥
ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥
ਰਹਾਉ ॥
ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥ ੨॥
ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥
ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥
ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥ ੩॥
ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥
ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥
ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ॥ ੪॥

(ਪੰਨਾ ੬੨੪)

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !! ਚੱਲ ਜੀ –

**ਸੋਰਠਿ ਮਹਲਾ ੫ ॥**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ, ਰੱਬੀ ਬਾਣੀ ਜੋ ਉਨ੍ਹਾਂ ਨੂੰ ਪ੍ਰਾਪਤ ਹੋਈ ਐ, ਓਸ ਦਾ ਕਥਨ ਕਰਦੇ ਨੇ-

**ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥**

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥***

***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ ॥***

(ਪੰਨਾ ੧੪੦੯)

ਉਹ ਪ੍ਰਤਿਅਕਸ਼ ਹਰੀ ਦਾ ਸਰੂਪ ਨੇ-

**ਸੋਰਠਿ ਮਹਲਾ ੫**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ, ਰੱਬੀ ਬਾਣੀ ਦਾ ਕਥਨ ਕਰਦੇ ਨੇ-

**ਗਈ ਬਹੋੜੁ ਬੰਦੀ ਛੋੜੁ**

'ਬੰਦੀ ਛੋੜੁ', ਕਬੀਰ ਸਾਹਿਬ ਦਾ ਨਾਮ ਵੀ ਹੈ। 'ਬੰਦੀ ਛੋੜੁ', ਸ੍ਰੀ ਗੁਰੂ ਨਾਨਕ ਸਾਹਿਬ ਦਾ ਨਾਮ ਵੀ ਹੈ। 'ਬੰਦੀ ਛੋੜੁ', ਦਾਦੂ ਦਾ ਨਾਮ ਵੀ ਹੈ। ਜਿਹੜੇ 'ਬੰਦੀ ਛੋੜੁ' ਹੋਣ, ਉਨ੍ਹਾਂ ਨੂੰ 'ਬੰਦੀ ਛੋੜੁ' ਕਹਿੰਦੇ ਨੇ। ਗੁਰੂ ਹਰਗੋਬਿੰਦ ਸਾਹਿਬ ਜਦ ਗਵਾਲੀਅਰ ਦੇ ਕਿਲ੍ਹੇ ਦੇ ਵਿੱਚ ਗਏ। ਬਾਦਸ਼ਾਹ ਨੇ ਕੁੱਛ ਹੋਰ ਕੀਤਾ ਸੀ, ਹੋ ਕੁੱਛ ਹੋਰ ਗਿਆ। ਬਾਦਸ਼ਾਹ ਦਾ ਮਤਲਬ ਸੀ ਬਈ ਕਿਲ੍ਹੇ ਦੇ ਵਿੱਚ ਮਹਾਰਾਜ ਅਨੁਸ਼ਠਾਨ (ਵਿਧੀਵੱਤ ਜਪ) ਕਰੋ, ਜਿਸ ਵਾਸਤੇ ਸਾਰੇ ਸੰਸਾਰ ਦਾ ਭਲਾ ਹੋਵੇ ਪਰ ਉਹਦੇ ਅੰਦਰ ਠੱਗੀ ਸੀ ਕੁੱਛ ਹੋਰ ਸੀ ਬਈ ਕਿਲ੍ਹੇ 'ਚ ਚਲੇ ਜਾਏਂਗੇ, ਸਾਰੇ ਉਪੱਦਰ ਬਾਹਰਲੇ ਮਿਟ ਜਾਏਂਗੇ। ਮੈਨੂੰ ਕੋਈ ਕੁੱਛ ਨਹੀਂ ਕਹੇਗਾ ਪਰ ਉਲਟ ਹੋ ਗਿਆ। ਜਦ ਬਾਦਸ਼ਾਹ ਦੇ ਭਾਅ ਦੀ ਬਣੀ, ਓਸ ਨੇ ਜੋਤਸ਼ੀਆਂ ਨੂੰ, ਮਨੀਮਾਂ ਨੂੰ, ਆਪਣੇ ਅਹਿਲਕਾਰਾਂ ਨੂੰ ਦੱਸਿਆ, ਰਾਤ ਮੇਰੇ ਨਾਲ ਆਹ ਬਿਰਥਾ ਹੋਈ। ਉਨ੍ਹਾਂ ਆਖਿਆ ਸੁਫਨਾ ਹੁੰਦੈ। ਸੁਫਨੇ ਕਈ ਪ੍ਰਕਾਰ ਦੇ ਹੁੰਦੇ ਨੇ। ਪਰ ਦੂਸਰੇ ਦਿਨ ਜਦ ਜੇਠਾ ਪੁਰਾਣਾ ਗਏ, ਉਹ ਫੜਿਆ ਤਾਂ ਉਹਨੂੰ ਪੁੱਛਿਆ। ਓਹਨੇ ਆਖਿਆ, ਅੱਜ ਮੈਨੂੰ ਮਾਫ ਕਰ ਦਿਓ,

ਮੈਂ ਭੁੱਲ ਗਿਆ। ਫੇਰ ਉਨ੍ਹਾਂ ਨੇ ਬੁਲਾਇਆ, ਉਹ ਕਹਿੰਦੇ, ਜੀ! ਵਹਿਮ ਹੁੰਦੈ। ਉਹ ਕਹਿੰਦਾ, ਵਹਿਮ ਨਹੀਂ ਹੁੰਦਾ, ਸਾਖਸ਼ਾਤ ਐ। ਵਹਿਮ ਨਹੀਂ ਏਹ ਹੈਗਾ, ਮੇਰੇ ਨਾਲ ਜੋ ਬੀਤੀ ਐ, ਮੈਂ ਮਾਫੀ ਮੰਗ ਕੇ ਛੁੱਟਿਆਂ। ਓਸ ਵਕਤ ਫੇਰ (ਬਾਦਸ਼ਾਹ) ਗੁਰੂ ਸਾਹਿਬ ਦੇ ਪਾਸ ਗਏ, ਆਗਿਆ ਲਈ ਬਈ ਆਪ ਮਹਾਰਾਜ ਜਾ ਸਕਦੇ ਹੋਂ। ਬਵੰਜਾ (੫੨) ਰਾਜੇ ਕੈਦ ਸੇ ਓਥੇ। ਉਨ੍ਹਾਂ ਦੀ ਖਾਤਰ ਈ ਗੁਰੂ ਸਾਹਿਬ ਗਏ ਸੇ, ਏਹ ਗੁਹਜ ਬਾਤ ਨੂੰ ਮਹਾਂਪੁਰਸ਼ ਜਾਣਦੇ ਹੁੰਦੇ ਨੇ । ਉਨ੍ਹਾਂ ਦੀ ਬੜੀ ਬੇਨਤੀ ਸੀ, ਅਰਦਾਸ ਸੀ ਈਸ਼ਰ ਅੱਗੇ। ਹੁਣ ਓਸ ਵਕਤ ਤਾਂ ਸਾਖਸ਼ਾਤ ਈਸ਼ਰ ਦੁਨੀਆਂ ਵਿੱਚ ਓਹੀ ਸੇ। ਉਹ ਗਏ ਤੇ ਬਾਦਸ਼ਾਹ ਕੁੱਛ ਹੋਰ ਸਮਝਿਆ ਤੇ ਉਹ ਕੁੱਛ ਹੋਰ ਪ੍ਰਯੋਜਨ ਨੂੰ ਗਏ ਸੇ।ਉਹ (ਬਾਦਸ਼ਾਹ) ਕਹਿੰਦਾ, ਮਹਾਰਾਜ! ਆਪ ਵਾਸਤੇ ਇੱਕ ਹਾਥੀ ਆਏਗਾ ਸ਼ਿੰਗਾਰਿਆ ਵਿਆ, ਇੱਕ ਸਦਾਗਰ ਫੌਜ ਦਾ ਆਏਗਾ। ਆਪ ਨੂੰ ਸਤਿਕਾਰ ਦੇ ਨਾਲ ਲਿਜਾਇਆ ਜਾਏਗਾ। ਉਹ (੫੨) ਰਾਜਿਆਂ ਨੇ ਆਖਿਆ, ਮਹਾਰਾਜ ਸਾਡਾ ਫੇਰ ਹੁਣ ਕੀ ਹਾਲ ਹੋਊ? ਜਿਤਨੀ ਦੇਰ ਆਪ ਏਥੇ ਰਹੇ,ਬੜਾ ਸਤਿਸੰਗ ਹੋਇਆ,ਬੜੇ ਭੋਜਨ ਖਾਧੇ, ਬੜਾ ਸੁੱਖ ਹੋਇਆ, ਸਾਡੇ ਸਾਰੇ ਦੁਖ ਭੁੱਲ ਗਏ ਸੇ ਤੇ ਹੁਣ ਸਾਡਾ ਹਾਲ ? ਉਹ ਕਹਿੰਦੇ, ਥੁਆਨੂੰ ਅਸੀਂ ਨਾਲ ਲੈ ਕੇ ਚੱਲਾਂਗੇ। ਜਦ ਫੇਰ ਬਾਦਸ਼ਾਹ ਵੱਲੋਂ ਦੋ ਅਹਿਲਕਾਰ ਗਏ, ਉਨ੍ਹਾਂ ਨੇ ਆਖਿਆ, ਮਹਾਰਾਜ ਆਪ ਕਿਰਪਾ ਕਰੋ। ਉਹਨੇ (ਗੁਰੂ ਜੀ ਨੇ) ਆਖਿਆ, ਜਿਤਨੇ ਰਾਜੇ ਨੇ, ਸਾਡੇ ਨਾਲ ਜਾਣਗੇ। ਇਨ੍ਹਾਂ ਦੀ ਬੰਦੀ ਅਸੀਂ ਕੱਟ ਕੇ ਨਾਲ ਲਿਜਾਵਾਂਗੇ। ਉਹਨੇ ਆਖਿਆ 'ਸਤਿ ਬਚਨ'। ਜਿਤਨੇ ਆਪ ਦਾ ਲੜ ਫੜਕੇ, ਆਪ ਨਾਲ ਚਲੇ ਜਾਣ, ਉਹ ਸਾਰੇ ਆਪ ਦੇ ਨਾਲ ਏ ਜਾਣਗੇ। ਬਵੰਜਾ ਰਾਜੇ ਸੇ ਤੇ ਬਵੰਜਾ ਕਲੀਆਂ (ਲੜੀਆਂ) ਵਾਲਾ ਈ ਚੋਲਾ ਸਮਾਇਆ (ਸਿਲਾਇਆ)। ਅਜਾਂ ਤੱਕ ਉਹ 'ਘੁਡਾਣੀ' (ਪਿੰਡ ਜਿਲ੍ਹਾ ਲੁਧਿਆਣਾ) ਪਿਆ ਹੈਗਾ, ਅਸੀਂ ਵੀ ਦੇਖਿਐ, ਹੁਣ ਤਾਂ ਉਹ ਸ਼ੀਸ਼ੇ 'ਚ ਦਿਖਾਉਂਦੇ ਨੇ।ਦਰਜੀ ਨੂੰ ਇਹ ਕਿਹਾ ਗਿਆ ਬਈ

ਬਵੰਜਾ ਕਲੀਆਂ ਵਾਲਾ ਇੱਕ ਚੋਲਾ ਸਿਊਂ ਦੇ।ਦਰਜੀ ਤੇ ਗਲਤੀ ਹੋ ਗੀ, ਪੰਜਾਹ ਲੱਗੀਆਂ, ਦੋ ਰਹਿ ਗੀਆਂ। ਜਦ ਗੁਰੂ ਸਾਹਿਬ ਚੱਲੇ, ਉਹ ਦੋ ਰਹਿ ਗਏ। ਇੱਕ ਬਿਲਾਸਪੁਰ ਦਾ ਰਾਜਾ ਸੀ ਜਿਸ ਨੇ ਕੀਰਤਪੁਰ ਦਿੱਤਾ ਸੀ ਗੁਰੂ ਸਾਹਿਬ ਨੂੰ, ਇੱਕ ਹੋਰ ਸੀ। ਉਨ੍ਹਾਂ ਨੇ ਫੇਰ ਦੋ ਕਲੀਆਂ ਖੋਲ੍ਹੀਆਂ, ਉਨ੍ਹਾਂ ਨੂੰ ਫੜਾਈਆਂ। ਸਾਰਿਆਂ ਨੂੰ ਨਾਲ ਲੈ ਕੇ ਬੜੇ ਸਤਿਕਾਰ ਦੇ ਨਾਲ ਉਹ ਆਏ।ਓਸ ਵਕਤ ਤੇ ਛੇਵੇਂ ਪਾਤਸ਼ਾਹ ਦਾ ਨਾਮ 'ਬੰਦੀ ਛੋੜੁ' ਪੈ ਗਿਆ, ਕਿਉਂਕਿ ਉਨ੍ਹਾਂ ਨੇ ਬੰਦੀ ਤੇ ਛੁੜਾਏ। ਫੇਰ ਓਸ ਰਾਜੇ (ਬਿਲਾਸਪੁਰ ਦੇ) ਨੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਕੀਰਤਪੁਰ ਆਪ ਨੂੰ ਮੈਂ ਅਰਪਣ ਕਰ 'ਤਾ, ਮੇਰੀ ਰਿਆਸਤ 'ਚ ਠਹਿਰੋ, ਛੇਵੇਂ ਪਾਤਸ਼ਾਹ ਨੂੰ ਕਹਿੰਦਾ। ਫੇਰ ਛੇਵੇਂ ਪਾਤਸ਼ਾਹ, ਕੀਰਤਪੁਰ ਠਹਿਰੇ। 'ਬੰਦੀ ਛੋੜੁ' ਪ੍ਰਮੇਸ਼ਰ ਹੈ। ਉਹ ਕਦੀ ਕਦੀ ਸਰਗੁਣ ਹੋ ਕੇ ਵੀ 'ਬੰਦੀ ਛੋੜੁ' ਹੋ ਜਾਂਦੈ। ਜੈਸੇ ਕਬੀਰ, ਗੁਰੂ ਨਾਨਕ, ਦਾਦੂ, ਈਸਾ, ਮੁਹੰਮਦ ਵਗੈਰਾ ਜੋ ਰੱਬ ਦੇ ਬਖਸ਼ੇ ਵੇ ਨੇ, ਉਹ ਅੱਗੇ ਬਖਸ਼ ਦਿੰਦੇ ਨੇ। 'ਬੰਦੀ ਛੋੜੁ' ਉਹਨੂੰ ਕਹਿੰਦੇ ਨੇ, ਜੋ ਬੰਦੀ ਛੁੜਾਏ–

**ਗਈ ਬਹੋੜੁ ਬੰਦੀ ਛੋੜੁ**

ਜਦ 'ਬੰਦੀ ਛੋੜੁ' ਦੀ ਸ਼ਰਣ ਪਏ। ਜਿਹੜੀ ਚਲੀ ਗਈ ਸੀ ਉਮਰ, ਉਹ ਵੀ ਵਾਪਸ ਆ ਗਈ। ਸਫਲ ਜੋ ਹੋ ਗਈ, ਗਿਆਨ ਜੋ ਹੋ ਗਿਆ, ਮੁਕਤੀ ਜੋ ਹੋ ਗਈ। ਜਦ ਸਾਡੀ ਉਸ ਜਗ੍ਹਾ ਤੇ 'ਬੰਦੀ ਛੋੜੁ' ਦੇ ਚਰਣ ਪਏ, ਉਹ ਸਾਡੀ ਗਈ ਵੀ ਆਯੂ, ਜਿਹੜੀ ਬੇਅਰਥ ਸੀ ਵਿਸ਼ਿਆਂ ਦੇ ਵਿੱਚ, ਉਹ ਵੀ ਸਫਲ ਹੋ ਗੀ। ਕਿਉਂ? ਬਖਸ਼ੇ ਜੋ ਗਏ, ਬਖਸ਼ਿਸ਼ ਹੋ ਗੀ। ਏਸ ਕਰਕੇ, ਉਹ 'ਬੰਦੀ ਛੋੜੁ' ਪ੍ਰਮੇਸ਼ਰ ਦੀ ਬਖਸ਼ਿਸ਼ ਬਿਨਾਂ, ਜੀਵ ਛੁੱਟ ਨਹੀਂ ਸਕਦਾ। ਹੋਰ ਕੋਈ ਜੀਵ ਨੂੰ ਉਪਾਅ ਨਹੀਂ। ਚਾਹੇ ਕਿਤਨਾ ਈ ਉਪਾਅ ਕਰੇ, ਉਹ ਗਲਤ ਐ। ਜਦ ਇਹ ਪ੍ਰਮੇਸ਼ਰ ਦੀ ਸ਼ਰਣ ਪੈ ਜੇਗਾ –

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥*** (ਪੰਨਾ ੫੪੪)

ਫੇਰ ਇਹਦੀ ਸਾਰੀ ਆਯੂ ਸਫਲ ਹੋ ਜੇਗੀ–

**ਨਿਰੰਕਾਰੁ ਦੁਖਦਾਰੀ ॥**

ਕਹਿੰਦੇ, ਸਾਰੇ ਦੁੱਖਾਂ ਦੇ ਕੱਟਣ ਵਾਲਾ ਇੱਕ ਨਿਰੰਕਾਰ ਹੈ। ਜਿੰਨੇ ਇਹਦੇ ਦੁੱਖ ਨੇ, ਸਾਰੇ ਦੁੱਖਾਂ ਦਾ ਕੱਟਣ ਵਾਲਾ ਇੱਕ ਨਿਰਾਕਾਰ ਪ੍ਰਮੇਸ਼ਰ ਹੈ।ਜਦ ਇਹਦੀ ਬਿਰਤੀ ਨਿਰਾਕਾਰ ਦੇ ਨਾਲ ਇੱਕ ਹੋਜੇਗੀ, ਜਦ ਏਸ ਨੂੰ ਬਿਬੇਕ ਹੋਜੇਗਾ ਬਈ ਬਿਰਤੀ ਤੇ ਲਾ ਕੇ ਸਾਰਾ ਸੰਸਾਰ ਮਿੱਥਿਐ ਤੇ ਦ੍ਰਸ਼ਟਾ, ਸਾਖਸ਼ੀ, ਚੇਤਨ, ਸਤਿ ਐ, ਉਹ ਆਪੈ ਗਾ ਤੇ ਫੇਰ ਏਸ ਦੇ ਸਾਰੇ ਦੁੱਖ ਨਾਸ ਹੋ ਜਾਏਂਗੇ –

**ਕਰਮੁ ਨ ਜਾਣਾ ਧਰਮੁ ਨ ਜਾਣਾ**

ਮੈਂ ਕਰਮਾਂ ਧਰਮਾਂ ਨੂੰ ਨਹੀਂ ਜਾਣਦਾ ਸੀ, ਨਾ ਮੈਂ ਕਰਮਾਂ ਧਰਮਾਂ ਦੇ ਰਸਤੇ ਪਿਆਂ। ਮੈਂ ਤਾਂ ਇੱਕ ਪ੍ਰਮੇਸ਼ਰ 'ਬੰਦੀ ਛੋੜੁ' ਦੀ ਸ਼ਰਣ ਪੈ ਗਿਆ। ਜੈਸੇ ਰਾਜੇ, ਛੇਵੇਂ ਪਾਤਸ਼ਾਹ ਦੀ ਸ਼ਰਣ ਪੈ ਗਏ ਸੇ ਸਾਰੇ ਆ ਕੇ, ਬਈ ਆਪ ਚਲੇ ਜਾਏਂਗੇ, ਅਬ ਸਾਨੂੰ ਛੁਡਾਉਣ ਵਾਲਾ ਦੁਨੀਆਂ 'ਚ ਕੋਈ ਨਹੀਂ। ਏਸ ਕਰਕੇ, ਮੈਂ ਇੱਕ ਪ੍ਰਮੇਸ਼ਰ ਨਿਰੰਕਾਰ ਦੀ ਸ਼ਰਣ ਲਈ ਐ–

**ਲੋਭੀ ਮਾਇਆਧਾਰੀ ॥**

ਤੇ ਮੈਂ ਲੋਭੀ ਵੀ ਸੀ ਤੇ ਮਾਇਆਧਾਰੀ ਵੀ ਸੀਗਾ। ਮੇਰਾ ਮਨ ਪਹਿਲੇ ਐਸਾ ਸੀ–

**ਨਾਮੁ ਪਰਿਓ ਭਗਤੁ ਗੋਵਿੰਦ ਕਾ**

ਪਰ ਮੇਰਾ ਨਾਮ ਪੈ ਗਿਆ ਸੀ ਗੋਬਿੰਦ ਦਾ ਭਗਤ, ਗੋਬਿੰਦ ਦਾ ਭਗਤ ਮੇਰਾ ਨਾਉਂ ਪੈ ਗਿਆ ਸੀਗਾ। ਗੋਬਿੰਦ ਨੇ ਮੇਰੇ ਤੇ ਬੜੀ ਭਾਰੀ ਕਿਰਪਾ ਕੀਤੀ ਤੇ ਮੇਰੀ ਜਿਹੜੀ ਗਈ ਵੀ ਆਯੂ ਸੀ ਉਹ 'ਬਹੋੜੁ' (ਬਹੁੜ) ਮੁੜਕੇ ਆ ਗੀ, ਇਹ ਸਫਲ ਹੋ ਗੀ–

**ਇਹ ਰਾਖਹੁ ਪੈਜ ਤੁਮਾਰੀ ॥**

ਇਹ ਆਪ ਨੇ ਹਮਾਰੀ ਪੈਜ ਰੱਖਣੀ ਐਂ। ਇਹ ਮੇਰੀ ਇੱਜਤ ਦਾ ਸੁਆਲ ਨਹੀਂ। ਇਹ ਆਪ ਹੀ ਹਮਾਰੇ ਰਖਸ਼ਕ ਹੋਂ। ਮੈਂ ਆਪ ਦੀ ਸ਼ਰਣਾਗਤੀ ਹਾਂ। ਮੈਂ ਆਪ ਦਾ ਭਗਤ ਹਾਂ, ਆਪ ਦਾ ਦਾਸ ਹਾਂ ਸੱਚੇ

ਦਿਲੋਂ।

**ਹਰਿ ਜੀਉ ਨਿਮਾਣਿਆ ਤੂ ਮਾਣੁ ॥**

ਹੇ ਹਰੀ ਜੀ! ਮੈਨੂੰ ਇਹ ਪਤਾ ਲੱਗ ਗਿਆ, ਜੀਹਦਾ ਕੋਈ ਮਾਣ ਕਰਨ ਵਾਲਾ ਨਾ ਹੋਵੇ, ਉਹਦਾ ਮਾਣ ਤੂੰ ਕਰਾ ਦਿੰਨੈਂ ਗਾ, ਤੇਰੇ ਵਿੱਚ ਇਹ ਤਾਕਤ ਹੈ। ਜੀਹਦਾ ਮਾਣ ਕੋਈ ਨਹੀਂ ਸੀ ਕਰਦਾ, ਥੁਆਡੇ ਸਾਮ੍ਹਣੇ ਇੰਦਰਾ ਨੂੰ ਕੀ ਕਹਿੰਦੇ ਸੇ, ਉਹੀ ਥੁਆਡੇ ਸਾਮ੍ਹਣੇ ਇੰਦਰਾ ਨੂੰ ਕੀ ਕਹਿਣ ਲੱਗ ਗੇ। ਇਹ ਸਭ ਪ੍ਰਮੇਸ਼ਰ ਦੀ ਕਿਰਪਾ ਹੈ। ਜਦ ਪ੍ਰਮੇਸ਼ਰ ਦੀ ਕਿਰਪਾ ਜੀਵ ਤੇ ਹੋ ਜੈ, ਫੇਰ ਉਹ ਜੀਵ ਸਫਲ ਹੋ ਜਾਂਦੈ–

**ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ**

ਜੀਹਨੂੰ ਕੋਈ ਪੁੱਛਦਾ ਨਾ ਦੁਨੀਆਂ ਦੇ ਵਿੱਚ ਹੋਵੇ, ਉਹਨਾਂ ਨੂੰ ਉਹ ਚੀਜ ਕਰ ਦਿੰਦੈ, ਇੱਕ ਗਿਣਤੀ 'ਚ ਲਿਆ ਦਿੰਦੈ।ਉਹਨੂੰ ਲੋਕ ਮੰਨਣ ਲੱਗ ਜਾਂਦੇ ਨੇ–

**ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ॥**

ਮੈਂ ਤੇਰੀ ਕੁਦਰਤ ਦੇ ਉੱਤੇ ਕੁਰਬਾਣ ਜਾਨਾਂ, ਤੇਰੀ ਕੁਦਰਤ 'ਚ ਐਨੀਂ ਤਾਕਤ ਹੈ। ਇਹ ਆਪ ਦੀ ਕਿਰਪਾ ਦੁਆਰੇ ਈ ਸਭ ਕੁੱਛ ਸਿੱਧ ਹੁੰਦੈਗਾ–

**ਜੈਸਾ ਬਾਲਕੁ ਭਾਇ ਸੁਭਾਈ**

ਜਿਹੋ ਜਿਹਾ ਬਾਲਕ ਛੋਟਾ ਜਿਹਾ ਤੇ ਸੁਭਾਵਕ ਹੀ ਜੈਸੇ ਉਹਦਾ ਸੁਭਾਅ ਹੁੰਦੈਗਾ–

**ਲਖ ਅਪਰਾਧ ਕਮਾਵੈ ॥**

ਉਹ ਮਾਤਾ ਦੇ ਧੱਫੇ ਵੀ ਮਾਰਦੈ, ਉਹਦੇ ਲੀੜੇ ਵੀ ਫਾੜਦੈ, ਜੋ ਵੀ, ਜਿੰਨੇ ਉਹ ਅਪਰਾਧ ਕਰਦੈ ਗਾ –

**ਕਰਿ ਉਪਦੇਸੁ ਝਿੜਕੇ ਬਹੁ ਭਾਤੀ**

ਮਾਤਾ, ਉਹਨੂੰ ਉਪਦੇਸ਼ ਕਰਦੀ ਐ, ਬਹੁ ਭਾਂਤੀ ਝਿੜਕਦੀ ਐ। ਐਸ ਲੋਟ ਪ੍ਰਮੇਸ਼ਰ ਬਖਸ਼ਿੰਦ ਹੈ, ਉਹ ਭਗਤ ਦੇ ਸਾਰੇ ਅਉਗੁਣ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦੈ ਗਾ–

**ਬਹੁੜਿ ਪਿਤਾ ਗਲਿ ਲਾਵੈ ॥**

ਤੇ ਉਹ ਪ੍ਰਮੇਸ਼ਰ ਆਪਣੇ ਨਾਲ ਮਿਲਾ ਲੈਂਦੈਗਾ।ਪੁਨ੍ਹਾਂ (ਫੇਰ) ਉਹਨੂੰ ਪ੍ਰਮੇਸ਼ਰ ਆਪਣੇ ਨਾਲ ਮਿਲਾ ਲੈਂਦੈ –

**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ**

ਪ੍ਰਭੂ ਨੇ ਸਾਰੇ ਅਉਗੁਣ ਪਿਛਲੇ ਬਖਸ਼'ਤੇ। ਕੀਹਦੇ ਨਹੀਂ ਬਖਸ਼ੇ? ਸਧਨੇ ਕਸਾਈ ਦੇ, ਸੱਜਣ ਠੱਗ ਦੇ, ਗਨਕਾ ਦੇ,ਅਜਾਮਲ ਦੇ–

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥***

(ਪੰਨਾ ੬੩੨)

ਕਹਿੰਦੇ, ਇੱਕ ਨਿਮਖ ਦੇ ਵਿੱਚ ਉਹਦਾ ਨਿਸਤਾਰ ਕਰ ਦੀਆ। ਸਾਰੇ ਲੋਕ ਉਹਨੂੰ ਪਾਪੀ ਜਾਣਦੇ ਸੇ। ਏਸ ਕਰਕੇ, ਜਦ ਪ੍ਰਮੇਸ਼ਰ ਦੀ ਕਿਰਪਾ ਹੋ ਜੈ ਤਾਂ ਸਾਰੇ ਅਉਗੁਣ ਬਖਸ਼ੇ ਜਾਂਦੇ ਨੇ, ਉਹ ਗਲ ਮੇਂ ਲਾ ਲੈਂਦੈ, ਨਾਲ ਮਿਲਾ ਲੈਂਦੈ। ਥੁਆਨੂੰ ਪਤਾ ਨਹੀਂ? ਬਿਧੀ ਚੰਦ ਇੱਕ ਬੜਾ ਭਾਰੀ ਚੋਰ ਸੀ, ਡਕੈਤ ਵੀ ਸੀ। ਓਥੇ ਇੱਕ ਸਿੱਖ ਗੁਰੂ ਦਾ ਬਖਸ਼ਿਆ ਵਾ 'ਅਦਲੀ' ਸੀ, ਝਬਾਲ (ਜਗ੍ਹਾ) ਉਹਦਾ ਨਾਉਂ ਹੈਗਾ। ਓਥੇ ਇੱਕ ਬੜਾ ਟੋਭਾ ਸੀ, ਹੁਣ ਤਾਂ ਤਲਾਅ ਬਣ ਗਿਆ। ਓਥੇ ਬਹਿ ਕੇ ਭਜਨ ਕਰਨ ਲੱਗ ਪਿਆ ਤੇ ਬੜਾ ਲੋਕਾਂ ਨੂੰ ਸੁਧਾਰਿਆ। ਕਥਾ ਕਰਦਾ ਸੀ, ਦੁਨੀਆਂ ਆਉਂਦੀ ਸੀ। ਉਹ ਬਿਧੀ ਚੰਦ ਸਾਰਿਆਂ ਨੂੰ ਕਹਿੰਦਾ ਹੁੰਦਾ, ਲੋਕ ਸਾਰੇ ਈ ਕਮਲ਼ੇ ਨੇ, ਕਿਉਂ ਸਾਧ ਕੋਲ ਕਥਾ ਸੁਣਨ ਜਾਂਦੇ ਨੇ। ਮੈਂ ਨੀਂ ਜਾਂਦਾ, ਮੈਂ ਇੱਕ ਦਿਨ ਨਹੀਂ ਗਿਆ।ਉਹ ਸਬੱਬ ਐਸਾ ਬਣਿਆ, ਉਹ ਕਥਾ ਕਰਦਾ ਸੀ, ਦੁਨੀਆਂ ਬੈਠੀ ਸੁਣਦੀ ਸੀ। ਓਹਨੇ (ਬਿਧੀ ਚੰਦ ਨੇ) ਮਹੀਆਂ (ਮੱਝਾਂ) ਕੱਢੀਆਂ (ਚੋਰੀ ਕੀਤੀਆਂ) ਤੇ ਕੱਢ ਕੇ ਜਦ ਲੈ ਗਿਆ ਤੇ ਪਿੱਛੋਂ ਜੱਟ ਆ ਗੇ। ਉਨ੍ਹਾਂ ਜੱਟਾਂ ਨੇ ਨੇੜੇ ਆ ਕੇ ਜਦ ਬਿਧੀ ਚੰਦ ਨੂੰ ਦੇਖਿਆ, ਉਹ ਮਹੀਆਂ (ਮੱਝਾਂ) ਛੱਡ ਕੇ ਸਭਾ ਵਿੱਚ ਜਾ ਬੈਠਾ। ਉਹ ਮਹੀਆਂ ਟੋਭੇ ਵਿੱਚ ਵੜਗੀਆਂ। ਜਦ ਉਹ ਜੱਟ, ਸੰਤ (ਅਦਲੀ) ਕੋਲ ਗਏ, ਉਨ੍ਹਾਂ ਨੇ ਆਖਿਆ, ਜੀ ਥੁਆਡੀ ਸਭਾ ਦੇ ਵਿੱਚ ਸਾਡਾ ਚੋਰ ਐ, ਮਹੀਆਂ ਕੱਢ ਕੇ ਲਿਆਇਐ। ਓਹਨੇ ਆਖਿਆ, ਅੱਛਾ

ਭਾਈ। ਉਹ ਬੜਾ ਮਹਾਂਪੁਰਸ਼ ਸੀ ਭਾਈ! 'ਅਦਲੀ'। ਓਸ ਨੇ ਬਿਰਤੀ ਸਮ ਕਰਕੇ ਦੇਖਿਆ। ਉਹ ਕਹਿੰਦਾ, ਐਸ ਵਕਤ ਬਈ ਚੋਰ ਕੋਈ ਨਹੀਂ। ਓਸ ਸਮੇਂ ਉਹ (ਬਿਧੀ ਚੰਦ) ਜਿਆਦਾ ਸਤਿਨਾਮੁ ਜਪਦਾ ਸੀ ਛੇਤੀ-ਛੇਤੀ, ਬਹੁਤ ਜਪਦਾ ਸੀ। ਓਹਨੇ ਆਖਿਆ, ਐਸ ਵਕਤ ਨਹੀਂ ਚੋਰ। ਉਹ ਕਹਿੰਦੇ, ਹੈ ਆਪ ਦੀ ਸਭਾ 'ਚ। (ਸੰਤ ਕਹਿੰਦਾ) ਥੁਆਡਾ ਕੀ ਪ੍ਰਯੋਜਨ ਐ? ਅਖੇ, ਜੀ ਮਹੀਆਂ ਕੱਢ ਕੇ ਲਿਆਇਐ ਸਾਡੀਆਂ। ਕਿੱਥੇ ਨੇ? ਅਖੇ ਉਹ ਸਾਹਮਣੇ ਟੋਭੇ 'ਚ ਨੇ। ਓਹਨੇ ਆਖਿਆ, ਮਹੀਆਂ ਲੈ ਜਾਉ, ਸਾਡੀ ਗੱਲ ਮੰਨ ਲਉ। ਉਹ ਕਹਿੰਦੇ ਬਈ ਸੰਤ ਕਹਿੰਦੇ ਨੇ, ਉਹ (ਮੱਝਾਂ) ਲੈ ਗਏ। ਸਾਰੀ ਦੁਨੀਆਂ (ਸਤਿਸੰਗ 'ਚੋਂ) ਉੱਠ ਕੇ ਚਲੀ ਗਈ, ਉਹ ਨਹੀਂ ਉੱਠਿਆ, ਬਿਧੀ ਚੰਦ ਨਹੀਂ ਉੱਠਿਆ। ਸੰਤਾਂ ਨੇ ਆਖਿਆ, ਜਾਹ ਗੁਰਮੁਖਾ! ਕਿਉਂ ਬੈਠੈਂ ਗਾ? ਉਹ ਕਹਿੰਦਾ, ਜੀ! ਜਾਂ ਤਾਂ ਆਉਂਦਾ ਨਹੀਂ ਸੀ ਜਾਂ ਹੁਣ ਜਾਣਾ ਨਹੀਂ। ਮੈਂ, ਆਇਆਂ ਕਦੇ ਅੱਜ ਤੱਕ? ਤੇ ਹੁਣ ਜਾਣਾ ਨਹੀਂ। ਮੈਨੂੰ ਤੁਸੀਂ ਅੱਜ ਬਖਸ਼ਿਐ। ਉਹ ਜੱਟ ਮੈਨੂੰ ਕੁੱਟਦੇ ਵੀ, ਮਾਰਦੇ ਵੀ ਤੇ ਜੋ ਕੁੱਛ ਕਰਦੇ। ਆਪ ਨੇ ਬਖਸ਼ਿਐ, ਮੈਂ ਨਹੀਂ ਹੁਣ ਜਾਂਦਾ। ਉਹ ਕਹਿੰਦੇ, ਤੈਨੂੰ ਮੈਂ ਨਹੀਂ ਬਖਸ਼ਿਆ, ਤੈਨੂੰ ਪ੍ਰਮੇਸ਼ਰ ਨੇ ਬਖਸ਼ਿਐ।ਤੂੰ ਨਾਮ ਪ੍ਰਮੇਸ਼ਰ ਦਾ ਜਪਦਾ ਸੀ ਕਿ ਮੇਰਾ? ਅਖੇ ਜੀ ਮੈਂ ਸਤਿਨਾਮ ਜਪਦਾ ਸੀ ਸਾਰੇ ਜੋਰ ਨਾਲ ।ਅਖੇ ਫੇਰ? ਸਤਿ ਤਾਂ ਪ੍ਰਮੇਸ਼ਰ ਐ! ਤੈਨੂੰ ਸਤਿ ਪ੍ਰਮੇਸ਼ਰ ਨੇ ਬਖਸ਼ਿਐ ਭਾਈ! ਅਸੀਂ ਨਹੀਂ ਬਖਸ਼ਿਆ। ਤੈਂ, ਉਹਦਾ ਨਾਮ ਜਪਿਆ, ਨਾਮ ਜਪਣੇ ਸੇ ਤੂੰ ਬਖਸ਼ਿਆ ਗਿਆ। ਮੈਂ, ਜੀ! ਹੁਣ ਏਥੇ ਸੇਵਾ ਕਰੂੰਗਾ, ਇਹ ਮੇਰੇ ਉੱਤੇ ਕਿਰਪਾ ਕਰੋ । ਕਹਿੰਦੇ, ਅਸੀਂ ਇਹ ਬਖਸ਼ਿਸ਼ ਲੈ ਕੇ ਆਏਂ ਆਂ ਗੁਰੂ ਅਰਜਨ ਦੇਵ ਤੋਂ,ਇਹ ਕਿਰਪਾ ਸਾਡੇ ਤੇ ਉਨ੍ਹਾਂ ਨੇ ਕੀਤੀ ਐ। ਤੂੰ ਓਥੇ ਚਲਿਆ ਜਾਹ। ਬਿਧੀ ਚੰਦ ਚਲਿਆ ਗਿਆ। ਗੁਰੂ ਸਾਹਿਬ ਕਹਿੰਦੇ, ਆ ਗਿਆ? ਅਖੇ, ਜੀ! ਆ ਗਿਆ। ਕਹਿੰਦੇ, ਸਾਰੇ ਲੰਗਰ ਦਾ ਆਟਾ ਤੈਂ ਗੁੰਨ੍ਹਣੈ ਗਾ। ਉਹ ਕਹਿੰਦਾ, ਜੀ ਸਤਿ ਬਚਨ!

ਬੜਾ ਆਟਾ ਗੁੰਨ੍ਹਿਆ, ਬੜੀ ਸੇਵਾ ਕੀਤੀ, ਝਾੜੂ ਮਾਰਿਆ।ਓਸ ਨੂੰ ਗੁਰੂ ਅਰਜਨ ਦੇਵ ਨੇ ਫੇਰ ਬਖਸ਼ਿਆ, ਉਹਦੇ ਉਤੇ ਬੜੀ ਬਖਸ਼ਿਸ਼ ਕੀਤੀ। ਗੁਰੂ ਸਾਹਿਬ ਬਾਹਰੋਂ ਆਏ ਸੇ, ਬਿਧੀ ਚੰਦ ਨੇ ਪਿੱਛੇ ਹੱਥ ਕਰਕੇ, ਗੁਰੂ ਸਾਹਿਬ ਦੇ ਚਰਨਾਂ ਤੇ ਮੱਥਾ ਲਾ 'ਤਾ। ਕਿਉਂ? ਉਹ ਆਟਾ ਗੁੰਨ੍ਹਦਾ ਆਇਆ ਸੀ, ਆਟੇ ਵਾਲੇ ਹੱਥ ਸੇ। ਜਦ ਗੁਰੂ ਸਾਹਿਬ ਦੇ ਚਰਨਾਂ ਤੇ ਮੱਥਾ ਲੱਗਿਆ, ਉਨ੍ਹਾਂ ਦੀ ਚਰਨ ਧੂੜ ਲੱਗ ਗੀ। ਉਹ ਕਹਿੰਦੇ, ਨੀਵਾਂ ਹੋ, ਉਹ ਥੋੜਾ ਉੱਚਾ ਸੀ, ਉਹ ਹੋਇਆ, ਉਨ੍ਹਾਂ ਨੇ ਰੇਖਾ ਹੀ ਮਿਟਾ 'ਤੀ ਚੋਰੀ ਦੀ। ਓਹਨੇ ਬੜੀ ਸੇਵਾ ਕੀਤੀ।(ਛੇਵੇਂ ਪਾਤਸ਼ਾਹ ਵੇਲੇ) ਘੋੜੇ ਲਿਆਇਆ, ਦੁਸ਼ਾਲੇ ਲਿਆਇਆ ਤੇ ਜਦ ਉਹ ਲੈਕੇ ਆਇਆ ਤਾਂ ਗੁਰੂ ਸਾਹਿਬ ਨੇ ਆਖਿਆ -

***ਛੀਨਾ ਗੁਰੂ ਕਾ ਸੀਨਾ ।***

ਉਹਨੂੰ ਆਪਣੇ ਗਲ ਨਾਲ ਲਾ ਲਿਆ, ਸਾਰੀ ਬਖਸ਼ਿਸ਼ ਕਰ 'ਤੀ। ਏਸ ਕਰਕੇ ਭਾਈ! ਜਦ ਪ੍ਰਮੇਸ਼ਰ ਗਲ ਨਾਲ ਲਾ ਲਵੇ ਤਾਂ ਸਾਰੀ ਬਖਸ਼ਿਸ਼ ਕਰ ਦਿੰਦੈ ਗਾ। ਉਹ ਪ੍ਰਮੇਸ਼ਰ ਐਹਾ ਜਿਹਾ ਕਿਰਪਾਲੂ ਦਇਆਲੂ ਹੈ। ਓਸ ਤੇ ਬਿਨਾਂ ਹੋਰ ਕੋਈ ਬਖਸ਼ਿੰਦ ਨਹੀਂ ਹੈ-

***ਜਾ ਕਉ ਅਪੁਨੀ ਕਰੈ ਬਖਸੀਸ ॥***
***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਬਿਨਾਂ ਪ੍ਰਮੇਸ਼ਰ ਤੇ ਬਖਸ਼ਿਸ਼ ਨਹੀਂ ਹੁੰਦੀ, ਚਾਹੇ ਉਹ ਨਿਰਗੁਣ ਰੂਪ ਤੇ ਕਰੇ, ਚਾਹੇ ਸਰਗੁਣ ਰੂਪ ਤੇ ਕਰੇ-

***ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥***
***ਕਲਾ ਧਾਰਿ ਜਿਨਿ ਸਗਲੀ ਮੋਹੀ ॥*** (ਪੰਨਾ ੨੮੭)

ਉਹ ਬਖਸ਼ਣੇ ਵਾਲਾ ਪ੍ਰਮੇਸ਼ਰ ਹੈ-

**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ**

ਪ੍ਰਭੂ ਨੇ ਪਿਛਲੇ ਸਾਰੇ 'ਅਉਗੁਣ' ਬਖਸ਼ 'ਤੇ ਬਿਧੀ ਚੰਦ ਦੇ-

**ਆਗੈ ਮਾਰਗਿ ਪਾਵੈ ॥**

ਅੱਗੇ ਸਿੱਧੇ ਨਾਮ ਦੇ ਮਾਰਗ 'ਚ ਪਾ 'ਤਾ। ਨਾਮ ਨਾਲ, ਉਹਦਾ

ਮਨ ਜੋੜ 'ਤਾ, ਗੁਰੂ ਅਰਜਨ ਦੇਵ ਨੇ-

**ਹਰਿ ਅੰਤਰਜਾਮੀ ਸਭ ਬਿਧਿ ਜਾਣੈ**
***ਰਾਖਾ ਏਕੁ ਹਮਾਰਾ ਸੁਆਮੀ ॥***
***ਸਗਲ ਘਟਾ ਕਾ ਅੰਤਰਜਾਮੀ ॥*** (ਪੰਨਾ ੧੧੩੬)

ਸਾਰਿਆਂ ਦੇ ਅੰਤਰ ਬੈਠਾ ਜਮਨ ਕਰਦੈ (ਜਾਣਦੈ) ਉਹ ਪ੍ਰਮੇਸ਼ਰ। ਥੁਆਡੀਆਂ ਸਾਰੀਆਂ ਬਿਰਤੀਆਂ ਨੂੰ ਦੇਖਦੈ, ਥੁਆਡੇ ਖਿਆਲਾਂ ਨੂੰ ਦੇਖਦੈ, ਤੇ ਖਿਆਲਾਂ ਨੂੰ ਬਦਲ ਵੀ ਦਿੰਦੈਗਾ ਤੇ ਟੈਪ ਵੀ ਕਰ ਦਿੰਦੈ-

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥***
(ਪੰਨਾ ੧੪੪)

ਉਹ ਆਪ ਪਾਰਖ ਐ ਥੁਆਡੇ ਮਨ ਦਾ, ਹੋਰ ਥੁਆਡੇ ਮਨ ਦਾ ਕੋਈ ਪਾਰਖ ਨਹੀਂ। ਮਨ ਥੁਆਡਾ ਵਾਸ਼ਨਾ ਦੇ ਨਾਲ ਈ ਚਲਦੈ, ਹੋਰ ਮਨ ਨੂੰ ਚਲਾਉਣ ਵਾਲਾ ਨਹੀਂ। ਜੇਹੀ ਜਿਹੀ ਥੁਆਡੀ ਵਾਸ਼ਨਾ ਹੋਏਗੀ, ਉਹਿਆ ਜਿਆ ਹੀ ਥੁਆਡਾ ਫੁਰਨਾ ਹੋਏਗਾ, ਇਹ ਤੁਸੀਂ ਦੇਖ ਲੈਣਾ ਆਪ। ਜਿਹੜੀ ਵਾਸ਼ਨਾ ਥੁਆਡੀ ਹੋਊ, ਉਹਦੇ ਅਨੁਸਾਰ ਈ ਥੁਆਡਾ ਫੁਰਨਾ ਹੋਊ। ਉਹਦੀ ਵਾਸ਼ਨਾ ਹੋਰ ਹੈ ਤਾਂ ਉਹਦਾ ਫੁਰਨਾ ਹੋਰ ਹੋਏਗਾ। ਥੁਆਡੀ ਵਾਸ਼ਨਾ ਹੋਰ ਤਾਂ ਫੁਰਨਾ ਹੋਰ ਹੋਏਗਾ। ਜਦ ਤੱਕ ਥੁਆਡੇ ਅੰਦਰ ਵਾਸ਼ਨਾ ਹੈ-

***ਵਾਸਨਾ ਬਧਾ ਆਵੈ ਜਾਇ ॥*** (ਭਾਈ ਗੁਰਦਾਸ)

ਇਹ, ਭਾਈ ਗੁਰਦਾਸ ਨੇ ਲਿਖਿਐ। ਤਦ ਤੱਕ ਤੁਸੀਂ ਇਹ ਨਾ ਕਿਹੋ ਬਈ ਥੁਆਡੀ ਮੁਕਤੀ ਹੋਜੂ। ਵਾਸ਼ਨਾਂ ਤਾਂ ਅੰਦਰ ਭਰੀਆਂ ਪਈਆਂ ਨੇ ਥੁਆਡੇ ਤੇ ਮੁਕਤੀ ਕੈਸੇ ਹੋ ਜੇਗੀ? ਤੇ ਵਾਸ਼ਨਾ ਤੇ ਅਲਹਿਦਾ, ਪ੍ਰਮੇਸ਼ਰ ਦੀ ਬਖਸ਼ਿਸ਼ ਈ ਕਰ ਸਕਦੀ ਐ। ਜਦ ਇਹ ਬਖਸ਼ਿਸ਼ ਕਰ ਦਵੇ ਤਾਂ ਇਹਦਾ ਨਾਮ ਦੇ ਨਾਲ ਮਨ ਜੁੜ ਜਾਂਦੈ। ਜਦ ਨਾਮ ਦੇ ਨਾਲ ਮਨ ਜੁੜ ਜੈ ਤਾਂ ਵਾਸ਼ਨਾਂ ਨਹੀਂ ਉੱਠਣਗੀਆਂ। ਮਨ ਤਾਂ ਪ੍ਰਮੇਸ਼ਰ ਦੇ ਨਾਮ ਨਾਲ ਇੱਕ ਹੋ ਗਿਆ, ਹੁਣ ਵਾਸ਼ਨਾਵਾਂ ਦੀ ਥਾਂ ਨਾਮ ਆ ਗਿਆ। ਇਹ ਤੁਸੀਂ ਅੰਦਰ

ਖਿਆਲ ਕਰਿਓ, ਜਦ ਨਾਮ ਅੰਦਰ ਆਏਗਾ ਤਾਂ ਵਾਸ਼ਨਾ ਕੋਈ ਨਹੀਂ ਹੋਏਗੀ ਓਸ ਵਕਤ। ਇਹ ਤੁਸੀਂ ਆਪ ਖਿਆਲ ਕਰਿਓ, ਕਿਸੇ ਨੂੰ ਪੁੱਛਿਓ ਨਾ। ਜਦ ਥੁਆਡਾ ਮਨ, ਨਾਮ ਦੇ ਨਾਲ ਇੱਕ ਹੋਜੂ, ਥੁਆਨੂੰ ਨਾਮੀ ਪ੍ਰਾਪਤ ਹੋਜੂ। ਉਹ ਐਸ ਮਾਰਗ ਪਾਏਗਾ, ਉਹ ਪ੍ਰਮੇਸ਼ਰ ਜਦ ਥੁਆਡੇ ਤੇ ਕਿਰਪਾ ਕਰੇਗਾ। ਉਹ ਕੀ ਕਿਰਪਾ ਕਰੇਗਾ? ਨਾਮ ਦੇ ਮਾਰਗ ਪਾ ਦੇਗਾ ਥੁਆਨੂੰ। ਪਹਿਲਾਂ ਥੁਆਡਾ ਮਨ, ਵਾਸ਼ਨਾ ਦੇ ਅਨੁਸਾਰ ਚੱਲੇਗਾ, ਤੁਸੀਂ ਦੇਖਣਾ ਆਪ।ਜਿਹੋ ਜੇਹੀ ਵਾਸ਼ਨਾ ਹੋਏਗੀ, ਓਹਾ ਜਿਹਾ ਥੁਆਨੂੰ ਸੁਪਨਾ ਆਊਗਾ। ਜੇਹੋ ਜੇਹੀ ਵਾਸ਼ਨਾ ਹੋਏਗੀ, ਓਹੋ ਜੇਹਾ ਈ ਮਨ ਹੋਜੂ। ਜਦ ਥੁਆਡੀ ਵਾਸ਼ਨਾ ਸ਼ੋਕ ਦੀ ਹੋਏਗੀ, ਥੁਆਡਾ ਮਨ ਵੀ ਸ਼ੋਕ ਵਿੱਚ ਡੁੱਬ ਜੇਗਾ। ਜਦ ਥੁਆਡੀ ਵਾਸ਼ਨਾ ਖੁਸ਼ੀ ਦੀ ਹੋਵੇਗੀ, ਥੁਆਡਾ ਮਨ ਵੀ ਖੁਸ਼ ਹੋ ਜੇਗਾ। ਪਰ ਇਨ੍ਹਾਂ ਦੇ ਵਿੱਚ ਬਖਸ਼ਿਸ਼ ਤਾਂ ਨਹੀਂ ਹੈ। ਤੇ ਜਦ ਥੁਆਡਾ ਮਨ ਨਾਮ ਦੇ ਨਾਲ ਜੁੜ ਜੇਗਾ, ਉਹ ਕਿਹੜਾ ਮਾਰਗ ਹੈ? ਨਾਮ ਮਾਰਗ। ਨਾਮ ਦੇ ਨਾਲ ਮਨ ਜੁੜਿਆ ਤੇ ਨਾਮੀ ਪ੍ਰਾਪਤ ਹੋਇਆ–

*ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥*
*ਨਾਨਕ ਤਿਨਹਿ ਨਿਰੰਜਨੁ ਜਾਨਿਆ ॥* (ਪੰਨਾ ੨੮੧)

ਉਹ ਨਿਰਾਕਾਰ ਨੂੰ ਜਾਣ ਲੈਂਦੈਗਾ। ਉਹ ਸਾਰੇ ਅਉਗੁਣ ਬਖਸ਼ ਕੇ ਪ੍ਰਮੇਸ਼ਰ, ਉਹ ਨਾਮ ਦੇ ਮਾਰਗ ਦੇ ਵਿੱਚ ਇਹਦੇ ਮਨ ਨੂੰ ਲਾ ਦਿੰਦੈ, ਇਹ ਉਹਦੀ ਕਿਰਪੈ। ਕਿਰਪਾ ਦੇ ਬਿਨਾਂ ਕਦੇ ਲੱਗਦਾ ਨਹੀਂ। ਤੁਸੀਂ ਪੜ੍ਹਦੇ ਹੋਂ ਕਿ ਨਾ ਪਹਿਲੀ ਪਉੜੀ, ਪਿੱਛੋਂ ਆਉਂਦੈ–

*ਗੁਰ ਪ੍ਰਸਾਦਿ ॥ ਜਪੁ॥*

*ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ॥*

ਪਰ–

*ਗੁਰ ਪ੍ਰਸਾਦਿ ॥ ਜਪੁ॥*

ਓਸ ਓਅੰਕਾਰ, ਸੋਹੰ ਪ੍ਰਕਾਸ਼ ਨੂੰ, ਤੂੰ ਗੁਰੂ ਤੇ ਸਮਝ ਕੇ 'ਜਪੁ'। ਅੱਜ ਰਾਗੀ ਨੇ ਬਹੁਤ ਅੱਛਾ ਕਿਹਾ,ਓਸ ਪਾਸੇ ਨੂੰ ਲੈ ਗਿਆ, ਚਾਹੇ ਕਿਸੇ ਦ੍ਰਿਸ਼ਟਾਂਤ ਨਾਲ ਲੈ ਲਿਆ ਪਰ ਉਹ ਲੱਗਿਆ ਬੜਾ ਸੋਹਣਾ। ਏਸ ਕਰਕੇ, ਉਹ 'ਗੁਰ ਪ੍ਰਸਾਦਿ' ਹੁੰਦਾ ਈ ਨਾ, ਜੇ ਜੀਵ ਸੁਤੰਤਰ ਕਰ ਸਕਦਾ ਤਾਂ ਫਿਰ ਗੁਰੂ ਦੀ ਕਿਰਪਾ ਕੀ? ਕਿੱਥੇ ਐ? ਨਾਂ -

***ਗੁਰ ਪ੍ਰਸਾਦਿ ॥ ਜਪੁ॥***

ਤੂੰ, ਗੁਰੂ ਦੀ ਕਿਰਪਾ ਤੇ ਜਿਹੜਾ ਤੈਨੂੰ ਨਾਮ ਦੱਸਿਐ, ਓਸ ਨਾਮ ਨੂੰ 'ਜਪੁ', ਇਹਦਾ ਅਰਥ ਏਹੀ ਹੈ। ਗੁਰੂ ਦੀ ਕਿਰਪਾ ਦੁਆਰੇ ਜਦ ਤੂੰ ਸਮਝ ਕੇ ਜਪੇਂਗਾ ਤਾਂ ਨਾਮ ਦਾ ਮਾਰਗ ਤੈਨੂੰ ਪ੍ਰਾਪਤ ਹੋਜੇਗਾ, ਫੇਰ ਤੇਰੀ ਮੋਕਸ਼ ਹੋਜੇਗੀ। ਹੁਣ ਏਹੀ ਪੰਕਤੀ ਫੇਰ ਪੜ੍ਹ -

**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ**

ਪ੍ਰਭੂ ਪਿਛਲੇ 'ਅਉਗੁਣ' ਬਖਸ਼ ਦਿੰਦਾ ਐ ਸਾਰੇ-

**ਆਗੈ ਮਾਰਗਿ ਪਾਵੈ ॥**

ਅੱਗੇ ਸਿੱਧੇ 'ਮਾਰਗਿ' ਨਾਮ ਦੇ ਪਾ ਦਿੰਦੈ। ਜਦ ਇਹਦਾ ਮਨ ਨਾਮ ਨਾਲ ਜੁੜਿਆ-

***ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ ॥*** (ਪੰਨਾ ੨੮੧)

ਬੱਸ! ਨਾਮ ਦੇ ਨਾਲ ਜਦ ਇਹਦਾ ਮਨ ਜੁੜਜੂ, ਕੋਈ ਕਾਮਨਾ ਨਹੀਂ ਹੋਊ,ਕੋਈ ਵਾਸ਼ਨਾ ਨਹੀਂ ਹੋਊ, ਕੋਈ ਫੁਰਨਾ ਨਹੀਂ ਹੋਊ। ਇਹ ਤੁਸੀਂ ਆਪ ਦੇਖਿਓ, ਤੁਸੀਂ ਨਾਮ ਦੇ ਨਾਲ ਮਨ ਨੂੰ ਜੋੜੋ, ਨਾਮ ਦੇ ਨਾਲ ਕੀ? ਜਦ ਥੁਆਡਾ ਬਿਰਤੀ ਦੇ ਨਾਲ ਮਨ ਜੁੜ ਜਾਊ, ਬਿਰਤੀ ਜਿਹੜੀ ਤੁਹਾਡੇ ਸਾਹਮਣੇ ਆਉਂਦੀ ਐ ਤੇ ਪ੍ਰਮੇਸ਼ਰ ਉਹਨੂੰ ਦੇਖਦੈ। ਦ੍ਰਸ਼ਟਾ ਤਾਂ ਪ੍ਰਮੇਸ਼ਰ ਐ।ਜੋ ਦੇਖਣੇ ਵਾਲੈ, ਉਹ ਥੁਆਡਾ ਆਪੈ। ਉਹਦੇ ਨਾਲ ਜਦ ਥੁਆਡਾ ਮਨ ਮਿਲ ਗਿਆ, ਥੁਆਨੂੰ ਓਸੇ ਵਕਤ ਸ਼ਾਂਤੀ ਆਜੂ। ਏਸ ਕਰਕੇ, ਉਹ ਨਾਮ ਦੇ ਮਾਰਗ ਗੁਰੂ ਨੇ ਪਾ 'ਤਾ, ਪ੍ਰਮੇਸ਼ਰ ਨੇ ਪਾ 'ਤਾ-

***ਗੁਰੁ ਪਰਮੇਸਰੁ ਏਕੋ ਜਾਣੁ ॥*** (ਪੰਨਾ ੮੬੪)

ਬੜੀ ਕਿਰਪਾ ਕੀਤੀ ਪ੍ਰਮੇਸ਼ਰ ਨੇ–

**ਹਰਿ ਅੰਤਰਜਾਮੀ ਸਭ ਬਿਧਿ ਜਾਣੈ**

ਇਹ ਸਾਰੀਆਂ ਵਿਧੀਆਂ ਨੂੰ ਜਾਣਦੈ, ਜਿਹੜਾ ਅੰਤਰਜਾਮੀ ਐਂ–

***ਰਾਖਾ ਏਕੁ ਹਮਾਰਾ ਸੁਆਮੀ ॥***
***ਸਗਲ ਘਟਾ ਕਾ ਅੰਤਰਜਾਮੀ ॥*** (ਪੰਨਾ ੧੧੩੬)

ਉਹ ਚਾਰ ਖਾਣੀਆਂ ਦਾ ਅੰਤਰਜਾਮੀ ਐਂ, ਉਹ ਸਾਰੀਆਂ ਵਿਧੀਆਂ ਨੂੰ ਜਾਣਦੈ। ਦੁਨੀਆਂ ਵਿੱਚ ਲੋਕ ਵਿਧੀਆਂ ਦਸਦੇ ਨੇ, ਆਹ ਵਿਧੀ ਕਰੀਂ, ਐਂ ਹੋਊਗਾ, ਇਹ ਵਿਧੀ ਕਰੀਂ, ਐਂ ਹੋਊਗਾ। ਟੂਣੇ ਵਾਲੇ ਵੀ ਵਿਧੀਆਂ ਦਸਦੇ ਨੇ। ਇਹ ਸਾਰੀਆਂ ਵਿਧੀਆਂ ਗਲਤ ਨੇ। ਉਹ ਅੰਤਰਜਾਮੀ ਸਾਰੀਆਂ ਵਿਧੀਆਂ ਨੂੰ ਜਾਣਦੈ ਪਰ ਵਿਧੀਆਂ ਦੇ ਨਾਲ ਕਦੇ ਕਿਸੇ ਦੀ ਮੋਕਸ਼ ਨਹੀਂ ਹੋਈ। ਮੋਕਸ਼, 'ਨਾਮ' ਨਾਲ ਹੋਣੀ ਐਂ। ਓਸ ਨੇ ਸਿੱਧੇ, ਨਾਮ ਦੇ ਮਾਰਗ ਪਾ 'ਤਾ–

**ਤਾ ਕਿਸੁ ਪਹਿ ਆਖਿ ਸੁਣਾਈਐ ॥**

ਹੁਣ, ਇਹ ਬਾਤ ਕੀਹਨੂੰ ਕਹਿ ਕੇ ਸੁਣਾਈਏ? ਇਹ ਮਨ ਬਾਣੀ ਦੇ ਤਾਂ ਵਿਸ਼ੇ ਨਹੀਂ ਪ੍ਰਮੇਸ਼ਰ। ਜੋ ਵਸਤੂ ਪ੍ਰਾਪਤ ਹੋਈ 'ਨਾਮ' ਤੇ 'ਨਾਮੀ', ਉਹ ਮਨ ਬਾਣੀ ਦੇ ਵਿਸ਼ੇ ਨਹੀਂ।ਹੁਣ, ਇਹ ਬਾਤ ਕੀਹਨੂੰ ਕਹਿ ਕੇ ਸੁਣਾਈਏ? ਇਹ ਤਾਂ ਵਿਸਮਾਦ ਹੈ, ਅਸਚਰਜ ਐ–

**ਕਹਣੈ ਕਥਨਿ ਨ ਭੀਜੈ ਗੋਬਿੰਦੁ**

ਇਹ ਤੇਰੀਆਂ ਕਹਿਣੀਆਂ ਤੇ ਕਥਨੀਆਂ ਨਾਲ 'ਗੋਬਿੰਦੁ' ਨੇ ਨਹੀਂ ਭਿੱਜਣਾ, ਪ੍ਰਮੇਸ਼ਰ ਨੇ। ਉਹ ਤਾਂ ਦ੍ਰਸ਼ਟਾ ਹੈਗਾ, ਤੇਰੀਆਂ ਕਹਿਣੀਆਂ ਦਾ, ਆਹ ਤੇਰੀਆਂ ਕਥਨੀਆਂ ਦਾ। ਉਹ ਤਾਂ ਇਹ ਵੀ ਜਾਣਦੈ, ਇਹ ਕਹਿੰਦਾ ਕੀ ਐ ਤੇ ਇਹਦਾ ਆਚਰਣ ਕੀ ਐ। ਇਹ ਕਥਨ ਕੀ ਕਰਦੈ ਤੇ ਅੰਦਰ ਇਹਦੇ ਕੀ ਐ। ਕਥਨ ਤਾਂ ਕਰਦਾ ਹੁੰਦੈ, ਬੜਾ ਸੋਹਣਾ ਬੋਲਦਾ ਹੁੰਦੈ, ਅੰਦਰ ਤਾਂ ਮਾਇਆ ਦੀ

ਝਾਕ ਪਈ ਹੁੰਦੀ ਐ। ਸਾਰੀ ਦੁਨੀਆਂ ਮਾਇਆ ਦੀ ਖਾਤਰ ਭੱਜੀ ਫਿਰਦੀ ਐ। ਕੋਈ ਸ਼ਬਦ ਗਾਉਂਦੈ, ਕੋਈ ਕੁੱਛ ਕਰਦੈ। ਉਹਨੂੰ ਮਾਇਆ ਨਾ ਦਿਉ, ਦੂਏ ਦਿਨ ਨਹੀਂ ਆ ਕੇ ਗਾਉਂਦੇ। ਇਹ ਤਾਂ ਸਾਰੇ ਮਾਇਆ ਦੇ ਚੇਲੇ ਨੇ, ਇਹ ਕਿਸੇ ਦਾ ਭਲਾ ਕੀ ਕਰ ਦੇਣਗੇ? ਏਸ ਕਰਕੇ, ਮਾਇਆ ਦੀ ਖਾਤਰ ਸਾਰੇ ਕਰਦੇ ਨੇ। ਉਹ ਥੁਆਡੀਆਂ ਕਹਿਣੀਆਂ, ਕਥਨੀਆਂ ਤੇ ਨਹੀਂ ਭਿੱਜਦਾ। ਨਾ ਇਨ੍ਹਾਂ ਕਹਿਣੀਆਂ ਕਥਨੀਆਂ ਨਾਲ ਲੋਕਾਂ ਦਾ ਫਾਇਦਾ ਹੋਵੇ। ਇਹ ਮਾਇਆ ਦੀ ਖਾਤਰ ਤਾਂ ਸਹੁਰੇ ਤੁਰੇ ਫਿਰਦੇ ਨੇ, ਤੂੰ ਲੋਕਾਂ ਨੂੰ ਕੀ ਕਹੇਂਗਾ? ਤੂੰ ਪ੍ਰਮਾਰਥ ਤਾਂ ਜਾਣਦਾ ਈ ਨਹੀਂ ਹੈਗਾ। ਏਸ ਕਰਕੇ ਕਹਿੰਦੇ, ਕਹਿਣੀਆਂ ਨਾਲ, ਕਥਨੀਆਂ ਨਾਲ ਉਹ ਭਿੱਜਦਾ ਨਹੀਂ। ਉਹ ਅਕਥ ਕਥਾ ਹੈ। ਉਹ ਜਦ ਥੁਆਡੀ ਨਿਰੰਕਾਰ ਦੇ ਵਿੱਚ ਨਿਗ੍ਹਾ ਹੋਏਗੀ, ਲੋਕ ਤੁਹਾਨੂੰ ਪੂਜਣ ਲੱਗ ਜਾਣਗੇ। ਜਿਸ ਸਮੇਂ ਵੀ ਥੁਆਡਾ ਮਨ ਨਿਰੰਕਾਰ ਨਾਲ ਮਿਲਿਆ, ਜਿਹੜਾ ਸਾਹਮਣੇ ਆਊ, ਉਹਨੂੰ ਵੀ ਸ਼ਾਂਤੀ ਆ ਜੂ। ਏਸ ਕਰਕੇ ਭਾਈ, ਉਹ ਥੁਆਡੀਆਂ ਫੋਕੀਆਂ ਕਹਿਣੀਆਂ, ਫੋਕੀਆਂ ਕਥਨੀਆਂ, ਇਹਦੇ ਨਾਲ ਗੋਬਿੰਦ ਨਹੀਂ ਭਿੱਜੇਗਾ। ਥੁਆਡਾ ਪ੍ਰਯੋਜਨ ਤਾਂ ਮਾਇਆ ਦੈ ਗਾ–

**ਹਰਿ ਭਾਵੈ ਪੈਜ ਰਖਾਈਐ ॥**

ਜੇ ਹਰੀ ਨੂੰ ਭਾਅ ਜੀਏ ਤਾਂ ਥੁਆਡੀ ਇੱਜਤ ਰਹਿ ਜੂ, 'ਪੈਜ' ਨਾਉਂ ਐਂ ਇੱਜਤ ਦਾ। ਜੇ ਹਰੀ ਨੂੰ ਭਾਅ ਗਿਆ ਨਾਮਦੇਵ, ਤਾਂ ਉਹਦੀ ਇੱਜਤ ਰਹਿ ਗੀ। ਰਵਿਦਾਸ, ਹਰੀ ਨੂੰ ਭਾਅ ਗਿਆ ਤਾਂ ਉਹਦੀ ਇੱਜਤ ਰਹਿ ਗੀ, ਉਹਦਾ ਦਿਨ ਮਨਾਉਂਦੇ ਨੇ ਲੋਕ।ਜਦ ਤੱਕ ਇਹ ਪ੍ਰਮੇਸ਼ਰ ਨੂੰ ਨਹੀਂ ਭਾਏਗਾ। ਕਦ ਤੱਕ ਨਹੀਂ ਭਾਏਗਾ? ਜਦ ਤੱਕ ਭਾਣੇ 'ਚ ਨਹੀਂ ਖੜ੍ਹਾ ਹੋਏਗਾ, ਇਹ ਪੱਕੀ ਬਾਤ ਐ। ਜਦ ਇਹ ਭਾਣੇ 'ਚ ਖੜ੍ਹਾ ਹੋਜੂ, ਭਾਅ ਜੂ ਫੇਰ ਤਾਂ ਇਹ ਪ੍ਰਮੇਸ਼ਰ ਦਾ ਹੋ ਗਿਆ–

***ਜੋ ਤੁਧੁ ਭਾਵੈ ਸਾਈ ਭਲੀ ਕਾਰ ॥***
***ਤੂ ਸਦਾ ਸਲਾਮਤਿ ਨਿਰੰਕਾਰ ॥*** (ਪੰਨਾ ੩)

ਇਹ ਛੋਟੀ ਜਿਹੀ ਪਦਵੀ ਐ ਬਈ ਪ੍ਰਮੇਸ਼ਰ ਜੋ ਕਰਦੈ, ਉਹ ਮੈਨੂੰ ਮਨਜ਼ੂਰ ਐ। ਫੇਰ ਤਾਂ ਸੰਕਲਪ ਈ ਨਾ ਰਿਹਾ। ਹੁਣ ਤਾਂ ਨਾਮ ਜਪਣ ਦਾ ਵਕਤ ਆ ਗਿਆ, ਮਨ ਵੇਹਲੀ ਹੋ ਗਿਆ, ਮਨ ਖਾਲੀ ਹੋ ਗਿਆ। ਏਸ ਕਰਕੇ, ਭਾਈ! ਕਹਿਣੀਆਂ, ਕਥਨੀਆਂ ਨਾਲ ਕੁੱਛ ਨਹੀਂ ਬਣਦਾ ਹੈ, ਏਥੇ ਨਾ ਫਸਿਓ। ਜਿਹੜਾ ਕਹਿਣੀਆਂ, ਕਥਨੀਆਂ ਨੂੰ ਜਾਣਨੇ ਵਾਲਾ ਪ੍ਰਮੇਸ਼ਰ, ਥੁਆਡੇ ਅੰਦਰ ਅੰਤਰਜਾਮੀ ਬੈਠੈਗਾ, ਉਹ ਬਖਸ਼ਿੰਦ ਹੈ, ਉਹਦਾ ਆਸਰਾ ਲਉ –

**ਅਵਰ ਓਟ ਮੈ ਸਗਲੀ ਦੇਖੀ**

ਮੈਂ ਸਾਰੀਆਂ ਓਟਾਂ ਦੇਖ ਲੀਆਂ, ਗੁਰੂ ਅਰਜਨ ਦੇਵ ਜੀ ਕਹਿੰਦੇ–

**ਇਕ ਤੇਰੀ ਓਟ ਰਹਾਈਐ ॥**

ਪਰ ਇੱਕ ਤੇਰੀ ਓਟ ਰਹਿ ਗੀ ਸੀ, ਮੈਂ ਉਹਦੇ ਵਿੱਚ ਹੁਣ ਆ ਗਿਆ। ਤੇਰੀ ਓਟ ਤੇ ਪਹਿਲੇ, ਮੈਂ ਸਾਰੀਆਂ ਓਟਾਂ (ਆਸਰੇ) ਦੇਖੇ ਪਰ ਕੁੱਛ ਨਾ ਬਣਿਆਂ। ਜਦ ਆਪ ਦਾ ਆਸਰਾ ਲਿਆ, ਆਪ ਦੀ ਸ਼ਰਣ ਪਏ ਤਾਂ ਸਾਡੀ ਪੈਜ ਰਹਿ ਗੀ, ਇੱਜਤ ਰਹਿ ਗੀ–

**ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ**

ਉਹ 'ਠਾਕੁਰੁ', ਮਾਲਕ, ਦਇਆਲੂ, ਕਿਰਪਾਲੂ ਹੋਇਆ –

**ਆਪੇ ਸੁਣੈ ਬੇਨੰਤੀ ॥**

ਉਹ ਸਾਰੀਆਂ ਬੇਨਤੀਆਂ ਆਪੇ ਈ ਸੁਣਦੈ। ਉਹ ਕੋਈ ਬੋਲ਼ੈ ਗਾ? ਜੋ ਤੁਸੀਂ ਖਿਆਲ ਕਰਦੇ ਓਂ, ਉਹਨੂੰ ਦੇਖਦਾ ਵੀ ਐ ਤੇ ਜਾਣਦਾ ਵੀ ਐ। ਉਹ ਦਾਨਾ ਬੀਨੈ ਗਾ। ਉਹ ਤਾਂ ਸੁਣਦੈ ਗਾ –

***ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥***

(ਪੰਨਾ ੩੬)

ਉਹ ਤਾਂ ਸਾਰੇ ਸੁਣਦੈ ਤੇ ਦੇਖਦੈ। ਉਹ ਤੇ ਕੈਸੇ ਮੁੱਕਰੋਂਗੇ? ਉਹ ਐਹਾ ਜਿਹਾ ਦਿਆਲੂ 'ਠਾਕੁਰੁ' ਹੈ –

**ਪੂਰਾ ਸਤਗੁਰੁ ਮੇਲਿ ਮਿਲਾਵੈ**

ਜਦ ਪੂਰੇ ਸਤਿਗੁਰੂ, ਸ੍ਰੀ ਗੁਰੂ ਰਾਮਦਾਸ ਦੇ ਨਾਲ ਮਿਲੇ ਤਾਂ

ਉਨ੍ਹਾਂ ਨੇ ਸਾਡਾ ਮੇਲ ਮਿਲਾ 'ਤਾ ਪ੍ਰਮੇਸ਼ਰ ਨਾਲ। ਮਿਲਾਪ ਲਿਖਿਆ ਨਹੀਂ ਗੁਰੂ ਅਰਜਨ ਦੇਵ ਨੇ ਸੁਖਮਨੀ ਦੇ ਵਿੱਚ? ਬਈ ਮੈਨੂੰ ਪ੍ਰਮੇਸ਼ਰ ਪ੍ਰਾਪਤ ਹੋਇਐ। ਮੈਨੂੰ ਅੰਦਰੋਂ ਪ੍ਰਮੇਸ਼ਰ ਪ੍ਰਾਪਤ ਹੋਇਐ, ਜਦ ਮੈਂ ਗੁਰੂ ਰਾਮਦਾਸ ਦੇ ਚਰਨੀਂ ਪਿਆ। ਮੈਨੂੰ ਅੰਦਰ ਗਿਆਨ ਪ੍ਰਾਪਤ ਹੋਇਆ, ਪ੍ਰਮੇਸ਼ਰ ਪ੍ਰਾਪਤ ਹੋਇਆ। ਕੀ ਲਿਖਿਐ ਭਲਾ ਤੇਈਵੀਂ (੨੩ਵੀਂ) ਅਸ਼ਟਪਦੀ 'ਚ?

***ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥***

***ਨਾਮੁ ਪ੍ਰਭੂ ਕਾ ਲਾਗਾ ਮੀਠਾ ॥*** (ਪੰਨਾ ੨੯੩)

ਮੈਂ ਓਸ ਸੰਤ ਗੁਰੂ ਰਾਮਦਾਸ ਮਹਾਰਾਜ ਦੇ ਨਾਲ ਆਪਣੇ ਅੰਦਰ ਰੱਬ ਦੇਖਿਆ। ਜਦ ਮੈਂ ਉਨ੍ਹਾਂ ਦੇ ਨਾਲ ਮਿਲਿਆ, ਉਨ੍ਹਾਂ ਨੇ ਮੇਰਾ ਮੇਲ, ਪ੍ਰਮੇਸ਼ਰ ਦੇ ਨਾਲ ਮਿਲਾ 'ਤਾ। ਮੈਂ ਉਨ੍ਹਾਂ ਦੇ ਚਰਨੀਂ ਪਿਆ, ਉਨ੍ਹਾਂ ਨੇ ਮੇਰੇ ਅੰਦਰ ਉਹ ਪ੍ਰਮੇਸ਼ਰ ਦਿਖ਼ਾਲ 'ਤਾ। ਇਹ ਗੁਰੂ 'ਚ ਅਰ ਪ੍ਰਮੇਸ਼ਰ 'ਚ ਤਾਕਤ ਐ। ਗੁਰੂ, ਪ੍ਰਮੇਸ਼ਰ ਮਿਲਾਉਂਦਾ ਹੁੰਦੈ ਤੇ ਪ੍ਰਮੇਸ਼ਰ, ਗੁਰੂ ਮਿਲਾਉਂਦਾ ਹੁੰਦੈ। ਗੁਰੂ ਤਾਂ ਮਿਲਾਉਂਦਾ ਹੁੰਦੈ ਪ੍ਰਮੇਸ਼ਰ ਨੂੰ ਤੇ ਪ੍ਰਮੇਸ਼ਰ ਗੁਰੂ ਮਿਲਾਉਂਦਾ ਹੁੰਦੈ ਤੇ ਗੁਰੂ ਦੇ ਪਾਸ, ਪ੍ਰਮੇਸ਼ਰ ਲਿਜਾਏਗਾ ਤਾਂ ਉਹ ਪ੍ਰਮੇਸ਼ਰ ਮਿਲਾ ਦੇਗਾ। ਏਸ ਕਰਕੇ, ਮੇਰਾ ਮੇਲ ਭਾਈ, ਗੁਰੂ ਰਾਮਦਾਸ ਨੇ ਮਿਲਾ 'ਤਾ। ਇਨ੍ਹਾਂ ਦੇ ਗੁਰੂ 'ਰਾਮਦਾਸ' ਸੇ। ਕਹਿੰਦੇ, ਪੂਰੇ ਗੁਰੂ ਨੇ ਮੇਰਾ ਮੇਲ, ਭਾਈ! ਪ੍ਰਮੇਸ਼ਰ ਨਾਲ ਮਿਲਾ 'ਤਾ, ਮੈਨੂੰ ਪ੍ਰਮੇਸ਼ਰ ਨਾਲ ਮਿਲਾ 'ਤਾ–

**ਸਭ ਚੂਕੈ ਮਨ ਕੀ ਚਿੰਤੀ ॥**

ਤਾਂ ਸਾਰੀਆਂ ਮਨ ਦੀਆਂ ਚਿੰਤਾਂ ਚੱਕੀਆਂ ਗਈਆਂ, ਜਦ ਪ੍ਰਮੇਸ਼ਰ ਨਾਲ ਮਿਲਗੇ, ਬ੍ਰਹਮ ਗਿਆਨ ਹੋ ਗਿਆ, ਮੋਕਸ਼ ਹੋ ਗੀ। ਸਾਡੀਆਂ ਸਾਰੀਆਂ ਚਿੰਤਾਂ ਚੱਕੀਆਂ ਗਈਆਂ–

**ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ**

ਹਰੀ ਦਾ ਨਾਮ ਸਾਡੇ ਮੁੱਖ ਦੇ ਵਿੱਚ ਔਸ਼ਧੀ (ਦਵਾਈ) ਪਾ 'ਤੀ, ਹੁਣ ਬਿਨਾਂ ਨਾਮ ਦੇ ਹੋਰ ਸਾਡਾ ਕੋਈ ਕੰਮ ਨਹੀਂ ਹੈ। ਨਾਮ ਸਾਡਾ ਅੱਠ ਪਹਿਰ ਚਲਦੈਗਾ –

**ਜਨ ਨਾਨਕ ਸੁਖਿ ਵਸੰਤੀ ॥**

ਸ੍ਰੀ ਗੁਰੂ ਅਰਜਨ ਦੇਵ ਕਹਿੰਦੇ, ਹੁਣ ਅਸੀਂ ਸੁੱਖ-ਸਰੂਪ ਪ੍ਰਮੇਸ਼ਰ ਦੇ ਵਿੱਚ ਵਸਦੇ ਆਂ। ਉਹ ਜਿਹੜਾ ਆਤਮਕ-ਸੁੱਖ, ਪੂਰਨ ਆਤਮਕ-ਸੁੱਖ ਹੈ, ਉਹਦੇ ਵਿੱਚ ਸਾਡਾ ਮਨ ਵਸਦੈ। ਹੁਣ ਸਾਡਾ ਮਨ ਸੰਸਾਰ 'ਚੋਂ ਨਿਕਲ ਗਿਆ, ਆਤਮਾ ਦੇ ਵਿੱਚ ਵਸ ਗਿਆ, ਸਾਰੀਆਂ ਚਿੰਤਾਂ ਚੱਕੀਆਂ ਗਈਆਂ। ਉਨ੍ਹਾਂ ਨੂੰ ਜੋ ਪ੍ਰਾਪਤ ਹੋਇਆ, ਉਹ ਸ਼ਬਦ ਦੇ ਰਾਹ ਥੁਆਨੂੰ ਸਾਰਿਆਂ ਨੂੰ ਉਨ੍ਹਾਂ ਨੇ ਦੱਸ 'ਤਾ।

**ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥**

**ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

੧

ਸਤਿਗੁਰ ਪ੍ਰਸਾਦਿ॥

**੫੬**

---

**ਧਨਾਸਰੀ ਮਹਲਾ ੫ ॥**

**ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥**
**ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥ ੧॥**
**ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥**
**ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ ਰਹਾਉ ॥**
**ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥**
**ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥ ੨॥**
**ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥**
**ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥ ੩॥**
**ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥**
**ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ॥ ੪॥ ੩॥ ੨੭॥**

(ਪੰਨਾ ੬੭੭)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !!

**ਧਨਾਸਰੀ ਮਹਲਾ ੫ ॥**

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ੍ਯ ਹਰਿ ॥***

(ਪੰਨਾ ੧੪੦੯)

***ਗੁਰ ਜੋਤਿ ਅਰਜੁਨ ਮਾਹਿ ਧਰੀ ॥*** (ਪੰਨਾ ੧੪੦੯)

ਸ੍ਰੀ ਗੁਰੂ ਰਾਮਦਾਸ, ਇਹ 'ਜੋਤਿ' ਗੁਰੂ 'ਅਰਜੁਨ' ਮੇਂ ਧਰ ਕੇ, ਆਪ ਬੈਕੁੰਠ ਮੇਂ ਚਲੇ ਗਏ। ਪਿਰਥੀਏ 'ਚ ਨਹੀਂ ਧਰੀ, ਮਹਾਂਦੇਵ 'ਚ ਨਹੀਂ ਧਰੀ। ਇਹ (ਅਰਜਨ) ਛੋਟੇ ਸੇ, ਇੱਕੋ ਈ 'ਜੋਤਿ' ਸੀ। ਈਸ਼ਰੀ ਨਿਆਏ ਦੇ ਵਿੱਚ, ਇਹ ਕੋਈ ਦੁਨੀਆਵੀ ਸੰਬੰਧ ਨਹੀਂ ਹੁੰਦਾ। ਜੇ ਦੁਨੀਆਵੀ ਸੰਬੰਧ ਹੁੰਦਾ ਤਾਂ ਪਿਰਥੀਏ ਦਾ ਹੱਕ ਸੀ, ਉਹ ਬੜਾ ਸੀ। ਓਸਦੇ ਬਾਦ ਫੇਰ ਮਹਾਂਦੇਵ ਦਾ ਹੱਕ ਸੀ। ਪਰ ਨਾ, ਇਹ ਤਾਂ ਈਸ਼ਰੀ ਸੰਬੰਧ ਹੈ।ਉਨ੍ਹਾਂ ਨੇ ਉਹ ਜੋਤ -

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥***

(ਪੰਨਾ ੧੪੦੮)

ਉਹ ਜਿਹੜੀ ਜੋਤੀ ਸਰੂਪ ਅਵਤਾਰ ਧਾਰ ਕੇ ਦੁਨੀਆਂ ਨੂੰ ਤਾਰਣ ਆਈ। ਥੁਆਨੂੰ ਪਤੈ? ਅੱਠਾਂ (੮) ਨੂੰ ਗਿਆਨ ਹੋਇਆ ਨਨਕਾਣੇ ਸਾਹਿਬ। ਮੁੱਲਾਂ ਨੂੰ, ਪੰਡਿਤ ਨੂੰ, ਬੀਬੀ ਨਾਨਕੀ ਨੂੰ ਤੇ ਜਦ ਉਹ ਵਖਿਆਣ ਕਰਨ ਲੱਗ ਗੇ ਤਾਂ ਗੁਰੂ ਸਾਹਿਬ ਨੂੰ ਆਪ ਉਨ੍ਹਾਂ ਨੇ ਸੁਲਤਾਨਪੁਰ ਬੁਲਾਕੇ ਆਖਿਆ, ਥੁਆਨੂੰ ਤਾਂ ਪੈਗਾਮ ਦੇਣ ਵਾਸਤੇ ਭੇਜਿਆ ਸੀ, ਤੁਸੀ ਤਾਂ ਦੁਨੀਆਂ ਨੂੰ ਪਤਾ ਦੇਣਾ ਸੀ ਬਈ ਏਸ ਰਸਤੇ ਚੱਲਣੈ। ਥੁਆਨੂੰ ਤਾਂ ਰਹਿਬਰ ਕਰਕੇ ਭੇਜਿਆ ਸੀ, ਤੁਸੀਂ ਤਾਂ ਦੁਨੀਆਂ ਨੂੰ ਸਿੱਧੇ ਰਸਤੇ ਪਾਉਣਾ ਸੀ। ਉਹ ਠੀਕ ਐ ਜੋ ਤੁਸੀਂ ਪਰਉਪਕਾਰ ਕਰਦੇ ਓਂ ਪਰ ਥੁਆਡਾ ਗੁਰੂ ਪ੍ਰਚਾਰ ਦਾ ਹੱਕ ਤਾਂ ਬਹੁਤ ਬੜਾ ਹੈਗਾ। ਅਵਤਾਰ ਤਾਂ ਕਈ ਪ੍ਰਕਾਰ ਦੇ ਹੁੰਦੇ ਨੇ, ਤੁਸੀਂ ਪੜ੍ਹੋਂਗੇ ਅੰਸਾ ਅਵਤਾਰ, ਗੁਰੂ ਅਵਤਾਰ (ਵਗੈਰਾ)। ਪਰ ਗੁਰੂ ਅਵਤਾਰ ਤਾਂ ਉਦੋਂ ਆਉਂਦੈ, ਜਦੋਂ ਹਨੇਰ ਮੱਚ ਜਾਂਦੈ ਦੁਨੀਆਂ ਦੇ ਵਿੱਚ। ਏਸ ਕਰਕੇ, ਫੇਰ ਉਨ੍ਹਾਂ ਨੇ ਚਾਰ (੪) ਉਦਾਸੀਆਂ ਕੀਤੀਆਂ, ਦੁਨੀਆਂ ਨੂੰ ਬਹੁਤ ਸਿੱਖਿਆ ਦਿੱਤੀ।ਉਨ੍ਹਾਂ ਦੇ ਵਿੱਚੋਂ ਹੁਣ ਇਹ 'ਜੋਤਿ' ਪੰਜਵੇਂ ਜਾਮੇਂ (ਸਰੀਰ) 'ਚ ਆ ਗੀ-

***ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥***

(ਪੰਨਾ ੯੬੬)

ਹੁਣ ਉਹ 'ਜੋਤਿ', ਪ੍ਰਮੇਸ਼ਰ ਦੀ 'ਜੋਤਿ', ਪੰਜਵੇਂ ਜਾਮੇਂ 'ਚ ਆ ਕੇ, ਉਨ੍ਹਾਂ ਨੇ ਬਾਣੀ ਉੱਚਰੀ ਹੈ ਜੋ, ਉਹ ਬਾਣੀ ਦੇ ਵਿੱਚ ਹੈ। ਹੁਣ ਸੁਣੋ–

**ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥**
***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥***

(ਪੰਨਾ ੪੨੧)

ਕਬੀਰ ਸਾਹਿਬ ਨੇ ਤਾਂ ਸਾਫ ਕਹਿ 'ਤਾ –

***ਕਿਆ ਨਾਗੇ ਕਿਆ ਬਾਧੇ ਚਾਮ ॥***
***ਜਬ ਨਹੀ ਚੀਨਸਿ ਆਤਮ ਰਾਮ ॥*** (ਪੰਨਾ ੩੨੪)

ਜਦ ਤੱਕ ਤੈਂ ਆਪਣੇ–ਆਪ ਨੂੰ ਵਿਆਪਕ ਦੇ ਨਾਲ ਬਿਰਤੀ ਤਿਆਗ ਕੇ ਇੱਕ ਨਹੀਂ ਕੀਤਾ, ਜਦ ਤੱਕ ਉਹ ਸੰਸਾਰੀ ਬਿਰਤੀ ਤਿਆਗ ਕੇ ਬਿਰਤੀ ਐਥੇ ਨਹੀਂ ਜੁੜੀ ਤੇ ਰਵਿਦਾਸ ਦੀ ਜੁੜੀ–

***ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥***
***ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥***

(ਪੰਨਾ ੬੫੯)

ਰਵਿਦਾਸ ਨੇ ਜਦ ਉਪਾਸ਼ਨਾ ਕੀਤੀ, ਉਦੋਂ ਜੋ ਕੁੱਛ ਹੋਇਆ, ਉਹਦੀ ਭਾਵਨਾ ਅਨੁਸਾਰ ਓਹਨੇ ਆਖਿਆ। ਕਿਉਂ?

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**

ਉਹ ਕਹਿੰਦਾ, ਪਰੇ ਹੋ ਜਾ, ਤੂੰ ਚਮਿਆਰ ਹੈਂ। ਉਹ ਕਹਿੰਦਾ, ਪਰੇ ਕਿੱਥੇ ਹੋ ਜਾਂ ਹੁਣ?

***ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥***
***ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥*** (ਪੰਨਾ ੬੫੯)
***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

ਜੋ ਦੇਖਣੇ 'ਚ ਆਉਂਦੈ, ਉਹ ਮਿੱਥਿਐ –

***ਮੂਈ ਸੁਰਤਿ ਬਾਦੁ ਅਹੰਕਾਰੁ ॥***
***ਓਹੁ ਨ ਮੂਆ ਜੋ ਦੇਖਣਹਾਰੁ ॥***

*ਜੈ ਕਾਰਣਿ ਤਟਿ ਤੀਰਥ ਜਾਹੀ ॥*
*ਰਤਨ ਪਦਾਰਥ ਘਟ ਹੀ ਮਾਹੀ ॥*
*ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥*
*ਭੀਤਰਿ ਹੋਦੀ ਵਸਤੁ ਨ ਜਾਣੈ ॥*
*ਹਉ ਨ ਮੂਆ ਮੇਰੀ ਮੁਈ ਬਲਾਇ ॥*
*ਓਹੁ ਨ ਮੂਆ ਜੋ ਰਹਿਆ ਸਮਾਇ ॥*
*ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥*
*ਮਰਤਾ ਜਾਤਾ ਨਦਰਿ ਨ ਆਇਆ ॥* (ਪੰਨਾ ੧੫੨)
*ਜਨਮਿ ਨ ਮਰੈ ਨ ਆਵੈ ਨ ਜਾਇ ॥*
*ਨਾਨਕ ਕਾ ਪ੍ਰਭੁ ਰਹਿਓ ਸਮਾਇ ॥* (ਪੰਨਾ ੧੧੩੬)

ਨਾਨਕ ਦਾ ਪ੍ਰਭੂ ਤਾਂ ਵਿਆਪਕ ਐ, ਨਾਨਕ ਦਾ ਪ੍ਰਭੂ ਪ੍ਰਛਿੰਨ ਨਹੀਂ ਹੈ। ਉਹ ਕਾਗਜਾਂ ਦੀਆਂ ਮੂਰਤੀਆਂ ਨਹੀਂ ਹੈ, ਪੱਥਰ ਦੀਆਂ ਮੂਰਤੀਆਂ ਨਹੀਂ ਹੈ। ਨਾਨਕ ਦਾ ਪ੍ਰਭੂ ਤਾਂ ਵਿਆਪਕ ਹੈ, ਅਕਾਲ ਪੁਰਖ –

ਏਕਾ (੧), ਲਿਖਿਆ ਵੀ ਏਸੇ ਕਰਕੇ ਹੈ–
*ਏਕਾ ਏਕੰਕਾਰੁ ਲਿਖਿ ਦੇਖਾਲਿਆ ॥*
*ਊੜਾ ਓਅੰਕਾਰੁ ਪਾਸਿ ਬਹਾਲਿਆ ॥* (ਭਾਈ ਗੁਰਦਾਸ)
ਭਾਈ ਸਾਹਿਬ ਇਹਦਾ ਅਰਥ ਕਰਦੇ ਨੇ ਭਾਈ ਗੁਰਦਾਸ ਜੀ–
*ਏਕਾ ਏਕੰਕਾਰੁ ਲਿਖਿ ਦੇਖਾਲਿਆ ॥*
ਏਕਾ, ਥੁਆਨੂੰ ਲਿਖ ਕੇ ਦਿਖਾਲਿਆ, ਰੱਬ ਇੱਕ ਐ ।
*ਊੜਾ ਓਅੰਕਾਰੁ ਪਾਸਿ ਬਹਾਲਿਆ ॥*
ਇਹ ਉਹਦਾ ਨਾਮ ਹੈ, 'ਓਮ' (ੴ) ਉਹਦਾ ਨਾਮ ਹੈ ਪਹਿਲਾ (ਸਨਾਤਨ) ਉਪਨਿਸ਼ਦ 'ਚ। ਏਸ ਕਰਕੇ, ਉਹ ਥੁਆਨੂੰ ਦੱਸ 'ਤਾ ਕਿ ਇਹ (੧) ਇਹਦਾ ਨਾਮ ਹੈ ਤੇ ਇਹ (ਓ) ਨਾਮੀ ਹੈ। ਏਸ ਤੋਂ ਬਿਨਾਂ ਤੁਸੀਂ ਦੁਨੀਆਂ ਦੇ ਵਿੱਚ ਨਹੀਂ ਵੜਨਾ ਹੈਗਾ। ਦੁਨੀਆਂ ਦੇ ਵਿਵਹਾਰ ਤੁਸੀਂ–

*ਸਾਚਿ ਨਾਮਿ ਮੇਰਾ ਮਨੁ ਲਾਗਾ ॥*

*ਲੋਗਨ ਸਿਉ ਮੇਰਾ ਠਾਠਾ ਬਾਗਾ ॥* (ਪੰਨਾ ੩੮੪)

ਆਪਣੇ ਮਨ ਨੂੰ ਜੋੜ ਕੇ ਰੱਖਣਾ ਐਥੇ ਤੇ ਦੁਨੀਆਂ ਦਾ ਵਿਹਾਰ, 'ਗਉਣ' ਬਿਰਤੀ ਤੇ ਕਰਨੈ ਗਾ। ਪਰ ਦੁਨੀਆਂ ਨੇ ਮੁੱਖ ਕਰ ਲਿਆ ਵਿਹਾਰ ਤੇ ਪ੍ਰਮੇਸ਼ਰ ਨੂੰ ਕਰ ਦਿੱਤਾ 'ਗਉਣ'। ਏਸ ਕਰਕੇ, ਇਨ੍ਹਾਂ ਨੂੰ ਅੰਤ ਨੂੰ ਧੱਕੇ ਖਾਣੇ ਪੈਣਗੇ –

*ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥*

(ਪੰਨਾ ੬੩੪)

ਨੌਵੇਂ ਪਾਤਸ਼ਾਹ ਕਹਿੰਦੇ, 'ਅੰਤ ਬਾਰ' ਭਾਈ, ਅੰਤ ਨੂੰ ਥੁਆਡੇ, ਬਿਨਾਂ ਪ੍ਰਮੇਸ਼ਰ ਦੇ ਕੋਈ ਕੰਮ ਨਹੀਂ ਆਉਣਾ ਹੈਗਾ। ਇਹ ਜਿਹੜਾ ਤੁਸੀਂ ਦੁਨੀਆਂ 'ਚ ਮੋਹ ਨਾਲ ਫਸੇ ਵੇ ਓਂ, ਉਹ ਐਵੇਂ ਵਾਧੂ ਜਿਹਾ ਕੰਮ ਐ ਗਾ, ਇਉਂ ਥੁਆਡਾ ਕੰਮ ਨਹੀਂ ਚੱਲਣਾ ਹੈ ਗਾ । ਏਸ ਕਰਕੇ, ਜਿੰਨਾਂ ਚਿਰ ਪ੍ਰਮੇਸ਼ਰ ਦੀ ਦਇਆ ਨਹੀਂ ਹੁੰਦੀ, ਪ੍ਰਮੇਸ਼ਰ ਦੀ ਕਿਰਪਾ ਨਹੀਂ ਹੁੰਦੀ, 'ਗੁਰ ਪ੍ਰਸਾਦਿ' ਨਹੀਂ ਹੁੰਦਾ, ਓਨਾਂ ਚਿਰ ਜੀਵ ਬੱਝਿਆ ਵਿਐ –

*ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥*

(ਪੰਨਾ ੨੧੯)

ਨੌਵੇਂ ਪਾਤਸ਼ਾਹ ਕਹਿੰਦੇ, ਜਦ ਹਰੀ ਦਿਆਲੂ ਹੋ ਜੈ ਤਾਂ ਤੇਰੀਆਂ ਸਾਰੀਆਂ ਵਿਧੀਆਂ ਆਪੇ ਈ ਬਣ ਜਾਣਗੀਆਂ। ਤੂੰ ਪ੍ਰਮੇਸ਼ਰ ਦੇ ਚਰਨਾਂ ਦੇ ਵਿੱਚ ਡਿੱਗ ਕੇ ਸ਼ਰਨਾਗਤੀ ਲਈਂ, ਓਹਨੇ ਦਇਆ ਕਰਨੀ ਐਂ। ਹੇ ਮਹਾਰਾਜ! ਦਇਆ ਕਰੋ। ਉਹਦੀ ਦਇਆ ਤੇ 'ਗੁਰ ਪ੍ਰਸਾਦਿ' ਨਾਲ ਤੁਸੀਂ ਤਰ ਜਾਵੋਂਗੇ। ਏਸ ਕਰਕੇ, ਉਹ ਹਾਜਰ ਹੈ, ਹਜ਼ੂਰ ਹੈ,ਜਾਹਰ ਹੈ, ਜਹੂਰ ਹੈ ਤੇ ਹੋਰ ਕਿਤੇ ਨਾ ਫਿਰਿਓ ਭੱਜੇ ਨੱਠੇ –

**ਰਵਿ ਰਹਿਆ ਸਰਬਤ੍ਰ ਮੈ**

ਉਹ ਸਾਰਿਆਂ ਦੇ ਵਿੱਚ ਵਿਆਪਕ ਐ –

***ਬਿਸਰਿ ਗਈ ਸਭ ਤਾਤਿ ਪਰਾਈ ॥***
***ਜਬ ਤੇ ਸਾਧਸੰਗਤਿ ਮੋਹਿ ਪਾਈ ॥ ੧॥ ਰਹਾਉ ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ ॥ ੧॥***
***ਜੋ ਪ੍ਰਭ ਕੀਨੋ ਸੋ ਭਲ ਮਾਨਿਓ***
***ਏਹ ਸੁਮਤਿ ਸਾਧੂ ਤੇ ਪਾਈ ॥ ੨॥***
***ਸਭ ਮਹਿ ਰਵਿ ਰਹਿਆ ਪ੍ਰਭੁ ਏਕੈ***
***ਪੇਖਿ ਪੇਖਿ ਨਾਨਕ ਬਿਗਸਾਈ ॥ ੩॥ ੮॥*** (ਪੰਨਾ ੧੨੯੯)

ਗੁਰੂ ਅਰਜਨ ਦੇਵ ਕਹਿੰਦੇ, ਗੁਰੂ ਰਾਮਦਾਸ ਮਹਾਰਾਜ ਦੀ ਕਿਰਪਾ ਤੇ ਜਿਹੜਾ ਸਾਰੇ ਰਮਿਆ ਵਿਆ ਵਿਆਪਕ ਸੀ, ਮੈਨੂੰ ਪ੍ਰਤਿਅਕਸ਼ ਹੋ ਗਿਆ। ਮੈਂ ਬੜਾ ਖੁਸ਼ ਹਾਂ, ਏਸ ਕਰਕੇ, ਉਹ ਪ੍ਰਮੇਸ਼ਰ ਸਾਰਿਆਂ 'ਚ 'ਰਵਿ ਰਹਿਆ' ਵਿਆਪਕ ਹੈ –

**ਮਨ ਸਦਾ ਧਿਆਈ ॥**

ਹੇ ਮਨ ! ਉਹਦਾ ਧਿਆਨ ਧਰੀਂ ਸਦਾ, ਦੇਖੀਂ ਕਿਤੇ ਦੁਨੀਆਂ ਦੇ ਨਾਲ ਨਾ ਲਿਪਟ ਜਾਈਂ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਕਾਰ ਨੇ ਪੰਜ। ਤੇਰਾ ਮਨ ਜੇ ਐਥੇ ਚਿਪਕ ਗਿਆ, ਖਾਲੀ ਫਜ਼ੂਲ ਜਾਏਗਾ। ਸ਼ਬਦ, ਸਪਰਸ਼, ਰੂਪ, ਰਸ, ਗੰਧ, ਪੰਜ ਵਿਸ਼ੇ ਨੇ। ਜੇ ਤੇਰਾ ਮਨ ਇਨਾਂ 'ਚ ਅਟਕ ਗਿਆ, ਤੂੰ ਕਿੰਨਾਂ ਵੀ ਮੰਗ ਲੀਂ, ਰੱਬ ਤੈਨੂੰ ਨਹੀਂ ਮਿਲੇਗਾ। ਏਸ ਕਰਕੇ, ਸਦਾ ਤੂੰ ਪ੍ਰਮੇਸ਼ਰ ਦਾ ਧਿਆਨ ਕਰੀਂ, ਦੁਨੀਆਂ ਦਾ ਹਰਤਾ, ਕਰਤਾ ਇੱਕ ਪ੍ਰਮੇਸ਼ਰ ਐ। ਉਤਪਤੀ ਉਹ ਕਰਦੈ, ਪਾਲਣਾ ਉਹ ਕਰਦੈ, ਲੈਅ ਉਹ ਕਰਦੈ, ਉਹ ਮਾਲਕ ਐ ਸਭ ਕਾਸੇ (ਕੁੱਛ) ਦਾ। ਜਪੁਜੀ ਸਾਹਿਬ ਦੇ ਟੀਕੇ ਵਿੱਚ ਓਹਨੇ ਲਿਖਿਆ (ਖਵਾਜਾ) ਦਿਲ ਮੁਹੰਮਦ ਨੇ, ਹੋਰ ਵੀ ਕਈਆਂ ਨੇ ਟੀਕੇ ਲਿਖੇ ਨੇ। ਓਹਨੇ ਆਖਿਆ, ਓਏ, ਨਾਨਕ ਤਾਂ ਇੱਕ (੧) ਦਾ ਉਪਾਸ਼ਕ ਐ, ਤੁਸੀਂ ਤਿੰਨ ਕਿਉਂ ਲਿਖ 'ਤੇ, ਬ੍ਰਹਮਾ, ਵਿਸ਼ਨੂੰ, ਮਹੇਸ਼। ਇਹ ਤਾਂ ਦੇਵਤੇ ਨੇ। ਨਾਨਕ ਤਾਂ ਇੱਕ ਦਾ ਉਪਾਸ਼ਕ ਐ, ਹੇਠਾਂ ਪੰਕਤੀ ਲਿਖ 'ਤੀ ਤੇ ਹੋਰ ਤਾਂ ਪਤਾ ਨਹੀਂ

ਲੱਗਿਆ ਕਿਸੇ ਨੂੰ। ਏਸ ਕਰਕੇ, ਤੁਸੀਂ ਇੱਕ ਦੇ ਉਪਾਸ਼ਕ ਓਂ। ਉਹ ਵਿਆਪਕ ਹੈ, ਉਹ ਸਾਰੇ ਰਮਿਐਂ ਗਾ। ਉਹਦਾ ਧਿਆਨ, ਅਪਨੇ ਮਨ 'ਚ ਰੱਖਣਾ, ਅਪਨੇ ਮਨ ਨੂੰ ਉਹਦੇ ਨਾਲ ਜੋੜਨਾ। ਤੁਸੀਂ ਮਨ ਦੇ ਦ੍ਰਸ਼ਟਾ ਹੋਂ, ਮਨ ਥੁਆਡਾ ਦ੍ਰਸ਼ਟਾ ਨਹੀਂ। ਤੁਸੀਂ ਰੋਜ, ਮਨ ਨੂੰ ਦੇਖਦੇ ਹੋਂ, ਮਨ ਮੇਰਾ ਠੀਕ ਐ ਕਿ ਬੇ-ਠੀਕ ਐ। ਜੇ ਥੁਆਨੂੰ ਕੋਈ ਬੁਲਾਵੇ ਤਾਂ ਤੁਸੀਂ ਕਹਿੰਦੇ ਓਂ, ਮੈਨੂੰ ਨਾ ਬੁਲਾ,ਮੇਰਾ ਮਨ ਠੀਕ ਨਹੀਂ। ਜਦ ਇਹ ਖੁਸ਼, ਠੀਕ ਹੁੰਦੈ ਤਾਂ ਕਹਿੰਦਾ, ਹੁਣ ਗੱਲ ਕਰ। ਏਸ ਕਰਕੇ, ਤੁਸੀਂ ਮਨ ਨੂੰ ਦੇਖਦੇ ਹੋਂ। ਥੁਆਨੂੰ ਪਤੈ ਬਈ, ਮੇਰਾ ਮਨ ਕਿੱਥੇ ਚਿੰਬੜਿਆ ਵਿਐ। ਮੇਰਾ ਮਨ ਕਿੱਥੇ ਅਟਕਿਆ ਵਿਐ, ਕਿੱਥੇ ਜੁੜਿਆ ਵਿਐ। ਕਹਿੰਦੇ, ਮਨ ਨੂੰ ਪ੍ਰਮੇਸ਼ਰ ਦੇ ਧਿਆਨ 'ਚ ਜੋੜ, ਹੋਰ ਨਹੀਂ ਮਨ ਨੂੰ ਕਿਤੇ ਦੁਨੀਆਂ ਦੇ ਵਿੱਚ ਜੋੜਨਾ। ਪ੍ਰਮੇਸ਼ਰ ਦੇ ਧਿਆਨ ਦੇ ਵਿੱਚ ਹੀ ਮਨ ਨੂੰ ਜੋੜਨਾ ਤੇ ਇਹ ਵਿਆਪਕ ਐ, ਪਰੀਪੂਰਣ ਐਂ, ਅੰਤਰਜਾਮੀ ਐਂ-

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ ॥*** (ਪੰਨਾ ੧੧੩੬)

ਥੁਆਡਾ ਭਲਾ ਇਵੇਂ ਹੋਵੇਗਾ ਭਾਈ! ਆਹ, ਗੁਰੂ ਸਾਹਿਬ ਜੀ ਦਾ ਬਚਨ ਹੈ-

**ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥**

ਉਹ 'ਸੰਗੀ' ਹੈ ਜਿਹੜਾ ਲੋਕ ਪਰਲੋਕ ਮੇਂ ਕਦੇ ਵਿੱਛੁੜੇ ਨਾ ਥੁਆਤੇ। ਜਦ ਤੁਸੀਂ ਸੂਖਸ਼ਮ ਸਰੀਰ ਵਿੱਚ ਜਾਵੋਂਗੇ ਬਦਲ ਕੇ ਦੂਜੇ ਜਨਮ ਦੇ ਵਿੱਚ,ਓਦੋਂ ਵੀ ਪ੍ਰਮੇਸ਼ਰ ਨਾਲ ਐ ਤੇ ਹੁਣ ਵੀ ਨਾਲ ਐ-

***ਨਾਮੁ ਸੰਗੀ ਸੋ ਮਨਿ ਨ ਬਸਾਇਓ ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ ॥*** (ਪੰਨਾ ੭੧੫)

ਥੁਆਡਾ 'ਸੰਗੀ' ਐ 'ਨਾਮੁ'। 'ਨਾਮੁ' ਥੁਆਡਾ ਰਾਖੈਗਾ। ਇਹ ਤੁਸੀਂ ਮਨ 'ਚ ਨਹੀਂ ਵਸਾਇਆ 'ਨਾਮੁ'। ਤੇ ਇਹ ਥੁਆਨੂੰ ਪਤੈ? ਮਨ ਥੁਆਡੇ 'ਚ ਕੀ ਕੁੱਛ ਵਸਦੈ। ਉਹ ਥੁਆਡੇ ਸਾਹਮਣੇ ਐਂ, ਕੋਈ ਓਹਲਾ ਤਾਂ ਹੈ ਨਹੀਂ। ਜੋ ਥੁਆਡੇ ਮਨ ਵਿੱਚ ਵਸਦੈ, ਉਹ

ਦਿਸਦਾ ਨਹੀਂ ਥੁਆਨੂੰ? ਮਨ ਵੀ ਦਿਸਦਾ ਹੈ ਤੇ ਜੋ ਮਨ ਵਿੱਚ ਵਸਦੈ, ਉਹ ਵੀ ਦਿਸਦੈਗਾ, ਉਹ ਹੈ ਥੁਆਡਾ 'ਸੰਗੀ'। ਤੇ–

*ਨਾਮੁ ਸੰਗੀ ਸੋ ਮਨਿ ਨ ਬਸਾਇਓ ॥*

ਤੇ ਜੀਵ ਨੇ, 'ਨਾਮੁ' ਇਹਦਾ 'ਸੰਗੀ' ਸੀ, ਉਹ ਮਨ 'ਚ ਨਾ ਵਸਾਇਆ–

*ਛੋਡਿ ਜਾਹਿ ਵਾਹੂ ਚਿਤੁ ਲਾਇਓ ॥*

ਜਿਹੜੇ ਪਦਾਰਥ ਇਹਨੇ ਛੱਡ ਕੇ ਜਾਣੇ ਸੇ, ਉਨ੍ਹਾਂ ਨਾਲ ਮੋਹ ਲਾ ਲਿਆ ਤੇ ਇਹ ਤਾਂ ਉਲਟੇ ਪਾਸੇ ਚੱਲ ਪਿਆ। ਨਾਮ ਦੇ ਬਿਨਾਂ ਅਧਾਰ ਨਹੀਂ ਭਾਈ! ਨਾਮ ਇੱਕ ਇਹੋ ਜਿਹੀ ਚੀਜ ਐ, ਇਹ ਨਾਮੀ ਨੂੰ ਮਿਲਾ ਦਿੰਦੈ, ਨਾਮ–

*ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥*
*ਨਾਨਕ ਤਿਨਹਿ ਨਿਰੰਜਨੁ ਜਾਨਿਆ ॥* (ਪੰਨਾ ੨੮੧)

ਜੀਹਦਾ 'ਨਾਮੁ' ਦੇ ਨਾਲ ਮਨ ਮੰਨ ਜੂ, ਉਹ ਨਿਰਾਕਾਰ ਪ੍ਰਮੇਸ਼ਰ ਨੂੰ ਜਾਣ ਲੇ ਗਾ। ਉਹਦੀ ਮੁਕਤੀ ਹੋ ਜੇਗੀ। ਦੇਖਿਓ, ਕਿਤੇ ਅਪਣੇ ਮਨ ਨੂੰ ਦੁਨੀਆਂ 'ਚ ਜੋੜ ਲੌਂ, ਇਹ ਗਲਤ ਸੌਦਾ ਹੋ ਜੇਗਾ–

**ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ ਰਹਾਉ ॥**

ਇਹ ਉਪਨਿਸ਼ਦ 'ਚ ਆਉਂਦੈ, ਜਦ ਉਹ ਨਾਰਦ ਦੇ ਪਾਸ ਗਏ, ਓਹਨੇ ਆਖਿਆ, ਤੁਸੀਂ ਜੀ ਮੈਨੂੰ ਉਪਦੇਸ਼ ਕਰੋ। ਓਹਨੇ ਆਖਿਆ ਓਏ 'ਭੂਮਾ' ਵਿਆਪਕ, ਪ੍ਰਮੇਸ਼ਰ ਸਤਿ–ਸਰੂਪ ਐ। ਇਹ ਜਿਹੜੇ ਵਿਸ਼ੇ ਨੇ 'ਅਲਪ ਸੁਖੁ' ਦੇ, ਇਨ੍ਹਾਂ ਵਿੱਚ ਨਾ ਉਲਝ ਜਾਈਂ ਕਿਤੇ। ਏਸ ਕਰਕੇ, ਆਹ ਜਿਹੜਾ 'ਅਲਪ ਸੁਖੁ' ਹੈ ਨਾ, ਛਿਨ ਮਾਤਰ ਦਾ, ਇਹਦੇ ਵਿੱਚ ਨਾ ਜੀਵ ਉਲਝ ਕੇ ਵਿਸ਼ੇ ਵਿਕਾਰਾਂ ਵਿੱਚ ਫਸ ਜਾਈਂ। ਮਾਰਿਆ ਜਾਵੇਂਗਾ, ਕੁੱਛ ਨਹੀਂ ਤੈਨੂੰ ਮਿਲਣਾ। ਚਲਾਕੀ ਤਾਂ ਤੂੰ ਕਰੇਂਗਾ ਤੇ ਚਲਾਕੀ ਕਰਕੇ ਲੋਕਾਂ ਨੂੰ ਵੀ ਖਰਾਬ ਕਰੇਂਗਾ। ਇਹ ਵੀ ਮੈਂ ਥੁਆਨੂੰ ਦੱਸ ਦਿਆਂ, ਪਰ ਥੁਆਨੂੰ ਸੁਰਤ ਹੀ ਨਹੀਂ ਕਿ ਮੈਂ ਕੰਮ ਕੀ ਕਰਨੈਂ, ਗੱਲ ਤਾਂ ਸੱਚੀ ਇਹ ਹੈ।ਬਾਣੀ

ਥੁਆਨੂੰ ਆਉਂਦੀ ਹੀ ਨਹੀਂ ਹੈ, ਬਾਣੀ ਦਾ ਥੁਆਨੂੰ ਪਤਾ ਹੀ ਨਹੀਂ , ਬਾਣੀ ਕਹਿੰਦੀ ਕੀ ਐ। ਜੇ ਬਾਣੀ ਨਾਲ ਤੁਰ ਪਉਂ ਤਾਂ ਸੁਰਤ ਆ ਜੈ। ਬਾਣੀ ਨਾਲ ਤਾਂ ਤੁਰ ਕੇ ਦੇਖ ਲਉ (ਰੱਬ ਨਾਲ) ਇੱਕ ਕਰ ਦੂ! ਬਾਣੀ ਨਾਲ ਤਾਂ ਤੁਰਨਾ ਨਹੀਂ, ਦੂਜਿਆਂ ਨਾਲ ਚਲਾਕੀਆਂ ਕਰਨੀਆਂ। ਮਨ ਨੇ ਤਾਂ ਚਲਾਕੀਆਂ ਨਾਲ ਹੀ ਚੱਲਣੈ ਗਾ। ਏਸ ਕਰਕੇ, ਫੇਰ ਪੜ੍ਹ ਭਾਈ–

**ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥**

ਕਹਿੰਦੇ, ਜਿਹੜੇ ਵਿਸ਼ੇ ਬਿਨਸ ਜਾਣੇ ਨੇ, 'ਅਲਪ ਸੁਖੁ' ਨੇ, ਥੋੜ੍ਹਾ ਜਿਹਾ ਸੁੱਖ ਹੈ।ਇਹ ਜਿਹੜਾ 'ਅਲਪ ਸੁਖੁ' ਹੈ, ਇਹਦੇ ਵਿੱਚ ਨਾ ਫਸ ਜਿਉ। ਆਤਮ-ਸੁੱਖ ਵਿੱਚ ਬਿਰਤੀ ਜੋੜਿਓ, ਆਤਮਾ ਦੇ ਨਾਲ ਬਿਰਤੀ ਜੋੜਿਓ, ਨਾਮ ਨਾਲ ਬਿਰਤੀ ਜੋੜਿਓ ਤੇ ਹੋਰ ਦੁਨੀਆਂ ਦੇ ਨਾਲ ਨਾ ਬਿਰਤੀ ਜੋੜ ਬੈਠਿਓ।ਹੁਣ ਤੁਸੀਂ ਆਪਣੇ ਸਾਖਸ਼ੀ ਆਪ ਓਂ, ਜਿੱਥੇ ਥੁਆਡਾ ਮਨ ਜੁੜੇਗਾ, ਥੁਆਨੂੰ ਤਾਂ ਪਤੈ। ਇਹ ਆਹ ਸਿਨੇਮੇ ਨੂੰ ਭੱਜੇ ਜਾਂਦੇ ਨੇ, ਜਿਵੇ ਦੁਨੀਆਂ ਦਾ ਮੀਂਹ ਵਰ੍ਹਦਾ ਹੁੰਦੈ, ਨਾਲੇ ਰੁਪੱਈਏ ਦੇ ਕੇ ਆਉਂਦੇ ਨੇ। ਕਿਉਂ ਜਾਂਦੇ ਨੇ? ਇਹਦਾ ਮਤਲਬ ਹੈ ਕਿ ਇਨ੍ਹਾਂ ਦਾ ਮਨ, 'ਨਾਮੁ' ਨਾਲ ਜੁੜਿਆ ਨਹੀਂ ਹੈ। ਜੀਹਦਾ ਮਨ 'ਨਾਮੁ' ਨਾਲ ਜੁੜ ਜੂਗਾ, ਉਹ ਅਹੇ ਜੇ ਕੰਮ ਨਹੀਂ ਕਰਦਾ। ਰਵਿਦਾਸ, ਕਬੀਰ, ਨਾਮਦੇਵ, ਧੰਨਾਂ ਉਹ ਨਾ ਐਧਰ ਚਲੇ ਗਏ? ਏਸ ਕਰਕੇ, ਐਵੇਂ ਦੁਨੀਆਂ ਦੇ ਇਹ ਗਲਤ ਜਿਹੇ ਕੰਮ ਨੇ–

**ਪ੍ਰਤਿਪਾਲੈ ਅਪਿਆਉ ਦੇਇ**

ਕਹਿੰਦੇ, ਥੁਆਡੀ ਪ੍ਰਤਿਪਾਲਣਾ ਨਹੀਂ ਕਰਦਾ ਪ੍ਰਮੇਸ਼ਰ? ਥੁਆਨੂੰ ਖਾਣਾ, ਪੀਣਾ, ਕੱਪੜੇ ਨਹੀਂ ਦਿੰਦਾ? ਇੱਕ ਸੰਤ ਦੇ ਪਾਸ, ਇੱਕ ਆਦਮੀ ਆਇਆ, ਉਹ ਕਹਿੰਦਾ, ਜੀ! ਮੈਂ ਬੜਾ ਦੁਖੀ ਆਂ। ਉਹ ਕਹਿੰਦੇ, ਤੇਰੇ ਕੱਪੜੇ ਤਾਂ ਬਹੁਤ ਵਧੀਆ ਨੇ, ਤੈਨੂੰ ਰੋਟੀ ਨਹੀਂ ਮਿਲਦੀ? ਤੈਨੂੰ ਰਹਿਣ ਦੀ ਥਾਂ ਮਿਲੀ ਹੋਈ ਐ। ਫੇਰ ਹੋਰ ਪੁੱਛਿਆ, ਕਹਿੰਦੇ ਤੈਨੂੰ ਤਾਂ ਰੋਟੀ, ਕੱਪੜਾ ਚਾਹੀਦੈ, ਰੱਬ ਦਿੰਦੈਗਾ,

ਹੋਰ ਤੈਂ ਕੀ ਲੈਣੈ? ਏਸ ਕਰਕੇ-

**ਪ੍ਰਤਿਪਾਲੈ ਅਪਿਆਉ ਦੇਇ**

ਕਹਿੰਦੇ, ਤੇਰੀ ਪ੍ਰਤਿਪਾਲਣਾ ਕਰਦੈ ਪ੍ਰਮੇਸ਼ਰ। ਤੈਨੂੰ ਖਾਣਾ ਪੀਣਾ ਦਿੰਦੈ ਗਾ, ਤੇਰੇ ਸੰਬੰਧੀ ਤੇਰੀ ਸੇਵਾ ਕਰਦੇ ਨੇ, ਉਹ ਵੀ ਉਹਦੇ ਬਣਾਏ ਵੇ ਨੇ, ਇਹਦੀ ਸੇਵਾ ਕਰੋ-

**ਕਛੁ ਊਨ ਨ ਹੋਈ ॥**

ਕਦੇ ਕੋਈ 'ਊਨ ਨ ਹੋਈ', ਸਭ ਨੂੰ ਰੋਜ ਰੋਟੀ ਮਿਲਦੀ ਹੈ। ਸਭ ਨੂੰ ਸਭ ਕੁੱਛ ਮਿਲਦਾ ਹੈਗਾ, ਪਰ ਪਰਮਾਦ ਹੈ। ਹੁਣ ਸ਼ਰਾਬਾਂ ਤਾਂ ਨਹੀਂ ਰੱਬ ਥੁਆਨੂੰ ਦਏਗਾ ਤੇ ਅਫੀਮਾਂ ਨਹੀਂ ਦਏਗਾ। ਇਹ ਤਾਂ ਤੁਸੀਂ ਲੋਕਾਂ ਨੂੰ ਠੱਗ ਕੇ ਖਾਵੋਂਗੇ, ਐਂ ਨਾ ਸਮਝੋ ਬਈ ਇਹ ਰੱਬ ਨੇ ਤੁਹਾਨੂੰ ਭੇਜਣੀਆਂ ਨੇ, ਐਵੇਂ ਤਾਂ ਨਹੀਂ ਰੱਬ ਥੁਆਨੂੰ ਅਫੀਮਾਂ ਭੇਜ ਦੇਗਾ ਤੇ ਸ਼ਰਾਬਾਂ ਭੇਜ ਦੇਗਾ। ਇਹ ਤਾਂ ਥੁਆਨੂੰ ਰੋਟੀ ਖਾਣ ਨੂੰ ਦਿੰਦੈ। ਕਿੰਨਾਂ ਅੰਨ ਲੱਗਦੈ ਰੋਜ ਦੁਨੀਆਂ ਦੇ ਵਿੱਚ, ਕਦੇ ਮੁਕਦੈ? ਤੇ ਕਿਤਨੇ ਫਲ ਦਿੰਦਾ ਹੈ। ਕਿੰਨਾਂ ਸਭ ਕੁੱਛ ਦਿੰਦੈ। ਇਹ ਸਭ ਕੁੱਛ ਉਹਦਾ ਦਿੱਤਾ ਵਿਐ ਤੇ ਕੁੱਛ ਊਣ ਨਹੀਂ ਓਹਨੇ ਰੱਖੀ। ਥੁਆਨੂੰ ਖਾਣਾ ਪੀਣਾ, ਥੁਆਡੇ ਪ੍ਰਾਣਾਂ ਦਾ ਅਧਾਰ ਦਿੰਦੈ ਪਰ ਤੁਸੀਂ ਓਸ ਪ੍ਰਮੇਸ਼ਰ ਦੇ ਨਾਲ ਨਹੀਂ ਲੱਗਦੇ-

**ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥**

ਉਹ ਸੁਆਸ ਸੁਆਸ ਥੁਆਨੂੰ ਯਾਦ ਕਰਦੈ, ਕਦੇ ਨਹੀਂ ਥੁਆਨੂੰ ਭੁੱਲਦਾ। ਤੁਸੀਂ ਉਹਨੂੰ ਭੁੱਲ ਜਾਉਂਗੇ, ਰੱਬ ਥੁਆਨੂੰ ਨਹੀਂ ਭੁੱਲਦਾ ਕਦੇ ਵੀ। ਜੇ ਰੱਬ ਭੁੱਲੇ ਤਾਂ ਥੁਆਡੇ ਕਰਮਾਂ ਨੂੰ ਟੈਪ ਕੈਸੇ ਕਰੇ?

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥***

(ਪੰਨਾ ੧੪੪)

ਜਿਹੜੀਆਂ ਤੁਸੀਂ ਬੜੀਆਂ ਚਲਾਕੀਆਂ ਕਰਦੇ ਹੋਂ, ਉਹ ਤਾਂ ਉਨ੍ਹਾਂ ਨੂੰ ਵੀ ਦੇਖਦੈ। ਮੈਂ ਕੁਰਾਨ ਸੁਣਦਾ ਰਿਹਾਂ ਤੇ ਖੁਦਾ ਕਹਿੰਦਾ, ਮੈਂ ਤਾਂ ਉਨ੍ਹਾਂ ਨੂੰ ਵੀ ਦੇਖਦਾ ਹਾਂ ਮੁਹੰਮਦ! ਜੇ ਤੈਂ ਵੀ ਇਉਂ ਕੀਤਾ ਤਾਂ ਤੈਨੂੰ ਵੀ ਕਹਿੰਦਾ, ਦੋਜਖ ਵਿੱਚ ਸਿੱਟੂੰਗਾ। ਮੈਂ ਤਾਂ ਤੇਰੇ ਅੰਦਰ ਦੀ

ਸਾਰੀ ਬਾਤ ਜਾਣਦਾਂ ਗਾ। ਇਹ ਤਾਂ ਦੁਨੀਆਂ ਦੀਆਂ ਚਲਾਕੀਆਂ ਨੇ। ਏਸ ਕਰਕੇ, ਉਹ ਤੈਨੂੰ ਸਵਾਸ ਸਵਾਸ ਯਾਦ ਰੱਖਦੈ, ਤੇਰੀ ਪਾਲਣਾ ਕਰਦੈ, ਤੇਰੀ ਪ੍ਰਤਿਪਾਲਾ ਕਰਦੈ। ਉਹ ਐਹਾ ਜਿਹਾ ਦਿਆਲੂ ਐ, ਉਹ ਰਹਿਮ ਦਿਲ ਐ, ਉਹ ਬੜਾ ਦਿਆਲੂ ਐ ਪ੍ਰਮੇਸ਼ਰ–

**ਮੇਰਾ ਪ੍ਰਭੁ ਸੋਈ ॥**

ਉਹ ਮੇਰਾ ਪ੍ਰਭੂ ਹੈ। ਇਹ ਕੌਣ ਕਹਿੰਦੇ? ਪੰਚਮ ਪਾਤਸ਼ਾਹ। ਪੰਚਮ ਪਾਤਸ਼ਾਹ ਕਹਿੰਦੇ, ਮੇਰਾ ਰੱਬ ਭਾਈ ਐਹਾ ਜਿਹਾ ਹੈ, ਜਿਹੜਾ ਐਹ ਕੰਮ ਕਰਦੈ, ਉਹ ਮੇਰਾ ਰੱਬ ਐ–

**ਅਛਲ ਅਛੇਦ ਅਪਾਰ ਪ੍ਰਭ**

ਉਹ ਜਿਹੜਾ ਪ੍ਰਭੂ ਐ ਉਹ 'ਅਛਲ' ਐ, ਉਹਨੂੰ ਕੋਈ ਛਲ ਨਹੀਂ ਸਕਦਾ, 'ਅਛੇਦ' ਹੈ। ਉਹ ਪ੍ਰਭੂ ਸਭ ਦਾ ਪ੍ਰੇਰਕ ਹੈ, ਵਿਆਪਕ ਹੈ, ਰਖਸ਼ਕ ਹੈ–

**ਊਚਾ ਜਾ ਕਾ ਰੂਪ ॥**

ਸਾਰਿਆਂ ਨਾਲੋਂ ਉਹਦਾ ਸਰੂਪ ਬੜਾ ਹੈ, ਅਟੱਲ ਹੈ। ਉਹ ਕਦੇ ਉਤਪਤੀ, ਨਾਸ ਨਹੀਂ ਹੋਇਆ–

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*** (ਪੰਨਾ ੧)

ਇਹ ਤਾਂ ਹੁਣ ਥੁਆਡੇ ਸਾਹਮਣੇ ਬਾਤ ਹੈ। ਜੇ ਥੁਆਡਾ ਆਤਮਾ ਅਮਰ ਨਾ ਹੋਵੇ ਤਾਂ ਤੁਸੀਂ ਇੱਕ ਵਾਰ ਜੰਮ ਕੇ ਮਰ ਜਾਉਂ–

***ਕਈ ਜਨਮ ਭਏ ਕੀਟ ਪਤੰਗਾ ॥***
***ਕਈ ਜਨਮ ਗਜ ਮੀਨ ਕੁਰੰਗਾ ॥*** (ਪੰਨਾ ੧੭੬)

ਇਹ ਆਪਣੀ ਭੁੱਲ ਦਾ ਮਾਰਿਆ ਜਨਮਾਂ 'ਚ ਧੱਕੇ ਖਾਂਦਾ ਫਿਰਦੈ, ਆਪਣੀ ਗਲਤੀ ਨਾਲ। ਪ੍ਰਮੇਸ਼ਰ ਦੀ ਬਖਸ਼ਿਸ਼ ਮੇਂ ਕੋਈ ਫਰਕ ਨਹੀਂ–

***ਜਾ ਕਉ ਅਪੁਨੀ ਕਰੈ ਬਖਸੀਸ ॥***
***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਉਹ ਤਾਂ ਬਖਸ਼ਿਸ਼ ਕਰ ਦਿੰਦੈ ਗਾ, ਤੁਸੀਂ ਉਹਦੀ ਬਖਸ਼ਿਸ਼ ਦੇ

ਪਾਤਰ ਬਣੋ ਭਾਈ! ਉਹਦਾ ਨਾਮ ਸਿਮਰਨ ਕਰੋ, ਭਾਣਾ ਮੰਨੋ, ਹੰਕਾਰ ਤਿਆਗ ਦਿਉ, ਉਹ ਤਾਂ ਥੁਆਨੂੰ ਬਖਸ਼ ਦਏਗਾ-

**ਜਪਿ ਜਪਿ ਕਰਹਿ ਅਨੰਦੁ ਜਨ**

'ਜਪਿ ਜਪਿ' ਕੇ 'ਅਨੰਦੁ' ਕਰਦੇ ਨੇ, ਜਿਨ੍ਹਾਂ ਨੇ ਨਾਮ ਜਪਿਆ। ਕਬੀਰ ਨੇ, ਧੰਨੇ ਨੇ, ਨਾਮਦੇਵ ਨੇ, ਉਹ ਅਨੰਦ 'ਚ ਪਹੁੰਚ ਗੇ। ਉਨ੍ਹਾਂ ਨੂੰ ਅਨੰਦ ਸਰੂਪ ਪ੍ਰਾਪਤ ਹੋ ਗਿਆ-

**ਅਚਰਜ ਆਨੂਪੁ ॥**

ਉਹ ਪ੍ਰਮੇਸ਼ਰ ਬੜਾ 'ਅਚਰਜ' ਹੈ, ਉਪਮਾ ਉਹਦੀ ਕੋਈ ਨਹੀਂ। ਉਪਮਾ ਤਾਂ ਹੋਵੇ ਜੇ ਦੂਸਰਾ ਪ੍ਰਮੇਸ਼ਰ ਹੋਰ ਹੋਵੇ।ਉਹ ਤਾਂ ਅਨੂਪ ਹੈ, ਅਸਚਰਜ ਹੈ, ਵਿਆਪਕ ਹੈ, ਰਖਸ਼ਕ ਹੈ, ਪਰੀਪੂਰਣ ਹੈ ਤੇ ਬੜਾ ਦਿਆਲੂ ਹੈ-

**ਸਾ ਮਤਿ ਦੇਹੁ ਦਇਆਲ ਪ੍ਰਭ**

ਗੁਰੂ ਅਰਜਨ ਦੇਵ ਮਹਾਰਾਜ ਕਹਿੰਦੇ, ਹੇ ਦਿਆਲੂ! ਉਹ 'ਮਤਿ' ਮੈਨੂੰ ਦਿਉ, ਆਪ ਦੀ 'ਮਤਿ' ਦਿੱਤੀ ਹੀ ਮਿਲੇਗੀ। ਕਬੀਰ ਨੇ ਲਿਖਿਐ-

***ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥***

(ਪੰਨਾ ੩੩੯)

ਕਬੀਰ ਕਹਿੰਦਾ ਉਹ ਪਹਿਲੀ ਬੁੱਧੀ ਮੇਰੀ ਰੱਬ ਨੇ ਖੋਹ ਲੀ। ਅਖੇ ਫੇਰ? ਕਹਿੰਦਾ, ਹੋਰ ਮਤਿ ਦੇ 'ਤੀ-

***ਬੁਧਿ ਬਦਲੀ ਸਿਧਿ ਪਾਈ***

ਜਦ ਇਹ 'ਬੁਧਿ' ਬਦਲਾਅ 'ਤੀ, ਮੈਨੂੰ ਮੋਕਸ਼ ਦੇ 'ਤੀ। ਐਹੀ ਜਿਹੀ 'ਮਤਿ' ਦਿੱਤੀ ਮੈਨੂੰ ਵਿਆਪਕ ਨਾਲ ਇੱਕ ਹੋਣ ਦੀ, ਮੇਰੀ ਮੋਕਸ਼ ਹੋ ਗੀ। ਕਹਿੰਦਾ, ਆਹ ਉਪਕਾਰ ਕਬੀਰ ਆਂਹਦਾ ਪ੍ਰਮੇਸ਼ਰ ਨੇ ਮੇਰੇ ਤੇ ਕੀਤਾ। ਗੁਰੂ ਸਾਹਿਬ ਕਹਿੰਦੇ, ਉਹ ਮਤਿ ਮੈਨੂੰ ਦਿਉ।'ਸਾ' ਮਹਿਨੇ ਉਹ 'ਮਤਿ' ਦਿਉ ਹੇ ਪ੍ਰਮੇਸ਼ਰ! ਤੇਰੀ ਉਸਤਤੀ ਹੋਵੇ-

**ਜਿਤੁ ਤੁਮਹਿ ਅਰਾਧਾ ॥**

ਜਿਸ ਕਰਕੇ ਮੈਂ ਥੁਆਨੂੰ ਹੀ ਅਰਾਧਨ ਕਰੂੰ।ਥੁਆਡਾ ਈ ਨਾਮ ਜਪਾਂ, ਥੁਆਡਾ ਹੀ ਧਿਆਨ ਕਰਾਂ, ਥੁਆਡੀ ਆਗਿਆ ਮੰਨਾਂ।ਇਹ 'ਮਤਿ', ਹੇ ਪ੍ਰਮੇਸ਼ਰ! ਮੈਨੂੰ ਬਖਸ਼ਿਸ਼ ਕਰ ਦਿਉ, ਗੁਰੂ ਅਰਜਨ ਦੇਵ ਜੀ ਕਹਿੰਦੇ–

**ਨਾਨਕੁ ਮੰਗੈ ਦਾਨੁ ਪ੍ਰਭ**

ਇੱਕ 'ਦਾਨੁ' ਗੁਰੂ ਸਾਹਿਬ ਜੀ ਕਹਿੰਦੇ, ਹੇ ਪ੍ਰਭੂ! ਹੇ ਪ੍ਰਮੇਸ਼ਰ ਪਰੀਪੂਰਣ! ਮੈਂ ਇੱਕ 'ਦਾਨੁ' ਆਪ ਤੇ ਮੰਗਦਾਂ–

**ਰੇਨ ਪਗ ਸਾਧਾ ॥**

ਮੈਂ, ਜਿਹੜੇ ਰੱਬ ਦੇ ਬਖਸ਼ੇ ਵੇ ਨੇ, ਉਨ੍ਹਾਂ ਦੇ ਚਰਨਾਂ ਦੀ ਧੂੜੀ ਹੋ ਜਾਂ। ਬੱਸ, ਜਿਹੜੇ ਰੱਬ ਦੇ ਬਖਸ਼ੇ ਵੇ ਨੇ, ਉਨ੍ਹਾਂ ਦੇ ਚਰਨਾਂ ਦੀ ਧੂੜੀ ਹੋ ਜਾਂ।ਉਹ ਜਿਹੜੇ ਬਖਸ਼ੇ ਹੋਏ ਨੇ, ਉਹ ਮੈਨੂੰ ਵੀ ਬਖਸ਼ਾਅ ਦੇਣਗੇ–

***ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥***
***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥***

(ਪੰਨਾ ੯੬੪)

ਤੇਰੇ ਬਰਾਬਰ ਦਾ, ਗੁਰੂ ਸਾਹਿਬ ਕਹਿੰਦੇ, ਮੈਂ ਕੋਈ ਨਹੀਂ ਦੇਖਿਆ। ਤੂੰ ਮੇਰੇ ਮਨ ਦੇ ਵਿੱਚ ਭਾਅ ਗਿਆ–

***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥***

ਗੂਰੂ ਅਰਜਨ ਦੇਵ ਕਹਿੰਦੇ, ਗੁਰੂ ਰਾਮਦਾਸ ਮਹਾਰਾਜ ਓਸ ਵਿਚੋਲੇ 'ਰਾਮਦਾਸ ਗੁਰੂ' ਨੇ ਮੈਨੂੰ ਮਿਲਾਇਆ, ਮੈਂ ਉਹਦਾ ਵੀ ਦਾਸ ਹਾਂ। ਮੈਂ ਗੁਰੂ ਰਾਮਦਾਸ ਦਾ ਵੀ ਦਾਸ ਹੈਂਗਾ। ਪ੍ਰਮੇਸ਼ਰ ਦਾ ਤਾਂ ਮੈਂ ਦਾਸ ਹਾਂ ਹੀ। ਉਹ ਤਾਂ ਸਾਰਿਆਂ ਦਾ ਮਾਲਕ ਹੈ। ਮੈਂ, ਗੁਰੂ ਰਾਮਦਾਸ ਸਾਧ ਦੇ ਚਰਨਾਂ ਦੀ ਧੂੜੀ ਮੰਗਦਾਂ ਗਾ–

**ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥**
**ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

## ਸਤਿਗੁਰ ਪ੍ਰਸਾਦਿ॥

# ੫੭

---

**ਸੋਰਠਿ ਮਹਲਾ ੫ ਘਰ ੩ ਦੁਪਦੇ**

**ਸਤਿਗੁਰ ਪ੍ਰਸਾਦਿ ॥**

**ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥**
**ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ॥ ੧॥**
**ਸਭਿ ਕੁਸਲ ਖੇਮ ਪ੍ਰਭਿ ਧਾਰੇ ॥**
**ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥**
**ਸਾਧਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥**
**ਨਾਨਕ ਨਾਮੁ ਧਿਆਇਆ ॥ ਆਦਿ ਪੁਰਖ ਪ੍ਰਭੁ ਪਾਇਆ ॥**

(ਪੰਨਾ ੬੨੫)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ!!

ਸ਼ਬਦ, ਹੁਕਮਨਾਮਾ ਸ੍ਰੀ ਗੁਰੂ ਅਰਜਨ ਦੇਵ ਦੁਆਰਾ ਆਇਐ। ਰੱਬੀ ਬਾਣੀ ਹੈ ਤੇ ਜੀਹਨਾਂ ਦੁਆਰੇ ਹੁਕਮਨਾਮਾ ਆਇਐ, ਉਹ ਵੀ ਰੱਬ ਨੇ–

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥***

(ਪੰਨਾ ੧੪੦੯)

ਏਸ ਕਰਕੇ, ਜੋ ਹੁਕਮਨਾਮਾ ਆਇਆ ਹੈ ਓਸ ਦਾ ਵਿਚਾਰ ਜੈਸੇ ਪ੍ਰਮੇਸ਼ਰ ਦੀ ਕਿਰਪਾ ਤੇ ਮੇਰੀ ਬੁੱਧੀ ਕਰੇਗੀ, ਵੈਸੇ ਕਰਾਂਗੇ–

**ਸੋਰਠਿ ਮਹਲਾ ੫ ॥**

ਸੋਰਠਿ ਰਾਗ ਦੇ ਵਿੱਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਕਥਨ ਕਰਦੇ ਨੇ-

**ਘਰ ੩ ਦੁਪਦੇ**

ਇਹ ਤੀਸਰੀ ਤਾਰ ਦੇ ਵਿੱਚ ਗਾਉਣੈ ਗਾ,ਦੋ ਪਦਾਂ ਦਾ ਸ਼ਬਦ ਐ-

**ਸਤਿਗੁਰ ਪ੍ਰਸਾਦਿ ॥**

ਇੱਕ ਜੋ ਪ੍ਰਮੇਸ਼ਰ ਹੈ, ਉਹ ਸਤਿਗੁਰੂ ਦੀ ਕਿਰਪਾ ਤੇ ਈ ਪ੍ਰਾਪਤ ਹੁੰਦੈ-

**ਰਾਮਦਾਸ ਸਰੋਵਰਿ ਨਾਤੇ ॥**

ਆਪ ਨੂੰ ਏਸ ਬਾਤ ਦਾ ਪਤੈ ਗਾ-

***ਏਕਮ ਏਕੰਕਾਰੁ ਨਿਰਾਲਾ ॥***
***ਅਮਰੁ ਅਜੋਨੀ ਜਾਤਿ ਨ ਜਾਲਾ ॥***
***ਅਗਮ ਅਗੋਚਰੁ ਰੂਪੁ ਨ ਰੇਖਿਆ ॥***
***ਖੋਜਤ ਖੋਜਤ ਘਟਿ ਘਟਿ ਦੇਖਿਆ ॥*** (ਪੰਨਾ ੮੩੮)

ਜਦ ਪ੍ਰਮੇਸ਼ਰ ਦੀ, ਗੁਰੂ ਦੀ ਪੂਰਨ ਕਿਰਪਾ ਹੁੰਦੀ ਐ ਤਾਂ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਪ੍ਰਮੇਸ਼ਰ ਦਾ ਪ੍ਰਤਿਅਕਸ਼ ਹੁੰਦੈ ਗਾ।ਪ੍ਰਮੇਸ਼ਰ ਵਿਆਪਕ ਹੈ, ਪਰੀਪੂਰਣ ਹੈ, ਸਭ ਦਾ ਆਪਾ ਹੈ ਜੀਹਨੂੰ 'ਆਤਮਾ' ਕਹਿੰਦੇ ਨੇ-

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥***
(ਪੰਨਾ ੪੨੧)

ਆਪਣੇ ਆਪ ਨੂੰ ਜਾਣਨੇ ਸੇ ਪ੍ਰਮੇਸ਼ਰ ਪ੍ਰਾਪਤ ਹੋ ਜਾਂਦੈ ਗਾ। ਕਿਉਂ ? ਇਹ ਤਾਂ ਤੁਸੀਂ ਕਹਿ ਨਹੀਂ ਸਕਦੇ ਬਈ ਪ੍ਰਮੇਸ਼ਰ ਦੋ ਹਨ ਤੇ ਇਹ ਵੀ ਨਹੀਂ ਕਹਿ ਸਕਦੇ ਬਈ ਉਹ ਇੱਕ ਪੂਰਣ ਨਹੀਂ-

***ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥***
***ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ ॥***
***ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥***

***ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥***

(ਪੰਨਾ ੨੯੫)

ਪੂਰਨ ਪ੍ਰਭੂ ਦਾ, ਪੂਰਨ ਪ੍ਰਮੇਸ਼ਰ ਦਾ, ਜਦ ਇਹ (ਜੀਵ) ਪੂਰਨ ਦੇ ਨਾਲ ਇੱਕ ਹੋ ਜਾਂਦੈ, ਤਦ ਹੰਕਾਰ ਦੀ ਨਵਿਰਤੀ ਹੋ ਜੂ।ਹੰਕਾਰ ਦੀ ਨਵਿਰਤੀ ਸੇ, ਤ੍ਰਿਸ਼ਨਾ ਆਦੀ ਜਿਤਨੇ ਰੋਗ ਨੇ, ਉਹ ਸਾਰੇ ਦੂਰ ਹੋ ਜਾਂਦੇ ਨੇ। ਏਸ ਕਰਕੇ, ਏਕੰਕਾਰ ਜੋ ਪ੍ਰਮੇਸ਼ਰ ਹੈ, ਜਦ ਪੂਰਨ ਗੁਰੂ ਦੀ ਦਇਆ, ਮਿਹਰ ਹੁੰਦੀ ਐ ਤਾਂ ਇਹਨੂੰ ਉਹ ਪ੍ਰਾਪਤ ਹੁੰਦੈ ਗਾ–

**ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥**

ਆਪ ਨੂੰ ਪਤੈ, ਭਾਈ ਬਹਿਲੋ ਕਹਾਂ ਜੰਗਲ ਦੇਸ਼ ਮੇਂ ਬੈਠਾ ਸੀ ਪਰ ਉਹਦੀ ਬੁੱਧੀ ਮਾਇਆ ਦੇ ਵਿੱਚ ਆ ਕੇ, ਕੁੱਛ ਇਸਥਿਤ ਨਹੀਂ ਸੀ ਰਹੀ। ਉਹ, ਗੁਰੂ ਦੀ ਸੇਵਾ ਕਰਦਾ ਆਇਆ ਸੀ ਪਿਛਲੇ ਜਨਮਾਂ ਤੇ। ਤੇ ਗੁਰੂ ਤਾਂ ਇੱਕੋ ਈ 'ਜੋਤਿ' ਹੁੰਦੈ–

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥***

(ਪੰਨਾ ੧੪੦੮)

ਇਹ ਇੱਕੋ ਈ 'ਜੋਤਿ' ਜੋ ਹੁੰਦੀ ਐ, ਓਸ ਦੀ ਸਰਬੱਗਤਾ ਹੁੰਦੀ ਐ। ਉਹ ਪੂਰਨ ਸਰਬੱਗ 'ਜੋਤਿ' ਹੁੰਦੀ ਐ, ਈਸ਼ਰ ਮੇਂ ਕਦੇ ਅਲਪੱਗਤਾ ਆਈ ਨਹੀਂ। 'ਭਾਈ ਕੇ ਫਫੜੇ' ਉਹਨੂੰ (ਓਸ ਪਿੰਡ ਨੂੰ) ਹੁਣ ਬੋਲਦੇ ਨੇ ਤੇ ਪਹਿਲਾਂ ਉਹਦਾ ਨਾਉਂ ਫਫੜੇ ਸੀ। ਓਸ ਜਗ੍ਹਾ ਦਾ ਇਹ (ਭਾਈ ਬਹਿਲੋ) ਨੰਬਰਦਾਰ ਹੋ ਗਿਆ, ਮੁਸਲਮਾਨਾਂ ਨੇ ਇਹਨੂੰ ਇੱਕ ਖੂੰਡੀ ਦੇ 'ਤੀ। ਆਪਣੇ ਵਿਹੜੇ ਵਿੱਚ ਇਹਨੇ ਇੱਕ ਥੜ੍ਹਾ ਅਸਥਾਪਨ ਕਰ ਲਿਆ ਜੀਹਦੇ ਉੱਤੇ ਬੈਠਕੇ ਉਹ ਲੋਕਾਂ ਨੂੰ ਵਰ ਦਿੰਦਾ ਹੁੰਦਾ ਸੀ। ਪਰ ਉਹਦੇ ਉੱਤੇ ਗੁਰੂ ਦੀ ਕਿਰਪਾ ਹੋਈ ਵੀ ਸੀ। ਮਾਇਆ ਦਾ ਝੋਲਾ ਆਇਆ, ਉਨ੍ਹਾਂ ਦਾ ਉਹ ਵਿਰੋਧੀ ਸੇਵਕ ਹੋ ਗਿਆ। ਜਦ ਗੁਰੂ ਸਾਹਿਬ ਨੇ ਇਹ ਨਿਯਮ ਕੀਤਾ ਬਈ ਹਰਿਮੰਦਰ ਸਾਹਿਬ ਅਸਥਾਪਨ ਕਰਕੇ, ਬਣਾ ਕੇ, ਇਹਦੇ ਵਿੱਚ ਗੁਰੂ ਗ੍ਰੰਥ ਸਾਹਿਬ ਅਸਥਾਪਨ ਕਰਨੈ, ਸਾਰੀ ਵਿਧੀ ਕਰਨੀ ਐਂ।

ਭਾਈ ਬਹਿਲੋ ਨੇ ਬੜੀ ਸੇਵਾ ਕੀਤੀ ਤੇ ਉਹਦੇ ਤੇ ਕ੍ਰਿਪਾ ਹੋ ਗਈ। ਕਹਿੰਦਾ,ਅਸੀਂ ਪਾਣੀ ਬਿਨਾਂ, ਜਲ ਬਿਨਾਂ, ਬੜੇ ਦੁਖੀ ਸੇ ਤੇ ਸਾਡਾ ਸਾਰਾ ਪਿੰਡ ਮਾਲ ਡੰਗਰ ਸਭ ਸੁਖੀ ਹੋ ਗਏ। ਤੇ ਹੁਣ ਤਲਾਅ ਬਣਿਆ ਹੋਇਐ। ਲੋਕ ਓਥੇ ਇਸ਼ਨਾਨ ਕਰਦੇ ਨੇ, ਸੁੱਕੇ ਬੱਚਿਆਂ ਦੇ (ਇਸ਼ਨਾਨ) ਕਰਾਉਂਦੇ ਨੇ। ਇਹ ਇੱਕ ਬੜਾ ਮਹਾਤਮ ਜਗ੍ਹਾ ਹੋ ਗਈ। ਏਸ ਕਰਕੇ, ਸੇਵਾ ਕਰਨ ਵਾਲਾ ਵੀ ਨਿਹਾਲ ਹੋ ਗਿਆ। ਜਿਹੜਾ ਓਥੇ ਸ਼ਰਧਾ ਦੇ ਨਾਲ, ਪੂਰੀ ਸ਼ਰਧਾ ਨਾਲ ਨ੍ਹਾਏਗਾ, ਉਹਦੇ ਵੀ ਪਾਪ ਉੱਤਰ ਜਾਣਗੇ, ਕੋਈ ਬੜੀ ਬਾਤ ਨਹੀਂ। ਪ੍ਰਵਕਤਾ ਦਾ ਤਾਤਪਰਜ ਜਿਹੜਾ ਹੈ, ਉਹ ਹੋਰ ਕੁੱਛ ਹੈ ਤੇ ਨਾਮ ਸੇ ਨਾਮੀ ਪ੍ਰਾਪਤ ਹੁੰਦੈ ਤੇ ਸ਼ਬਦ ਦੇ ਅੰਤ ਮੇਂ ਜਾ ਕੇ ਦੱਸ 'ਤਾ ਬਈ ਐਂ ਨਾਮ ਧਿਆ ਕੇ ਨਾਮੀ ਪ੍ਰਾਪਤ ਹੋਇਆ ਤੇ ਨਾਮ ਮੁੱਖ ਹੈ-

***ਸੁਣਿਆ ਮੰਨਿਆ ਮਨਿ ਕੀਤਾ ਭਾਉ ॥***
***ਅੰਤਰਗਤਿ ਤੀਰਥਿ ਮਲਿ ਨਾਉ ॥*** (ਪੰਨਾ ੪)

'ਅੰਤਰਗਤਿ ਤੀਰਥਿ' ਦੇ ਵਿੱਚ ਜੀਵ ਉਦੋਂ ਨ੍ਹਾਉਂਦੈ ਗਾ, ਜਦੋਂ ਇਹਦੀ ਬੁੱਧੀ ਦੀ ਮੈਲ ਸਾਰੀ ਉੱਤਰ ਜਾਂਦੀ ਐ ਪਰ ਸ਼ਰਤ ਇਹ ਹੈ ਬਈ ਇਹਦੀ ਪੂਰਨ ਸ਼ਰਧਾ ਹੋਵੇ, ਇਹਦੇ ਸ਼ਰਧਾ, ਵਿਸਵਾਸ਼ 'ਚ ਕੋਈ ਫਰਕ ਨਾ ਹੋਵੇ-

***ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ***
***ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥*** (ਪੰਨਾ ੨੮੫)

ਜੀਵ ਦਾ ਵਿਸਵਾਸ਼ ਨਹੀਂ ਹੁੰਦਾ। ਸ਼ਰਧਾ ਵਿਸਵਾਸ਼ ਹੋ ਜੈ ਤਾਂ ਪ੍ਰਮੇਸ਼ਰ ਤਾਂ ਦੂਰ ਨਹੀਂ, ਵਿਆਪਕ ਹੈ। ਇਹਦੀ ਬੁੱਧੀ ਦੇ ਵਿੱਚ ਬੈਠੈ, ਇਹਦੀ ਬਿਰਤੀ ਦੇ ਵਿੱਚ ਬੈਠ ਕੇ ਬਿਰਤੀ ਦਾ ਪ੍ਰਕਾਸ਼ ਕਰਦੈ। ਇਹਦੇ ਮਨ ਦੇ ਵਿੱਚ ਬੈਠ ਕੇ ਮਨ ਦਾ ਪ੍ਰਕਾਸ਼ ਕਰਦੈ। ਏਸ ਕਰਕੇ, ਪ੍ਰਮੇਸ਼ਰ ਅੰਤਰਜਾਮੀ ਐਂ, ਓਹ ਸਾਰੀ ਦੁਨੀਆਂ ਦਾ ਰਾਖੈਗਾ-

***ਰਾਖਾ ਏਕੁ ਹਮਾਰਾ ਸੁਆਮੀ॥***
***ਸਗਲ ਘਟਾ ਕਾ ਅੰਤਰਜਾਮੀ ॥*** (ਪੰਨਾ ੧੧੩੬)

ਉਹ ਸਾਰਿਆਂ ਦੇ ਹਿਰਦਿਆਂ ਦਾ ਅੰਤਰਜਾਮੀ ਹੈ। ਉਹ ਕਿਤੇ

ਦੂਰ ਨਹੀਂ ਹੈ, ਉਹ ਇਹਦਾ ਆਪੈ ਗਾ। ਇਹਨੂੰ ਦ੍ਰਸ਼ਟਾ ਕਹਿੰਦੇ ਨੇ, ਸਾਖਸ਼ੀ ਕਹਿੰਦੇ ਨੇ, ਦਾਨਾ-ਬੀਨਾ ਕਹਿੰਦੇ ਨੇ, ਪਾਰਖ ਕਹਿੰਦੇ ਨੇ। ਏਹੀ ਇਹਦਾ ਮਤਲਬ ਹੈ ਬਈ ਕਿਸੇ ਵਕਤ ਇਹਨੂੰ ਕੁੱਛ ਭਿਣਕ ਓਧਰਲੀ ਪੈ ਜਾਵੇ, ਇਹ ਓਸ ਦੇਸ਼ ਮੇਂ ਚਲਿਆ ਜਾਵੇ-

***ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥*** (ਪੰਨਾ ੩੪੨)

ਜਦ ਏਸ ਨੂੰ, ਉਹ ਰਸ ਪ੍ਰਾਪਤ ਹੋ ਗਿਆ, ਇਹ ਰਸ, ਏਸ ਨੂੰ ਨਹੀਂ ਭਾਏਗਾ। ਏਸ ਕਰਕੇ, ਉਹ ਪ੍ਰਮੇਸ਼ਰ ਦੇ ਪਿਆਰੇ ਜੋ ਵੀ ਓਥੇ ਇਸ਼ਨਾਨ ਕਰਨਗੇ, ਉਹ ਗੁਰੂ ਈਸ਼ਰ ਨੇ ਆਪ ਤੀਰਥ ਬਣਾਇਆ। ਏਸੇ ਕਰਕੇ ਬਣਾਇਆ ਬਈ ਜੋ ਸ਼ਰਧਾ ਭਗਤੀ ਨਾਲ ਇਸ਼ਨਾਨ ਕਰੇਂਗੇ ਤਾਂ ਉਨ੍ਹਾਂ ਦਾ ਕਲਿਆਣ ਹੋਏਗਾ। ਅਸੀਂ ਇੱਕ ਜਗ੍ਹਾ ਸੰਤਾਂ ਕੋਲ ਗਏ। ਉਹ ਸੰਤ ਬੜੇ ਚੰਗੇ ਸੇ। ਉਨ੍ਹਾਂ ਨੇ ਜੋ ਕੁੱਛ ਓਥੇ ਕੀਆ, ਪੁੰਨ ਤੇ ਇਸ਼ਨਾਨ ਕਰਨਾ, ਹੋਰ ਕਰਨਾ। ਇਹਦੇ ਵਿੱਚ ਇੱਕੋ ਈ ਗੱਲ ਉਨ੍ਹਾਂ ਨੇ ਇਹ ਕਹੀ ਬਈ ਭਾਈ ਇਸ਼ਨਾਨ ਬਾਹਰ ਕਰਨੈ। ਪਵਿੱਤ੍ਰ ਹੋ ਕੇ, ਫੇਰ ਬੜੀ ਪਵਿੱਤ੍ਰਤਾ ਨਾਲ ਇਸ਼ਨਾਨ ਕਰਨੈ, ਐਸ ਵਿਧੀ ਨਾਲ ਕਰਨੈ ਤੇ ਉਨ੍ਹਾਂ ਨੂੰ ਸ਼ਰਧਾ ਬਹੁਤ ਸੀ ਤੇ ਏਸ ਸਰੋਵਰ ਦੇ ਵਿੱਚ ਜੋ ਨ੍ਹਾਏਗਾ, ਓਸ ਦੇ ਪਾਪ ਦੂਰ ਹੋ ਜਾਏਂਗੇ-

**ਰਾਮਦਾਸ ਸਰੋਵਰਿ ਨਾਤੇ ॥**

ਜੋ ਵੀ ਗੁਰੂ ਰਾਮਦਾਸ ਦੇ ਸਰੋਵਰ ਮੇਂ ਨ੍ਹਾਏਂਗੇ। ਕਿਉਂ? ਟੱਕ (ਟੱਪਾ) ਗੁਰੂ ਰਾਮਦਾਸ ਜੀ ਨੇ ਲਾਇਆ ਸੀ, ਗੁਰੂ ਅਮਰਦੇਵ ਨੇ ਭੇਜਿਆ ਸੀ, ਇਹ ਇਤਿਹਾਸ ਹੈ। ਗੁਰੂ ਰਾਮਦਾਸ ਜੀ ਦੇ ਸਰੋਵਰ ਵਿੱਚ ਜੋ ਵੀ ਇਸ਼ਨਾਨ ਕਰੇਗਾ-

**ਸਭਿ ਉਤਰੇ ਪਾਪ ਕਮਾਤੇ ॥**

ਉਨ੍ਹਾਂ ਦੇ ਪਾਪ ਦੂਰ ਹੋ ਜਾਣਗੇ, ਉਨ੍ਹਾਂ ਦੀ ਬੁੱਧੀ ਸ਼ੁੱਧ ਹੋਜੇਗੀ-

**ਨਿਰਮਲ ਹੋਏ ਕਰਿ ਇਸਨਾਨਾ ॥**

ਭਾਈ, ਸ਼ੁੱਧ ਹੋਕੇ ਇਸ਼ਨਾਨ ਕਰਨੈ, ਅੰਦਰੋਂ ਪੂਰਨ ਸ਼ਰਧਾ ਵਿਸ਼ਵਾਸ਼, ਬਾਹਰੋਂ ਪੂਰਨ ਸ਼ੁੱਧੀ ਕਰਕੇ, ਇਸ਼ਨਾਨ ਕਰਕੇ ਵਿਧੀ ਪੂਰਬਕ, ਫੇਰ ਇਸ਼ਨਾਨ ਕਰਨੈ-

**ਗੁਰਿ ਪੂਰੈ ਕੀਨੇ ਦਾਨਾ ॥**

ਇਹ ਗੁਰੂ, ਪੂਰਨ ਗੁਰੂ ਰਾਮਦਾਸ ਦਾਨ ਕਰ ਗਏ ਨੇ ਬਈ ਜੋ ਏਥੇ ਇਸ਼ਨਾਨ ਕਰੇਗਾ, ਉਹਦੇ ਪਾਪ ਨਾਸ ਹੋ ਜਾਏਂਗੇ, ਬੜਾ ਭਾਰੀ ਦਾਨ ਕੀਤਾ–

**ਸਭਿ ਕੁਸਲ ਖੇਮ ਪ੍ਰਭਿ ਧਾਰੇ ॥**

ਤੇ ਸਾਰੇ ਕੁਸ਼ਲ ਤੇ ਖੇਮ ਕਲਿਆਣ ਧਾਰੇ, ਜੋ ਪ੍ਰਭੂ ਦੇ ਏਸ ਤਲਾਅ ਵਿੱਚ ਇਸ਼ਨਾਨ ਕਰੇਗਾ, ਪੂਰਨ ਸ਼ਰਧਾ ਨਾਲ–

**ਸਹੀ ਸਲਾਮਤਿ ਸਭਿ ਥੋਕ ਉਬਾਰੇ**

ਸਾਡੇ ਜਿੰਨੇ 'ਥੋਕ' ਜੋ ਵਸਤੂ, ਸਹੀ ਸਲਾਮਤ 'ਉਬਾਰੇ' ਬਚਾ ਲਏ, ਜੋ ਸਾਨੂੰ ਵਰ ਦਿੱਤੇ ਸੇ, ਉਹ ਪੂਰੇ ਹੋ ਗਏ–

**ਗੁਰ ਕਾ ਸਬਦੁ ਵੀਚਾਰੇ ॥ ਰਹਾਉ॥**

ਪਰ ਗੁਰੂ ਦੇ ਸ਼ਬਦ ਦਾ ਵਿਚਾਰ ਕਰੋ। ਗੁਰੂ ਦਾ ਸ਼ਬਦ ਜੋ ਹੁੰਦੈ, ਉਹ ਮਨ ਨੂੰ ਪਕੜ ਕਰਕੇ, ਨਾਮੀ ਦੇ ਨਾਲ ਮੇਲ ਦਿੰਦੈ।ਸ਼ਬਦ ਹੁੰਦਾ ਹੈ 'ਨਾਮੁ' ਪ੍ਰਮੇਸ਼ਰ ਦਾ ਤੇ ਜਦ ਨਾਮ ਦੇ ਨਾਲ –

***ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ ॥*** (ਪੰਨਾ ੨੮੧)

ਜਦ ਨਾਮ ਦੇ ਨਾਲ ਇਹਦਾ ਮਨ, ਮੰਨ ਗਿਆ ਤਾਂ ਨਾਮੀ ਦੇ ਨਾਲ ਇਹ ਇੱਕ ਹੋ ਗਿਆ ਤੇ ਏਸ ਦੀ ਮੋਕਸ਼ ਹੋ ਜਾਏਗੀ–

**ਸਾਧਸੰਗਿ ਮਲੁ ਲਾਥੀ ॥**

ਇਹ ਸੰਤਾਂ ਦੇ ਸੰਗ ਕਰਕੇ, ਗੁਰੂ ਰਾਮਦਾਸ ਮਹਾਰਾਜ ਜੀ ਦੇ ਸੰਗ ਕਰਕੇ, ਗੁਰੂ ਸਾਹਿਬ ਕਹਿੰਦੇ, ਸਾਡੀ ਸਾਰੀ ਮੈਲ ਲਹਿ ਗੀ ਤੇ ਜੋ ਪੂਰਣ ਸ਼ਰਧਾ ਨਾਲ 'ਸੰਗਿ' ਕਰੇਗਾ, ਉਹਦੀ ਵੀ ਮੈਲ ਦੂਰ ਹੋਜੇਗੀ। ਸਭ ਸੇ ਬੜੀ ਮੈਲ 'ਹੰਕਾਰ' ਦੀ ਹੁੰਦੀ ਐ, ਓਸ ਦੇ ਮਗਰੋਂ ਪਾਪਾਂ ਦੀ ਹੁੰਦੀ ਹੈ। ਮੈਲਾਂ ਬੜੀਆਂ ਲਿਖੀਆਂ ਨੇ। ਜਿੰਨਾਂ ਚਿਰ ਹੰਕਾਰ ਦੀ ਮੈਲ, ਜੀਵ ਦੇ ਅੰਦਰੋਂ ਨਾ ਜਾਵੇ, ਓਹਨੇ ਉਹਦਾ ਕੁੱਛ ਨਹੀਂ ਕਰਨਾ। ਏਸ ਕਰਕੇ, ਉਹ ਸੰਤਾਂ ਦੇ ਸੰਗ ਨਾਲ, ਗੁਰੂ ਰਾਮਦਾਸ ਮਹਾਰਾਜ ਦੇ ਸੰਗ ਨਾਲ, ਸਾਡੀ ਮੈਲ ਲਹਿ ਗਈ ਐ।

ਆਪ ਹੀ ਗੁਰੂ ਸਾਹਿਬ ਨੇ ਕਥਨ ਕੀਤੈ ਗਾ–

***ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥***

***ਨਾਮੁ ਪ੍ਰਭੂ ਕਾ ਲਾਗਾ ਮੀਠਾ ॥*** (ਪੰਨਾ ੨੯੩)

ਇਹ 'ਸੰਤ' ਦੇ 'ਸੰਗਿ' ਨਾਲ ਅਸੀਂ ਆਪਣੇ ਅੰਦਰ ਪ੍ਰਮੇਸ਼ਰ ਦੇਖਿਆ। ਓਸ ਨਾਮ ਨੇ ਸਾਨੂੰ ਨਾਮੀ ਦੇ ਨਾਲ ਮਿਲਾ 'ਤਾ। ਏਸ ਕਰਕੇ ਭਾਈ, ਸੰਤਾਂ ਦੇ ਸੰਗ ਨਾਲ ਪ੍ਰਮੇਸ਼ਰ ਪ੍ਰਾਪਤ ਹੋ ਜਾਂਦੈ–

**ਪਾਰਬ੍ਰਹਮੁ ਭਇਓ ਸਾਥੀ ॥**

ਹੁਣ ਅਸੀਂ ਪਾਰਬ੍ਰਹਮ ਦੇ ਸਾਥੀ ਹੋ ਗੇ। ਹੁਣ ਸਾਡਾ ਮਨ, ਹੁਣ ਸਾਡੀ ਪਾਰਬ੍ਰਹਮ ਦੇ ਨਾਲ ਲਿਵ ਲੱਗ ਗੀ, ਇੱਕ ਹੋ ਗਿਆ। ਹੁਣ ਅਸੀਂ ਪ੍ਰਮੇਸ਼ਰ ਦੇ ਸਾਥੀ ਹੋ ਗੇ। ਹੁਣ ਦੁਨੀਆਂ ਦਾ ਸੰਗ ਸਾਡਾ ਕੋਈ ਨਹੀਂ ਰਿਹਾ। ਹੁਣ ਅਸੀਂ ਪ੍ਰਮੇਸ਼ਰ ਦੇ ਸਾਥੀ ਹੋ ਗੇ–

**ਨਾਨਕ ਨਾਮੁ ਧਿਆਇਆ ॥**

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਜੋ ਸਾਨੂੰ ਨਾਮ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਨੇ ਬਖਸ਼ਿਆ, ਉਹ ਅਸੀਂ ਧਿਆਇਆ। ਧਿਆਨ ਤੇ ਸਿਮਰਨ ਇੱਕ ਹੁੰਦੈ, ਇਹ ਨਿਯਮ ਐ ਇੱਕ। ਜਿੰਨਾਂ ਚਿਰ ਥੁਆਡਾ ਧਿਆਨ ਨਹੀਂ ਹੋਊ, ਓਨਾਂ ਚਿਰ ਥੁਆਡਾ ਸਿਮਰਨ ਨਹੀਂ ਚਲਦਾ, ਚਾਹੇ ਤੁਸੀਂ ਜੋਰ ਲਾ ਲਿਉ। ਕਾਜੀ ਦਾ ਨਾ ਚੱਲ ਗਿਆ, ਤੇ ਪਠਾਣ ਦਾ ਨਾ ਚੱਲ ਗਿਆ। ਜਦ ਤੱਕ ਥੁਆਡਾ ਧਿਆਨ ਓਥੇ ਨਹੀਂ ਟਿਕੇਗਾ, ਓਨਾਂ ਚਿਰ ਥੁਆਡਾ ਸਿਮਰਨ ਨਹੀਂ ਚੱਲੇਗਾ। ਓਸ ਗੁਰੂ ਦੀ ਕਿਰਪਾ, ਸ੍ਰੀ ਗੁਰੂ ਰਾਮਦਾਸ ਦੀ ਕਿਰਪਾ ਦੇ ਨਾਲ, ਅਸੀਂ ਨਾਮ ਧਿਆਇਆ–

**ਆਦਿ ਪੁਰਖ ਪ੍ਰਭੁ ਪਾਇਆ ॥**

ਜਿਹੜਾ ਸਾਰਿਆਂ ਦਾ 'ਆਦਿ ਪੁਰਖ', ਪਰੀਪੂਰਨ ਪ੍ਰਮੇਸ਼ਰ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਉਹ ਅਸੀਂ ਪਾ ਲਿਆ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

ਸਤਿਗੁਰ ਪ੍ਰਸਾਦਿ॥

# ੫੯

**ਸੋਰਠਿ ਮਹਲਾ ੫ ॥**

**ਗੁਰਿ ਪੂਰੈ ਪੂਰੀ ਕੀਨੀ ॥ ਬਖਸ ਅਪੁਨੀ ਕਰਿ ਦੀਨੀ ॥**
**ਨਿਤ ਅਨੰਦ ਸੁਖ ਪਾਇਆ ॥ ਥਾਵ ਸਗਲੇ ਸੁਖੀ ਵਸਾਇਆ॥ ੧॥**
**ਹਰਿ ਕੀ ਭਗਤਿ ਫਲ ਦਾਤੀ ॥**
**ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ ॥ ਰਹਾਉ॥**
**ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥**
**ਨਾਨਕ ਨਾਮੁ ਧਿਆਇਆ ॥ ਪੂਰਬਿ ਲਿਖਿਆ ਪਾਇਆ॥ ੨॥ ੧੭॥**

(ਪੰਨਾ ੬੨੮)

---

ਸਾਰੀ ਸੰਗਤ ਕਿਰਪਾ, ਦਇਆ, ਮਿਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ!!

***ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥***
***ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥***

(ਪੰਨਾ ੧੪੦੯)

ਸ੍ਰੀ ਗੁਰੂ ਅਰਜਨ ਦੇਵ, ਪੰਚਮ ਗੁਰੂ ਨਾਨਕ ਦੁਆਰੇ, ਇਹ ਸ਼ਬਦ ਆਇਐ ਗਾ ਰੱਬੀ ਬਾਣੀ ਦਾ, ਓਸ ਦੀ ਵਿਆਖਿਆ ਕਰਦੇ ਆਂ। ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ–

**ਸੋਰਠਿ ਮਹਲਾ ੫ ॥**

ਸੋਰਠ ਰਾਗ ਦੇ ਵਿੱਚ ਪੰਚਮ ਪਾਤਸ਼ਾਹ ਮਹਾਰਾਜ ਕਥਨ ਕਰਦੇ ਨੇ–

**ਗੁਰਿ ਪੂਰੈ ਪੂਰੀ ਕੀਨੀ ॥**

ਪੂਰੇ ਗੁਰੂ ਰਾਮਦਾਸ ਮਹਾਰਾਜ ਨੇ ਮੇਰੀ ਸਾਰੀ ਬਾਤ ਪੂਰੀ ਕਰ 'ਤੀ, ਕੋਈ ਬਾਕੀ ਨਹੀਂ ਛੱਡੀ ਹੈ-

**ਬਖਸ ਅਪੁਨੀ ਕਰਿ ਦੀਨੀ ॥**

***ਗੁਰ ਜੋਤਿ ਅਰਜੁਨ ਮਾਹਿ ਧਰੀ ॥*** (ਪੰਨਾ ੧੪੦੯)

ਆਪਣੀ ਬਖਸ਼ਿਸ਼ ਪੂਰੀ ਕਰ 'ਤੀ, ਹੁਣ ਉਹ 'ਜੋਤਿ' ਗੁਰੂ ਅਰਜਨ ਦੇਵ ਦੇ ਵਿੱਚ ਰੱਖ 'ਤੀ। ਦੁਨਿਆਵੀ ਤੌਰ ਤੇ ਤਾਂ ਪਿਰਥੀਏ ਦਾ ਹੱਕ ਸੀ, ਬੜਾ ਸੀ। ਮਹਾਂਦੇਵ ਛੋਟਾ ਸੀ ਪਰ ਈਸ਼ਰੀ ਹੁਕਮ ਨਹੀਂ ਸੀਗਾ। ਏਸ ਕਰਕੇ, ਪੂਰਣ ਗੁਰੂ ਨੇ ਮੇਰੇ ਤੇ ਪੂਰੀ ਕਿਰਪਾ ਕਰਕੇ, ਮੇਰੇ ਸਾਰੇ ਕਾਰਜ, ਗੁਰੂ ਅਰਜਨ ਦੇਵ ਕਹਿੰਦੇ, ਪੂਰੇ ਕਰ 'ਤੇ, ਗੁਰੂ ਰਾਮਦਾਸ ਨੇ-

**ਨਿਤ ਅਨੰਦ ਸੁਖ ਪਾਇਆ ॥**

ਉਹ ਜਿਹੜਾ 'ਨਿਤ ਅਨੰਦ' ਹੈ ਆਤਮ-ਅਨੰਦ, ਉਹ 'ਸੁਖ ਪਾਇਆ', ਆਤਮ-ਸੁੱਖ ਪ੍ਰਾਪਤ ਹੋ ਗਿਆ। ਹੁਣ ਮੈਨੂੰ ਉਹ ਪੂਰਣ-ਸੁੱਖ ਪ੍ਰਾਪਤ ਹੋ ਗਿਆ ਪਰ ਗੁਰੂ ਤੇ ਬਿਨਾਂ ਹੋਰ ਕਿਸੇ ਕੋਲੋਂ ਮਿਲਦਾ ਵੀ ਨਹੀਂ ਹੈ-

**ਥਾਵ ਸਗਲੇ ਸੁਖੀ ਵਸਾਇਆ ॥**

ਸਾਰੇ ਥਾਈਂ ਹੁਣ ਮੈਂ ਸੁਖੀ ਵਸ ਗਿਆ। ਅੰਮ੍ਰਿਤਸਰ ਤੀਰਥ ਬਣ ਗਿਆ, ਤਰਨ ਤਾਰਨ ਬਣ ਗਿਆ ਤੇ ਇੱਕ ਉਨ੍ਹਾਂ ਨੇ ਹੁਕਮ ਦਿੱਤਾ ਸੀ ਬਈ ਕਰਤਾਰਪੁਰ ਬੰਨ੍ਹਣਾ, ਉਹ ਵੀ ਹੋ ਗਿਆ। ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝ ਗੀ। ਸਾਰਾ ਕੁੱਛ ਮੇਰਾ ਪੂਰਨ ਹੋ ਗਿਆ, ਸਾਰੇ ਜਗ੍ਹਾ ਸੁੱਖ ਹੋ ਗਿਆ-

**ਹਰਿ ਕੀ ਭਗਤਿ ਫਲ ਦਾਤੀ ॥**

ਉਹ ਜਿਹੜੀ ਪ੍ਰੇਮਾ ਭਗਤੀ ਸੀ ਫਲ ਦੇਣੇ ਵਾਲੀ, ਉਹ ਮੈਨੂੰ ਗੁਰੂ ਰਾਮਦਾਸ ਨੇ ਬਖਸ਼ 'ਤੀ, ਉਹ ਮੈਨੂੰ ਪ੍ਰਾਪਤ ਹੋ ਗੀ-

**ਗੁਰਿ ਪੂਰੈ ਕਿਰਪਾ ਕਰਿ ਦੀਨੀ**

ਪੂਰਣ ਗੁਰੂ ਰਾਮਦਾਸ ਨੇ, ਮੇਰੇ ਉੱਤੇ ਪੂਰਣ ਕਿਰਪਾ ਕਰ 'ਤੀ-

**ਵਿਰਲੈ ਕਿਨ ਹੀ ਜਾਤੀ ॥ ਰਹਾਉ॥**

ਪਰ ਏਸ ਬਾਤ ਦਾ ਪਤਾ ਨਹੀਂ-

***ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥***
***ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥***

(ਪੰਨਾ ੧੨੩੭)

**ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥**

ਉਹ ਬਾਣੀ ਬੜਾ ਸਫਲ ਕਰੇਗੀ ਥੁਆਡੇ ਜਨਮ ਨੂੰ ਤੇ ਥੁਆਨੂੰ ਸੁੱਖ ਦਏਗੀ। ਏਸ ਕਰਕੇ ਭਾਈ, ਇਹ ਕਰਿਆ ਕਰੋ-

**ਨਾਨਕ ਨਾਮੁ ਧਿਆਇਆ ॥**

ਸ੍ਰੀ ਗੁਰੂ ਸਾਹਿਬ ਕਹਿੰਦੇ, ਮੈਂ 'ਨਾਮੁ ਧਿਆਇਆ' ਜਿਹੜਾ ਨਾਮ ਮੈਨੂੰ ਬਖਸ਼ਿਆ ਸੀ ਗੁਰੂ ਰਾਮਦਾਸ ਨੇ। ਉਹ ਨਾਮ ਮੈਂ ਧਿਆਇਆ-

**ਪੂਰਬਿ ਲਿਖਿਆ ਪਾਇਆ ॥**

ਇਹ ਪੂਰਬ ਲਿਖਿਆ ਵਿਆ ਸੀਗਾ ਮੇਰਾ-

***ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥*** (ਪੰਨਾ ੧੦੦੭)

ਇਹ ਪੂਰਬ ਲਿਖਿਆ ਵਿਆ ਨਾ ਹੁੰਦਾ ਤਾਂ ਉਹ ਪਿਰਥੀਏ ਨੂੰ ਮਿਲ ਜਾਂਦਾ, ਮਹਾਂਦੇਵ ਨੂੰ ਮਿਲ ਜਾਂਦਾ। ਉਹ ਪੂਰਬ ਲਿਖਿਆ ਵਿਆ ਸੀ ਬਈ ਜਦ ਗੁਰੂ ਰਾਮਦਾਸ ਜੋਤੀ ਸਰੂਪ ਆਉਣਗੇ,ਇਹ 'ਜੋਤਿ' ਤੇਰੇ ਵਿੱਚ ਧਰ ਕੇ ਫੇਰ ਉਹ ਗੁਰਿਆਈ ਗੱਦੀ ਦੇ ਕੇ-

***ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥***

(ਪੰਨਾ ੯੬੬)

ਇੱਕ ਸਰੀਰ ਦਾ ਹੀ ਫਰਕ ਕੀਤਾ, 'ਜੋਤਿ' ਔਰ 'ਜੁਗਤਿ' ਜੋ ਗੁਰੂ ਰਾਮਦਾਸ ਦੀ ਸੀ, ਉਹ ਦੋਨੋਂ ਗੁਰੂ ਅਰਜਨ ਦੇਵ ਨੂੰ ਬਖਸ਼ ਕੇ ਚਲੇ ਗਏ। ਇਹ ਨਾਮ ਦੀ ਤਾਕਤ ਐ, ਇਹ ਨਾਮ ਦਾ ਪਰਤਾਪ ਹੈ-

**ਨਾਨਕ ਨਾਮੁ ਧਿਆਇਆ ॥**
**ਪੂਰਬਿ ਲਿਖਿਆ ਪਾਇਆ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!

ਸਤਿਗੁਰ ਪ੍ਰਸਾਦਿ॥

# ੫੯

---

ਧਨਾਸਰੀ ਮਹਲਾ ੧ ॥

**ਚੋਰੁ ਸਲਾਹੇ ਚੀਤੁ ਨ ਭੀਜੈ ॥ ਜੇ ਬਦੀ ਕਰੇ ਤਾ ਤਸੂ ਨ ਛੀਜੈ ॥**
**ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥ ੧॥**
**ਸੁਣਿ ਮਨ ਅੰਧੇ ਕੁਤੇ ਕੂੜਿਆਰ ॥**
**ਬਿਨੁ ਬੋਲੇ ਬੂਝੀਐ ਸਚਿਆਰ॥ ੧॥ ਰਹਾਉ॥**
**ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥**
**ਜੇ ਸਾਥਿ ਰਖੀਐ ਦੀਜੈ ਰਲਾਇ ॥**
**ਜਾ ਪਰਖੀਐ ਖੋਟਾ ਹੋਇ ਜਾਇ॥ ੨॥**
**ਜੈਸਾ ਕਰੇ ਸੁ ਤੈਸਾ ਪਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥**
**ਜੇ ਵਡਿਆਈਆ ਆਪੇ ਖਾਇ ॥**
**ਜੇਹੀ ਸੁਰਤਿ ਤੇਹੈ ਰਾਹਿ ਜਾਇ ॥ ੩॥**
**ਜੇ ਸਉ ਕੂੜੀਆ ਕੂੜੁ ਕਬਾੜੁ ॥ ਭਾਵੈ ਸਭੁ ਆਖਉ ਸੰਸਾਰੁ ॥**
**ਤੁਧੁ ਭਾਵੈ ਅਧੀ ਪਰਵਾਣੁ ॥**
**ਨਾਨਕ ਜਾਣੈ ਜਾਣੁ ਸੁਜਾਣੁ॥ ੪॥ ੪॥ ੬॥**

(ਪੰਨਾ ੬੬੨)

---

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੁਆਰਾ ਜੋ ਸ਼ਬਦ ਰੱਬੀ ਬਾਣੀ ਦਾ ਆਇਐ ਗਾ, ਓਸ ਹੁਕਮਨਾਮੇ ਦੀ ਜੈਸੇ ਈਸ਼ਰ ਦੀ ਕਿਰਪਾ ਦੁਆਰੇ ਵਿਆਖਿਆ ਹੋਏਗੀ। ਆਪ ਸਾਰੇ ਕਿਰਪਾ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !! ਸਤਿਨਾਮੁ ਸ੍ਰੀ ਵਾਹਿਗੁਰੂ !!!

ਗੁਰੂ ਕੇ ਸੇਵਕ ਨੇ (ਉਥਾਨਕਾ ਇਹ ਹੈ ਗਿਆਨੀਆਂ ਦੀ ) ਚੋਰੀ ਕਰ ਲੀ ਸੀ। ਗੁਰੂ ਸਾਹਿਬ ਨੂੰ ਆ ਕੇ ਆਖਿਆ, ਮਹਾਰਾਜ! ਓਸ ਨੂੰ ਕਿਰਪਾ ਕਰਕੇ ਛੁਡਾ ਦੋ। ਉਹ ਕਹਿੰਦੇ, ਨਾ-

**ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥**

ਜਦ ਚੋਰੀ ਕਰਨੀ ਚੰਗੀ ਨਹੀਂ, ਅਸੀਂ ਉਹਦਾ ਹਾਂਬਾ (ਹਾਮਾ) ਕੈਸੇ ਭਰਾਂਗੇ?

**ਚੋਰ ਕੀ ਹਾਮਾ ਭਰੇ ਨ ਕੋਇ ॥**

ਅਸੀਂ ਵੀ ਚੋਰ ਦਾ ਹਾਮਾ ਨਹੀਂ ਭਰਾਂਗੇ। ਫੇਰ ਉਹ ਜੈਸੇ ਅੱਗੇ ਹੋਈ, ਫੇਰ ਉਹ ਛੁੱਟ ਗਿਆ। ਫੇਰ ਓਹਨੇ ਮਾਫੀ ਮੰਗੀ ਜੋ ਕੁੱਛ ਹੋਇਆ। ਪਰ ਗੁਰੂ ਸਾਹਿਬ ਨੇ ਜੁਆਬ ਦੇ 'ਤਾ। ਗੁਰੂ ਸਾਹਿਬ ਨੇ ਕੋਈ ਲਿਹਾਜ ਨਹੀਂ ਕੀਤੀ, ਸਿਫਾਰਿਸ਼ ਨਹੀਂ ਕੀਤੀ-

**ਚੋਰੁ ਕੀਆ ਚੰਗਾ ਕਿਉ ਹੋਇ ॥**

ਚੋਰੀ ਕਰਨੀ ਚੰਗੀ ਨਹੀਂ ਹੈ। ਜਿਹੜਾ ਕੰਮ ਚੰਗਾ ਨਹੀਂ, ਅਸੀਂ ਉਹਦਾ ਹਾਮਾ ਕੈਸੇ ਭਰੀਏ?

***ਗੁਰੁ ਪੀਰੁ ਹਾਮਾ ਤ ਭਰੇ ਜਾ ਮੁਰਦਾਰ ਨ ਖਾਇ ॥***

(ਪੰਨਾ ੧੪੧)

ਗੁਰੂ, ਪੀਰ ਉਹਦਾ ਹਾਮਾ ਭਰੇਗਾ ਜਿਹੜਾ ਪਰਾਇਆ ਮਾਲ ਨਹੀਂ ਚੁਰਾਏਗਾ, ਧੋਖਾ ਨਹੀਂ ਕਰੇਗਾ। ਅਸਲੀ 'ਗੁਰੁ ਪੀਰੁ' ਜਿਹੜਾ ਸੋਯੰ-ਪ੍ਰਕਾਸ਼, ਚੇਤਨ ਦਾ ਬਖਸ਼ਿਆ ਵਿਆ ਪ੍ਰਮੇਸ਼ਰ ਦਾ, ਉਹ ਕਦੇ ਝੂਠ ਦਾ ਹਾਮਾ ਨਹੀਂ ਭਰੇਗਾ। ਉਹ ਤਾਂ ਝੂਠ, ਚੋਰੀ, ਐਬਾਂ ਨੂੰ ਛੁਡਾਉਣ ਆਇਐ ਗਾ ਤੇ ਹਾਮਾ ਕੈਸੇ ਭਰ ਦੇਵੇ? ਏਸ ਕਰਕੇ, ਉਹ ਸ਼ਬਦ ਐ-

**ਚੋਰੁ ਸਲਾਹੇ ਚੀਤੁ ਨ ਭੀਜੈ ॥**

ਜੇ ਚੋਰ ਸਲਾਹੇ ਤਾਂ ਭਲੇ ਪੁਰਸ਼ਾਂ ਦਾ ਚਿੱਤ ਨਹੀਂ ਭਿੱਜਦਾ। ਓਹਨੇ ਚੋਰੀ ਜੋ ਕੀਤੀ ਐ। ਉਹਦੀ ਕੋਈ ਸ਼ਲਾਘਾ ਕਰੇ ਆ ਕੇ ਕਿ ਉਹ ਚੰਗਾ ਆਦਮੀ ਐਂ, ਉਹ ਭਲਾ ਆਦਮੀ ਐਂ। ਮਹਾਂਪੁਰਸ਼ਾਂ ਦਾ,

ਸੱਚੇ ਪੁਰਸ਼ਾਂ ਦਾ ਚਿੱਤ ਨਹੀਂ ਉਹ ਤੇ ਭਿੱਜੇਗਾ। ਉਹ ਤਾਂ ਸਰਬੱਗ ਨੇ, ਉਹ ਤਾਂ ਜਾਣਦੇ ਨੇ ਸਭ ਕੁੱਛ। ਹਾਂ, ਸ਼ਰਣਾਗਤੀ ਆਏ ਤੇ, ਸਭ ਨੂੰ ਤਿਆਗ ਕੇ ਪ੍ਰਮੇਸ਼ਰ ਦੀ ਸ਼ਰਣ ਆਏਗਾ, ਗੁਰੂ ਦੀ ਸ਼ਰਣ ਆਏਗਾ ਫੇਰ ਓਸ ਮਹਾਂਪੁਰਸ਼ ਦਾ ਚਿੱਤ ਭਿੱਜੇਗਾ। ਭਾਈ ਭੂਮੀਏ ਤੇ ਜਦ ਓਸ ਨੇ ਬਚਨ ਮੰਨ ਲਿਆ ਤਾਂ ਗੁਰੂ ਦਾ ਉਹਦੇ ਤੇ ਮਨ ਭਿੱਜਿਆ।ਸੱਜਣ ਠੱਗ ਜਦ ਸਾਰੀ ਠੱਗੀ ਛੱਡ ਕੇ ਚਰਨਾਂ ਤੇ ਪੈ ਗਿਆ ਸੱਚੇ ਦਿਲੋਂ ਤਾਂ ਗੁਰੂ ਕਾ ਉਹਦੇ ਉੱਤੇ ਮਨ ਭਿੱਜ ਗਿਆ ਤਾਂ ਗੁਰੂ ਕਿਆਂ ਨੇ ਬਖਸ਼ਿਆ। ਚੋਰ ਦੀ ਤੁਸੀਂ ਸ਼ਲਾਘਾ ਕਰੋ ਭਲਾ ਕਹੋ ਪਰ ਗੁਰੂ ਪੀਰਾਂ ਦਾ ਉਹਦੇ ਉੱਤੇ ਮਨ ਨਹੀਂ ਭਿੱਜਦਾ, ਉਹ ਕਿਸੇ ਦੀ ਬਾਤ ਏਹੀ ਜਿਹੀ ਨਹੀਂ ਮੰਨਦੇ ਹੁੰਦੇ–

**ਜੇ ਬਦੀ ਕਰੇ ਤਾ ਤਸੂ ਨ ਛੀਜੈ ॥**

ਜੇ ਕੋਈ ਬਦੀ ਕਰੇ ਤਾਂ ਉਹਦੀ ਬਦੀ ਨਾਲ ਭਲੇ ਪੁਰਸ਼ਾਂ ਦਾ ਤਸੂ ਮਾਤਰ ਵੀ ਕੁੱਛ ਨੁਕਸਾਨ ਨਹੀਂ ਹੁੰਦਾ, ਸੱਚੇ ਪੁਰਸ਼ ਦਾ ਕਦੇ ਨੁਕਸਾਨ ਨਹੀਂ ਹੁੰਦਾ। ਸੱਚ ਨੂੰ ਕਦੇ ਆਂਚ ਲੱਗਦੀ ਨਹੀਂ। ਪ੍ਰਹਿਲਾਦ ਸੱਚਾ ਸੀ, ਉਹਨੂੰ ਆਂਚ ਲੱਗ ਗੀ? ਅਗਨੀ ਨੇ ਨਾ ਉਹਨੂੰ ਜਲਾਇਆ। ਕਿਉਂ? ਉਹ ਸੱਚਾ ਪੁਰਸ਼ ਸੀ। ਸੱਚੇ ਪੁਰਸ਼ਾਂ ਦਾ ਕੁੱਛ ਨਹੀਂ ਵਿਗੜਦਾ, ਸੱਚ ਦਾ ਕਦੇ ਕੁੱਛ ਨਹੀਂ ਵਿਗੜਦਾ। ਬਦੀ ਕਰਨੇ ਵਾਲੇ ਦਾ ਈ ਨੁਕਸਾਨ ਹੋਏਗਾ ਤੇ ਉਨ੍ਹਾਂ ਦਾ 'ਤਸੂ' ਮਾਤਰ ਵੀ ਨੁਕਸਾਨ ਨਹੀਂ ਹੋਏਗਾ, ਸੱਚੇ ਪੁਰਸ਼ਾਂ ਦਾ। ਇਉਂ ਤਾਂ ਫੇਰ ਸੱਚੇ ਪੁਰਸ਼ਾਂ ਨੂੰ ਲੋਕ ਨੁਕਸਾਨ ਪਹੁੰਚਾ ਦੇਣ। ਪ੍ਰਹਿਲਾਦ ਨੂੰ ਨਾ ਪਹੁੰਚਾ ਦਿੱਤਾ, ਨਾਮਦੇਵ ਨੂੰ ਨਾ ਪਹੁੰਚਾ ਦਿੱਤਾ, ਕਬੀਰ ਨੂੰ ਨਾ ਪਹੁੰਚਾ 'ਤਾ, ਕਿਸੇ ਨੂੰ ਪਹੁੰਚਿਆ ਨੁਕਸਾਨ? 'ਤਸੂ' ਮਾਤਰ ਨਹੀਂ ਉਨ੍ਹਾਂ ਦਾ ਕੁੱਛ ਵਿਗੜਿਆ। ਏਸ ਕਰਕੇ, ਬਦੀ ਤੇ ਡਰਦੇ ਕਦੇ ਤੁਸੀਂ ਉਨ੍ਹਾਂ ਦੀ ਸਿਫਾਰਿਸ਼ ਨਾ ਕਰੋ। ਉਨ੍ਹਾਂ ਦੀ ਬਦੀ ਤੇ ਡਰਦੇ ਕਦੇ ਉਨ੍ਹਾਂ ਨਾਲ ਨਾ ਮਿਲੋ। ਅੱਜ ਕਲ੍ਹ ਏਹੀ ਖਰਾਬ ਹੋ ਗਿਆ ਕ ਨਾ ਕੰਮ, ਲੋਕ ਜਿਹੜੇ ਬਦੀ ਕਰਨ ਵਾਲੇ ਨੇ ਉਨ੍ਹਾਂ ਤੇ ਡਰਦੇ ਚੁੱਪ ਕਰ ਜਾਏਂਗੇ, ਉਨ੍ਹਾਂ ਨਾਲ ਮਿਲ ਜਾਏਂਗੇ। ਇਉਂ ਤਾਂ ਸੁਧਾਰ ਹੀਂ ਨਹੀਂ ਹੋਏਗਾ, ਜੇ ਬਦੀ

ਕਰਨ ਵਾਲਿਆਂ ਤੋਂ ਤੁਸੀਂ ਡਰਕੇ ਉਨ੍ਹਾਂ ਨਾਲ ਮਿਲ ਗੇ, ਫੇਰ ਬਦੀ ਵੱਧ ਜਾਏਗੀ। ਤੁਸੀਂ ਤਾਂ ਸੱਚ ਨੂੰ ਜਾਹਰ ਕਰਨੈ, ਤੁਸੀ ਤਾਂ ਸੱਚ ਦੇ ਮਾਰਗ ਤੇ ਚੱਲਣੈ–

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥***

(ਪੰਨਾ ੪੬੮)

ਥੁਆਡਾ ਉਧਾਰ ਤਾਂ ਸੱਚ ਨੇ ਕਰਨੈ। ਥੁਆਡੇ ਸਾਰੇ ਪਾਪ ਸੱਚ ਨੇ ਖੰਡਨ ਕਰਨੇ ਨੇ। ਜੇ ਤੁਸੀਂ ਬਦੀ ਵਾਲਿਆਂ ਤੇ ਡਰ ਗੇ, ਮਿਲ ਗੇ ਉਨ੍ਹਾਂ ਨਾਲ, ਫਿਰ ਤਾਂ ਸੱਚ ਦਾ ਗਲ ਕੱਟ 'ਤਾ ਤੁਸੀਂ। ਤੁਸੀਂ, ਸੱਚ ਦੇ ਵਿੱਚ ਇਸਥਿਤ ਰਹਿਣੈ ਗਾ। ਇਉਂ ਤਾਂ ਫੇਰ ਗੁਰੂ ਨਾਨਕ ਚਹੁੰ ਦਿਸ਼ਾਂ ਮੇਂ ਗਏ, ਕਿਸੇ ਤੋਂ ਡਰੇ ਕਦੇ ਉਹ? ਕਿਉਂ? ਉਨ੍ਹਾਂ ਨੇ ਦੁਨੀਆਂ 'ਚ ਸੱਚ ਜਾਹਰ ਕਰਨਾ ਸੀ। ਉਨ੍ਹਾਂ ਨੇ ਆਪਣੇ ਮੁੱਖ ਤੇ ਕਿਹਾ–

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*** (ਪੰਨਾ ੧)

ਫੇਰ ਉਨ੍ਹਾਂ ਦੇ ਏਸ ਕਥਨ ਦਾ ਕੀ ਮੁੱਲ ਪੈਂਦਾ ਜੇ ਉਹ ਝੂਠ ਨਾਲ, ਚੋਰਾਂ ਨਾਲ, ਬਦੀ ਵਾਲਿਆਂ ਨਾਲ ਮਿਲ ਜਾਂਦੇ ਜਾਂ ਉਨ੍ਹਾਂ ਦੀ ਸਿਫਾਰਸ਼ ਕਰਦੇ ਤੇ ਫੇਰ ਸੱਚ ਜਾਹਰ ਕੈਸੇ ਹੁੰਦਾ? ਉਹ ਤਾਂ ਸੱਚ ਨੂੰ ਇਸਥਿਤ ਕਰਨ ਆਏ ਸੇ। ਉਹ ਤਾਂ ਜਿਹੜਾ ਰਹੱਸਕ ਸੱਚ ਐ, ਆਤਮਕ ਸੱਚ ਐ, ਓਸ ਨੂੰ ਜਾਹਰ ਕਰਨ ਆਏ ਸੇ–

**ਚੋਰ ਕੀ ਹਾਮਾ ਭਰੇ ਨ ਕੋਇ ॥**

ਗੁਰੂ ਸਾਹਿਬ ਕਹਿੰਦੇ, ਭਾਈ! ਚੋਰ ਕਾ ਹਾਮਾ ਕੋਈ ਨਹੀਂ ਭਰੇਗਾ ਚਾਹੇ ਉਹ ਗੁਰੂ ਕਾ ਸਿੱਖ ਬਣਿਆ ਵਿਆ ਸੀ, ਸੇਵਕ ਬਣਿਆ ਵਿਆ ਸੀ, ਓਹਨੇ ਚੋਰੀ ਕਰ ਲੀ। ਗੁਰੂ ਸਾਹਿਬ ਕਹਿੰਦੇ, ਨਾ ਬਈ–

**ਚੋਰ ਕੀ ਹਾਮਾ ਭਰੇ ਨ ਕੋਇ ॥**

ਚੋਰ ਕਾ ਹਾਮਾ ਕਦੇ ਕੋਈ ਨਹੀਂ ਭਰੇਗਾ–

**ਚੋਰੁ ਕੀਆ ਚੰਗਾ ਕਿਉ ਹੋਇ ॥**

ਜਦ ਚੋਰੀ ਕਰਨੀ ਚੰਗੀ ਨਹੀਂ ਹੈ ਫੇਰ ਕੈਸੇ ਹਾਮਾ ਭਰ ਲਏ? ਜਦ ਚੋਰੀ ਕਰਨੀ ਚੰਗੀ ਨਹੀਂ, ਗੁਰੂ ਪਹਿਲੀ ਪਾਤਸ਼ਾਹੀ ਕਹਿੰਦੇ, ਅਸੀਂ ਉਨ੍ਹਾਂ ਦਾ ਹਾਮਾ ਕੈਸੇ ਭਰ ਦਈਏ, ਚੋਰ ਦਾ। ਉਨ੍ਹਾਂ ਨੇ ਬਿਲਕੁਲ ਸਿਫਾਰਿਸ਼ ਨਹੀਂ ਕੀਤੀ, ਕੁੱਛ ਨਹੀਂ ਕੀਤਾ। ਉਹਦੀ ਕਰਨੀ ਦਾ ਫਲ ਆਏਗਾ-

***ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥***
***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥***

(ਪੰਨਾ ੮)

ਕਰਮੀ ਤਾਂ ਆਪੋ ਆਪਣੀ ਐਂ। ਪਾਰ ਤਾਂ ਇਹ ਜੀਵ ਨੂੰ 'ਨਾਮੁ' ਨੇ ਲਾਉਣੈ। ਜਦ ਤੱਕ ਇਹ ਕਰਮੀ 'ਚ ਐ, ਭਲੀ ਬੁਰੀ 'ਚ ਉਦੋਂ ਤੱਕ ਤਾਂ ਇਹ ਜੀਵ ਐ। ਤੇ ਜੀਵਪੁਣੇ ਦੀ ਹੱਦ ਤਾਂ ਜਦ ਇਹਦਾ ਮਨ 'ਨਾਮੁ' ਨਾਲ ਜੁੜਣੈ, ਅਭਿਆਸ ਦੁਆਰਾ ਸਮਾਧੀ'ਚ, ਸਰੂਪ ਮੇਂ ਪਹੁੰਚਣੈ ਤਾਂ ਇਹਨੇ ਪਾਰ ਹੋਣੈ ਗਾ।'ਨਾਮੁ' ਨਾਲ ਤਾਂ ਇਹਦਾ ਮਨ ਈ ਨਹੀਂ ਅਜੇ ਜੁੜਿਆ ਤੇ ਇਹ ਕਰਮੀ 'ਚ ਐ। ਤੇ ਕਰਮੀ ਇਹਦੀ ਏਸੇ ਨੂੰ ਈ ਪ੍ਰਾਪਤ ਹੋਏਗੀ ਚਾਹੇ ਭਲੀ ਐ, ਚਾਹੇ ਬੁਰੀ ਐ। ਕਰਮੀ ਤਾਂ ਆਪੋ ਆਪਣੀ ਹੈ ਕਿ ਨਾ। ਪਾਰ ਤਾਂ ਨਾਮ ਦੀ ਮਸ਼ੱਕਤ ਨੇ ਕਰਨੈ, ਪਾਰ ਤਾਂ ਇਹਨੂੰ ਨਾਮ ਅਭਿਆਸ ਨੇ ਕਰਨੈ। ਜਦ ਮਨ 'ਨਾਮੁ' ਨਾਲ ਜੁੜ ਗਿਆ ਤੇ ਏਸ ਨੇ ਅਭਿਆਸ ਕੀਤਾ ਤਾਂ ਨਾਮੀ ਪ੍ਰਾਪਤ ਹੋ ਜੂ, ਇਹਦਾ ਜਨਮ-ਮਰਨ ਕੱਟਿਆ ਜਾਊ। ਏਸ ਨੂੰ ਅਸਲੀ ਰੂਪ ਮਿਲ ਜੂਗਾ ਤੇ ਏਸ ਕਰਕੇ-

**ਚੋਰੁ ਕੀਆ ਚੰਗਾ ਕਿਉ ਹੋਇ ॥**

ਗੁਰੂ ਸਾਹਿਬ ਕਹਿੰਦੇ, ਚੋਰੀ ਕਰਨੀ ਚੰਗੀ ਨਹੀਂ ਤੇ ਅਖੇ ਫੇਰ ਚੋਰ ਦਾ ਹਾਮਾ ਅਸੀਂ ਗੁਰੂ ਸਾਹਿਬ ਕਹਿੰਦੇ, ਕੈਸੇ ਭਰੀਏ? ਇਹ ਪਹਿਲੀ ਪਾਤਸ਼ਾਹੀ ਦਾ ਸ਼ਬਦ ਹੈਗਾ-

**ਸੁਣਿ ਮਨ ਅੰਧੇ ਕੁਤੇ ਕੂੜਿਆਰ ॥**

ਹੇ ਮਨ! ਤੂੰ ਸੁਣ ਲੈ ਇੱਕ ਬਾਤ, ਕੀ?

**ਸੁਣਿ ਮਨ ਅੰਧੇ**

ਹੇ ਮੂਰਖ ਮਨ! ਅਗਿਆਨੀ, ਸੁਣ ਲੈ ਬਾਤ-

**ਕੁਤੇ**

ਤੂੰ ਕੁੱਤਾ ਹੈਂਗਾ, ਲੋਭ ਦੇ ਵਿੱਚ ਫਸ ਕੇ ਤੂੰ ਇਹ ਸਾਰੇ ਕੰਮ ਕਰਦੈਂ-

**ਕੂੜਿਆਰ ॥**

ਝੂਠੈਂ, ਕੂੜਿਆਰ ਐਂ, ਤੂੰ ਝੂਠਾ ਐਂ, ਮਨ!-

**ਬਿਨੁ ਬੋਲੇ ਬੂਝੀਐ ਸਚਿਆਰ ॥**

ਪਰ ਤੈਨੂੰ ਮਨ! ਭੁਲੇਖਾ ਪਿਆ ਵਿਐ ਇਹ ਤੇ-

**ਬਿਨੁ ਬੋਲੇ ਬੂਝੀਐ ਸਚਿਆਰ ॥**

ਉਹ ਜਿਹੜਾ ਸੱਚ ਤੇਰੇ ਅੰਦਰ ਐ ਪ੍ਰਮੇਸ਼ਰ, ਚੇਤਨ, ਜਿਹੜਾ 'ਦਾਨਾ ਬੀਨਾ ਸਾਈਂ ਮੈਂਡਾ' ਐ। ਜਿਹੜਾ ਤੇਰੇ ਸਾਰੇ ਕੰਮਾਂ ਨੂੰ ਵੀ ਦੇਖਦੈ, ਤੈਨੂੰ ਵੀ ਦੇਖਦੈ, ਤੈਨੂੰ ਵੀ ਜਾਣਦੈ, ਤੇਰੇ ਕਰਤੱਬਾਂ, ਨੂੰ ਵੀ ਜਾਣਦੈ। ਉਹ ਸੱਚ ਨੂੰ ਕੋਈ ਦੱਸਣ ਦੀ ਜਰੂਰਤ ਐ? ਏਹ ਐਵੇਂ ਲੋਕਾਂ ਨੂੰ ਭੁਲੇਖਾ ਹੈਗਾ। ਉਹ ਕਰਮ ਨੇ ਜਿੱਦਣ ਆਉਣੈ, ਆਪੇ ਇਨਸਾਫ਼ ਹੋ ਜਾਣੈਗਾ। ਉਹ ਸੱਚ ਤਾਂ ਬਿਨਾਂ ਦੱਸੇ ਤੇ ਜਾਣਦੈ। ਉਹਦੇ ਤਾਂ 'ਦਾਨਾ ਬੀਨਾ' ਦੇ ਸਾਹਮਣੇ ਮਨ ਖਿਆਲ ਕਰਦੈ, ਸੰਕਲਪ ਕਰਦੈ ਜੋ ਕੁੱਛ, ਚਾਹੇ ਉਹ ਚੋਰੀ ਦਾ ਕਰੇ, ਚਾਹੇ ਉਹ ਯਾਰੀ ਦਾ ਕਰੇ, ਚਾਹੇ ਉਹ ਝੂਠ ਦਾ ਕਰੇ, ਉਹ ਸਾਰੇ ਤਾਂ ਉਹਦੇ ਸਾਹਮਣੇ ਕਰਦੈ। ਏਸ ਕਰਕੇ, ਮਨ ਨੂੰ ਝਿੜਕਿਐ ਗਾ-

**ਸੁਣਿ ਮਨ ਅੰਧੇ ਕੁਤੇ ਕੂੜਿਆਰ ॥**

ਹੇ ਮਨ! ਤੂੰ ਸੁਣ ਲੈ, ਤੂੰ ਅੰਨਾਂ ਐਂ ਤੇ ਕੁੱਤਾ ਐਂ ਤੇ 'ਕੂੜਿਆਰ' ਝੂਠੈਂ ਗਾ। ਪਰ ਤੈਨੂੰ ਇਹ ਨਹੀਂ ਪਤਾ-

**ਬਿਨੁ ਬੋਲੇ ਬੂਝੀਐ ਸਚਿਆਰ ॥**

ਇਹ ਬਿਨਾਂ ਬੋਲੇ ਸੇ, ਸੱਚਾ ਪ੍ਰਮੇਸ਼ਰ ਤੇਰੇ ਅੰਦਰ ਸਭ ਕੁੱਛ ਜਾਣਦਾ ਨਹੀਂ? ਉਹ ਤਾਂ ਦਾਨਾ ਬੀਨੈਂ। 'ਦਾਨਾ' ਨਾਉਂ ਹੈ ਜਾਣਨੇ ਵਾਲੇ ਦਾ ਤੇ 'ਬੀਨਾ' ਨਾਉਂ ਹੈ ਦੇਖਣੇ ਵਾਲੇ ਦਾ। ਉਹ ਤਾਂ ਤੇਰੇ ਸਾਰੇ

ਖਿਆਲਾਂ ਨੂੰ ਦੇਖਦੈ, ਜਾਣਦੈ ਤੇ ਟੈਪ ਵੀ ਉਦੋਂ ਈ ਕਰਦੈ। ਇਉਂ ਤਾਂ ਨਹੀਂ ਉਹ ਕਰਦਾ ਬਈ ਅੱਜ ਦੇਖਿਆ ਤਾਂ ਕਲ੍ਹ ਨੂੰ ਟੈਪ ਕਰੇਗਾ। ਨਹੀਂ, ਉਸੇ ਛਿਨ ਮੇਂ ਟੈਪ ਕਰ ਦਿੰਦੈ। ਜੇ ਇਉਂ ਕਰੇ ਤਾਂ ਕਈ ਕਾਗਜ ਖੋਏ ਜਾਣ ਉਹਦੇ ਤਾਂ, ਜਾਂ ਦੂਸਰੇ ਦਿਨ ਕੋਈ ਕਾਗਜ, ਉਹੀ ਕਾਗਜ ਚੱਕ ਕੇ ਲੈ ਜੇ, ਜੀਹਦਾ ਹੋਵੇ। ਮਨ ਹੀ ਆਪਣੇ ਕਾਗਜ ਨੂੰ ਗੁੰਮ ਕਰ ਦੇਵੇ। ਨਾ, ਨਾ ਓਹਨੇ ਤਾਂ ਉਦੋਂ ਈ ਦੇਖਿਆ ਤੇ ਜਾਣਿਆਂ ਤੇ ਟੈਪ ਕੀਤਾ, ਬੱਸ! ਓਸੇ ਛਿਨ ਮੇਂ। ਉਹ ਤਾਂ ਸਭ ਕੁੱਝ ਜਾਣਦੈ ਗਾ। ਹੇ ਮਨ ! ਤੈਨੂੰ ਭੁਲੇਖਾ ਐ । ਤੇਰੇ ਭਾਅ ਦਾ ਕੋਈ ਦੇਖਦਾ ਨਹੀਂ, ਜਾਣਦਾ ਨਹੀਂ, ਮੈਂ ਇਕੱਲਾ ਹੀ ਕਰਦਾ ਹੈਂਗਾ। ਨਹੀਂ, ਉਹ ਤੇਰੇ ਪਿਛਲੇ ਪਾਸੇ, ਸੱਚਾ ਪ੍ਰਮੇਸ਼ਰ ਬੈਠਾ ਐ, ਤੇਰਾ ਸਾਖਸ਼ੀ ਹੋਇਆ, ਤੇਰਾ ਦ੍ਰਸ਼ਟਾ ਹੋਇਆ। 'ਦਾਨਾ' ਜਾਣਨੇ ਵਾਲਾ ਤੇ 'ਬੀਨਾ' ਦੇਖਣੇ ਵਾਲਾ। ਉਹ ਸਭ ਕੁੱਛ ਜਾਣਦੈ, ਓਹਨੇ ਟੈਪ ਮਨ ਨਾਲ ਕਰ ਦੇਣੈ। ਤੂੰ ਆਪਣੇ ਆਪ ਸਮਝ, ਜੇ ਤੂੰ ਸਮਝ ਜਾਏਂ ਫੇਰ ਤੂੰ ਚੋਰੀ ਕਰੇਂ ਈ ਕਿਉਂ? ਉਹ ਗੁਰੂ ਸਾਹਿਬ ਕਹਿੰਦੇ, ਇਹਨੂੰ ਪਤਾ ਨਹੀਂ ਸੀ, ਏਸਨੂੰ ਆਤਮਾ ਦਾ ਗਿਆਨ ਨਹੀਂ ਸੀ, ਏਸਨੂੰ ਅਸਲੀ ਗਿਆਨ ਨਹੀਂ ਸੀ। ਇਹ ਸੱਚੇ ਨੂੰ ਕਿਤੇ ਹੋਰ, ਸੱਤਵੇਂ ਅਕਾਸ਼ ਮੇਂ ਜਾਂ ਚੌਥੇ ਅਕਾਸ਼ ਮੇਂ ਮੰਨਦਾ ਸੀ। ਕਈ ਸੱਤਵੇਂ ਅਕਾਸ਼ ਮੇਂ ਰੱਬ ਨੂੰ ਮੰਨਦੇ ਨੇ, ਕਈ ਚੌਥੇ ਮੇਂ ਇਸਾਈ ਮੰਨਦੇ ਨੇ, ਕੋਈ ਨੌਂਵੇਂ ਅਕਾਸ਼ ਮੇਂ ਵੀ ਇੱਕ ਮੱਤ ਵਾਲੇ ਮੰਨਦੇ ਨੇ। ਹੁਣ ਉਹ ਆਏਗਾ ਫੇਰ ਅੱਗੋਂ ਨਿਰਣਾ ਕਰੇਗਾ ਫੇਰ ਅੱਗੇ ਟੈਪ ਕਰੇਗਾ। ਉਹ ਤਾਂ ਗਿਆਤਾ, ਉਹ ਤੇਰਾ ਜਿਹੜਾ ਗਿਆਤਾ ਐ, ਉਹ ਤਾਂ ਤੇਰੇ ਪਾਸ ਐ। ਉਹ ਤਾਂ ਮਨ, ਤੈਨੂੰ ਤੇ ਤੇਰੇ ਸਾਰੇ ਕੰਮਾਂ ਨੂੰ ਜਾਣਦੈ ਤੇ ਓਹਨੇ ਟੈਪ ਕਰ ਦੇਣੈ–

**ਚੋਰੁ ਸੁਆਲਿਉ ਚੋਰੁ ਸਿਆਣਾ ॥**

ਚੋਰ ਨੂੰ 'ਸੁਆਲਿਉ', ਕਹਿੰਦੇ, ਚੋਰ ਬੜਾ ਸੋਹਣੈ ਤੇ ਚੋਰ ਬਈ ਬੜਾ ਸਿਆਣੈ ਗਾ। ਸਿਆਣਾ ਤਾਂ ਹੁੰਦੈ ਪਰ ਚੋਰੀ ਕਰਨੇ ਮੇਂ ਸਿਆਣਾ ਹੁੰਦੈ, ਸੱਚੇ ਦੇ ਅੱਗੇ ਤਾਂ ਨਹੀਂ ਸਿਆਣਾ। ਲੋਕਾਂ ਦੇ ਵਿੱਚ ਸਿਆਣੈ ਗਾ। ਪਾੜ ਲਾਉਣ ਨੂੰ ਸਿਆਣਾ, ਚੋਰੀ ਕਰਨ ਨੂੰ ਸਿਆਣਾ।

ਆਹ ਸੁਨਿਆਰੇ, ਘੜਦੇ ਘੜਦੇ ਵਿੱਚੋਂ ਸੋਨਾ ਲੈ ਜਾਂਦੇ ਨੇ ਉਹਦੇ (ਗ੍ਰਾਹਕ ਦੇ) ਸਾਮ੍ਹਣੇ। ਪ੍ਰਮੇਸ਼ਰ ਦੇ ਅੱਗੇ ਤਾਂ ਨਹੀਂ ਸਿਆਣੇ। ਉਹ ਤਾਂ ਇਹ ਖਿਆਲ ਕਰਦੇ ਨੇ ਬਈ ਐਨਾਂ ਸੋਨਾ ਐਂ ਕਰ ਸਕਦੇ ਹਾਂ, ਉਹ ਤਾਂ ਉਦੋਂ ਟੈਪ ਹੋ ਗਿਆ ਜਦ ਐਧਰ ਡਿੱਗਿਆ। ਉਹ ਤਾਂ ਟੈਪ ਹੋ ਗਿਆ ਪਰ ਕਹਿੰਦੇ, ਬੜਾ ਸਿਆਣੈ। ਲੋਕ ਕਹਿੰਦੇ, ਬਈ ਏਹ ਆਦਮੀ ਬੜਾ ਸਿਆਣੈ ਤੇ ਸਿਆਣਾ ਕਾਹਦਾ ਹੈਗਾ? ਕਮਲ਼ਾ ਕਹੋ, ਜੀਹਨੇ ਐਹੇ ਜਿਹੇ ਕੰਮ ਕਰਕੇ, ਟੈਪ ਕਰਾ ਲਏ। ਉਨ੍ਹਾਂ ਵਿੱਚ ਮਨ ਫਸ ਗਿਆ ਤੇ ਭੋਗਣੇ ਵੀ ਪਏ। ਜਦ ਭੋਗਣਗੇ ਤਾਂ ਉਦੋਂ ਪੁੱਛਿਓ, ਬਈ ਸਿਆਣਾ ਹੈਗਾ ਤੂੰ? ਉਹ ਆਖੂ, ਨਾਂਹ! ਮੇਰੀ ਅਰਦਾਸ ਕਰੋ, ਮੈਂ ਬੜੇ ਪਾਪ ਕੀਤੇ ਨੇ, ਮੈਨੂੰ ਬਖਸ਼ਾਉ! ਉਹ ਸਿਆਣਪ ਕਿੱਧਰ ਗਈ ਉਹਦੀ? ਜੇ ਤਾਂ ਉਹ ਟੈਪ ਨਾ ਹੁੰਦੇ, ਉਹਨੂੰ ਨਾ ਭੋਗਣੇ ਪੈਂਦੇ ਤਾਂ ਤਾਂ ਸਿਆਣਾ ਸੀ। ਸਿਆਣਾ ਓਹੋ ਦੁਨੀਆਂ 'ਚ ਐ। ਈਸ਼ਰ ਅੱਗੇ ਕੀਹਦੀ ਸਿਆਣਪ ਐ? ਸਿਆਣਪ ਤਾਂ ਅਸੀਂ ਈਸ਼ਰ ਤੇ ਲੈ ਕੇ ਵਰਤਦੇ ਆਂ। ਚੇਤਨ, ਆਤਮਾ ਦਾ ਗਿਆਨ ਲੈ ਕੇ ਤਾਂ ਬੁੱਧੀ ਕੰਮ ਕਰਦੀ ਐ। ਜਦ ਤੱਕ ਆਤਮਾ, ਚੇਤਨ, ਸੱਤਾ-ਸਫੁਰਤੀ ਨਾ ਦੇਵੇ, ਬੁੱਧੀ ਕੰਮ ਈ ਨਹੀਂ ਕਰਦੀ।ਏਸ ਕਰਕੇ ਭਾਈ! ਇਹ ਚੋਰ ਨੂੰ ਸਲਾਹੁੰਦੈ ਤੇ ਚੋਰ ਨੂੰ ਕਹਿੰਦਾ, ਇਹ ਬੜਾ ਸਿਆਣੈਂ, ਇਹ ਗਲਤ ਐ। ਸਿਆਣਾ ਦੁਨੀਆਂ 'ਚ ਐ ਕਿ ਈਸ਼ਰ ਅੱਗੇ ਸਿਆਣੈ? ਉਹ ਸਿਆਣਪ ਤਾਂ ਜਿਹੜੀ ਇਹਨੇ ਵਰਤੀ ਐ, ਪ੍ਰਮੇਸ਼ਰ ਦੀ ਸੱਤਾ-ਸਫੁਰਤੀ ਨਾਲ ਵਰਤੀ ਐ ਤੇ ਪ੍ਰਮੇਸ਼ਰ ਏਸ ਨੂੰ ਜਾਣਦੈ, ਉਹ ਓਸੇ ਸਮੇਂ ਇਹਦੇ ਸੰਕਲਪਾਂ ਨੂੰ ਟੈਪ ਕਰਦੈ। ਜੇ ਐਸਾ ਨਾ ਹੋਵੇ ਤਾਂ ਮਨ ਦਾ ਪਾਪ ਤਾਂ ਲੱਗੇ ਈ ਨਾ ਕਿਸੇ ਨੂੰ। ਉਹ ਬੇੜੀਆਂ ਵਾਲੇ ਕਹਿੰਦੇ ਨੇ, ਭਾਈ! ਮਨ ਦਾ ਪਾਪੀ ਨਾ ਕੋਈ ਚੜ੍ਹਿਓ, ਬੇੜੀ ਡੁੱਬ ਜੂਗੀ। ਤਾਂ ਮਨ ਦਾ ਪਾਪ ਬਹੁਤ ਬੁਰਾ ਹੋਇਆ ਕਿ ਨਾ? ਏਸ ਕਰਕੇ, ਉਹ ਸਿਆਣਾ ਕਹਿੰਦੇ ਨੇ ਤੇ ਉਹਨੂੰ ਸਲਾਹੁੰਦੇ ਵੀ ਨੇ ਬਈ ਬੜਾ ਸਿਆਣੈ। ਅੱਜ ਕਲ੍ਹ ਕਹਿੰਦੇ ਨੇ ਬੜਾ ਸਿਆਸਤਦਾਨ ਐ। ਉਹਨੂੰ ਆਖੇ ਸਿਆਸਤਦਾਨ ਨਹੀਂ, ਝੂਠਾ ਬੜਾ ਕਹੋ, ਚਲਾਕ, ਝੂਠਾ ਕਹੋ-

**ਖੋਟੇ ਕਾ ਮੁਲੁ ਏਕੁ ਦੁਗਾਣਾ ॥**
ਹੁਣ ਤਾਂ ਨਹੀਂ ਕੋਈ ਕਸਰ ਰਹੀ, ਉਹ ਖੋਟੇ ਕੰਮਾਂ ਨਾਲ ਖੋਟਾ ਹੋ ਗਿਆ ਕਿ ਨਹੀਂ? ਉਹ ਤਾਂ ਚੋਰੀ ਕਰਨੇ ਸੇ, ਯਾਰੀ ਕਰਨੇ ਸੇ, ਬੇਈਮਾਨੀ ਕਰਨੇ ਸੇ, ਝੂਠ ਬੋਲਣੇ ਸੇ ਖੋਟਾ ਹੋ ਗਿਆ ਤੇ ਖੋਟੇ ਦਾ ਮੁੱਲ ਕੀ ਹੁੰਦੈਗਾ? ਜੇ ਰੁਪੱਈਆ ਖੋਟਾ ਹੋਵੇ, ਉਹ ਕਹਿੰਦਾ, ਬਈ ਆਹ ਦੋ ਪੈਸੇ ਲੈਣੇ ਨੇ ਤਾਂ ਲੈ ਲੈ ਓਨੀਂ ਕੁ ਚਾਂਦੀ ਤਾਂ ਹੋਏਗੀ ਵਿੱਚ, ਓਦੂੰ ਜਿਆਦਾ ਹੋਏਗੀ। ਸਮਝ ਗਏ? ਦੋ ਪੈਸੇ ਖੋਟੇ ਦਾ ਮੁੱਲ ਹੁੰਦੈ ਰੁਪੱਈਏ ਦਾ। ਓਸ ਪੁਰਸ਼ ਦਾ ਮੁੱਲ ਅੱਧਾ ਆਨਾ, ਅਧਿਆਨੀ ਕਹਿ ਦਿਉ। ਉਹ ਤਾਂ ਸੋਲ੍ਹਾਂ ਆਨੇ ਉਹਦਾ ਮੁੱਲ ਸੀਗਾ, ਉਹ ਤਾਂ ਦੋ ਪੈਸੇ ਦਾ ਰਹਿ ਗਿਆ। ਉਹ ਗੱਲ ਵੀ ਕਰਦੇ ਨੇ ਲੋਕ, ਕਹਿੰਦੇ, ਉਹ ਆਦਮੀ ਕੈਸਾ ਐ? ਉਹ ਤਾਂ ਦੋ ਪੈਸੇ ਦਾ ਵੀ ਨਹੀਂ। ਉਹ ਇਵੇਂ ਈ ਕਹਿੰਦੇ ਨੇ ਕਿ ਉਹ ਤਾਂ ਦੋ ਪੈਸੇ ਦਾ ਵੀ ਨਹੀਂ ਹੈ। ਏਸ ਕਰਕੇ, ਉਹ ਖੋਟੇ ਦਾ ਮੁੱਲ ਕਦੇ ਪਿਆ ਸੋਲ੍ਹਾਂ ਆਨੇ? ਖੋਟੇ ਦਾ ਮੁੱਲ ਦੋ ਪੈਸੇ ਕਹਿ ਦੋ ਜਾਂ ਅਧਿਆਨੀ ਕਹਿ ਦਿਉ-

**ਜੇ ਸਾਥਿ ਰਖੀਐ ਦੀਜੈ ਰਲਾਇ ॥**
ਜੇ ਖੋਟੇ ਨੂੰ ਸਾਥ ਰੱਖੋਂਗੇ ਤੇ ਥੁਆਡੇ ਨਾਲ ਵੀ ਉਹ ਰਲ ਜੂ ਤੇ ਤੁਸੀਂ ਵੀ ਰਲ ਜਾਉਂਗੇ। ਜਿਸ ਕੋਲ ਤੁਸੀਂ ਬੈਠੋਂਗੇ, ਉਹਦੇ ਸੰਸਕਾਰ ਥੁਆਡੇ ਅੰਦਰ ਆ ਜਾਣਗੇ ਤੇ ਥੁਆਡੇ ਉਹਦੇ ਅੰਦਰ ਚਲੇ ਜਾਣਗੇ ਪਰ ਪੂਰਣ ਬ੍ਰਹਮ ਗਿਆਨੀ ਨਾ ਹੋਵੇ। ਤੁਸੀਂ ਜਾ ਕੇ ਖੋਟੇ ਆਦਮੀ ਕੋਲ ਬੈਠੋ, ਓਹੀ ਗੱਲਾਂ ਥੁਆਡੇ 'ਚ ਵੀ ਆ ਜਾਣਗੀਆਂ। ਉਹਦਾ ਤਾਂ ਸੰਗ ਕਰਨਾ ਵੀ ਮਾੜਾ ਹੈਗਾ ਖੋਟੇ ਦਾ ਤਾਂ-

***ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥*** (ਪੰਨਾ ੩੧੬)

ਗੁਰੂ ਸਾਹਿਬ ਕਹਿੰਦੇ, ਜਿਨ੍ਹਾਂ ਦਾ ਮਾਇਆ ਦੇ ਮੋਹ ਵਿੱਚ ਪਿਆਰ ਲੱਗਿਆ ਵਿਐ ਉਨ੍ਹਾਂ ਨਾਲੋਂ ਟੁੱਟੀ ਭਲੀ। ਉਨ੍ਹਾਂ ਦੇ ਨਾਲੋਂ ਜੇ ਟੁੱਟ ਜੈ ਤਾਂ ਅੱਗੇ ਵਾਸਤੇ ਤਾਂ ਅੱਛਾ ਹੋ ਜੂ। ਜੇ ਹੋਰ ਕੋਲ ਬੈਠੇਗਾ ਤਾਂ ਉਹ ਕੁਸੰਗ ਦਾ ਅਸਰ ਆ ਜਾਣੈ । ਸਤਿਸੰਗ ਦਾ ਅਸਰ ਵੀ

ਆਉਂਦੈ ਤੇ ਕੁਸੰਗ ਦਾ ਅਸਰ ਵੀ ਆਉਂਦੈ। ਸਤਿਸੰਗ, ਸਤਿ ਨਾਲ ਜੋੜਦੈ ਤੇ ਕੁਸੰਗ ਦੁਨੀਆਂ ਨਾਲ ਜੋੜਦੈ। ਏਸ ਕਰਕੇ, ਉਹਦੇ ਸਾਥ ਵੀ ਭਾਈ ਨਾ ਰਹੋ ਕਦੇ!-

**ਜਾ ਪਰਖੀਐ ਖੋਟਾ ਹੋਇ ਜਾਇ ॥**

ਤੇ ਜਦ ਫੇਰ ਉਹ ਮਹਾਂਪੁਰਸ਼ਾਂ ਦੀ ਪਰਖ 'ਚ ਗਿਆ, ਫੇਰ ਉਹ ਖੋਟਾ ਨਹੀਂ ਹੋਜੇਗਾ? ਜਦ ਸਰਾਫ ਦੇ ਕੋਲ ਖੋਟਾ ਰੁਪੱਈਆ ਜਾਏਗਾ, ਉਹ ਖੋਟਾ ਸੁੱਟ ਨਹੀਂ ਦਏਗਾ? ਉਹ ਆਖੇਗਾ, ਹੋਰ ਦਿਉ। ਕਿਸੇ ਤੋਂ ਸੌਦਾ ਲਉ ਤੇ ਖੋਟਾ ਰੁਪੱਈਆ ਉਹਨੂੰ ਫੜਾਉ ਉਹ ਲੈ ਲੂਗਾ? ਆਖੇਗਾ ਨਾ, ਲੈ ਜਾ। ਉਹ ਤਾਂ ਪਰਖਣੇ ਸੇ ਫੇਰ ਖੋਟਾ ਹੋ ਜਾਣੈ। ਖੋਟੇ ਨੇ ਤਾਂ ਖੋਟਾ ਹੋ ਈ ਜਾਣੈ। ਜਦ ਤੁਸੀਂ ਪਰਖ ਕਰਾਉਂਦੇ ਸੇ ਚਾਂਦੀ ਦੇ ਰੁਪੱਈਆਂ ਦੀ, ਉਹ ਵਜਾ ਕੇ ਦੱਸ ਨਹੀਂ ਦਿੰਦਾ ਸੀ ਬਈ ਖੋਟਾ ਐ ਭਾਈ? ਉਹ ਪਰਖ 'ਚ ਫੇਰ ਖੋਟਾ ਹੋ ਜੂ। ਉਹ ਧਰਮਰਾਜ ਦੇ ਸਾਹਮਣੇ ਜਾ ਕੇ ਖੋਟਾ ਹੋ ਜੂ-

**ਜੈਸਾ ਕਰੇ ਸੁ ਤੈਸਾ ਪਾਵੈ ॥**

ਕਹਿੰਦੇ, ਇਹ ਜੀ! ਕਿਉਂ ਐਸਾ ਹੋਇਆ? ਕਹਿੰਦੇ, ਜੇਹੋ ਜਿਹਾ ਜੀਵ ਕਰੇਗਾ, ਉਹਨੂੰ ਉਹੋ ਜਿਹਾ ਪਾਉਣਾ ਪਏਗਾ। ਚੋਰੀ ਦਾ ਫਲ ਚੋਰੀ ਮਿਲੇਗਾ, ਠੱਗੀ ਦਾ ਫਲ ਠੱਗੀ ਮਿਲੇਗਾ, ਧੋਖੇ ਦਾ ਫਲ ਇਹਦੇ ਨਾਲ ਧੋਖਾ ਹੋਏਗਾ। ਏਸ ਕਰਕੇ, ਜੇਹਾ ਜਿਹਾ ਕਰੇਗਾ-

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ*** **॥** (ਪੰਨਾ ੧੩੪)

ਇਹ ਤਾਂ ਕਰਮਾਂ ਦਾ ਖੇਤ ਐ, ਸਰੀਰ। ਜਿਹੋ ਜਿਹਾ ਕਰੇਗਾ ਉਹੋ ਜੇਹਾ ਈ ਏਸ ਨੂੰ ਭੋਗੇ ਗਾ-

**ਆਪਿ ਬੀਜਿ ਆਪੇ ਹੀ ਖਾਵੈ ॥**

ਇਹ ਤਾਂ ਗੁਰੂ ਸਾਹਿਬ ਨੇ ਅਰਥ ਈ ਕਰ 'ਤਾ। ਆਪਣਾ ਬੀਜਿਆ ਇਹ ਆਪ ਖਾਏਗਾ । ਆਪਣਾ ਬੁਰਾ ਕੀਤਾ ਇਹਨੂੰ ਆਪ ਈ ਭੋਗਣਾ ਪਏਗਾ। ਲੋਕ ਤਾਂ ਐਵੇਂ ਗਲਤ ਕਹਿੰਦੇ ਨੇ। ਹਾਂ ਦੋ ਆਦਮੀਆਂ ਦਾ ਗ੍ਰੰਥਾਂ ਵਿੱਚ ਲਿਖਿਐ ਬਈ ਗੁਰੂ, ਸ਼ਿਸ਼ ਨੂੰ ਤਿੰਨ ਵਾਰੀ ਕਹੇ ਕਿ ਇਹ ਗੱਲ ਠੀਕ ਨਹੀਂ। ਪਿਤਾ, ਪੁੱਤਰ ਨੂੰ ਤਿੰਨ

ਵਾਰੀ ਜਰੂਰ ਕਹੇ ਬਈ ਇਹ ਠੀਕ ਨਹੀਂ। ਪਤੀ, ਇਸਤਰੀ ਨੂੰ ਤਿੰਨ ਵਾਰ ਜਰੂਰ ਮਾਫੀ ਦੇਵੇ ਬਈ ਇਹ ਠੀਕ ਨਹੀਂ। ਉਹਦਾ ਕਹਿਣ ਦਾ ਹੱਕ ਹੈ, ਦੂਇਆਂ ਦਾ ਤਾਂ ਹੱਕ ਹੀ ਨਹੀਂ ਕੁੱਛ ਕਹਿਣ ਦਾ। ਏਸ ਕਰਕੇ, ਜਿਹੋ ਜਿਹਾ ਉਹ ਬੀਜੇਗਾ, ਉਹੋ ਜਿਹਾ ਖਾਏਗਾ। ਕਿਸੇ ਨੂੰ ਉਹਦਾ ਕੋਈ ਦੁੱਖ ਨਹੀਂ ਹੈ। ਕਰਮੀ ਆਪੋ ਆਪਣੀ ਜੋ ਹੈ, ਜਿਹੜਾ ਕਰੇਗਾ ਓਹੀ ਭਰੇਗਾ, ਲੋਕ ਆਮ ਕਹਿੰਦੇ ਨੇ–

**ਜੇ ਵਡਿਆਈਆ ਆਪੇ ਖਾਇ ॥**

ਜੇ ਉਹ ਆਪਣੀਆਂ ਵਡਿਆਈਆਂ ਨੂੰ ਆਪੇ ਈ ਖਾਏ। ਆਪਣੀਆਂ ਵਡਿਆਈਆਂ ਆਪ ਈ ਚਾਹੇ ਤੇ ਆਪ ਈ ਕਰੇ–

**ਜੇਹੀ ਸੁਰਤਿ ਤੇਹੈ ਰਾਹਿ ਜਾਇ ॥**

ਕਹਿੰਦੇ, ਜੇਹੀ ਜਿਹੀ ਉਹਦੀ ਸੁਰਤ ਐ, ਉਹੋ ਜਿਹੇ ਈ ਰਸਤੇ ਜਾਏਗਾ। ਜੇ ਉਹਦੀ ਸੁਰਤ, ਸ਼ਬਦ ਨਾਲ ਜੁੜੀ ਵੀ ਐ ਤਾਂ ਉਹ ਸ਼ਬਦੀ ਪਾਸ ਚਲਿਆ ਜਾਏਗਾ ਤੇ ਜੇ ਉਹਦੀ ਸੁਰਤ ਵਿਕਾਰਾਂ ਨਾਲ ਜੁੜੀ ਵੀ ਐ ਤਾਂ ਵਿਕਾਰ ਈ ਫਲ ਹੋਏਗਾ ਤੇ ਜੇ ਉਹਦੀ ਸੁਰਤ, ਵਿਸ਼ਿਆਂ ਨਾਲ ਜੁੜੀ ਵੀ ਐ ਤਾਂ ਵਿਸ਼ੇ ਈ ਫਲ ਹੋਏਗਾ। ਜੇਹੀ ਜੀ ਸੁਰਤ ਹੋਏਗੀ, ਰਾਹ ਓਹਾ ਜਿਹਾ ਈ ਮਿਲੇਗਾ।ਕਿਉਂ? ਸੁਰਤ ਨੂੰ ਚਾਨਣ ਪ੍ਰਮੇਸ਼ਰ ਨੇ ਦੇਣੈ ਤੇ ਦੇਣੈ ਥੁਆਡੇ ਕਰਮਾਂ ਦੇ ਅਨੁਸਾਰ, ਇਹ ਨਿਯਮ ਹੈ। ਓਸ ਨੇ ਵਾਧਾ ਘਾਟਾ ਨਹੀਂ ਕਰਨਾ। ਉਹ ਤਾਂ ਕਰਮ ਫਲ ਦਾ ਦਾਤੈ ਗਾ। ਫਲਪ੍ਰਦਾਤਾ ਉਹ ਹੁੰਦੈ ਜਦ ਤੱਕ ਸਾਡੇ ਅੰਦਰ ਹੰਕਾਰ ਹੋਵੇ ਉਨ੍ਹਾਂ ਕਰਮਾ ਦੇ ਕਰਕੇ ਜੇ ਅਸੀਂ ਕਰਮ ਕਰੀਏ ਹੰਕਾਰ ਸਹਿਤ ਤਾਂ ਪ੍ਰਮੇਸ਼ਰ ਫਲਪ੍ਰਦਾਤਾ ਹੋ ਜੇਗਾ, ਬਖਸ਼ਿੰਦ ਨਹੀਂ ਹੋ ਸਕਦਾ। ਬਖਸ਼ਿੰਦ ਉਦੋਂ ਹੋਏਗਾ ਜਦ ਅਸੀਂ ਉਹਦੀ ਸ਼ਰਣਾਗਤੀ ਪੈਜਾਂਗੇ। ਬਖਸ਼ਿਸ਼ ਤਾਂ ਸ਼ਰਣ ਗਏ ਦੀ ਹੁੰਦੀ ਐ–

***ਜਿਤੇ ਸ਼ਰਨ ਜੈਹੈ ਤਿਤਿਓ ਰਾਖ ਲੈਹੈ ॥***
***ਬਿਨਾ ਸ਼ਰਨ ਤਾ ਕੀ ਨਹੀ ਔਰ ਓਟੰ ॥***
***ਲਿਖੇ ਜੰਤ੍ਰ ਕੇਤੇ ਪੜੇ ਮੰਤ੍ਰ ਕੋਟੰ ॥***
***ਬਚੇਗਾ ਨ ਕੋਈ ਕਰੇ ਕਾਲ ਚੋਟੰ ॥***

***ਜਿਤੇ ਸ਼ਰਨ ਜੈਹੈ ਤਿਤਿਓ ਰਾਖ ਲੈਹੈ ॥*** (ਦਸਮ ਗ੍ਰੰਥ)

ਜਿੰਨੇ ਸ਼ਰਣ ਆਏ ਚਾਹੇ ਕਬੀਰ ਆਇਆ, ਨਾਮਦੇਵ ਆਇਆ, ਧੰਨਾ ਆਇਆ, ਰਵਿਦਾਸ ਆਇਆ, ਜੈਦੇਵ ਆਇਆ ਸਾਰੇ ਰੱਖ ਲਏ। ਸ਼ਰਣਾਗਤੀ ਆਇਆ ਕੋਈ ਮੁੜਕੇ ਨਹੀਂ ਗਿਆ, ਉਹ ਤਾਂ ਪੁੱਗ ਗਿਆ, ਉਹਦੇ ਤੇ ਤਾਂ ਬਖਸ਼ਿਸ਼ ਹੋ ਗੀ, ਉਹ ਤਾਂ ਬਖਸ਼ਿਆ ਗਿਆ ਤੇ ਜਿੰਨਾਂ ਚਿਰ ਇਹਦੇ ਅੰਦਰ ਪ੍ਰਛਿੰਨ ਹੰਕਾਰ ਹੈ ਓਨਾਂ ਚਿਰ ਇਹਨੂੰ ਕਰਮ ਫਲ ਭੋਗਣਾ ਪਊ। ਪ੍ਰਮੇਸ਼ਰ ਕਰਮ ਦੇ ਅਨੁਸਾਰ ਈ ਫਲਪ੍ਰਦਾਤਾ ਹੋਏਗਾ, ਬਖਸ਼ਿੰਦ ਨਹੀਂ ਹੋਏਗਾ। ਬਖਸ਼ਿੰਦ ਤਾਂ ਸ਼ਰਣਾਗਤੀ ਨੂੰ ਦਿੱਤੀ। ਓਨਾਂ ਚਿਰ ਫਲਪ੍ਰਦਾਤਾ ਐ ਪ੍ਰਮੇਸ਼ਰ। ਓਹ ਆਪਣਾ ਕੀਤਾ ਇਹਨੂੰ ਆਪ ਭੋਗਣਾ ਪਏਗਾ–

**ਜੇ ਸਉ ਕੂੜੀਆ ਕੂੜੁ ਕਬਾੜੁ ॥**

ਜੇ ਸੌ ਵਾਰ ਕੂੜ ਕਰੇਗਾ–

**ਕੂੜੀਆ ਕੂੜੁ ਕਬਾੜੁ ॥**

ਕੂੜ ਦਾ ਵੀ ਕਬਾੜ ਇਹਦੇ ਅੰਦਰ ਭਰਿਆ ਜਾਏਗਾ। ਆਹ, ਤੁਸੀਂ ਕਿਸੇ ਨਾਲ ਗੱਲ ਕਰੋ ਜਿਹੜਾ ਬਹੁਤਾ ਝੂਠ ਬੋਲਦਾ ਹੋਵੇ, ਉਹ ਵੀਹ ਗੱਲਾਂ ਝੂਠੀਆਂ ਈ ਮਿਲਾ ਦਏਗਾ। ਕਿਉਂ? ਉਹਦੇ ਅੰਦਰ ਝੂਠ ਈ ਭਰਿਆ ਵਿਆ ਹੁੰਦੈ। ਜੇ ਉਹਨੂੰ ਆਖੋ ਸੱਚ ਬੋਲੇ, ਓਹ ਬੋਲੂ? ਉਹ ਤਾਂ ਹਾਕਮਾਂ ਦੇ ਸਾਮ੍ਹਣੇ ਨਹੀਂ ਬੋਲਦਾ ਜਾ ਕੇ ਤੇ ਇਹਨੇ ਅੰਦਰ ਕਬਾੜ ਭਰਿਆ, ਝੂਠ ਭਰਿਆ, ਓਹਨੇ ਸੱਚ ਥੋੜੇ ਭਰਿਆ ਹੈ। ਉਹਦੇ ਹਿਰਦੇ 'ਚ ਅੰਤਹਕਰਣ 'ਚ, ਉਹਦੀ ਬੁੱਧੀ 'ਚ ਕੂੜ ਕਬਾੜ ਭਰਿਆ ਪਿਐ। ਉਹ ਜਿਹੜੇ ਕਰਮ ਨੇ ਉਨ੍ਹਾਂ ਦੇ ਅਨੁਸਾਰ ਈ ਉਹਨੂੰ ਰਸਤਾ ਮਿਲਣੈ ਉਹ ਤਾਂ ਓਧਰੇ ਈ ਜਾਏਗਾ, ਕੁਸੰਗੀ–

**ਭਾਵੈ ਸਭੁ ਆਖਉ ਸੰਸਾਰੁ ॥**

ਸਾਰਾ ਸੰਸਾਰ ਆਖੇ, ਬੜਾ ਲਾਇਕ ਐ ਪਰ ਉਹਦੇ ਅੰਦਰ ਤਾਂ ਕੂੜ ਕਬਾੜ ਭਰਿਆ ਵਿਐ। ਥੁਆਡੇ ਵੋਟਾਂ ਨਾਲ ਤਾਂ ਨਹੀਂ ਉਹ ਸੱਚਾ ਹੋਜੂਗਾ?

***ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥***

***ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥***

(ਪੰਨਾ ੪੬੮)

ਫੇਰ ਇਹ ਤਨ ਮਨ ਧੋ ਕੇ ਅੱਛਾ ਕਰ ਲਏਗਾ–

***ਸਚੁ ਸਭਨਾ ਹੋਇ ਦਾਰੂ ॥***

ਏਸ ਦੇ ਅੰਤਹਕਰਣ ਨੂੰ ਸੱਚ ਨੇ ਸਾਫ ਕਰਨੈ। ਝੂਠ ਨੇ ਤਾਂ ਮੈਲਾ ਕਰਨੈ, ਝੂਠ ਤਾਂ ਕੂੜ ਕਬਾੜ ਹੈ। ਜੈਸੇ ਕਹਿੰਦੇ ਨੇ ਬਈ ਆਹ ਕੂੜ ਕਬਾੜ ਭਰਿਆ ਪਿਐ, ਪਰ੍ਹੇ ਸਿੱਟੋ। ਇਹ ਤਾਂ ਝੂਠ ਕਬਾੜ ਭਰਿਐ ਇਹਨੇ, ਚਾਹੇ ਸਾਰੇ ਲੋਕ ਉਹਨੂੰ ਆਖਣ, ਬੜਾ ਚੰਗੈ। ਉਹਦੇ ਅੰਦਰ ਤਾਂ ਕਬਾੜ ਐ। ਏਸ ਕਰਕੇ, ਗੁਰੂ ਸਾਹਿਬ ਕਹਿੰਦੇ, ਇਹ ਬਾਤ ਹੈ ਭਾਈ, ਉਹਨੂੰ ਰਾਹ ਈ ਓਹੋ ਜਿਹਾ ਮਿਲੇਗਾ–

**ਤੁਧੁ ਭਾਵੈ ਅਧੀ ਪਰਵਾਣੁ ॥**

ਕਹਿੰਦੇ, ਜੇ ਤੈਨੂੰ ਭਾਅ ਜੀਏ, ਪ੍ਰਮੇਸ਼ਰ ਤੂੰ ਖੁਸ਼ ਹੋਜੈਂ ਤਾਂ ਅੱਧੀ ਰੋਟੀ ਵੀ ਸਾਨੂੰ ਪਰਵਾਣ ਐਂ। ਫੇਰ ਤਾਂ ਅੱਧੀ ਰੋਟੀ ਵੀ ਪਰਵਾਣ ਐਂ ਜੇ ਪ੍ਰਮੇਸ਼ਰ ਨੂੰ ਭਾਅ ਜਾਈਏ। ਤੇ ਬਿਦਰ, ਖਿਚੜੀ ਈ ਵਿਚਾਰਾ ਖਾਂਦਾ ਸੀਗਾ, ਸਮਝ ਗਏ? ਤੇ ਲਾਲੋ ਕੋਧਰਾ ਈ ਖਾਂਦਾ ਹੁੰਦਾ ਸੀਗਾ ਤੇ ਮਲਕ ਭਾਗੋ ਤਾਂ ਰੋਜ ਪੂੜੀਆਂ ਈ ਖਾਂਦਾ ਸੀ, ਸਮਝ ਗਏ? ਪਰ ਭਾਅ ਤਾਂ ਗਿਆ ਸੀ, ਜੇ ਨਾਂ ਭਾਇਆ ਹੁੰਦਾ ਲਾਲੋ ਤੇ ਗੁਰੂ ਨਾਨਕ ਦੇਵ ਉਹਦੇ ਘਰ ਕਿਉਂ ਜਾਂਦੇ, ਬਹਿੰਦੇ? ਉਹ (ਮਲਿਕ ਭਾਗੋ) ਬੁਲਾਉਣ ਆਇਆ ਸੀ? ਜਦ ਚੱਲੇ ਨੇ ਨਨਕਾਣੇ ਸਾਹਿਬ ਸੇ। ਓਥੇ ਗਏ ਨੇ ਤੇ ਕਿੱਥੇ ਬੈਠੇ ਨੇ? ਲਾਲੋ ਦੇ ਘਰ ਜਾਕੇ ਬੈਠੇ ਨੇ, ਉਹ ਕੋਧਰੇ ਦੀ ਰੋਟੀ ਖਾਧੀ ਐ। ਜਦ ਮਲਕ ਭਾਗੋ ਨੇ ਨਿਮੰਤ੍ਰਣ ਦਿੱਤਾ, ਬ੍ਰਹਮ–ਭੋਜ ਕੀਤਾ, ਨਿਮੰਤ੍ਰਣ ਦੇਣ ਗਏ। ਓਹਨੇ ਆਖਿਆ ਨਾ ਬਈ! ਅਸੀਂ ਨਹੀਂ ਜਾਣਾ। ਓਹਨੇ ਪੰਜ ਕੁ ਆਦਮੀ ਭੇਜੇ ਬਈ ਜੇ ਊਂ ਨੀ ਆਉਂਦੇ ਤਾਂ ਐਂ (ਚੱਕ ਕੇ) ਲੈਕੇ ਆਓ। ਮੈਂ ਵੀ ਖੱਤਰੀ ਤੇ ਉਹ ਵੀ ਖੱਤਰੀ। ਮੈਂ ਬ੍ਰਹਮ–ਭੋਜ ਕੀਤੈ ਤੇ ਉਹ ਸ਼ੂਦਰ ਦੇ ਕੋਧਰਾ ਖਾਂਦੈ ਬੈਠਾ, ਖੱਤਰੀ ਹੋਕੇ। ਜਦ ਓਹਨੇ ਆਖਿਆ ਮਹਾਰਾਜ! ਅਸੀ ਆਏਂ ਆਂ, ਉਹ ਜਬਰਦਸਤ ਐ। ਜੇ ਤੁਸੀਂ ਸਾਨੂੰ ਰੱਖਣੈ ਤਾਂ ਇੱਕ ਵਾਰ ਓਥੇ ਚੱਲੋਂ ਤਾਂ ਸਾਡੀ ਨੌਂਕਰੀ ਰਹਿ ਜੂ। ਗੁਰੂ ਸਾਹਿਬ ਨੇ ਆਖਿਆ

ਚੱਲੋ। ਉਨ੍ਹਾਂ (ਨੌਕਰਾਂ) ਤੇ ਰਹਿਮ ਕਰਕੇ ਗਏ ਨੇ। ਫੇਰ ਆਖਿਆ (ਮਲਿਕ ਭਾਗੋ) ਤੁਸੀ ਉਹ ਸ਼ੂਦਰ ਦੇ ਕੋਧਰੇ ਦੀ ਰੋਟੀ ਖਾਂਦੇ ਹੋਂ ਤੇ ਮੇਰੇ ਬ੍ਰਹਮ-ਭੋਜ ਨੂੰ ਜੁਆਬ ਦਿੰਨੇ ਓਂ। ਓਹ ਕਹਿੰਦੇ, ਖਾਣ ਵਾਲਾ ਨਹੀਂ। ਅਖੇ ਇਹਦੀ ਕੀ ਨਿਸ਼ਾਨੀ? ਅਖੇ ਜਾਹ ਲਾਲੋ! ਉਹ ਪਿਆ ਹੋਣੈ ਟੁੱਕ (ਰੋਟੀ ਦਾ ਟੁਕੜਾ) ਉਹ ਲੈ ਆ। ਤੇ (ਭਾਗੋ) ਤੂੰ ਵੀ ਲੈ ਆ, ਉਹ ਸਾਰਾ ਜੋ ਬਣਾਇਐ। ਤੇ ਉਹਦੇ ਸਾਹਮਣੇ (ਨਿਚੋੜ ਕੇ) ਦਿਖਾਇਆ। ਅਖੇ ਦੱਸੋ, ਇਹ ਲਹੂ ਖਾਣ ਆਲੈ? ਇਹ ਤਾਂ ਦੁੱਧ ਐ, ਸਮਝ ਗੇ? ਇਹ ਬਾਤ ਐ ਭਾਈ। ਅੱਧੀ ਪਰਵਾਣ ਹੈ ਜੇ ਪ੍ਰਮੇਸ਼ਰ ਨੂੰ ਭਾਅ ਜੀਏ। ਤਾਂ ਤਾਂ ਬੱਸ ਜੇਹਾ ਜਿਹਾ ਮਿਲਿਆ ਓਹੀ ਪਰਵਾਣ ਐਂ। ਪਰ ਪ੍ਰਮੇਸ਼ਰ ਨੂੰ ਭਾਅ ਜਾਈਏ। ਪ੍ਰਮੇਸ਼ਰ ਸਾਡੇ ਤੇ ਖੁਸ਼ ਹੋ ਜੈ। ਭਾਈ ਲਾਲੋ ਤੇ ਪੂਰਾ ਖੁਸ਼ ਨਹੀਂ ਸੀ? ਬਖਸ਼ਿਆ ਨਹੀਂ ਉਹਨੂੰ? ਹਾਂ ਆਪ ਬਖਸ਼ਿਆ ਜਾਕੇ-

**ਨਾਨਕ ਜਾਣੈ ਜਾਣੁ ਸੁਜਾਣੁ ॥**

ਅਖੇ, ਉਹ ਪ੍ਰਮੇਸ਼ਰ ਜਾਣੀ ਜਾਣ ਹੈ, ਸੁਜਾਣ ਹੈ, ਸਰਬ ਗਿਆਤਾ ਹੈ ਜੋ ਸਰਬੱਗ ਐ ਉਹ ਸਭ ਵਿੱਚ ਸਭ ਨੂੰ ਜਾਣਨੇ ਵਾਲਾ, ਜਿਸ ਨੂੰ ਸਧਾਰਣ, ਅਸਧਾਰਣ ਦੋਨੋਂ ਗਿਆਨ ਨੇ। ਉਹ ਪ੍ਰਮੇਸ਼ਰ ਸਭ ਜਾਣਦੈ। ਓਹਨੇ ਕਿਸੇ ਦੇ ਆਖੇ ਤੇ ਨਹੀਂ ਬਖਸ਼ਣਾ, ਓਹਨੇ ਤਾਂ ਸੱਚ ਨੂੰ ਬਖਸ਼ਣੈ। ਉਹ ਤਾਂ ਨਿਆਇਕਾਰੀ ਹੈ, ਕਿਰਪਾਲੂ ਹੈ, ਦਿਆਲੂ ਐ ਪਰ ਨਿਆਇਕਾਰੀ ਵੀ ਹੈਗਾ ਨਾਲ। ਏਸ ਕਰਕੇ, ਉਹ ਇੱਕ ਸਮਾਜੀ ਮਤਿ ਹੈਗਾ, ਬਾਂਗਰ ਮੇਂ ਹੈ ਖਾਸਾ। ਉਹ ਕਹਿੰਦੇ, ਜੀ ਜੇ ਪ੍ਰਮੇਸ਼ਰ ਦਿਆਲੂ ਐ ਤਾਂ ਨਿਆਇਕਾਰੀ ਨਹੀਂ ਹੋ ਸਕਦਾ। ਜੇ ਨਿਆਇਕਾਰੀ ਹੈ ਤਾਂ ਦਿਆਲੂ ਨਹੀਂ ਹੋ ਸਕਦਾ। ਜੇ ਦਇਆ ਕਰੇਗਾ ਤਾਂ ਫੇਰ ਨਿਆਏ ਕੈਸੇ ਰਹਿ ਗਿਆ? ਉਹਦੇ ਤੇ ਦਇਆ ਕਰ 'ਤੀ ਛੱਡ 'ਤਾ। ਜੇ ਨਿਆਏ ਕਰੇਗਾ ਤਾਂ ਦਇਆਲਤਾ ਕੈਸੇ ਕਰ ਸਕਦੈ? ਉਹਦੇ ਅਪਰਾਧ ਦੀ ਉਹਨੂੰ ਕਰਨੀ ਪੈਣੀ ਐਂ। ਇਹ ਉਨ੍ਹਾਂ ਦੀ ਸ਼ੰਕੈ ਰੋਹਤਕ ਜਿਲ੍ਹੇ ਦੀ। ਮੈਂ ਆਖਿਆ ਨਾ ਭਾਈ ਐਂ ਨਹੀਂ। ਉਨ੍ਹਾਂ ਆਖਿਆ, ਕਿਉਂ? ਮੈਂ ਆਖਿਆ ਥੁਆਨੂੰ ਅਸੀਂ ਇੱਕੋ ਉਦਾਹਰਣ ਦਿੰਨੇ ਆਂ ਫੇਰ ਹੋਰ ਦੇਵਾਂਗੇ, ਉਹ ਸੁਣ ਲਉ। ਅਖੇ, ਸੁਣਾਉ। ਮੈਂ ਆਖਿਆ, ਗਊ ਜੋ

ਹੁੰਦੀ ਐ, ਕਹਿੰਦੇ ਹਾਂ। ਜਦ ਉਹ ਪਹਿਲੇ ਦਿਨ ਸੂੰਦੀ ਐ, ਉਹਦਾ ਬੱਚਾ ਗੋਹੇ 'ਚ ਲਿੱਬੜ ਜਾਂਦੈ, ਕੈਹਾ ਜਿਹਾ ਹੁੰਦੈ? ਅਖੇ ਹਾਂ ਜੀ, ਡਿੱਗ ਪੈਂਦੈ, ਲਿੱਬੜ ਜਾਂਦੈ ਉਹਦੇ ਗੋਹੇ 'ਚ।ਮੈਂ ਆਖਿਆ, ਉਹਨੂੰ ਉਹ ਚੱਟ ਕੇ ਚਿੱਟਾ ਨਹੀਂ ਬਣਾਅ ਦਿੰਦੀ? ਕਹਿੰਦੇ , ਜੀ ਬਣਾਅ ਦਿੰਦੀ ਐ। ਮੈਂ ਕਿਹਾ, ਉਹ ਗੋਹਾ ਕਿੱਥੇ ਗਿਆ ਜਿਹੜਾ ਓਹਨੇ ਚੱਟਿਆ? ਅਖੇ ਜੀ ਗਊ ਦੇ ਅੰਦਰ ਗਿਆ। ਮੈਂ ਕਿਹਾ, ਤੁਸੀਂ ਉਹਦੇ ਕੱਖਾਂ ਨੂੰ ਗੋਹਾ ਲਾ ਕੇ ਰੱਖ ਦੋ ਜੇ ਉਹ ਕੱਖ ਖਾ ਗੀ ਤਾਂ ਮੈਨੂੰ ਫੜ ਲਿਉ। ਗਊ ਦਾ ਗੋਹਾ ਲਾ ਦੋ ਕੱਖਾਂ ਨੂੰ, ਉਹਦੇ ਅੱਗੇ ਰੱਖ ਦੋ, ਕਦੇ ਨਹੀਂ ਖਾਏਗੀ, ਭੁੱਖੀ ਮਰ ਜੇਗੀ। ਪਰ ਓਦਣ ਉਹ ਗੋਹਾ ਸਾਰਾ ਚੱਟ ਗੀ, ਉਹਦੇ ਅੰਦਰ ਗਿਆ। ਉਹ ਵੀ ਤਾਂ ਗਊ ਦਾ ਹੀ ਗੋਹਾ ਸੀਗਾ, ਕਿਉਂ? ਬੱਸ ਉਹ ਉਹਦੇ ਤੇ ਐਸ ਲੋਟ ਦੀ ਦਿਆਲੂ ਸੀ, ਉਹਨੂੰ ਪਤਾ ਈ ਨਹੀਂ ਲੱਗਿਆ ਬਈ ਉਹ ਗੋਹਾ ਮੇਰੇ ਅੰਦਰ ਗਿਆ ਕਿ ਨਹੀਂ।ਇਉਂ ਜਦ ਪ੍ਰਮੇਸ਼ਰ ਦਇਆ ਕਰਦੈ, ਭਗਤਾਂ ਨੂੰ ਉਹ ਬਖਸ਼ ਦਿੰਦੈ। ਫੇਰ ਉਹਦੀ ਦਇਆ, ਐਨ ਸਫਲ ਹੋ ਜਾਂਦੀ ਐ। ਜਦ ਗਊ ਦਿਆਲੂ ਵੀ ਹੋ ਸਕਦੀ ਐ ਤੇ ਨਿਆਇਕਾਰੀ ਵੀ ਹੋ ਸਕਦੀ ਐ। ਨਿਆਇਕਾਰੀ ਤੇ ਉਹ ਆਪਣਾ ਗੋਹਾ ਲੱਗਿਆ ਕੱਖ ਨਹੀਂ ਖਾਂਦੀ। ਇਹ ਨਿਆਇਕਾਰੀ ਐ ਤੇ ਦਿਆਲੂ ਇਹ ਐਂ ਬਈ ਸਾਰਾ ਵੱਛੇ ਦਾ ਚੱਟ ਕੇ ਗੋਹਾ, ਉਹਦੇ ਅੰਦਰ ਚਲਿਆ ਜਾਊ, ਉਹਨੂੰ ਪਤਾ ਵੀ ਨਹੀਂ। ਏਸ ਕਰਕੇ, ਪ੍ਰਮੇਸ਼ਰ ਭਗਤਾਂ ਤੇ ਐਵੇਂ ਜੀਕਣ ਦਇਆਕਾਰੀ ਵੀ ਹੈ ਤੇ ਨਿਆਇਕਾਰੀ ਵੀ ਐ, ਇਹ ਇਕੱਠਾ ਹੈਗਾ। ਕਹਿੰਦੇ ਹਾਂ! ਗੱਲ ਤਾਂ ਬਈ ਠੀਕ ਐ। ਬਈ ਏਸ ਕਰਕੇ, ਪ੍ਰਮੇਸ਼ਰ ਸਰਬੱਗ ਹੈ, ਸਭ ਜਾਣਦੈ ਤੇ ਫੇਰ ਉਹ ਦਿਆਲੂ ਵੀ ਹੈ ਤੇ ਨਿਆਇਕਾਰੀ ਵੀ ਹੈ। ਉਹ ਐਹਾ ਜਿਹਾ ਪ੍ਰਮੇਸ਼ਰ ਐ, ਉਹ ਆਪ ਈ ਸਹੀ ਸਭ ਕੁੱਛ ਕਰ ਦਿੰਦੈ। ਸ਼ਰਣ ਆਇਆਂ ਦੇ ਉੱਤੇ ਪੂਰਾ ਦਿਆਲੂ ਐ ਤੇ ਹੰਕਾਰ ਵਾਲਿਆਂ ਤੇ ਉਹ ਪੂਰਾ ਨਿਆਇਕਾਰੀ ਐ–

***ਜਾ ਕਉ ਅਪੁਨੀ ਕਰੈ ਬਖਸੀਸ ॥***
***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਉਹ ਕਿੱਧਰ ਗਿਆ ਹੁਣ ਲੇਖਾ ਸਾਰਾ ਜਦ ਉਹ ਸ਼ਰਣ ਆਇਆ,

ਉਹਦੇ ਤੇ ਬਖਸ਼ਿਸ਼ ਕਰ 'ਤੀ। ਉਹਦੇ ਸਾਰੇ ਪਾਪ ਚਲੇ ਗਏ। ਸੱਜਣ (ਠੱਗ) ਦਾ ਕੋਈ ਪਾਪ ਰਿਹਾ? ਸਧਨੇ (ਕਸਾਈ) ਦਾ ਕੋਈ ਪਾਪ ਰਿਹਾ? ਵੇਸਵਾ (ਗਨਕਾ) ਦਾ ਕੋਈ ਪਾਪ ਰਿਹਾ? ਅਜਾਮਲ (ਪਾਪੀ) ਦਾ ਕੋਈ ਪਾਪ ਰਿਹਾ? ਦੱਸੋ ਕਿੱਥੇ ਗਏ? ਉਹ ਤਾਂ ਬਖਸ਼ ਤੇ ਉਨ੍ਹਾਂ ਦੇ ਪਾਪ ਕੌਣ ਭੋਗੇਗਾ?

***ਜਾ ਕਉ ਅਪੁਨੀ ਕਰੈ ਬਖਸੀਸ ॥***
***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਉਹਦਾ ਲੇਖਾ ਮੁੱਕ ਜਾਂਦੈ ਤੇ ਜਿੰਨਾਂ ਚਿਰ ਤੁਸੀਂ ਆਪਣੀ ਬੁੱਧੀ ਦਾ, ਆਪਣੇ ਮਨ ਦਾ, ਆਪਣੀ ਵਿੱਦਿਆ ਦਾ, ਆਪਣੀਆਂ ਜਾਤੀਆਂ, ਮਜ੍ਹਬਾਂ ਦਾ ਅਭਿਮਾਨ ਰੱਖੋਂਗੇ, ਉਦੋਂ ਤੱਕ ਈਸ਼ਰ ਵੀ ਨਿਆਇਕਾਰੀ ਐ, ਉਹ ਫਲਪ੍ਰਦਾਤੈ। ਥੁਆਡਾ ਕਰਮ ਥੁਆਨੂੰ ਈ ਭੋਗਣਾ ਪਏਗਾ। ਇਹ ਬਾਤ ਐ, ਉਹ ਸਭ ਕੁੱਛ ਜਾਣੀ ਜਾਣ ਹੈ। ਉਹ ਲਿਖਿਐ ਬੁੱਲੇ ਸ਼ਾਹ ਨੇ 'ਜਾਣ ਦੀਪ'। ਉਹ ਜਿਹੜਾ ਜਾਣਦੈ ਗਾ, ਉਹਨੂੰ ਤੂੰ ਆਪਣਾ ਰੂਪ ਸਮਝ। ਓਥੇ ਓਹਨੇ ਲਿਖਿਐ, ਜਿਹੜੀ ਉਹ ਬੁੱਧੀ ਜਾਣਦੀ ਐ ਸਭ ਚੀਜਾਂ ਨੂੰ, ਜਿਹੜਾ ਉਹਨੂੰ ਜਾਣਦੈ ਬੁੱਧੀ ਨੂੰ, ਉਹਨੂੰ ਤੂੰ ਆਪਣਾ ਸਰੂਪ ਸਮਝ। ਉਹ ਚੇਤਨ ਐਂ ਤੇਰਾ ਆਪਣਾ ਆਪ ਐ, ਤੇਰਾ ਆਤਮਾ ਹੈ। ਉਹ ਹੈ ਸਰਬੱਗ। ਪੜ੍ਹਦੇ ਪਿਛਲੀ ਪੰਕਤੀ–

**ਤੁਧੁ ਭਾਵੈ ਅਧੀ ਪਰਵਾਣੁ ॥ ਨਾਨਕ ਜਾਣੈ ਜਾਣੁ ਸੁਜਾਣੁ ॥**

ਉਹਨੂੰ ਨਹੀਂ ਪਤਾ ਇਹਨੂੰ ਪੀੜ ਹੈ? ਜਾਂ ਇਹਨੂੰ ਕੁੱਛ ਚਾਹੀਦੈ। ਓਹਨੇ ਰਾਹੇ ਪਾ ਦੇਣੈ।

ਬੋਲੋ ਭਾਈ ਸਤਿਨਾਮੁ ਸ੍ਰੀ ਵਾਹਿਗੁਰੂ!

ਸਤਿਗੁਰ ਪ੍ਰਸਾਦਿ॥



**ਸੋਰਠਿ ਮਹਲਾ ੫ ॥**
**ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥**
**ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥ ੧॥**
**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥**
**ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ॥ ੧॥ ਰਹਾਉ॥**
**ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥**
**ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥ ੨॥ ੫॥ ੩੩॥**

(ਪੰਨਾ ੬੧੭)

---

ਸਾਰੀ ਸੰਗਤ ਕਿਰਪਾ, ਦਇਆ, ਮੇਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !!

**ਸੋਰਠਿ ਮਹਲਾ ੫ ॥**

**ਅਬਿਨਾਸੀ ਜੀਅਨ ਕੋ ਦਾਤਾ**

ਨਾਸ ਤੇ ਰਹਿਤ ਜੋ ਪ੍ਰਮੇਸ਼ਰ ਐ, 'ਅਬਿਨਾਸੀ', ਉਹ ਵਿੱਸਰ ਨਾ ਜਾਏ। ਪ੍ਰਮੇਸ਼ਰ ਸਾਰੇ ਜੀਵਾਂ ਦੀ ਉਤਪਤੀ, ਪਾਲਣਾ, ਲੈਅ ਕਰਦੈ ਗਾ। ਉਹ ਸਾਰੇ, ਚਾਰ ਖਾਣੀ ਜੀਵਾਂ ਦਾ ਦਾਤੈ ਗਾ, ਸਾਰਿਆਂ ਦਾ ਰਾਖੈ ਗਾ–

***ਰਾਖਾ ਏਕੁ ਹਮਾਰਾ ਸੁਆਮੀ ॥***
***ਸਗਲ ਘਟਾ ਕਾ ਅੰਤਰਜਾਮੀ ॥*** (ਪੰਨਾ ੧੧੩੬)

ਜੋ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਬੈਠੈ ਪ੍ਰਮੇਸ਼ਰ, ਉਹ ਸਾਰੇ

ਜੀਆਂ ਦਾ ਦਾਤਾ ਹੈਗਾ–

**ਸਿਮਰਤ ਸਭ ਮਲੁ ਖੋਈ ॥**

ਪਰ ਜੀਵ ਦੇ ਵਾਸਤੇ ਇੱਕੋ ਈ ਕਰਤੱਬ ਹੈ, ਉਹਦਾ ਸਿਮਰਨ ਨਹੀਂ ਛੱਡਣਾ ਕਦੇ, ਥੁਆਡੇ ਅੰਤਹਕਰਣ ਦੀ ਸਾਰੀ ਮੈਲ ਖੋਈ ਜਾਊਗੀ, ਧੋਤੀ ਜਾਊਗੀ। ਅੰਤਹਕਰਣ ਸ਼ੁੱਧ ਹੋਜੇਗਾ, ਸ਼ੁੱਧ ਸ਼ੀਸ਼ੇ ਦੇ ਵਿੱਚ ਮੁੱਖ ਸ਼ੁੱਧ ਦਿਸੇਗਾ। ਜਦ ਸ਼ੁੱਧ ਸ਼ੀਸ਼ੇ ਸਾਮ੍ਹਣੇ ਆ ਜਾਂਦੈ, ਏਸ ਨੂੰ ਮੁੱਖ ਜਿਉਂ ਕਾ ਤਿਉਂ ਠੀਕ ਦਿਸਦੈ। ਇਹ ਜਿਹੜਾ ਮਨ ਹੈ ਬਿਰਤੀ, ਜਦ ਇਹ ਮਨ ਸ਼ੁੱਧ ਹੋ ਗਿਆ ਤਾਂ ਇਹਨੂੰ ਆਪਣੇ ਸਰੂਪ ਦੀ ਗਿਆਤ ਹੋ ਜਾਂਦੀ ਐ। ਬੱਸ ਇੱਕ ਉਪਦੇਸ਼ ਮਾਤਰ ਈ ਹੁੰਦੈ। ਇਹਨੂੰ ਆਪਣੇ ਸਰੂਪ ਦਾ ਗਿਆਨ ਹੋ ਜਾਂਦੈ। ਇਹਦਾ ਸ਼ੁੱਧ ਅੰਤਹਕਰਣ ਐਂ ਮਨ, ਉਹ ਸ਼ੀਸ਼ੇ ਦੀ ਨਿਆਈਂ ਅਭੀ ਵਿਅੰਜਕ ਹੈ। ਅਭੀ ਵਿਅੰਜਕ ਉਹਨੂੰ ਕਹਿੰਦੇ ਨੇ ਜਿਹੜਾ ਪ੍ਰਗਟ ਕਰੇ, ਅਭੀ ਵਿਅੰਗ ਉਹਨੂੰ ਕਹਿੰਦੇ ਨੇ ਜਿਹੜਾ ਪ੍ਰਗਟ ਹੋਵੇ। ਜਦ ਸ਼ੀਸ਼ੇ ਸਾਮ੍ਹਣੇ ਆਉਂਦੈ, ਮੁੱਖ ਜਿਉਂ ਕਾ ਤਿਉਂ ਦਿਸ ਪੈਂਦੈ। ਏਸ ਕਰਕੇ ਭਾਈ, ਤੁਸੀਂ ਸਿਮਰਨ ਨਹੀਂ ਛੱਡਣਾ–

***ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥***

***ਨਾਨਕ ਜੀਅ ਕਾ ਇਹੈ ਅਧਾਰ ॥*** (ਪੰਨਾ ੨੯੫)

ਹੇ ਜੀਵ! ਤੈਂ ਸਿਮਰਨ ਨਹੀਂ ਕਦੇ ਪ੍ਰਮੇਸ਼ਰ ਦਾ ਛੱਡਣਾ, ਤੇਰੀ ਸਾਰੀ ਮੈਲ ਧੋਤੀ ਜਾਊ। ਇਹ ਸਾਰਿਆਂ 'ਚੋਂ ਉੱਚੀ ਦਵਾਈ ਐ–

***ਸਰਬ ਰੋਗ ਕਾ ਅਉਖਦੁ ਨਾਮ॥***

***ਕਲਿਆਣ ਰੂਪ ਮੰਗਲ ਗੁਣ ਗਾਮ॥*** (ਪੰਨਾ ੨੭੪)

ਸਾਰੀਆਂ ਬਿਮਾਰੀਆਂ ਦੀ ਇੱਕ ਦਵਾਈ ਐ 'ਨਾਮ'। ਜਿੰਨੀਆਂ ਵੀ ਬਿਮਾਰੀਆਂ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਤ੍ਰਿਸ਼ਨਾ, ਇਹ ਸਾਰਿਆਂ ਨੂੰ ਕੱਟ ਦਿੰਦੈ। ਜਦ ਇਹਦਾ ਸਿਮਰਣ ਸਿਰੇ ਚੜ੍ਹ ਜਾਂਦੈ ਪੂਰਣ ਇਕਾਗਰਤਾ ਮੇਂ, ਇੱਕ ਅੱਗੇ ਮਨ ਦੇ ਰਹਿ ਜਾਂਦੈ ਪ੍ਰਮੇਸ਼ਰ। ਬਾਕੀ ਇਹ ਸਭ ਸਾਫ ਹੋ ਜਾਂਦੈ ਪਰ ਇਹਦੀ ਕੀ ਦਵਾਈ ਹੈ? ਸਿਮਰਣ–

**ਗੁਣ ਨਿਧਾਨ ਭਗਤਨ ਕਉ ਬਰਤਨਿ**

ਗੁਣਾਂ ਦਾ ਜਿਹੜਾ ਖਜਾਨਾ ਪ੍ਰਮੇਸ਼ਰ, ਭਗਤਾਂ ਦੀ ਉਹਦੇ ਨਾਲ ਈ ਸਾਰੀ 'ਬਰਤਨਿ' (ਵਰਤਣ) ਹੁੰਦੀ ਐ। ਜੈਸੇ ਥੁਆਡੀ ਵਰਤਣ ਹੁੰਦੀ ਐ, ਥੁਆਡੇ ਜਿਹੜੇ ਨਜਦੀਕੀ ਨੇ ਉਹ ਵਿਆਹ ਦੇ ਵਿੱਚ ਆਉਂਦੇ ਨੇ, ਉਹ ਵਿਆਹ ਤੇ ਥੁਆਨੂੰ ਮੱਦਦ ਦਿੰਦੇ ਨੇ। ਭਗਤਾਂ ਦੀ ਇੱਕੋ ਈ 'ਬਰਤਨਿ' (ਵਰਤਣ) ਐ, ਹੋਰ ਕੋਈ ਨਹੀਂ ਹੈ। ਕੀ?

**ਗੁਣ ਨਿਧਾਨ ਭਗਤਨ ਕਉ ਬਰਤਨਿ**

ਗੁਣਾਂ ਦਾ ਜੋ ਖਜਾਨਾ ਹੈਗਾ 'ਪ੍ਰਮੇਸ਼ਰ', ਭਗਤਾਂ ਦੀ ਵਰਤੋਂ ਉਹਦੇ ਨਾਲ ਈ ਹੁੰਦੀ ਐ। ਭਗਤਾਂ ਦੇ ਕੰਮ ਓਹੀ ਕਰਦਾ ਹੁੰਦੈ। ਭਗਤ ਹੋਰ ਕਿਸੇ ਪਾਸ ਕਦੇ ਫਰਮਾਇਸ਼ ਨਹੀਂ ਪਾਉਂਦੇ। ਨਰਸੀ (ਭਗਤ) ਨੇ ਇੱਕੋ ਈ ਬਾਤ ਕਹੀ 'ਭਾਤ ਸਾਂਵਲੀਆ (ਕ੍ਰਿਸ਼ਨ) ਭਰੇਗਾ'। ਓਸੇ ਸਮੇ ਸਾਂਵਲੀਏ ਨੇ ਉਹਦੀ ਭਾਤ ਭਰੀ। ਜੰਗਲ ਮੇਂ ਗਿਆ ਕੱਖ ਲੈਣ ਝੁੱਗੀ ਵਾਸਤੇ, ਕੁੱਲੀ ਵਾਸਤੇ। ਜਦ ਓਹਨੇ ਪੱਟੇ ਉਹ ਸਵੇਰੇ ਤ੍ਰੇਲ ਜਿਹੀ ਪਈ, ਐਂ ਦੇਖਿਆ ਕਹਿੰਦਾ, ਬਈ ਜਦ ਮੈਨੂੰ ਦੁੱਖ ਲੱਗਦੈ, ਦੁੱਖ ਤਾਂ ਇਨ੍ਹਾਂ ਨੂੰ ਵੀ ਲੱਗਦਾ ਹੈਗਾ। ਕਈ ਤਾਂ ਬਹੁਤਾ ਹੀ ਭਰਮ ਕਰਨ ਲੱਗ ਗਏ ਪਰ ਫੇਰ ਉਹਦੀ ਛੱਪਰੀ ਕੀਹਨੇ ਬਣਾਈ? ਪ੍ਰਮੇਸ਼ਰ ਨੇ। ਭਗਤਾਂ ਦੀ ਸਾਰੀ ਵਰਤਣ ਪ੍ਰਮੇਸ਼ਰ ਨਾਲ ਈ ਹੁੰਦੀ ਐ–

***ਸਮੈ ਸੰਤ ਪਰ ਹੋਤ ਸਹਾਈ। ਤਾ ਤੇ ਸੰਖਯਾ ਸੰਤ ਸੁਨਾਈ।***

(ਦਸਮ ਗ੍ਰੰਥ)

ਦਸਮੇਂ ਪਾਤਸ਼ਾਹ ਜੀ ਦਾ ਲੇਖ ਐ, ਉਨ੍ਹਾਂ ਨੇ ਆਖਿਆ–

***ਸਮੈ ਸੰਤ ਪਰ ਹੋਤ ਸਹਾਈ।***

ਕਹਿੰਦੇ, ਜਦ ਵੀ ਸਮਾਂ ਆਇਆ ਕੋਈ ਸੰਤ ਤੇ, ਓਸੇ ਵਕਤ ਪ੍ਰਮੇਸ਼ਰ ਨੇ ਸਹਾਇਤਾ ਕੀਤੀ। ਏਸੇ ਵਾਸਤੇ ਭਗਤਾਂ ਦੀ ਵਰਤਣ ਗੁਣਾਂ ਦੇ ਖਜਾਨੇ ਪ੍ਰਮੇਸ਼ਰ ਨਾਲ ਹੈ, ਉਨ੍ਹਾਂ ਦੀ ਹੋਰ ਕਿਸੇ ਨਾਲ ਵਰਤੋਂ ਨਹੀਂ। ਜੇ ਸੰਸਾਰ ਨਾਲ ਵਰਤੋਂ ਐਂ, ਸੰਸਾਰ ਦੀ ਇੱਛਿਆ ਐ ਤਾਂ ਭਗਤ ਈ ਨਹੀਂ। ਉਹਨੂੰ ਭਗਤ ਕੌਣ ਕਹੂ ਫੇਰ? ਭਗਤ (ਨਰਸੀ) ਦੀ ਭਾਤ ਭਰੀ ਸਾਂਵਲੇ ਨੇ ਕਿ ਕਿਸੇ ਦੁਨੀਆਂ ਦੇ ਲੋਕਾਂ

ਨੇ? ਉਹ ਤਾਂ ਮਖੌਲ ਕਰਦੇ ਸੀ। ਏਸ ਕਰਕੇ ਭਾਈ, ਸੰਤਾਂ ਦੀ ਔਰ ਭਗਤਾਂ ਦੀ ਵਰਤਣ ਪ੍ਰਮੇਸ਼ਰ ਨਾਲ ਹੁੰਦੀ ਐ, ਏਹੀ ਇਨ੍ਹਾਂ ਦੇ ਕੰਮ ਚਲਾਏਗਾ। ਕਿਸੇ ਤੇ ਆਸ ਨਹੀਂ ਰੱਖਦੇ–

**ਬਿਰਲਾ ਪਾਵੈ ਕੋਈ ॥**

ਏਸ ਬਾਤ ਨੂੰ ਕੋਈ ਵਿਰਲਾ ਪਾਏਗਾ, ਜੀਹਦਾ ਪ੍ਰਮੇਸ਼ਰ ਤੇ ਪੂਰਾ ਭਰੋਸਾ ਹੋਵੇ। ਇਹੋ ਜਿਹਾ ਤਾਂ ਨਰਸੀ ਹੀ ਸੀ ਜਿਹਦੀ ਭਾਤ ਭਰੀ। ਦੁਨੀਆਂ ਦੇ ਕਰੋੜਾਂ ਵਿਆਹ ਹੋਏ ਨੇ, ਕਦੇ ਕਿਸੇ ਦੀ ਭਾਤ ਪ੍ਰਮੇਸ਼ਰ ਨੇ ਭਰੀ ਐ? ਤੇ ਨਾਮਦੇਵ ਦੀ ਛੱਪਰੀ ਬਣਾਈ, ਹੋਰ ਸਾਰੇ ਆਪੇ ਈ ਬਣਾਉਂਦੇ ਫਿਰਦੇ ਨੇ। ਇਹ ਤਾਂ ਪ੍ਰਮੇਸ਼ਰ ਤੇ ਭਾਈ, ਕੋਈ ਵਿਰਲਾ ਹੀ ਭਰੋਸਾ ਪਾਉਂਦੈ। ਜਿਹੜਾ ਐਸ ਜਗ੍ਹਾ ਜਾਕੇ ਟਿਕਿਆ, ਯਕੀਨ ਵਾਲਾ ਹੋਵੇ ਬਈ ਕਰਤਾ, ਹਰਤਾ ਪ੍ਰਮੇਸ਼ਰ ਈ ਐ। ਤੇ–

***ਰਾਖਾ ਏਕੁ ਹਮਾਰਾ ਸੁਆਮੀ ॥***
***ਸਗਲ ਘਟਾ ਕਾ ਅੰਤਰਜਾਮੀ ॥*** (ਪੰਨਾ ੧੧੩੬)

ਉਹ ਤਾਂ ਕੋਈ ਵਿਰਲਾ ਹੈਗਾ। ਇੱਕ ਭਗਤ ਸੀ ਦ੍ਰੋਪਦੀ ਚੌਹਾਂ ਦੀ ਆਰਤ ਭਗਤ ਸੀ, ਦੁਖੀ ਹੋ ਚੁੱਕੀ ਸੀ, ਓਹਨੇ ਅਰਦਾਸ ਦੁਖੀ ਹੋ ਕੇ ਕੀਤੀ। ਭੀਸ਼ਮ ਯਾਦ ਕੀਤਾ, ਦ੍ਰੋਣ (ਆਚਾਰੀਆ) ਯਾਦ ਕੀਤਾ ਪਰ ਕੰਮ ਤਾਂ ਕੋਈ ਨਾ ਚੱਲੇ। ਜਦ ਦੁਆਰਕਾ ਵਾਸੀ ਕਹਿਣ ਲੱਗੀ ਫੇਰ ਕਿਹੜਾ ਕੰਮ ਚੱਲ ਗਿਆ। ਜਦ ਓਹਨੇ ਆਰਤ (ਦੁਖੀ) ਹੋਕੇ ਪੂਰਾ ਕਿਹਾ 'ਹੇ ਘਟ ਘਟ ਕੇ ਅੰਤਰਜਾਮੀ ਮੇਰੀ ਰੱਛਿਆ ਕਰੋ'। ਉਹਨੂੰ ਸਾਮ੍ਹਣੇ ਕ੍ਰਿਸ਼ਨ ਦਿਸਿਆ, ਭਗਵਾਨ ਸਾਮ੍ਹਣੇ ਖੜ੍ਹਾ ਦਿਸਿਆ! ਕਿਉਂ? ਉਹਦਾ ਇਸ਼ਟ ਏਹੀ ਸੀ। ਪ੍ਰਮੇਸ਼ਰ ਨੂੰ ਜਿਹੜੇ ਇਸ਼ਟ ਵਿੱਚ ਤੁਸੀਂ ਦੇਖੋਗੇਂ, ਓਸੇ ਰੂਪ ਵਿੱਚ ਈ ਥੁਆਨੂੰ ਦਰਸ਼ਨ ਦਏਗਾ, ਇਹ ਨਿਯਮ ਐਂ। ਏਸ ਕਰਕੇ, ਉਹ ਆਉਂਦੈ ਨਾ ਰਾਮਾਇਣ ਦੇ ਵਿੱਚ–

***ਜਿਨ੍ਹ ਕੇ ਰਹੀ ਭਾਵਨਾ ਜੈਸੀ।***
***ਪ੍ਰਭੁ ਮੂਰਤ ਤਿਨ੍ਹ ਦੇਖੀ ਤੈਸੀ।***

(ਰਾਮ ਚਰਿਤ ਮਾਨਸ ਬਾਲ ਕਾਂਡ)

ਤੁਲਸੀ ਦਾਸ ਕਹਿੰਦਾ, ਭਾਵਨਾ ਦਾ ਫਲ ਐ। ਰਾਵਣ ਆਦੀ ਉਹਨੂੰ (ਰਾਮ ਨੂੰ) ਦੁਸ਼ਮਣ ਸਮਝਦੇ ਸੇ, ਲੜਕੀਆਂ ਕੁੱਛ ਹੋਰ ਰੂਪ ਸਮਝਦੀਆਂ ਸੀਆਂ, ਸਾਰੀ ਦੁਨੀਆਂ ਪਰ ਉਹ ਜਿਹੜੇ ਭਗਤ ਸੇ ਉਹਨੂੰ ਭਗਵਾਨ ਰੂਪ 'ਚ ਈ ਦੇਖਦੇ ਸੇ। ਉਨ੍ਹਾਂ ਨੂੰ ਓਸ ਵਕਤ ਭਗਵਾਨ ਦਿਸਿਆ ਤੇ ਉਹਨੂੰ ਦੁਸ਼ਮਣ ਦਿਸਿਆ ਤੇ ਲੜਕੀਆਂ ਨੂੰ ਕੁੱਛ ਹੋਰ ਰੂਪ ਦਿਸਿਆ ਬਈ ਇਹ ਜਨਕ ਦਾ ਪ੍ਰਾਹੁਣਾ ਹੈਗਾ। ਤੁਲਸੀ ਦਾਸ ਨੇ ਏਥੇ ਫੈਸਲਾ ਕਰ 'ਤਾ-

***ਜਿਨ੍ਹ ਕੇ ਰਹੀ ਭਾਵਨਾ ਜੈਸੀ।***
***ਪ੍ਰਭੁ ਮੂਰਤ ਤਿਨ੍ਹ ਦੇਖੀ ਤੈਸੀ।***

(ਰਾਮ ਚਰਿਤ ਮਾਨਸ ਬਾਲ ਕਾਂਡ)

ਇਹ ਭਾਵਨਾ ਦਾ ਫਲ ਐ। ਜਿਸ ਪੁਰਸ਼ ਦੀ ਸ਼ੁੱਧ ਭਾਵਨਾ ਹੋਊ, ਪ੍ਰਮੇਸ਼ਰ ਨੂੰ ਓਸੇ ਰੂਪ 'ਚ ਦੇਖੇਗਾ। ਭਗਤਾਂ ਨੂੰ ਪ੍ਰਮੇਸ਼ਰ ਓਸੇ ਰੂਪ 'ਚ ਈ ਦਿਸੇਗਾ-

**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥**

ਹੇ 'ਮੇਰੇ ਮਨ'! ਤੂੰ ਆਹ ਕੰਮ ਜਰੂਰ ਕਰ। ਫੇਰ ਪੜ੍ਹ-

**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥**

ਓਹ ਗੁਰੂ ਰੂਪ ਪ੍ਰਮੇਸ਼ਰ ਨੂੰ 'ਜਪਿ'। 'ਗੋਪਾਲ' ਸਾਰੀ ਦੁਨੀਆਂ ਦੇ ਮਾਲਕ ਦਾ ਨਾਉਂ ਐਂ। ਉਹ 'ਸੋਈ' ਪਰ ਹੈ ਓਹੀ। ਗੋਪਾਲ ਵੀ ਓਹੀ ਹੈ ਤੇ ਗੁਰੂ ਵੀ ਓਹੀ ਹੈ ਏਸ ਰੂਪ ਤੇ ਤੂੰ ਪ੍ਰਮੇਸ਼ਰ ਦਾ ਜਾਪ ਕਰੀਂ-

***ਗੁਰੁ ਪ੍ਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥***

(ਪੰਨਾ ੮੬੪)

ਤੇ ਗੁਰੂ ਔਰ ਪ੍ਰਮੇਸ਼ਰ ਦੋ ਨਾ ਤੂੰ ਕਦੇ ਬਣਾ ਦੇਂਈ। ਤੂੰ ਏਸ ਰੂਪ ਤੇ ਜਪੀਂ, ਹੈ 'ਸੋਈ'-

**ਜਾ ਕੀ ਸਰਣਿ ਪਇਆਂ ਸੁਖੁ ਪਾਈਐ**

ਜਿਸ ਦੀ 'ਸਰਣਿ' ਪੈਣੇ ਸੇ ਆਤਮ 'ਸੁਖੁ' ਪ੍ਰਾਪਤ ਹੋ ਜੈ। ਕੌਡੇ ਰਾਖਸ਼ ਨੂੰ ਆਤਮ-ਸੁੱਖ ਪ੍ਰਾਪਤ ਹੋਇਆ। ਜਦ ਓਹਨੇ ਦੇਖਿਆ,

ਉਹਦੇ ਗੁਰੂ ਦਾ ਇੱਕ ਸੀਸ਼ਾ ਦਿੱਤਾ ਹੋਇਆ ਸੀ, ਇਤਿਹਾਸ ਵਿੱਚ ਲਿਖਿਆ ਵਿਐ। ਉਹਨੂੰ, ਗੁਰੂ ਨੇ ਇੱਕ ਸ਼ੀਸ਼ਾ ਦਿੱਤਾ ਸੀ। ਉਹਨੂੰ ਸਰਾਪ ਹੋ ਗਿਆ ਸੀ ਗੁਰੂ ਦਾ। ਓਹਨੇ ਆਖਿਆ, ਜੀ ਅੱਗੇ ਨੂੰ ਵੀ ਕੁੱਛ ਦੱਸ ਦੋ। ਓਹਨੇ ਆਖਿਆ, ਆਹ ਸ਼ੀਸ਼ਾ ਲੈ ਲੈ, ਜੀਹਦੇ 'ਚ ਮਨੁੱਸ਼ ਦਾ ਤੈਨੂੰ ਮੁੱਖ ਦਿਸੇ, ਉਹਦੇ ਚਰਣੀ ਪੈਂ ਜਾਈਂ, ਬੱਸ ਕਿਸੇ ਗੱਲ ਦੀ ਹੋਰ ਨਹੀਂ ਲੋੜ। ਜੀਹਦਾ ਦਿਸਦਾ ਸੀ, ਹੋਰ ਦਿਸਦਾ ਸੀ। ਜਦ ਓਹਨੇ ਗੁਰੂ ਨਾਨਕ ਦੇ ਸਾਹਮਣੇ ਕੀਤਾ ਸੀਸ਼ਾ ਤਾਂ ਉਹਨੂੰ ਦਿਸਿਆ ਮੁੱਖ, ਮਨੁੱਖ ਦਾ। ਉਹ ਕਹਿੰਦਾ (ਕੌਡਾ ਰਾਖਸ਼) ਬੱਸ! ਠੀਕ ਐ, ਏਹੀ ਐ। ਉਹ ਇੱਕ ਦਮ ਚਰਨੀਂ ਪੈ ਗਿਆ ਜਦ ਠੀਕ ਪਤਾ ਲੱਗ ਗਿਆ, ਪੈਰਾਂ ਤੇ ਪੈ ਕੇ ਰੋਣ ਲੱਗ ਗਿਆ, ਬੱਸ! ਛਿਨ ਦੇ ਵਿੱਚ 'ਨਾਨਕ ਨਦਰੀ ਨਦਰਿ ਨਿਹਾਲ'। ਇਹ ਕੰਮ, ਮੇਰੇ ਮਨ! ਤੂੰ ਕਰਦਾ ਰਹੀਂ, ਪ੍ਰਮੇਸ਼ਰ ਨੂੰ ਦੇਖਦਾ ਰਹੀਂ, ਸਾਰਿਆਂ ਦੇ ਵਿੱਚ, ਓਹੀ ਹੈ ਮਾਲਕ। ਇਹ ਬਾਤ ਨਾ ਤੂੰ ਛੱਡੀਂ-

**ਬਾਹੁੜਿ ਦੂਖੁ ਨ ਹੋਈ ॥ ਰਹਾਉ॥**

ਫੇਰ ਤੈਨੂੰ ਕਦੇ ਦੁੱਖ ਨਹੀਂ ਹੋਏਗਾ ਜਨਮ-ਮਰਨ ਦਾ। ਫੇਰ ਤੈਨੂੰ ਕਦੇ ਕੋਈ ਦੁੱਖ ਨਹੀਂ ਹੋਏਗਾ ਜੇ ਤੇਰੀ ਭਾਵਨਾ ਏਸ ਪਾਸੇ ਦੀ ਹੈ। ਸਾਰਿਆਂ ਵਿੱਚ ਪ੍ਰਮੇਸ਼ਰ ਤੈਨੂੰ ਦਿਸ ਪਿਆ। ਜੀਹਦੀ ਵੀ ਸੇਵਾ ਕਰੇਂ, ਪ੍ਰਮੇਸ਼ਰ ਸਮਝ ਕੇ ਕਰੀਂ ਤੇ ਜਿਹੜਾ ਤੇਰਾ ਹੱਕ ਹੈ, ਲੈ ਲਈਂ, ਰੋਟੀ ਤਾਂ ਖਵਾਣੀ ਐਂ ਪਰ ਸੇਵਾ ਪ੍ਰਮੇਸ਼ਰ ਸਮਝ ਕੇ ਕਰੀਂ। ਜਦ ਪ੍ਰਮੇਸ਼ਰ ਸਮਝ ਕੇ ਕਰੇਂਗਾ, ਉਹ ਬਖਸ਼ ਦਏਗਾ ਤੈਨੂੰ, ਉਹ ਖੁਸ਼ ਹੋ ਜੇਗਾ। ਦੁਸ਼ਮਣ ਸਮਝ ਕੇ ਸੇਵਾ ਨਾ ਕਰੀਂ। ਭਾਈ ਘਨੱਈਏ ਵਾਂਗਣ, ਸਾਰਿਆਂ ਦੀ ਸੇਵਾ ਕਰੀਂ ਪਰ ਕਰੀਂ ਪ੍ਰਮੇਸ਼ਰ ਸਮਝ ਕੇ ਉਹਦੇ ਵਾਂਗੂੰ-

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥***

(ਪੰਨਾ ੧੪੨੭)

***ਈਸ਼ਵਰ: ਸਰਵ ਭੂਤਾਨਾਂ ਹਿਰਦੇ ਦੇਸ਼ੇ ਅਰਜੁਨ ਤਿਸ਼ਠਤਿ।***

***ਭ੍ਰਾਮਯਨ ਸਰਵ ਭੂਤਾਨਿ ਯੰਤ੍ਰਾ ਰੂਢਾਨਿ ਮਾਯਯਾ।***

(ਗੀਤਾ ੧੮/੬੧)

ਸਾਰਿਆਂ ਦੇ ਹਿਰਦਿਆਂ 'ਚ ਪ੍ਰਮੇਸ਼ਰ ਬੈਠੈ। ਗੀਤਾ ਕਹਿੰਦੀ, ਸਾਰਿਆਂ ਦੇ ਹਿਰਦਿਆਂ 'ਚ ਪ੍ਰਮੇਸ਼ਰ ਬੈਠੈ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ, ਸਭ ਦੇ ਹਿਰਦੇ ਦੇ ਵਿੱਚ ਪ੍ਰਮੇਸ਼ਰ ਬੈਠੈ, ਤੈਂ ਓਸ ਨੂੰ ਦੇਖਣੈ। ਜਦ ਸਾਰਿਆਂ 'ਚ ਵੇਦ, ਸਾਸ਼ਤਰ, ਗੀਤਾ, ਗੁਰੂ ਗ੍ਰੰਥ ਸਾਹਿਬ ਦਾ ਕਥਨ ਐਂ, ਤੈਂ ਉਹਦੇ ਨਾਲ ਚੱਲਣੈ, ਤੈਂ ਦੁਨੀਆਂ ਨਾਲ ਨਹੀਂ ਚੱਲਣਾ–

**ਵਡਭਾਗੀ ਸਾਧਸੰਗੁ ਪਰਾਪਤਿ**

ਕਿਸੇ ਬੜੇ ਭਾਗਾਂ ਵਾਲੇ ਨੂੰ ਐਹੇ ਜਿਹੇ ਸਾਧੂਆਂ ਦਾ 'ਸੰਗੁ' ਹੁੰਦੈ। ਗੁਰੂ ਅਰਜਨ ਦੇਵ ਜੀ ਕਹਿੰਦੇ, ਮੇਰੇ ਬੜੇ ਭਾਗ ਸੇ ਤਾਂ ਮੈਨੂੰ ਗੁਰੂ ਰਾਮ ਦਾਸ 'ਸਾਧ' ਦਾ 'ਸੰਗੁ' ਪ੍ਰਾਪਤ ਹੋਇਐ–

**ਤਿਨ ਭੇਟਤ ਦੁਰਮਤਿ ਖੋਈ ॥**

ਜਦ ਉਨ੍ਹਾਂ ਦਾ ਦਰਸ਼ਨ ਕੀਤਾ ਤੇ ਉਦੋਂ ਈ ਖੋਟੀ ਬੁੱਧੀ ਨਾਸ ਹੋ ਗੀ–

**ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ**

ਮੈਂ ਉਨ੍ਹਾਂ ਦੇ ਚਰਨਾਂ ਦੀ ਧੂੜ, ਗੁਰੂ ਅਰਜਨ ਦੇਵ ਮਹਾਰਾਜ ਕਹਿੰਦੇ, ਮੰਗਦਾਂ ਗਾ। ਓਸ ਗੁਰੂ ਰਾਮ ਦਾਸ ਸੰਤ ਦੀ ਧੂੜ ਮੈਂ ਮੰਗਦਾਂ ਗਾ–

**ਜਿਨ ਹਰਿ ਨਾਮੁ ਰਿਦੈ ਪਰੋਈ ॥**

ਜੀਹਨਾਂ ਦੇ ਹਿਰਦੇ 'ਚ ਹਰੀ 'ਨਾਮੁ' ਪਰੋਇਆ ਗਿਆ, ਜੈਸੇ ਸੂਈ 'ਚ ਧਾਗਾ ਪਰੋਇਆ ਹੁੰਦੈ ਗਾ–

***ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥***

(ਪੰਨਾ ੯੩੮)

ਜੀਹਦੀ ਸੁਰਤੀ ਸ਼ਬਦ ਦੇ ਵਿੱਚ ਪਰੋਈ ਗਈ ਤੇ ਸ਼ਬਦ ਤੇ ਸੁਰਤੀ ਇੱਕ ਹੋ ਗਏ ਤੇ ਉਨ੍ਹਾਂ ਦੀ ਮੈਂ ਧੂੜ ਮੰਗਦਾਂ, ਜਿਨ੍ਹਾਂ ਦੀ ਬਿਰਤੀ ਸ਼ਬਦ ਨਾਲ ਜੁੜ ਗੀ ਤੇ ਸ਼ਬਦ ਦੇ ਵਿੱਚ ਪ੍ਰਮੇਸ਼ਰ ਬੈਠੈ।

'ਨਾਮੁ' ਦੇ ਵਿੱਚ ਹੈ ਕਿ ਨਹੀਂ?

***ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥***

(ਪੰਨਾ ੫੫)

ਉਹ ਤਾਂ ਨਾਮ ਦੇ ਵਿੱਚ ਬੈਠੈ। ਜਦ ਨਾਮ ਨਾਲ ਥੁਆਡੀ ਬਿਰਤੀ ਜੁੜ ਗਈ ਤਾਂ ਨਾਮੀ ਹੀਂ ਦਿਸੇਗਾ? ਮੈਂ ਉਨ੍ਹਾਂ ਦੀ ਧੂੜ ਮੰਗਦਾ ਹੈਂਗਾ–

**ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ !

੧

ਸਤਿਗੁਰ ਪ੍ਰਸਾਦਿ॥

# ੬੧

---

**ੴ ਸਤਿਗੁਰ ਪ੍ਰਸਾਦਿ ॥**

**ਧਨਾਸਰੀ ਮਹਲਾ ੯ ॥**

**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧॥ ਰਹਾਉ॥**
**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ ੧॥**
**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥ ੨॥ ੧॥**

(ਪੰਨਾ ੬੮੪)

---

ਸਾਰੀ ਸੰਗਤ ਕਿਰਪਾ, ਦਇਆ, ਮੇਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !!

***ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥***
***ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥***

(ਪੰਨਾ ੯੬੪)

ਇਹ ਮਹਾਂਵਾਕ ਅਕਾਲ ਪੁਰਸ਼ ਵੱਲੋਂ, ਗੁਰੂ ਨੌਵੇਂ ਪਾਤਸ਼ਾਹ ਦੁਆਰੇ ਆਇਐ। ਕਰੀਬ ਇਹ ਪ੍ਰਸਿੱਧ ਈ ਹੈ, ਬਹੁਤਿਆਂ ਦੇ ਮਨ ਤੇ ਹੁੰਦੈ ਗਾ। ਅਰਥ ਤਾਂ ਇਹਦਾ ਸਾਰੇ ਈ ਜਾਣਦੇ ਨੇ ਪਰ ਕਿਸੇ ਨੂੰ ਹੁਣ ਏਥੇ ਬੋਲਣ ਦੀ ਜਰੂਰਤ ਨਹੀਂ ਹੈ। ਇਹ, ਗੁਰੂ ਸਾਹਿਬ (ਨੌਵੇਂ) ਧਰਮ ਦੇ ਉੱਤੇ ਸੀਸ ਦੇਕੇ, ਧਰਮ ਦੀ ਰੱਖਿਆ ਕਰਦੇ ਨੇ, ਇਹ ਸਾਰਿਆਂ ਨੂੰ ਪਤੈ। ਇਹ ਬਾਤ ਕਹਿਣੀ ਸੁਖਾਲੀ

(ਸੌਖੀ) ਐ ਪਰ ਕਰਨੀ ਬਹੁਤ ਔਖੀ ਐ। ਏਸ ਕਰਕੇ, ਕਸ਼ਮੀਰ ਦੇ ਬ੍ਰਾਹਮਣਾਂ ਨਾਲ ਕੋਈ ਸੰਬੰਧ ਨਹੀਂ ਸੀ (ਗੁਰੂ ਜੀ ਦਾ) ਕੋਈ ਸ਼ਕੀਰੀ (ਰਿਸ਼ਤੇਦਾਰੀ) ਨਹੀਂ ਸੀ, ਕੋਈ ਮਤਲਬ ਨਹੀਂ ਸੀ। ਉਹ ਆਕੇ ਸ਼ਰਣੀ ਪਏ ਬਈ ਸਾਡੇ ਧਰਮ ਦੀ ਰੱਖਿਆ ਕਰੋ।ਉਨ੍ਹਾਂ ਨੂੰ ਇਹ ਬਾਤ ਕਹਿ 'ਤੀ (ਗੁਰੂ ਜੀ ਨੇ) ਬਈ ਆਹ ਬਾਤ ਜਾਕੇ ਕਹਿ ਦਿਉ ਬਾਦਸ਼ਾਹ ਨੂੰ ਬਈ ਉਨ੍ਹਾਂ ਨੂੰ ਤੁਸੀਂ ਪਹਿਲੇ ਆਪਣੇ ਧਰਮ ਮੇਂ ਲੈ ਆਉ ਤੇ ਅਸੀਂ ਸਾਰੇ ਆਜਾਂਗੇ, ਜਾਉ! ਉਹ ਬਾਤ, ਉਨ੍ਹਾਂ ਨੇ ਕਹਿ 'ਤੀ–

*ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥*
*ਕੀਨੋ ਬਡੋ ਕਲੂ ਮਹਿ ਸਾਕਾ ॥*
*ਸਾਧਨਿ ਹੇਤਿ ਇਤੀ ਜਿਨਿ ਕਰੀ ॥*
*ਸੀਸੁ ਦੀਆ ਪਰੁ ਸੀ ਨ ਉਚਰੀ ॥* (ਦਸਮ ਗ੍ਰੰਥ)

ਉਹ ਗੁਰੂ ਸਾਹਿਬ, ਗੁਰੂ ਗ੍ਰੰਥ ਸਾਹਿਬ ਮੇਂ ਜਿੱਥੇ ਧਰਮ ਦੀ ਬਾਬਤ ਲਿਖਿਆ–

*ਸਰਬ ਧਰਮ ਮਹਿ ਸ੍ਰੇਸਟ ਧਰਮੁ ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥* (ਪੰਨਾ ੨੬੬)

ਦੋ ਬਾਤਾਂ ਈ ਲਿਖੀਆਂ ਨੇ, ਨਿਸ਼ਕਾਮ ਸੇਵਾ, ਨਿਸ਼ਕਾਮ ਕਰਮ ਤੇ ਸਿਮਰਨ–

*ਸੇਵਾ ਕਰਤ ਹੋਇ ਨਿਹਕਾਮੀ ॥*
*ਤਿਸ ਕਉ ਹੋਤ ਪਰਾਪਤਿ ਸੁਆਮੀ ॥* (ਪੰਨਾ ੨੮੬)
*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥*
(ਪੰਨਾ ੭੧੪)

ਇੱਕ ਪ੍ਰਮੇਸ਼ਰ ਦਾ ਸਿਮਰਨ ਹੀ ਜੀਵ ਨੂੰ ਤਾਰਨੇ ਵਾਲਾ ਤੇ ਨਿਸ਼ਕਾਮ ਸੇਵਾ ਅੰਤਹਕਰਣ ਸ਼ੁੱਧ ਕਰਨੇ ਵਾਲੀ ਵਸਤੂ ਹੈ। ਜਿਸ ਦੇ ਪਾਸ ਇਹ ਦੋ ਬਾਤਾਂ ਹੈਂ, ਉਹ ਮਨੁੱਸ਼ ਹੈ, ਉਹ ਦੇਵਤਾ ਹੈ, ਉਹ ਬੜਾ ਲਾਇਕ ਹੈ। ਜਿਸ ਦੇ ਪਾਸ ਨਹੀਂ ਹੈਂ, ਉਹਦਾ ਸਾਰਾ ਈ

ਗਲਤ ਵਿਹਾਰ ਹੈ, ਉਹ ਜੋ ਕੁੱਛ ਕਰਦੈ–

*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥*

(ਪੰਨਾ ੧੨)

ਇੱਕ ਨਾਮ ਦਾ ਈ ਸਿਮਰਨ ਪ੍ਰਮੇਸ਼ਰ ਨੂੰ ਮਿਲਾਉਣ ਆਲੈ ਗਾ, ਆਪ ਨੂੰ ਪਤੈ ਗਾ। ਏਸ ਕਰਕੇ, ਲਾਵਾਂ ਦੇ ਵਿੱਚ (ਦੱਸਿਐ) ਜਿੱਥੇ ਲਿਵ ਲੱਗਦੀ ਐ, ਓਥੇ ਅਬਿਨਾਸੀ ਪਦ ਦੀ ਪ੍ਰਾਪਤੀ ਵੀ ਲਿਖੀ ਐ। ਏਸ ਕਰਕੇ, ਪੁਰਸ਼ ਨੂੰ ਚਾਹੀਏ ਪ੍ਰਮੇਸ਼ਰ ਦਾ ਸਿਮਰਨ ਕਰਨਾ ਤੇ ਨਿਸ਼ਕਾਮ ਸੇਵਾ ਕਰਨੀ। ਇਹ ਧਰਮ 'ਪਰਮ ਧਰਮ' ਨੂੰ ਮਿਲਾਉਣ ਆਲੈ ਗਾ। ਹੁਣ ਬੋਲ ਭਾਈ–

**ਸਤਿਗੁਰ ਪ੍ਰਸਾਦਿ ॥**

ਇੱਕ ਜੋ ਪ੍ਰਮੇਸ਼ਰ ਐ, ਉਹ ਗੁਰੂ ਦੀ ਕਿਰਪਾ ਤੇ ਪ੍ਰਾਪਤ ਹੁੰਦੈ। ਅੱਜ ਤੱਕ ਗੁਰੂ ਦੀ ਕਿਰਪਾ ਤੇ ਬਿਨਾਂ, ਕਿਸੇ ਨੂੰ ਮਿਲਿਆ ਨਹੀਂ ਤੇ ਹੁਣ ਮਿਲਦਾ ਨਹੀਂ ਤੇ ਅੱਗੇ ਨੂੰ ਮਿਲੇਗਾ ਨਹੀਂ–

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥*

(ਪੰਨਾ ੨੯੩)

ਜਦ ਪ੍ਰਮੇਸ਼ਰ ਦੀ ਦਇਆ, 'ਕਿਰਪਾ' ਹੋਈ ਤਾਂ 'ਸੰਤ ਭੇਟਿਆ' ਗੁਰੂ ਰਾਮਦਾਸ ਮਹਾਰਾਜ, ਗੁਰੂ ਅਰਜਨ ਦੇਵ ਜੀ ਆਂਹਦੇ ਕਿ ਮੇਰੇ ਅੰਤਹਕਰਣ ਦੇ ਵਿੱਚ ਗਿਆਨ ਦਾ ਪ੍ਰਕਾਸ਼ ਹੋ ਗਿਆ। ਅੰਤਹਕਰਣ ਦੇ ਵਿੱਚ ਤਾਂ ਉਹ ਪਹਿਲੇ ਈ ਬੈਠਾ ਸੀ ਪਰ ਪਹਿਲੇ ਪ੍ਰਗਟ ਨਹੀਂ ਸੀ, ਸਾਖਸ਼ਾਤ ਪ੍ਰਗਟ ਨਹੀਂ ਸੀਗਾ। ਉਹ ਨਾ ਪ੍ਰਗਟ ਹੋਣੇ ਸੇ ਅਗਿਆਨ ਦਾ ਈ ਓਹਲਾ (ਪੜਦਾ) ਸੀ। ਏਸ ਕਰਕੇ, ਉਹ ਗੁਰੂ ਦੀ ਕਿਰਪਾ ਜਦ ਹੋਈ–

*ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥*

*ਨਾਮੁ ਪ੍ਰਭੂ ਕਾ ਲਾਗਾ ਮੀਠਾ ॥* (ਪੰਨਾ ੨੯੩)

ਜਦ 'ਨਾਮੁ' ਦੇ ਨਾਲ ਮਨ ਜੁੜ ਗਿਆ ਤਾਂ ਉਹ ਆਪਣੇ ਅੰਦਰ ਪ੍ਰਮੇਸ਼ਰ ਦੇਖਿਆ ਜਿਹੜਾ ਸਾਰਿਆਂ ਦੇ ਅੰਦਰ ਐ। ਸਾਰਿਆਂ ਦੀਆਂ ਬੁੱਧੀਆਂ ਦਾ ਸਾਖਸ਼ੀ ਹੈ, ਸਾਰਿਆਂ ਦਾ 'ਪ੍ਰਤੀਬੋਧ' ਐ-

*ਪ੍ਰਤੀਬੋਧ ਵਿਦਿਤੰ ਮਤੰ ਅੰਮ੍ਰਿਤਤਵਮ ਹਿ ਵਿੰਦਤੇ।*
*ਆਤਮਨਾ ਵਿੰਦਤੇ ਵੀਰਯਮ ਵਿੱਦਯਾ ਵਿੰਦਤੇ ਅਮ੍ਰਤਮ ॥*

(ਕੇਨ ਉਪਨਿਸ਼ਦ ਖੰਡ ੨ ਮੰਤ੍ਰ ੪)

ਬ੍ਰਹਮਾਕਾਰ ਬਿਰਤੀ ਸੇ 'ਅਗਿਆਨ' ਅੰਧਕਾਰ ਦੀ ਨਵਿਰਤੀ ਹੋ ਜਾਂਦੀ ਐ ਪਰ ਆਤਮਾ ਤਾਂ ਇਹਦਾ 'ਅਮਰ' ਆਪਣਾ ਆਪ ਪਹਿਲੇ ਈ ਹੈ। ਉਹ ਕੋਈ ਪਹਿਲੇ ਨਾ ਅਮਰ ਤੇ ਹੁਣ ਅਮਰ ਨਹੀਂ ਹੋਣਾ ਹੈਗਾ, ਉਹ ਤਾਂ 'ਅਮਰ-ਸਰੂਪ' ਹੈਗਾ। ਉਹ ਗੁਰੂ ਦੀ ਕਿਰਪਾ ਤੇ ਮਿਲਣੈ, ਗੁਰੂ ਪ੍ਰਮੇਸ਼ਰ ਦੀ ਦਇਆ ਤੇ ਮਿਲਣੈ। ਜਦ ਪ੍ਰਮੇਸ਼ਰ ਦੀ ਦਇਆ ਹੋਏਗੀ ਤਾਂ ਗੁਰੂ ਪ੍ਰਾਪਤ ਹੁੰਦੈ। ਜਿਸ ਨੂੰ ਗੁਰੂ ਪ੍ਰਾਪਤ ਹੋ ਜੈ, ਉਹਦੀ ਰਹਿਣੀ ਬਦਲ ਜਾਂਦੀ ਐ। ਬਾਤ ਤਾਂ ਸੱਚ ਇਹ ਹੈ-

*ਬਿਸਰਿ ਗਈ ਸਭ ਤਾਤਿ ਪਰਾਈ ॥*
*ਜਬ ਤੇ ਸਾਧਸੰਗਤਿ ਮੋਹਿ ਪਾਈ ॥ ੧॥ ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥*
*ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥੨॥*
*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥ ੩॥* (ਪੰਨਾ ੧੨੯੯)

ਉਹਨੂੰ ਸਾਰਿਆਂ ਦੇ ਅੰਤਹਕਰਣਾਂ ਦੇ ਵਿੱਚ 'ਇੱਕ ਓਅੰਕਾਰ' ( ) ਦਿਸ ਪੈਂਦੈ-

*ਏਕਮ ਏਕੰਕਾਰੁ ਨਿਰਾਲਾ ॥*
*ਅਮਰੁ ਅਜੋਨੀ ਜਾਤਿ ਨ ਜਾਲਾ ॥*
*ਅਗਮ ਅਗੋਚਰੁ ਰੂਪੁ ਨ ਰੇਖਿਆ ॥*

***ਖੋਜਤ ਖੋਜਤ ਘਟਿ ਘਟਿ ਦੇਖਿਆ ॥*** (ਪੰਨਾ ੯੩੮)

ਉਹ 'ਘਟ ਘਟ ਮੈ ਹਰਿ ਜੂ' ਹੈ, ਉਹ ਪ੍ਰਮੇਸ਼ਰ ਐ ਪਰ ਉਹ ਗੁਰੂ ਦੀ ਦਇਆ ਤੇ ਪ੍ਰਾਪਤ ਹੁੰਦੈ, ਇਹ ਮਰਿਯਾਦਾ ਹੈਗੀ। 'ਗੁਰ ਪ੍ਰਸਾਦਿ' ਜਦ ਹੋ ਜਾਂਦੈ, ਪ੍ਰਮੇਸ਼ਰ ਪ੍ਰਾਪਤ ਹੋ ਜਾਂਦੈ। ਪ੍ਰਮੇਸ਼ਰ ਦੀ ਕਿਰਪਾ ਤੇ ਗੁਰੂ ਪ੍ਰਾਪਤ ਹੁੰਦੈ, ਗੁਰੂ ਦੀ ਕਿਰਪਾ ਤੇ ਪ੍ਰਮੇਸ਼ਰ ਪ੍ਰਾਪਤ ਹੁੰਦੈ ਪਰ 'ਗੁਰੂ' ਬ੍ਰਹਮ ਗਿਆਨੀ ਚਾਹੀਏ। ਚੱਲੀਏ-

**ਧਨਾਸਰੀ ਮਹਲਾ ੯ ॥**

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ-

**ਕਾਹੇ ਰੇ ਬਨ ਖੋਜਨ ਜਾਈ ॥**

ਭਾਈ! ਕਿਉਂ 'ਬਨ' ਖੋਜਦਾ ਹੈਂ ਗਾ? 'ਬਨ' ਇੱਕ ਜਗ੍ਹਾ 'ਸੰਕਟ ਬਨ' ਸੰਸਾਰ ਨੂੰ ਵੀ ਲਿਖਿਐ। ਹੋਰ ਵੀ ਬਾਹਰ ਜਿਹੜਾ ਬਨ ਐ। ਕਿਉਂ ਬਣਾਂ (ਜੰਗਲਾਂ) ਨੂੰ ਖੋਜਦੈਂ? ਕਿਉਂ ਸੰਸਾਰ ਦੇ ਵਿਸ਼ਿਆਂ ਨੂੰ ਖੋਜਦਾ ਫਿਰਦੈਂ ਗਾ?

**ਸਰਬ ਨਿਵਾਸੀ ਸਦਾ ਅਲੇਪਾ**

ਉਹ ਸਾਰੇ 'ਸਰਬ ਨਿਵਾਸੀ' ਹੈ ਤੇ ਸਦਾ ਨਿਰਲੇਪ ਹੈ-

**ਤੋਹੀ ਸੰਗਿ ਸਮਾਈ ॥ ਰਹਾਉ॥**

ਤੇਰੀ ਬਿਰਤੀ ਦਾ ਸਾਖਸ਼ੀ ਹੈ-

***ਏਕ ਸਮੇਂ ਹੀ ਭਾਂਨ ਹੋਇ ਸਾਖਸ਼ੀ ਅਰੁ ਆਭਾਸ।***
***ਦੂਜੋ ਚੇਤਨ ਕੋ ਵਿਸ਼ੈ ਸਾਖਸ਼ੀ ਸਵਯੰ ਪ੍ਰਕਾਸ।***

(ਨਿਹਚਲ ਦਾਸ ਵਿਚਾਰ ਸਾਗਰ ੪/੧੧੬)

ਨਿਹਚਲ ਦਾਸ ਜੀ ਨੇ ਲਿਖਿਐ, ਅਭਾਸ ਸਹਿਤ ਬਿਰਤੀ, ਪਰਤਾ ਪ੍ਰਕਾਸ਼ ਹੈ ਪਰ ਚੇਤਨ ਸੋਯੰ ਪ੍ਰਕਾਸ਼ ਹੈ। ਉਹ ਆਪਣਾ 'ਆਪਾ', ਉਹ ਨਿਰਲੇਪ ਐ-

***ਅਸੰਗੋ ਹਯਮ ਪੁਰਸ਼ਾ।***

(ਬ੍ਰਿਹਦਾਰਣਯਕ ਉਪਨਿਸ਼ਦ ਅ: ੪, ਬ੍ਰਾ: ੩ ਮੰਤ੍ਰ ੧੫)

***ਅਸੰਗੋ ਨ ਹੀ ਸਜਯਤੇ।***

(ਬ੍ਰਿਹਦਾਰਣਯਕ ਉਪਨਿਸ਼ਦ ਅ: ੪, ਬ੍ਰਾ: ੨ ਮੰਤ੍ਰ ੪)

ਉਹ ਕਦੇ ਅੱਜ ਤੱਕ ਸੰਗ ਵਾਲਾ ਨਹੀਂ ਹੋਇਆ, ਨਿਰਾਕਾਰ, ਨਿਰਲੇਪ ਹੈ। ਉਹ ਕਦੇ ਵਿਕਾਰੀ ਨਹੀਂ ਹੁੰਦਾ। ਉਹ ਨਿਰਵਿਕਾਰ ਹੈ, ਸ਼ੁੱਧ ਹੈ, ਉਹ ਪਰੀਪੂਰਣ ਹੈ, ਉਹ ਸਤਿ, ਚਿੱਤ, ਆਨੰਦ ਸਰੂਪ ਹੈ। ਇੱਕ ਗ੍ਰੰਥਕਾਰ ਨੇ ਖਾਸਾ ਲੇਖ ਲਿਖਿਐ ਗਾ। ਓਹਨੇ ਆਖਿਆ, ਸਤਿ, ਚਿੱਤ, ਆਨੰਦ ਜਾਣ ਲੈਣਾ ਕੋਈ ਮਹਾਤਮ ਨਹੀਂ। ਸਤਿ, ਚਿੱਤ, ਆਨੰਦ ਆਪਣੇ-ਆਪ ਨੂੰ ਦ੍ਰਿੜ ਨਿਸ਼ਚੇ ਕਰ ਲੈਣਾ ਹੀ ਗਿਆਨ ਹੈ। ਉਹ ਸਾਰੇ ਵਿਆਪਕ ਹੈ, ਉਹ ਸਾਰੇ ਨਿਵਾਸੀ ਹੈ, ਨਿਰਲੇਪ ਹੈ, ਤੇਰੇ ਅੰਤਹਕਰਣ ਦੇ ਵਿੱਚ, ਤੇਰੀ ਬੁੱਧੀ ਦੀ ਬਿਰਤੀ ਦਾ ਸਾਖਸ਼ੀ ਹੈ, ਦ੍ਰਸ਼ਟਾ ਹੈ-

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥***

(ਪੰਨਾ ੫੨੦)

ਉਹ ਤੇਰੀ ਬਿਰਤੀ ਨੂੰ ਦੇਖਣ ਵਾਲਾ ਤੇ ਜਾਣਨੇ ਵਾਲਾ ਪ੍ਰਮੇਸ਼ਰ ਹੈ-

**ਪੁਹਪ ਮਧਿ ਜਿਉ ਬਾਸੁ ਬਸਤੁ ਹੈ**

ਇਹ ਦ੍ਰਿਸ਼ਟਾਂਤ ਦਿੱਤੇ ਨੇ ਦੋ। ਪੰਡਿਤ ਰਾਮ ਸਿਹੁੰ ਜੀ ਹੋਰੀਂ ਇਨ੍ਹਾਂ ਨੂੰ ਬੜਾ ਘਟਾਉਂਦੇ ਸੇ। ਓਨਾ ਵਕਤ ਤਾਂ ਹੁਣ ਲੱਗ ਨਹੀਂ ਸਕਦਾ। ਓਹ ਕਹਿੰਦੇ, ਦੋ ਦ੍ਰਿਸ਼ਟਾਂਤ ਕਿਉਂ ਦਿੱਤੇ ਨੇ? ਇਹ ਸਾਨੂੰ ਵੀ ਪੁੱਛਿਆ, ਇਹ ਬਾਤਾਂ ਪੁੱਛਦੇ ਹੁੰਦੇ ਸੇ (ਰਿਸ਼ੀਕੇਸ਼) ਝਾੜੀ 'ਚ।ਦੋ ਦ੍ਰਿਸ਼ਟਾਂਤ ਕਿਉਂ ਦਿੰਦੇ ਨੇ? ਇੱਕ ਤਾਂ ਨਿਰਲੇਪਤਾ ਮੇਂ ਦਿੱਤਾ ਤੇ ਦੂਆ ਵਿਆਪਕਤਾ ਮੇਂ ਦਿੱਤਾ। ਉਹ ਵਿਆਪਕ ਵੀ ਹੈ ਤੇ ਨਿਰਲੇਪ ਵੀ ਹੈ।ਇਹ ਦੋ ਦ੍ਰਿਸ਼ਟਾਂਤ ਇਕੱਠੇ, ਏਸ ਕਰਕੇ ਦਿੱਤੇ। ਹੁਣ ਦੋਨੋਂ ਬੋਲਦੇ ਭਾਈ-

**ਪੁਹਪ ਮਧਿ ਜਿਉ ਬਾਸੁ ਬਸਤੁ ਹੈ**

ਸਾਰੇ ਫੁੱਲ ਦੇ ਵਿੱਚ, ਜੈਸੇ ਸੁਗੰਧੀ ਰਹਿੰਦੀ ਐ। ਕੋਈ ਜਗ੍ਹਾ ਨਹੀਂ ਪੁਸ਼ਪ (ਫੁੱਲ) ਦੀ ਜਿੱਥੇ ਸੁਗੰਧੀ ਨਾ ਹੋਵੇ। ਐਸੇ ਪ੍ਰਮੇਸ਼ਰ ਸਾਰੇ ਵਿਆਪਕ, ਪਰੀਪੂਰਣ ਹੈ ਜੈਸੇ ਸਾਰੇ ਗਹਿਣਿਆਂ 'ਚ ਸੋਨਾ ਵਿਆਪਕ ਹੈ, ਸਾਰੇ ਮਿੱਟੀ ਦੇ ਬਰਤਨਾਂ 'ਚ ਮਿੱਟੀ ਵਿਆਪਕ ਹੈ,

ਸਾਰੇ ਲੋਹੇ ਦੇ ਸਸ਼ਤਰਾਂ 'ਚ ਲੋਹਾ ਵਿਆਪਕ ਐ। ਕਾਰਨ 'ਸਤਿ' ਹੁੰਦੈ ਤੇ ਕਾਰਜ 'ਕਲਪਿਤ' ਹੁੰਦੈ ਗਾ, ਏਸ ਕਰਕੇ–

***ਆਪਿ ਸਤਿ ਕੀਆ ਸਭੁ ਸਤਿ ॥***
***ਤਿਸੁ ਪ੍ਰਭ ਤੇ ਸਗਲੀ ਉਤਪਤਿ ॥*** (ਪੰਨਾ ੨੯੪)

ਇਹ ਸਾਰੇ ਪ੍ਰਮੇਸ਼ਰ ਹੈ ਪਰ ਉਹ ਦੇਖਣ ਵਾਲੀਆਂ ਅੱਖਾਂ, ਗੁਰੂ ਪਾਸੋਂ ਮਿਲਦੀਆਂ ਨੇ–

**ਮੁਕਰ ਮਾਹਿ ਜੈਸੇ ਛਾਈ ॥**

'ਮੁਕਰ' ਨਾਉਂ ਐਂ ਸ਼ੀਸ਼ੇ ਦਾ। ਸ਼ੀਸ਼ੇ ਦੇ ਵਿੱਚ ਤੁਸੀਂ ਦੇਖੋ, ਥੁਆਡੀ ਛਾਇਆ ਦਿਸਦੀ ਐ ਪਰ ਉਹਨੂੰ ਐਂ (ਉਲਟਾ) ਕਰ ਦਿਉ, ਉਹ ਸ਼ੀਸ਼ਾ ਫੜ ਕੇ ਨਹੀਂ ਉਹਨੂੰ (ਅਕਸ ਨੂੰ) ਲੈ ਜਾਂਦਾ। ਓਹਨੇ ਤਾਂ ਥੁਆਡੇ ਮੁੱਖ ਦੇ ਦਾਗ ਦਿਖਾਲ ਦੇਣੇ ਨੇ। ਸਾਸ਼ਤਰ ਨੇ ਵੀ ਜਿਹੜੇ ਥੁਆਡੇ ਅਉਗੁਣ ਨੇ, ਅੰਦਰ ਖਾਮੀਆਂ ਨੇ, ਝੂਠ ਬੋਲਣਾ, ਬੇਈਮਾਨੀ ਕਰਨੀ, ਛਲ ਕਰਨਾ, ਉਹ ਸਾਰੇ ਥੁਆਨੂੰ ਦਿਖਾ ਦੇਣੇ ਨੇ, ਉਹ ਥੁਆਨੂੰ ਆਪ ਦਿਸਣੇ ਨੇ। ਉਹ ਦੇਖਣੇ ਵਾਲਾ ਦ੍ਰਸ਼ਟਾ ਥੁਆਡੇ ਅੰਦਰ ਐ–

***ਮੂਈ ਸੁਰਤਿ ਬਾਦੁ ਅਹੰਕਾਰੁ ॥***
***ਓਹੁ ਨ ਮੂਆ ਜੋ ਦੇਖਣਹਾਰੁ ॥*** (ਪੰਨਾ ੧੫੨)

ਉਹ ਦੇਖਣੇ ਵਾਲਾ ਜਿਉਂਦੀ ਚੀਜ ਐ, ਚੇਤਨ ਐ। ਥੁਆਨੂੰ, ਮੈਨੂੰ ਸਾਰਿਆਂ ਨੂੰ ਪਤੈ ਪਰ–

***ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥***
***ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥***

(ਪੰਨਾ ੭੨੭)

ਤੈਂ ਇਹ ਦੋ ਚੀਜਾਂ ਨਾ ਛੱਡੀਆਂ। ਪਖੰਡ ਨਾ ਛੱਡਿਆ, ਲੋਭ ਨਾ ਛੱਡਿਆ, ਕ੍ਰੋਧ ਨਾ ਛੱਡਿਆ, ਇਹ ਵਿਕਾਰ ਨਾ ਤਿਆਗੇ, ਕੁੱਛ ਫਾਇਦਾ ਨਾ ਹੋਇਆ। ਅੰਤਹਕਰਣ ਸ਼ੁੱਧ ਨਾ ਹੋਇਆ, ਨਿਰਲੇਪ ਨਾ ਹੋਇਆ ਤੇ ਪ੍ਰਮੇਸ਼ਰ ਤਾਂ ਪਹਿਲਾਂ ਈ ਸ਼ੁੱਧ-ਸਰੂਪ ਐ। ਅੰਤਹਕਰਣ ਈ ਸ਼ੁੱਧ ਕਰਨੈ ਗਾ, ਸ਼ੀਸ਼ਾ ਈ ਸ਼ੁੱਧ ਕਰਨੈ ਗਾ–

**ਘਟ ਹੀ ਖੋਜਹੁ ਭਾਈ ॥**

ਹੇ ਭਾਈ! ਆਪਣੇ ਹਿਰਦੇ 'ਚ ਈ ਖੋਜੋ। ਬਾਹਰ ਨਾ ਕਦੇ ਖੋਜੋ। ਉਹ ਥੁਆਡੇ ਹਿਰਦੇ ਦਾ, ਥੁਆਡੀ ਬੁੱਧੀ ਦਾ, ਥੁਆਡੇ ਮਨ ਦਾ ਸਾਖਸ਼ੀ ਹੈ। ਉਹ ਸਰਬ ਸਾਖਸ਼ੀ ਐ–

***ਖਸ਼ੇਤ੍ਰਗਯੰ ਚਾਪਿ ਮਾਂ ਵਿਧਿ ਸਰਵ ਖਸ਼ੇਤ੍ਰੇਸ਼ੂ ਭਾਰਤ।***
***ਖਸ਼ੇਤ੍ਰ ਖਸ਼ੇਤ੍ਰਗਯ ਯੋਰਗਯਾਨੰ ਯਤੱਜ ਗਯਾਨੰ ਮਤੰ ਮਮ।***

(ਗੀਤਾ ੧੩/੨)

ਉਹ ਸਾਰਿਆਂ ਦੇ ਹਿਰਦਿਆਂ ਦੇ ਵਿੱਚ ਵਿਆਪਕ ਐ, ਭਗਵਾਨ ਕ੍ਰਿਸ਼ਨ ਚੰਦਰ ਕਹਿੰਦੇ। ਪਰ ਉਨ੍ਹਾਂ ਨੇ ਸਰੀਰ ਨੂੰ ਨਹੀਂ ਕਿਹਾ, ਸਰੀਰ ਦਾ ਖੰਡਨ ਉਹ ਸੱਤਵੇਂ ਅਧਿਆਏ ਮੇਂ ਕਰ ਆਏ ਨੇ–

***ਅਵਯਕਤੰ ਵਯਕਤੀ ਮਾਪਨੰ ਮਨਯੰਤੇ ਮਾਮਬੁੱਧਯ:।***
***ਪਰੰ ਭਾਵਮਜਾਨੰਤੋ ਮਮ ਅਵਯੱਮ ਅਨੁੱਤਮਮ ।***

(ਗੀਤਾ੭/੨੪)

ਉਹ ਅਗਿਆਨੀ ਹੈ ਜਿਹੜਾ ਇਹ 'ਸਰੀਰ' ਨੂੰ 'ਆਤਮਾ' ਮੰਨਦੈ। ਨਾ! ਉਹ ਮੈਂ ਸ਼ੇਤ੍ਰੱਗਯ ਹਾਂ, ਸਾਰਿਆਂ ਦੇ ਵਿੱਚ ਪਰੀਪੂਰਣ, ਘਟ ਘਟ ਮੇਂ ਵਿਆਪਕ ਹਾਂ। ਉਹ ਸਾਰਿਆਂ 'ਚ ਹਰੀ ਦਾ ਰੂਪ ਪ੍ਰਮੇਸ਼ਰ ਵਿਆਪਕ ਐ ਨਿਰੰਤਰ ਪਰ ਹਿਰਦੇ 'ਚ ਖੋਜੋ। ਪਹਿਲਾਂ ਤੁਸੀਂ ਆਪਣੀ ਬੁੱਧੀ ਨੂੰ ਆਪ ਈ ਦੇਖਣੈ, ਆਪਣੇ ਮਨ ਨੂੰ ਆਪ ਈ ਦੇਖਣੈ। ਜੋ ਮਨ ਬੁੱਧੀ ਦੇ ਵਿੱਚ ਵਸਤੂ ਐ, ਉਹਨੂੰ ਵੀ ਤੁਸੀਂ ਆਪ ਈ ਦੇਖਣੈ। ਉਹ ਪਾਰਖ ਐ–

***ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥***

(ਪੰਨਾ ੧੪੪)

ਉਹ 'ਪਾਰਖੁ' ਐ ਜਿਹੜਾ ਅੰਦਰ ਖੋਟੇ ਖਰੇ ਸੰਕਲਪਾਂ ਨੂੰ ਜਾਣਨੇ ਵਾਲਾ ਹੈ, ਉਹਨੂੰ ਪਾਰਖ ਕਹਿੰਦੇ ਨੇ–

***ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥***
***ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥*** (ਪੰਨਾ ੧੪੮)

ਪਹਿਲਾਂ 'ਪਾਰਖੁ' ਨੂੰ ਜਾਣੋ ਫੇਰ ਆਪਣੇ ਆਪ ਨੂੰ ਪਰਖੋ ਬਈ

ਸਾਡਾ ਆਪਣਾ- ਆਪ ਜੜ੍ਹ ਹੈ ਕਿ ਚੇਤਨ ਹੈ? ਪਰਤਾ-ਪ੍ਰਕਾਸ਼ ਹੈ ਕਿ ਸੋਯੰ-ਪ੍ਰਕਾਸ਼ ਹੈ? ਓਸ ਨੂੰ, ਸਤਿ ਸਰੂਪ ਨੂੰ, ਸਹੀ ਆਪਣੇ-ਆਪ ਨੂੰ ਕਰੋ-

**ਬਾਹਰਿ ਭੀਤਰਿ ਏਕੋ ਜਾਨਹੁ**

ਜਿਹੜਾ ਥੁਆਡੇ ਹਿਰਦੇ ਦਾ ਸਾਖਸ਼ੀ ਐ, ਸਾਰਿਆਂ ਦੇ ਹਿਰਦਿਆਂ ਦਾ, ਓਹੀ ਬਾਹਰ ਵੀ ਹੈ-

***ਅੰਤਰਿ ਬਸੇ ਬਾਹਰਿ ਭੀ ਓਹੀ ॥***

***ਨਾਨਕ ਦਰਸਨੁ ਦੇਖਿ ਸਭ ਮੋਹੀ ॥*** (ਪੰਨਾ ੨੯੪)

ਉਹ ਅੰਦਰ ਵੀ ਹੈ 'ਤੇ ਬਾਹਰ ਵੀ ਪਰੀਪੂਰਣ ਹੈ। ਕੋਈ ਜਗ੍ਹਾ ਨਹੀਂ ਹੈ ਜਿੱਥੇ ਇਹਦਾ ਆਪਣਾ-ਆਪ ਪ੍ਰਮੇਸ਼ਰ ਨਹੀਂ ਹੈ, ਪਰ ਨੇਸ਼ਠਾ (ਨਿਸਚਾ) ਹੋਣੀ ਬੜੀ ਮੁਸ਼ਕਿਲ ਹੈ-

**ਇਹੁ ਗੁਰ ਗਿਆਨੁ ਬਤਾਈ ॥**

ਇਹ ਸਾਡੇ ਗੁਰੂ ਨੇ 'ਗਿਆਨੁ' ਬਤਾਇਐ। ਗੁਰੂ ਨਾਨਕ ਦੇਵ ਸਾਡੇ ਪਹਿਲੇ ਗੁਰੂ ਹੋਏ ਨੇ, ਇਹ ਸਾਨੂੰ 'ਗਿਆਨੁ' ਬਤਾਇਐ, ਇਹਦਾ ਨਾਉਂ 'ਗਿਆਨੁ' ਹੈ ਪਰ ਵਿੱਚ ਇੱਕ ਬਾਤ ਹੋਰ ਵੀ ਹੈ। ਪੜ੍ਹਦੇ-

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥**

**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥**

ਪਰ ਭਰਮ ਦੀ ਕਾਈ (ਪੜਦਾ) ਆਪਾ ਚੀਨੇ ਬਿਨਾਂ ਨਹੀਂ ਮਿਟਦੀ। ਜਦ ਤੱਕ ਇਹ ਆਪਣੇ ਆਪ ਨੂੰ ਸਾਖਸ਼ਾਤਕਾਰ ਨਹੀਂ ਕਰ ਲੈਂਦਾ, ਸਹੀ ਨਹੀਂ ਕਰ ਲੈਂਦਾ, ਉਦੋਂ ਤੱਕ ਇਹਦਾ ਭਰਮ ਨਹੀਂ ਕਦੇ ਵੀ ਜਾਂਦਾ। ਇਹਦਾ ਭਰਮ ਪਹਿਲਾਂ ਤਾਂ ਮਾਇਆ ਆਦੀ 'ਚ ਫਸਿਆ ਰਹਿੰਦੈ। ਬੜਾ, ਇੱਕ ਬੜਾ 'ਮਾਨੁ' ਤੇ ਜੇ ਬਹੁਤਾ ਈ ਉੱਚਾ ਚਲਿਆ ਜਾਏ ਤਾਂ-

***ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥***

(ਪੰਨਾ ੧੩੭੨)

ਏਸ ਨੂੰ ਖਾਣ ਵਾਲੇ ਬਹੁਤ ਨੇ ਗੇ।ਉਹ ਭਰਮ ਜਿਹੜਾ ਹੈ,

ਇਹਨੂੰ ਆਪਣੇ ਸਰੂਪ ਦਾ ਸਾਖਸ਼ਾਤਕਾਰ ਨਹੀਂ ਹੋਣ ਦਿੰਦਾ। 'ਆਪਾ' ਚੀਨੇ (ਪਹਚਾਣੇ) ਦੇ ਬਾਅਦ, ਭਰਮ ਨਹੀਂ ਰਹਿੰਦਾ। 'ਆਪਾ' ਆਪਣਾ-ਆਪ ਹੈ, ਆਤਮਾ ਹੈ। ਆਤਮਾ ਕਹੋ, ਆਪਣਾ ਆਪ ਕਹੋ-

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥***

(ਪੰਨਾ ੪੨੧)

ਫੇਰ ਇਹ ਅਮਰ ਹੋ ਜੇਗਾ, ਆਪਾ ਚੀਨ ਕੇ-

**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!

੧

ਸਤਿਗੁਰ ਪ੍ਰਸਾਦਿ॥

# ੬੨

**ਸੂਹੀ ਮਹਲਾ ੪ ॥**

**ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥**
**ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥ ੧॥**
**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥**
**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧॥ਰਹਾਉ॥**
**ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥**
**ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ ॥ ੨॥**
**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥**
**ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ॥ ੩॥**
**ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥**
**ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ ॥ ੪॥**

(ਪੰਨਾ ੭੩੬)

ਸਾਰੀ ਸੰਗਤ ਕਿਰਪਾ, ਦਇਆ, ਮੇਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !!

ਦੁਨੀਆਂ ਦੇ ਵਿੱਚ ਅਖੀਰੀ ਸ਼ਰਣਾਗਤੀ ਤੇ ਆਕੇ, ਗ੍ਰੰਥਕਾਰਾਂ

ਨੇ ਗ੍ਰੰਥਾਂ ਦੀ ਸਮਾਪਤੀ ਕੀਤੀ। ਵਖਿਆਨਾਂ ਦੀ ਸਮਾਪਤੀ ਵੀ ਕਈ ਪੁਰਸ਼, ਸ਼ਰਣਾਗਤੀ ਤੇ ਆਕੇ ਕਰਦੇ ਨੇ-

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥* (ਪੰਨਾ ੫੪੪)

ਇਹ ਨਿਯਮ ਐਂ ਪ੍ਰਮੇਸ਼ਰ ਦਾ, ਜੋ 'ਸਰਣਿ' ਆਏਗਾ ਉਹਨੂੰ ਉਹ 'ਕੰਠਿ' ਲਾ ਲਏਗਾ। ਸ਼ਰਣ ਦਾ ਅਰਥ ਮਧੁਸੂਦਨ ਸੁਆਮੀ ਨੇ ਗੀਤਾ ਦੇ ਆਪਣੇ ਟੀਕੇ 'ਚ ਲਿਖਿਐ, ਮੈਂ ਤੇਰਾਂ ਗਾ ਬੱਸ। ਆਪਣਾ ਤਨ, ਮਨ, ਧਨ ਤਿੰਨੇ ਚੀਜਾਂ ਸਭ ਅਰਪਣ ਕਰ 'ਤੇ, ਮੈਂ ਤੇਰਾਂ ਗਾ, ਕੋਈ ਬਾਕੀ ਵਸਤੂ ਨਾ ਰਹੀ। ਜਦ ਮੈਂ ਹੀਂ ਤੇਰਾ ਹੋ ਗਿਆ ਤਾਂ ਸਭ ਕੁੱਛ ਤੇਰਾ ਹੋ ਗਿਆ ਤੇ ਤੂੰ ਮੇਰਾ ਐਂ, ਚੱਲ, ਉਹਦੇ ਕੋਲ ਵੀ ਕੋਈ ਬਾਕੀ ਨਾ ਰਹੀ ਤੇ 'ਤੂੰ ਔਰ ਮੈਂ' ਇੱਕ ਹਾਂ। ਐਥੇ ਸ਼ਰਣਾਗਤੀ ਦੀ ਓਹਨੇ ਬੜੀ ਫਿਲਾਸਫਰੀ ਨਾਲ ਸਮਾਪਤੀ ਕੀਤੀ। ਸ਼ਰਣਾਗਤੀ ਤੇ ਬਾਅਦ ਬਖਸ਼ਿਸ਼ ਹੁੰਦੀ ਐ। ਜੋ ਸ਼ਰਣ ਆਇਆ-

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥* (ਪੰਨਾ ੫੪੪)

ਜਦ ਜੀਵ ਪ੍ਰਮੇਸ਼ਰ ਦੀ ਸ਼ਰਣ ਜਾਂਦੈ, ਉਹਦੇ ਪਾਪ ਸਾਰੇ, ਆਪਣੇ ਆਪ ਮਿਟ ਜਾਂਦੇ ਨੇ-

*ਸਰਵ ਧਰਮਾਨ ਪਰਿਤਯਜਯ ਮਾਮੇਕੰ ਸ਼ਰਣੰ ਵ੍ਰਜ।*
*ਅਹੰ ਤਵਾ ਸਰਵ ਪਾਪੇਭਯੋ ਮੋਖਸ਼ਯ ਸ਼ਿਆਮਿ ਮਾ ਸ਼ੁਚ:।*

(ਗੀਤਾ ੧੮/੬੬)

ਤੂੰ (ਅਰਜਨ) ਮੱਤ ਸੋਚ ਕਰੀਂ! ਭਗਵਾਨ ਕ੍ਰਿਸ਼ਨ ਆਂਹਦੇ, ਸ਼ਰਣਾਗਤੀ ਆ ਜਾ, ਮੈਂ ਤੇਰੇ ਪਾਪਾਂ ਦਾ ਜਿੰਮੇਂਦਾਰ ਆਂ। ਫੇਰ ਮੈਂ ਸਾਰੇ ਜਿੰਮੇਂਦਾਰ ਹਾਂ। ਏਸ ਕਰਕੇ, ਇੱਕ ਛੋਟਾ ਜਿਹਾ ਦ੍ਰਿਸ਼ਟਾਂਤ ਹੈ। ਸੰਗਾਵਾਲੀਏ ਜਦ ਸ਼ਰਣ ਆਏ, ਲਹਿਣਾ ਸਿਹੁੰ ਤੇ ਅਜੀਤ ਸਿਹੁੰ, ਤੇ ਅਪਰਾਧ ਕਰਕੇ ਵੀ ਆਏ। ਪ੍ਰਤਾਪ ਸਿਹੁੰ ਤੇ ਗੋਲੀ ਚਲਾਈ ਬੱਚੇ ਤੇ, ਤੇ ਸ਼ੇਰ ਸਿਹੁੰ ਤੇ ਚਲਾਈ, ਵਿਸ਼ਵਾਸ਼ਘਾਤ ਕੀਤਾ, ਮਿੱਤਰ ਬਣਕੇ। ਉਹ ਬਾਬੇ ਵੀਰ ਸਿਹੁੰ ਦੀ ਸ਼ਰਣ ਆਏ, ਆਕੇ

ਬਹਿ ਗਏ। ਬਾਬੇ ਨੂੰ ਕਹਿੰਦੇ, ਅਸੀਂ ਅੱਜ ਤੇ ਆਪ ਦੀ ਸ਼ਰਣ ਹਾਂ। ਓਸ ਨੇ ਆਖਿਆ, ਤੁਸੀਂ ਬੜੀ ਗਲਤੀ ਕੀਤੀ, ਇਹ ਬਾਤ ਨਹੀਂ ਸੀ ਕਰਨੀ। ਪਰ ਆਕੇ ਸ਼ਰਣਾਗਤੀ ਪੈ ਗੇ ਤੇ ਨਹੀਂ ਫੇਰ ਓਥੋਂ ਹਿੱਲੇ। ਅਖੀਰੀ ਜੋ ਕੁੱਛ ਹੋਇਆ ਹੀਰਾ ਸਿਹੁੰ ਫੌਜ ਲੈਕੇ ਗਿਆ, ਸਭ ਕੁੱਛ ਹੋਇਆ। ਤਿੰਨ ਦਿਨ ਫੌਜ ਬੈਠੀ ਰਹੀ ਬਈ ਇਨ੍ਹਾਂ ਨੂੰ ਨਿਕਾਲ ਦਿਉ ਜਾਂ ਤੁਸੀਂ ਆ ਜੋ। ਓਹਨੇ ਆਖਿਆ ਨਾ, ਇਨ੍ਹਾਂ ਨੇ ਸ਼ਰਣਾਗਤੀ ਕਹਿ 'ਤਾ, ਇਹ ਸ਼ਰਣ ਪੈ ਗੇ, ਹੁਣ ਤੁਸੀਂ ਇਹ ਬਾਤ ਨਾ ਕਰੋ।ਪਰ ਨਾ ਹਟੇ ਉਨ੍ਹਾਂ ਨੂੰ ਸ਼ਰਣਾਗਤੀ ਤੇ ਨਹੀਂ ਧੱਕਿਆ ਤੇ ਆਪਣਾ ਸਰੀਰ ਓਹਨੇ ਓਥੇ ਖਤਮ ਕਰ 'ਤਾ ਬਾਬਾ ਵੀਰ ਸਿਹੁੰ ਨੇ। ਸ਼ਰਣਾਗਤੀ ਇੱਕ ਐਸੀ ਚੀਜ ਐ। ਉਹ ਆਏ ਸੱਚੇ ਦਿਲੋਂ ਸ਼ਰਣਾਗਤੀ। ਜੇ ਬੜੇ ਤੇ ਬੜਾ ਅਪਰਾਧ ਕਰਕੇ, ਸ਼ਰਣਾਗਤੀ ਆ ਜਾਏ। ਭਾਈ ਲਾਲੋ, ਪ੍ਰਮੇਸ਼ਰ (ਗੁਰੂ ਨਾਨਕ) ਦੀ ਪਹਿਲੇ ਈ ਜਾਂਦੇ, ਸ਼ਰਣਾਗਤੀ ਹੋ ਗਿਆ, ਸਾਰਾ ਕੰਮ ਉਹਦਾ ਹੋ ਗਿਆ। ਤੇ ਸੱਜਣ ਠੱਗ ਵੀ ਸ਼ਰਣਾਗਤੀ ਹੋ ਗਿਆ, ਤੇ ਇਹਦਾ ਵੀ ਜਨਮ-ਮਰਨ ਕੱਟਿਆ ਗਿਆ। ਪਰ ਭਾਈ ਲਾਲੋ ਤਾਂ ਭਗਤ ਸੀ। ਸੱਜਣ ਠੱਗ ਨੇ ਤਾਂ ਉਨ੍ਹਾਂ ਨੂੰ (ਗੁਰੂ ਨਾਨਕ ਦੇਵ ਨੂੰ) ਮਾਰਨੇ ਵਾਸਤੇ, ਓਹਨੇ ਪ੍ਰਬੰਧ ਕੀਤਾ ਸੀ ਕਿ ਨਾ। ਪਰ ਨਹੀਂ, ਜਦ ਓਹਨੇ ਦੇਖਿਆ, ਸ਼ਰਣਾਗਤੀ ਪੈ ਗਿਆ।ਓਸੇ ਵਕਤ ਉਹ ਬਖਸ਼ਿਆ ਗਿਆ ਬੜੇ ਤੇ ਬੜਾ ਅਪਰਾਧੀ। ਭੀਲਣੀ, ਮਤੰਗ (ਰਿਸ਼ੀ) ਦੀ ਸ਼ਰਣਾਗਤੀ ਆਈ। ਓਹਨੇ, ਉਹਨੂੰ ਨਾਮ ਦੇ 'ਤਾ ਪਰ ਸਾਰੇ ਰਿਸ਼ੀਆਂ ਨੇ ਉਹਨੂੰ ਅਲਹਿਦਾ ਕਰ 'ਤਾ ਪੰਗਤ ਤੋਂ। ਓਹਨੇ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਕੀਤੀ ਪਰ ਭੀਲਣੀ ਨੂੰ ਤਾਂ ਬਖਸ਼ ਈ ਦਿੱਤਾ, ਨਾਮ ਦੇ ਦਿੱਤਾ। ਸ਼ਰਣਾਗਤੀ ਇੱਕ ਐਸੀ ਚੀਜ ਹੈ, ਏਸ ਤੇ ਬਖਸ਼ਿਸ਼ ਹੋ ਜਾਂਦੀ ਐ-

**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥**

ਸਾਰੀ ਦੁਨੀਆਂ ਜਿਤਨੀ ਉਤਪਤੀ ਕੀਤੀ ਐ, ਉਹਦੀ ਉਤਪਤੀ, ਪਾਲਣਾ, ਲੈਅ ਸਭ ਤੇਰੇ ਵੱਸ ਐ। ਹੇ ਈਸ਼ਰ! ਮੈਨੂੰ ਏਸ ਬਾਤ ਦਾ ਗਿਆਨ ਹੋ ਗਿਆ, ਇਹ ਸਭ ਤੇਰੇ ਵੱਸ ਐ, ਗੁਰੂ ਸਾਹਿਬ ਜੀ

ਕਹਿੰਦੇ–

**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ**

ਸਾਡੇ 'ਚ ਕੋਈ ਤਾਕਤ ਨਹੀਂ, ਜੇ ਅਸੀਂ ਕੋਈ ਵਸਤੂ (ਬਣਾ ਸਕੀਏ) ਜਾਂ ਕੁੱਛ ਕਰ ਸਕੀਏ। ਅਸੀਂ ਇੱਕ ਸ਼ਰਣਾਗਤੀ ਆਪ ਦੇ ਆਏ ਹਾਂ। ਆਪ, ਹਮਾਰੇ ਤੇ ਬਖਸ਼ਿਸ਼ ਕਰ ਦਿਉ, ਅਖੀਰੀ ਮੰਗ ਏਹੀ ਹੈਗੀ। ਸਾਡੇ ਕੋਈ ਵੱਸ ਨਹੀਂ, ਕਿਉਂ? ਸਾਡੀ ਬੁੱਧੀ, ਸਾਡੇ ਵੱਸ ਨਹੀਂ ਹੈ–

***ਜੈਸੀ ਮਤਿ ਦੇਇ ਤੈਸਾ ਪਰਗਾਸ ॥***

***ਪਾਰਬ੍ਰਹਮੁ ਕਰਤਾ ਅਬਿਨਾਸ ॥*** (ਪੰਨਾ ੨੭੫)

ਸਾਡਾ ਮਨ ਸਾਡੇ ਵੱਸ ਨਹੀਂ। ਜਦ ਤੱਕ ਸਾਡਾ ਮਨ ਹੰਕਾਰ 'ਚ ਹੈ, ਉਦੋਂ ਤੱਕ ਕਰਮਾਂ ਦੇ ਵੱਸ 'ਚ ਐ। ਤੁਸੀਂ ਆਪਣੀ ਸਾਰੀ ਤਾਕਤ ਲਾ ਲਉ ਬਈ ਅਸੀਂ ਤੜਕੇ (ਸਵੇਰੇ) ਭਜਨ ਕਰਨੈ। ਪਰ ਮਨ, ਮੰਨਦਾ ਨਹੀਂ ਥੋਡਾ। ਕਿਉਂ? ਮਨ ਨੇ ਤਾਂ ਕਰਮ ਅਨੁਸਾਰ, ਮਨ ਦੀ ਤਾਂ ਵਾਰੀ ਕਰਮਾਂ ਅਨੁਸਾਰ ਨਿੱਕਲਣੀ ਐਂ। ਜਿਹੋ ਜਿਹਾ ਕਰਮ ਹੋਊ, ਉਹੋ ਜਿਹਾ ਥੁਆਡੇ ਮਨ ਦਾ ਸੰਕਲਪ ਹੋਊਗਾ। ਕਿਉਂ? ਤੁਸੀਂ ਜੋ ਕਰਮ ਕੀਤੇ ਨੇ, ਮਨ ਥੋਡਾ, ਉਨ੍ਹਾਂ ਦਾ ਕੈਦੀ ਹੈ। ਕੈਦ ਤਾਂ ਇਹਦੀ ਤਾਂ ਟੁੱਟਦੀ ਜੇ ਥੁਆਡਾ ਮਨ ਸ਼ਰਣਾਗਤੀ ਚਲਿਆ ਜਾਂਦਾ। ਫੇਰ ਤਾਂ–

***ਜਾ ਕਉ ਅਪੁਨੀ ਕਰੈ ਬਖਸੀਸ ॥***

***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਬਖਸ਼ਿਸ਼ ਤਾਂ, ਤਾਂ ਹੁੰਦੀ ਜੇ ਥੋਡਾ ਮਨ ਸ਼ਰਣਾਗਤੀ ਪਹੁੰਚ ਜਾਂਦਾ। ਥੋਡਾ ਮਨ ਤਾਂ ਕਰਮਾਂ ਦੇ ਅਭਿਮਾਨ 'ਚ ਐ। ਜਦ ਕਰਮ ਕੀਤੇ, ਉਦੋਂ ਵੀ ਓਹਨੇ ਅਭਿਮਾਨ ਸਹਿਤ ਕੀਤੇ ਨੇ। ਮੈਂ ਆਹ ਪੁੰਨ ਕਰਦਾਂ, ਮੈਨੂੰ ਆਹ ਫਲ ਮਿਲੇ, ਮੈਂ ਐਸਾ ਕਰਦਾਂ, ਮੈਨੂੰ ਆਹ ਫਲ ਮਿਲੇ। ਏਸ ਕਰਕੇ, ਮਨ–

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥***

(ਪੰਨਾ ੧੫੭)

ਗੁਰੂ ਸਾਹਿਬ ਕਹਿੰਦੇ, ਭਾਈ! ਜੇ ਤੁਸੀਂ ਲੋਚੋਂ, ਸਾਰੀ ਦੁਨੀਆਂ ਲੋਚਦੀ ਐ, ਚਾਹੁੰਦੀ ਐ ਬਈ ਮੇਰਾ ਮਨ ਪ੍ਰਮੇਸ਼ਰ ਨਾਲ ਜੁੜ ਜੈ, ਨਾਮ ਨਾਲ ਜੁੜ ਜੈ-

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥***

(ਪੰਨਾ ੧੫੭)

ਥੁਆਡੇ ਅੰਦਰ ਤਾਂ ਅਜੇ ਹੰਕਾਰ ਪਿਐ ਗਾ ਜਾਤੀ ਦਾ, ਮਜ਼ਬ ਦਾ, ਵਿੱਦਿਆ ਦਾ। ਉਹ ਤਾਂ ਅਜੇ ਅੰਦਰੋਂ ਨਿੱਕਲਿਆ ਨਹੀਂ ਹੈ। ਹੰਕਾਰ ਦਾ ਮਾਰਿਆ ਜੀਵ ਭੱਜਿਆ ਫਿਰਦੈ ਗਾ। ਕਦੇ ਰੁੱਸ ਜਾਂਦੈ, ਕਦੇ ਮੰਨ ਜਾਂਦੈ, ਕਦੇ ਖੁਸ਼ ਹੋ ਜਾਂਦੈ ਪਰ ਇਹਦੇ ਅਖਤਿਆਰ ਕੁੱਛ ਨਹੀਂ, ਇਹ ਮਨ ਦੇ ਵੱਸ ਐ।ਇਹ ਤਾਂ ਆਪਣੇ ਮਨ ਦੇ ਵੱਸ ਐ। ਮਨ ਦਾ ਸੰਕਲਪ ਜੈਸਾ ਹੋਣੈ, ਐਸਾ ਈ ਇਹਨੇ ਕਰਨਾ ਹੈਗਾ। ਏਸ ਕਰਕੇ-

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥***

(ਪੰਨਾ ੧੫੭)

ਕਦ ਤੱਕ? ਜਦ ਤੱਕ ਹੰਕਾਰ ਹੈ ਹਿਰਦੇ 'ਚ-

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥*** (ਪੰਨਾ ੧੩੪)

ਜੇਹੋ ਜਿਹਾ ਬੀਜੇਗਾ ਓਹੋ ਜਿਹਾ ਵੱਢੇਗਾ, ਇਹਦੇ ਕਰਮਾਂ ਦਾ ਖੇਤ ਹੈ। ਕਰਮਾਂ ਦਾ ਨਿਬੇੜਾ ਤਾਂ ਸ਼ਰਣਾਗਤੀ 'ਚ ਹੋਣੈ, ਓਸ ਤੇ ਪਹਿਲੇ ਨਹੀਂ ਹੁੰਦਾ। ਹੁਣ, ਇਹ ਜੀਵ ਨੂੰ ਇੱਕ, ਗੁਰੂ ਸਾਹਿਬ ਵੱਲੋਂ ਐਸਾ ਸ਼ਬਦ ਆਇਐ। ਤੁਸੀਂ ਦੇਖੋਂਗੇ, ਆਹ ਥੁਆਡਾ ਸਾਂਇਸ ਸੂੰਸ, ਕਲਾਕਾਰੀ ਸਭ ਇਹਨੇ ਖੰਡਨ ਕਰ ਦੇਣੇ ਨੇ, ਇਹਦੇ ਹੇਤੂ ਵੀ ਦੇਣੇ ਨੇ-

**ਜਿਉ ਭਾਵੈ ਤਿਵੈ ਬਖਸਿ ॥ ਰਹਾਉ॥**

ਐਂ ਕਹੋ ਪ੍ਰਮੇਸ਼ਰ ਅੱਗੇ, ਇਹ ਪ੍ਰਮੇਸ਼ਰ ਅੱਗੇ ਸੱਚੇ ਦਿਲੋਂ ਬੇਨਤੀ ਕਰੋ-

**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥**

ਹੇ ਹਰੀ! ਮੈਨੂੰ, ਗੁਰੂ ਸਾਹਿਬ ਕਹਿੰਦੇ, ਯਕੀਨ ਹੋ ਗਿਆ,

ਸਾਰਾ ਸੰਸਾਰ ਤੇਰੇ ਵੱਸ ਹੈ।ਕੋਈ ਜੀਵ ਨਹੀਂ ਜਿਹੜਾ ਤੇਰੇ ਵੱਸ ਨਾ ਹੋਵੇ, ਜਬ ਤੱਕ ਹੰਕਾਰ ਹੈ। ਪਰ ਮੇਰੀ ਆਪ ਦੇ ਅੱਗੇ ਇੱਕ ਬੇਨਤੀ ਹੈ, ਮੇਰੀ ਅਰਦਾਸ ਹੈ।ਉਹ ਕੀ ਐ?

**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ**

ਮੈਂ, ਪਹਿਲੇ ਈ ਆਪ ਦੇ ਅੱਗੇ ਅਰਦਾਸ ਕਰਦਾ ਹਾਂ, ਮੇਰੇ 'ਚ ਕੋਈ ਤਾਕਤ ਨਹੀਂ, ਕੋਈ ਜੋਰ ਨਹੀਂ ਹੰਕਾਰ ਦਾ ਜੇ ਮੈਂ ਕੁੱਛ ਕਰ ਸਕਾਂ। ਇਹ ਮੇਰੇ ਕੋਈ ਵੱਸ ਦੀ ਬਾਤ ਨਹੀਂ। ਮੈਂ, ਆਪ ਨੂੰ ਪਹਿਲੇ ਈ ਇਹ ਬਾਤ, ਬੇਨਤੀ, ਅਰਦਾਸ ਕਰਦਾਂ। ਜੀਵ ਨੂੰ ਐਸੇ ਅਰਦਾਸ ਕਰਨੀ ਚਾਹੀਏ–

**ਜਿਉ ਭਾਵੈ ਤਿਵੈ ਬਖਸਿ ॥ ਰਹਾਉ॥**

ਜੈਸੇ ਤੈਨੂੰ ਭਾਉਂਦਾ ਹੈ, ਐਸੇ ਬਖਸ਼ ਦੇ। ਬੱਸ! ਮੈਂ ਇੱਕ ਬਖਸ਼ਿਸ਼ ਦੇ ਦਰਵਾਜੇ ਤੇ ਖੜ੍ਹਾਂ ਤੇ ਆਪ ਬਖਸ਼ ਦਿਉ। ਹੋਰ ਮੇਰੇ ਪਾਸ ਕੋਈ ਉਪਾਅ ਨਹੀਂ। ਅਖੀਰੀ, ਉਹ ਇਤਿਹਾਸ ਪੜ੍ਹੋਂਗੇ, ਸੱਜਣ (ਠੱਗ) ਨੇ ਜਦ ਉਹਨੂੰ ਯਕੀਨ ਹੋ ਗਿਆ, ਇਹ ਉਹ ਸ਼ਕਤੀ ਐ ਜਿਸ ਸ਼ਕਤੀ ਨੂੰ ਕੋਈ ਦੁਨੀਆਂ 'ਚ ਨਿਵਾ ਨਹੀਂ ਸਕਦਾ। ਪੈਰਾਂ ਤੇ ਡਿੱਗ ਕੇ ਰੋ ਪਿਆ ਧਾਹਾਂ ਮਾਰਕੇ, ਮੈਂ ਬੜਾ ਅਪਰਾਧੀ ਹਾਂ, ਜੈਸੇ ਆਪ ਨੂੰ ਚਾਹੇ, ਮੈਨੂੰ ਬਖਸ਼। ਉਹ ਸਾਰਾ ਹੰਕਾਰ ਉੱਡ ਗਿਆ ਤੇ ਗੁਰੂ ਸਾਹਿਬ ਨੇ ਉਹਦੇ ਤੇ ਦ੍ਰਿਸ਼ਟੀ ਕਰ 'ਤੀ ਤੇ ਉਹ ਸੱਚਾ ਸੱਜਣ ਬਣ ਗਿਆ। ਆਹ ਬੇਨਤੀ ਕਰੋ, ਹੇ ਪ੍ਰਮੇਸ਼ਰ! ਜੈਸੇ ਤੈਨੂੰ ਭਾਵੇ, ਮੈਨੂੰ ਬਖਸ਼ ਦੇ, ਹੋਰ ਮੈਂ ਏਸ ਤੇ ਜਿਆਦਾ ਕੋਈ ਬਾਤ ਨਹੀਂ ਜਾਣਦਾ–

**ਸੂਹੀ ਮਹਲਾ ੪ ॥**

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ–

**ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥**

ਜੋ ਤੁਸੀਂ ਕੀਤਾ, ਕਰਨੈ, ਤੁਸੀਂ ਆਪ ਜੋ ਕੀਤੇ ਵਿਓਂ। ਬੇਨਤੀ ਤੁਸੀਂ ਜੀਵ ਹੋਕੇ ਕਰਦੇਂ ਓਂ। ਬ੍ਰਹਮ ਤਾਂ ਬੇਨਤੀ ਕਰਦਾ ਨਹੀਂ। ਵਿਆਪਕ, ਚੇਤਨ ਤਾਂ ਕਦੇ ਬੇਨਤੀ ਕਰਦਾ ਨਹੀਂ। ਜਿਹੜਾ, ਆਪ

ਈ ਕੀਤਿਆਂ 'ਚ ਹੈ, ਕੀਤਾ-

**ਕੀਤਾ ਕਰਣਾ ਸਰਬ ਰਜਾਈ**

ਤੇਰੀ ਰਜਾ ਦੇ ਵਿੱਚ ਕੀਤੇ ਨੇ ਕਰਨੈ, ਜੋ ਕੁੱਛ ਕਰਨੈ। ਕੀਤਾ ਕੌਣ ਐਂ? ਜੀਵ। ਏਸ ਨੇ ਜੋ ਕੁੱਛ ਕਰਨੈ, ਤੇਰੀ ਰਜਾ ਦੇ ਵਿੱਚ ਕਰਨੈ। ਤੇਰੀ ਰਜਾ ਤੇਰੀ ਮਰਜੀ ਤੇ ਬਾਹਰ ਤਾਂ ਜੀਵ ਕੁੱਛ ਕਰ ਨਹੀਂ ਸਕਦਾ।ਜਦ ਵੀ ਇਹ ਕਰੇਗਾ, ਹੰਕਾਰ ਸਹਿਤ ਜੀਵ, ਪ੍ਰਮੇਸ਼ਰ ਦੇ ਕੀਤੇ ਵਿਆਂ 'ਚ ਈ ਕਰੇਗਾ। ਜੋ ਕੰਮ ਕਰੇਗਾ ਕੀਤੇ 'ਚ ਕਰੇਗਾ। ਜੇ ਕੋਈ ਚੀਜ ਬਣਾਏਗਾ ਤਾਂ ਵੀ ਪੰਜ ਤੱਤ ਪਹਿਲੇ ਬਣੇ ਵਏ ਨੇ, ਉਨ੍ਹਾਂ ਦਾ ਈ ਏੜ-ਗੇੜ ਕਰਕੇ ਬਣਾਏਗਾ। ਕੋਈ ਇਹਨੇ ਆਪਣੇ ਨਵੇਂ ਤੱਤ ਬਣਾਕੇ ਤਾਂ ਨਹੀਂ ਕੁੱਛ ਕਰ ਲੈਣਾ?

**ਕਿਛੁ ਕੀਚੈ ਜੇ ਕਰਿ ਸਕੀਐ ॥**

ਪਰ ਅਸੀਂ, ਤਾਂ ਕੁੱਛ ਕਰੀਏ ਜੇ ਕੁੱਛ ਕਰ ਸਕੀਏ।ਅਸੀਂ ਤਾਂ, ਕੁੱਛ ਕਰ ਈ ਨਹੀਂ ਸਕਦੇ। ਕਰਤਾ ਪੁਰਸ਼ ਏਕ ਹੈ-

***ਬਿਨੁ ਕਰਤਾਰ ਨ ਕਿਰਤਮ ਮਾਨੋ ॥***
***ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥***

(ਦਸਮ ਗ੍ਰੰਥ)

ਦਸਮੇਂ ਪਾਤਸ਼ਾਹ ਨੇ ਕਹਿ 'ਤਾ।ਬਿਨਾਂ ਕਰਤਾਰ ਦੇ, ਕਦੇ ਕਿਰਤ ਨੂੰ ਨਾ ਮੰਨਿਉਂ। ਅਖੇ, ਜੀ ਉਹ ਕਿਹਾ ਜਿਹੈ, ਜਿਹੜਾ ਥੁਆਡਾ ਕਰਤਾ ਪੁਰਸ਼ ਐ?

***ਬਿਨੁ ਕਰਤਾਰ ਨ ਕਿਰਤਮ ਮਾਨੋ ॥***
***ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥***

(ਦਸਮ ਗ੍ਰੰਥ)

ਉਹ ਜਿਹੜਾ ਅਨਾਦੀ, ਇੱਕ ਰਸ ਰਹਿਣ ਵਾਲਾ, ਜਨਮ-ਮਰਨ ਤੇ ਰਹਿਤ ਨਾਰਾਇਣ ਪ੍ਰਮੇਸ਼ਰ, ਉਹਨੂੰ ਪ੍ਰਮੇਸ਼ਰ ਮੰਨੋਂ, ਉਹਦੀ ਉਪਾਸ਼ਨਾ ਕਰੋ-

***ਕਰਤਾ ਪੁਰਖੁ ਨ ਚੇਤਿਓ ਕੀਤੇ ਨੋ ਕਰਤਾ ਕਰਿ ਜਾਣੈ ॥***

(ਭਾਈ ਗੁਰਦਾਸ)

ਇਹਨੇ ਕਰਤਾ ਪੁਰਸ਼ ਦਾ ਸੇਵਨ ਨਾ ਕੀਤਾ, ਕਰਤਾ ਪੁਰਸ਼ ਦੀ ਉਪਾਸ਼ਨਾ ਨਾ ਕੀਤੀ–

***ਕੀਤੇ ਨੋ ਕਰਤਾ ਕਰਿ ਜਾਣੈ ॥*** (ਭਾਈ ਗੁਰਦਾਸ)

ਇਹ ਤਾਂ ਕੀਤਿਆਂ ਨੂੰ, 'ਕਰਤਾ ਕਰਿ' ਜਾਨਣ ਲੱਗ ਗਿਆ। ਜਿਹੜੇ ਇਹਨੇ ਆਪ ਬਣਾਏ ਸੇ, ਅਸਥਾਪਨ ਕੀਤੇ ਸੇ, ਉਨ੍ਹਾਂ 'ਚ ਇਹਨੇ ਪ੍ਰਮੇਸ਼ਰ ਬੁੱਧੀ ਚਲਾਈ। ਪ੍ਰਮੇਸ਼ਰ ਮੇਂ ਪ੍ਰਮੇਸ਼ਰ ਬੁੱਧੀ ਨਹੀਂ ਚਲਾਈ। ਏਸ ਕਰਕੇ, ਬਿਨਾਂ ਕਰਤਾਰ ਤੇ ਕਰਤਾ ਪੁਰਸ਼ ਹੋਰ ਕੋਈ ਨਹੀਂ। ਓਸ ਤੋਂ ਬਿਨਾਂ ਭਾਈ! ਸੇਵਨ ਨਾ ਕਰਿਓ, ਓਸ ਗੁਰੂ ਦੀ ਸ਼ਰਣ ਲਿਉ। ਗੀਤਾ 'ਚ ਵੀ ਓਸੇ ਦੀ ਸ਼ਰਣ, ਰਾਮਾਇਣ 'ਚ, ਗੁਰੂ ਗ੍ਰੰਥ ਸਾਹਿਬ 'ਚ, ਸਾਰਿਆਂ 'ਚ ਇੱਕ ਦੀ ਸ਼ਰਣ, ਪ੍ਰਮੇਸ਼ਰ ਦੀ ਸ਼ਰਣ ਹੈ। ਚਾਹੇ ਓਸ ਵਕਤ ਸਰਗੁਣ ਹੋਇਆ ਖੜ੍ਹਾ ਹੋਵੇ, ਤੇ ਚਾਹੇ ਉਹ ਨਿਰਗੁਣ ਹੈ–

***ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥***
***ਕਲਾ ਧਾਰਿ ਜਿਨਿ ਸਗਲੀ ਮੋਹੀ ॥*** (ਪੰਨਾ ੨੮੭)

ਉਹ ਅਵਤਾਰ ਇਉਂ ਤਾਂ ਨਹੀਂ ਹੁੰਦਾ ਬਈ ਉਹ ਆਪਣੇ–ਆਪ ਨੂੰ ਪ੍ਰਮੇਸ਼ਰ ਨਹੀਂ ਜਾਣਦਾ। ਉਹ ਆਪਣੇ–ਆਪ ਨੂੰ ਸਰੀਰ ਤਾਂ ਨਹੀਂ ਜਾਣਦਾ ਹੁੰਦਾ–

***ਅਵਯਕਤੰ ਵਯਕਤੀ ਮਾਪਨੰ ਮਨਯੰਤੇ ਮਾਮਬੁੱਧਯ:।***
***ਪਰੰ ਭਾਵਮਜਾਨੰਤੋ ਮਮ ਅਵਯਯਮ ਅਨੁਤੱਮਮ ।***

(ਗੀਤਾ੭/੨੪)

ਉਹ ਤਾਂ ਮੂਰਖ ਨੇ ਜਿਹੜਾ ਅਵਿਅਕਤ ਨੂੰ 'ਵਿਅਕਤੀ' ਸਰੀਰ ਵਾਲਾ ਮੰਨਦੈ। ਸਰੀਰ ਤਾਂ ਪੰਜਾਂ ਤੱਤਾਂ ਦਾ ਹੁੰਦੈ। ਕਿਸੇ ਦਾ ਮਾਇਆ ਉਪਾਧੀ ਹੋਏਗਾ, ਕਿਸੇ ਦਾ ਪੰਜਾਂ ਤੱਤਾਂ ਭੂਤਾਂ ਦਾ ਹੋਏਗਾ। ਸਰੀਰ ਤਾਂ ਮਾਇਆ ਦਾ ਈ ਹੋਏਗਾ ਤੇ ਇਹ–

***ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥***
***ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥*** (ਪੰਨਾ ੨੭੩)

ਉਹ ਆਪ ਨੂੰ ਨਿਰਾਕਾਰ, ਵਿਆਪਕ, ਸਾਖਸ਼ਾਤ ਜਾਣਦਾ ਹੁੰਦੈ

ਗਾ। ਏਸ ਕਰਕੇ, ਪ੍ਰਮੇਸ਼ਰ ਦੀ ਸ਼ਰਣਾਗਤੀ ਲੈਣੀ ਐਂ।ਇਹ ਕੀਤਾ ਹੋਇਆ 'ਜੀਵ' ਕੁੱਛ ਕਰ ਨਹੀਂ ਸਕਦਾ ਸੁਤੰਤਰ ਤੇ ਪ੍ਰਮੇਸ਼ਰ ਦੀ ਕਿਰਪਾ ਨਾਲ ਈ ਕਰ ਸਕਦੈ, ਜੋ ਕੁੱਛ ਕਰ ਸਕਦੈ–

**ਆਪਣਾ ਕੀਤਾ ਕਿਛੂ ਨ ਹੋਵੈ**

ਜੀਵ ਦਾ ਕੀਤਾ ਕੁੱਛ ਨਹੀਂ ਹੁੰਦਾ।ਇਹ ਆਪ ਚਾਹੇ, ਕੁੱਛ ਕਰ ਲਏ, ਇਹਦਾ ਕੀਤਾ ਕੁੱਛ ਨਹੀਂ ਹੁੰਦਾ –

**ਜਿਉ ਹਰਿ ਭਾਵੈ ਤਿਉ ਰਖੀਐ ॥**

ਜੈਸੇ ਹਰੀ ਨੂੰ ਭਾਏਗਾ ਐਸੇ ਜੀਵ ਨੂੰ ਰੱਖੇਗਾ, ਇਹਦੇ ਕਰਮਾਂ ਦੇ ਅਨੁਸਾਰ। ਜਦ ਤੱਕ ਇਹਨੂੰ ਹੰਕਾਰ ਹੈ, ਆਪਣੇ ਕਰਮਾਂ ਦਾ ਅਭਿਮਾਨ ਐਂ, ਤਬ ਤੱਕ ਇਹ ਪ੍ਰਮੇਸ਼ਰ ਦੇ ਹੁਕਮ 'ਚ ਈ ਰਹੇਗਾ–

**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥**

ਹੇ ਪ੍ਰਮੇਸ਼ਰ! ਹੇ ਮੇਰੇ ਆਤਮਾ! ਪਰੀਪੂਰਣ ਪ੍ਰਮੇਸ਼ਰ! ਸਭ ਕੁੱਛ ਤੇਰੇ ਵੱਸ ਹੈ, ਹੋਰ ਕਿਸੇ ਦੇ ਵੱਸ ਨਹੀਂ–

**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ**

ਸਾਡਾ ਕੋਈ ਜੋਰ ਨਹੀਂ, ਸਾਡੇ 'ਚ ਕੋਈ ਤਾਕਤ ਨਹੀਂ ਹੰਕਾਰ ਦੀ, ਜੇ ਅਸੀਂ ਕੁੱਛ ਕਰ ਸਕੀਏ ਸਾਡੇ 'ਚ ਕੋਈ ਤਾਕਤ ਨਹੀਂ। ਇਹ ਤੁਸੀਂ ਸਾਰਾ ਹੰਕਾਰ ਅੰਦਰੋਂ ਕੱਢ ਦਿਉ–

**ਜਿਉ ਭਾਵੈ ਤਿਵੈ ਬਖਸਿ ॥ ਰਹਾਉ॥**

ਜੈਸੇ ਤੈਨੂੰ ਭਾਵੇ, ਬੱਸ! ਅਸੀਂ ਤਾਂ ਇੱਕੋ ਈ ਚੀਜ ਮੰਗਦੇ ਆਂ, ਬਖਸ਼ਿਸ਼। ਸਾਨੂੰ ਹੁਣ ਬਖਸ਼ ਦੇ ਬੱਸ, ਸਾਡਾ ਹੋਰ ਕੋਈ ਉਪਾਅ ਨਹੀਂ, ਕੋਈ ਬਾਤ ਨਹੀਂ। ਅਸੀਂ ਤਾਂ ਇੱਕ ਬਖਸ਼ਿਸ਼ ਦੇ ਦਰਵਾਜੇ ਤੇ ਖੜ੍ਹੇ ਆਂ–

**ਸਭੁ ਜੀਉ ਪਿੰਡੁ ਦੀਆ ਤੁਧੁ ਆਪੇ**

ਇਹ ਮੇਰਾ ਜੀਵ, ਜਿਹੜਾ ਅਭਾਸ ਸਹਿਤ ਬੁੱਧੀ ਦੀ ਬਿਰਤੀ ਐ–

***ਏਕ ਸਮੇਂ ਹੀ ਭਾਂਨ ਹੋਇ ਸਾਖਸ਼ੀ ਅਰੁ ਆਭਾਸ।***
***ਦੂਜੋ ਚੇਤਨ ਕੋ ਵਿਸ਼ੈ ਸਾਖਸ਼ੀ ਸਵਯੰ ਪ੍ਰਕਾਸ।***

(ਨਿਹਚਲ ਦਾਸ ਵਿਚਾਰ ਸਾਗਰ ੪/੧੧੬)

ਥੋਡੇ ਅੰਦਰ ਇੱਕ ਐਸੀ ਵਸਤੂ ਐ, ਜੀਹਨੂੰ 'ਦਾਨਾ ਬੀਨਾ ਸਾਈ ਮੈਡਾ' ਕਹਿੰਦੇ ਨੇ। ਉਹ ਚੇਤਨ, ਆਤਮਾ ਹੈ, ਉਹ ਪ੍ਰਮਾਤਮਾ ਹੈ ਪਰ ਉਹਦੇ ਅੱਗੇ ਇੱਕ ਹੋਰ ਵਸਤੂ ਵੀ ਹੈ, 'ਅਭਾਸ ਸਹਿਤ ਬਿਰਤੀ'। ਕਿਉਂ? ਵੇਦਾਂਤ ਗ੍ਰੰਥਾਂ ਮੇਂ ਲਿਖਿਐ 'ਸਰਬ ਵਿਹਾਰ ਦਾ ਹੇਤੂ ਬਿਰਤੀ ਹੈ'। ਤੁਸੀਂ ਖਿਆਲ ਕਰਨਾ ਬਈ ਆਹ ਇੱਟ ਐਂ ਲੱਗਦੀ ਐ, ਆਹ ਟਾਕੀ ਐਂ ਲੱਗਦੀ ਹੈ, ਆਹ ਚੀਜ ਐਂ ਬਣਦੀ ਹੈ, ਕੰਧ ਐਂ ਬਣੇਗੀ, ਕੋਈ ਵੀ ਫੋਟੋ ਬਣਾਉਂਗੇ, ਐਂ ਬਣੇਗਾ। ਪਹਿਲਾਂ ਉਹ ਅੰਦਰ ਨਕਸ਼ਾ ਲਹੇਗਾ ਥੋਡੇ ਮਨ ਦੇ ਵਿੱਚ। ਚੇਤਨ 'ਚ ਕੋਈ ਨਕਸ਼ਾ ਨਹੀਂ ਲਹਿੰਦਾ ਹੁੰਦਾ, ਉਹ ਨਿਰਾਕਾਰ ਹੈ। ਫੇਰ ਤੁਸੀਂ ਉਹ ਨਕਸ਼ੇ ਨੂੰ ਦੇਖੋਂਗੇ ਅੰਦਰ, ਤੇ ਬਾਹਰ ਓਹੋ ਜਿਹਾ ਈ ਬਣਾ ਦੋਂਗੇ। ਏਸ ਕਰਕੇ, ਉਹ ਜਿਹੜੀ ਅਭਾਸ ਸਹਿਤ ਬਿਰਤੀ ਐ, ਸਾਰੇ ਵਿਹਾਰ ਦਾ ਹੇਤੂ ਜੀਹਦੇ 'ਚ ਚੇਤਨ ਦਾ ਅਭਾਸ ਪੈਂਦੈ, ਉਹਨੂੰ ਜੀਵ ਕਹਿੰਦੇ ਨੇ। ਤੇ ਉਹ ਜਿਹੜਾ ਚੇਤਨ, ਪ੍ਰਕਾਸ਼-ਰੂਪ, ਥੋਡੇ ਅੰਦਰ 'ਦਾਨਾ-ਬੀਨਾ' ਪ੍ਰਮੇਸ਼ਰ ਐ, ਓਸ ਨੂੰ ਸਾਖਸ਼ੀ, ਦ੍ਰਸ਼ਟਾ, ਨਿੱਜ-ਰੂਪ,ਆਪਣਾ-ਆਪ, ਵਿਆਪਕ। ਉਹ ਸਾਰੇ ਵਿਸ਼ੇਸ਼ਣ ਓਸੇ ਇੱਕੋ ਹੀ ਵਸਤੂ ਦੇ ਨੇ ਸਮਝਾਉਣ ਵਾਸਤੇ। ਜਦ ਸੁਆਮੀ ਸ਼ੰਕਰਾਚਾਰਯ ਸ੍ਰੀਨਗਰ (ਕਸ਼ਮੀਰ) ਪਹੁੰਚੇ, ਓਥੇ ਮੰਡਨ ਮਿਸ਼ਰ ਇੱਕ ਪੰਡਤ ਸੀ ਬੜਾ ਭਾਰੀ, ਨਿਆਇ ਦਾ ਅਚਾਰਯ ਸੀ ਬੜਾ। ਓਹਨੇ ਆਪਣੇ ਦਰਵਾਜੇ ਤੇ ਲਿਖਕੇ ਲਾਇਆ ਵਿਆ ਸੀ 'ਪਰਤਾ-ਪ੍ਰਕਾਸ਼'।ਕਿਉਂ? ਓਸ ਨੂੰ ਸਰੂਪ ਦਾ ਗਿਆਨ, ਸਹੀ ਨਹੀਂ ਸੀ। ਪਰਤਾ- ਪ੍ਰਕਾਸ਼ ਕੌਣ ਐਂ? ਬਿਰਤੀ ਸਹਿਤ ਅਭਾਸ, ਐਥੇ ਉਹ ਖੜ੍ਹਾ ਸੀ ਅਨੰਦਮਯੀ ਕੋਸ਼ ਮੇਂ। ਓਸ ਨੇ ਉਹ ਲਿਖਿਆ ਵਿਆ ਸੀ 'ਪਰਤਾ-ਪ੍ਰਕਾਸ਼' ਹੈ। ਸੁਆਮੀ ਸ਼ੰਕਰਾਚਾਰਯ ਨੇ ਜਾ ਕੇ ਓਸ ਦੇ ਹੇਠਾਂ ਲਿਖ ਦਿੱਤਾ 'ਸੁਤੇ-ਪ੍ਰਕਾਸ਼'। ਜਦ ਓਹਨੇ ਅੰਦਰੋਂ, ਬਾਹਰ ਨਿੱਕਲ ਕੇ ਦੇਖਿਆ ਤੇ ਸੁਆਮੀ ਸ਼ੰਕਰਾਚਾਰਯ ਪਿਛਲੇ ਪਾਸੇ ਖੜ੍ਹ ਗੇ। ਹੁਣ ਓਥੇ ਮੱਠ ਐ, ਮੈਂ ਵੀ ਓਥੇ ਰਿਹਾਂ ਗਾ ਕੁੱਛ ਦੇਰ।ਓਹਨੇ (ਪੰਡਤ) ਦੇਖਿਆ, ਇਹ ਕੀਹਨੇ ਲਿਖਿਐ? ਮੇਰੇ ਸਾਮ੍ਹਣੇ ਆਉ। ਸੁਆਮੀ ਜੀ, ਪਿਛਲੇ ਪਾਸਿਓਂ ਆ

ਗੇ, ਕਹਿੰਦੇ ਮੈਂ ਆਂ, ਮੈਂ ਲਿਖਿਐ।(ਪੰਡਤ ਕਹਿੰਦਾ) ਤੂੰ ਸਿੱਧ ਕਰੇਂਗਾ? ਹਾਂ ਕਰਾਂਗਾ। ਅੱਛਾ, ਲਿਆਓ ਮਧਿਅਸਤ। ਓਸ ਕਸ਼ਮੀਰ ਮੇਂ ਕੋਈ ਪੰਡਤ ਮਧਿਅਸਤ ਨਾ ਮਿਲਿਆ। ਓਸ ਮੰਡਨ ਮਿਸ਼ਰ ਦੀ ਜਿਹੜੀ ਸੁਪਤਨੀ ਸੀ, ਉਹਨੂੰ ਮਧਿਅਸਤ ਬਣਾਇਆ ਤੇ ਸੁਆਮੀ ਜੀ ਨੂੰ ਓਹਨੇ (ਪੰਡਤ ਨੇ) ਪੁੱਛਿਆ, ਤੈਨੂੰ ਇਹ ਮਨਜ਼ੂਰ ਐ? ਅਖੇ, ਹਾਂ ਮਨਜ਼ੂਰ ਹੈ। ਤਾਂ 'ਪਰਤਾ-ਪ੍ਰਕਾਸ਼' ਤੇ 'ਸੁਤੇ- ਪ੍ਰਕਾਸ਼' ਤੇ ਓਥੇ ਸਾਸ਼ਤਰਾਰਥ ਉਨ੍ਹਾਂ ਦਾ ਹੋਇਆ। ਓਸ ਨੇ 'ਪਰਤਾ-ਪ੍ਰਕਾਸ਼' ਜੀਵ ਰੱਖ 'ਤਾ।ਅਭਾਸ ਸਹਿਤ ਬਿਰਤੀ, ਜੀਹਨੂੰ ਜੀਵ ਕਹਿੰਦੇ ਨੇ, ਭੁੱਲੀ ਵੀ ਬਿਰਤੀ ਹੁੰਦੀ ਐ। ਅੱਜ ਥੁਆਨੂੰ ਬਾਤ ਇੱਕ ਅਸੀਂ ਜਿਹੜੀ ਸੰਤਾਂ ਤੇ ਸਿੱਖੀ ਐ, ਉਹ ਦੱਸਦੇ ਆਂ। ਭੁੱਲਣ ਬਿਰਤੀ 'ਚ ਹੁੰਦੈ, ਅਭੁੱਲ ਗੁਰੂ ਕਰਤਾਰ ਹੁੰਦੈ। ਗੁਰੂ ਔਰ ਕਰਤਾਰ ਅਭੁੱਲ ਹੁੰਦੈ ਤੇ ਜੀਵ ਭੁੱਲ 'ਚ ਹੁੰਦੈ।ਕਿਉਂ? ਜੀਵ ਆਪਣੇ-ਆਪ ਨੂੰ ਬਿਰਤੀ ਮੰਨਦੈ। ਇਹ ਆਪ ਸਾਫ ਕਹਿੰਦੈ, ਹਰ ਵਕਤ, ਮੈਂ ਸੋਚੀ ਕਿ ਨਾ ਇਹ ਗੱਲ, ਮੈਂ ਜਾਣੀ ਇਹ ਗੱਲ, ਫੇਰ ਮੈਂ ਸੰਕਲਪ ਕੀਤਾ, ਫੇਰ ਮੈਂ ਇਹਦੇ ਕੋਲ ਗਿਆ, ਫੇਰ ਮੈਂ ਬਾਤ ਕੀਤੀ, ਆਹ ਦੇਖ ਲੈ ਫਤਿਹ ਹੋ ਗਈ। ਹੁਣ ਇਹਨੂੰ ਪੁੱਛੋ, ਸੋਚਣਾ ਬਿਰਤੀ ਦਾ ਧਰਮ , ਸੰਕਲਪ ਵੀ ਬਿਰਤੀ ਦਾ ਧਰਮ, ਮਨ ਦਾ ਤੇ ਸਾਰੇ ਤਾਂ ਧਰਮ, ਮਾਦਾ ਦੇ ਨੇ।ਤੂੰ, ਆਪਣੇ-ਆਪ ਨੂੰ ਤਾਂ ਸੋਚ! ਤੂੰ ਕੀ ਵਸਤੂ ਐਂ? ਪਰ ਆਪਣੇ- ਆਪ ਦਾ ਪਤਾ ਨਹੀਂ। ਆਪ ਤਾਂ 'ਦਾਨਾ ਬੀਨਾ' ਐਗਾ-

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥***

(ਪੰਨਾ ੫੨੦)

ਉਹ 'ਦਾਨਾ ਬੀਨਾ' ਐ ਗੁਰੂ ਸਾਹਿਬ ਨੇ ਸਾਫ ਲਿਖਿਐ-

***ਜੋ ਇਹੁ ਜਾਣਹੁ ਸੋ ਇਹੁ ਨਾਹਿ ॥*** (ਪੰਨਾ ੮੮੫)

ਜੋ ਜਾਨਣੇ 'ਚ ਆਉਂਦੈ, ਉਹ ਪ੍ਰਮੇਸ਼ਰ ਨਹੀਂ, ਭਾਈ! ਹੁਣ ਥੁਆਡੀ ਬਿਰਤੀ, ਥੁਆਨੂੰ ਜਾਣਨੇ ਵਿੱਚ ਆਉਂਦੀ ਐ। ਜਦ ਖਿਆਲ ਕਰਦੇ ਓਂ ਬਈ ਮੇਰਾ ਇਹ ਖਿਆਲ ਐ ਪਰ ਜਿਹੜਾ ਖਿਆਲ ਦਾ ਪ੍ਰਕਾਸ਼ਕ ਐ, ਉਹ ਤਾਂ ਨਹੀਂ ਤੁਸੀਂ ਦੇਖਿਆ ਅੱਜ

ਤੱਕ? ਨਾ ਉਹ ਦਿਸੇ–

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

ਦ੍ਰਿਸ਼ਟਮਾਨ ਤਾਂ ਮਿੱਥਿਆ ਹੁੰਦੈ। ਉਹ ਤਾਂ ਥੁਆਡੀ ਦ੍ਰਿਸ਼ਟੀ 'ਚ ਕਦੇ ਆਇਆ ਨਹੀਂ, ਉਹ ਤਾਂ ਦ੍ਰਸ਼ਟਾ ਹੈ। ਉਹ ਤਾਂ ਦੇਖਣੇ ਵਾਲਾ ਹੈਗਾ–

***ਮੂਈ ਸੁਰਤਿ ਬਾਦੁ ਅਹੰਕਾਰੁ ॥***
***ਓਹੁ ਨ ਮੂਆ ਜੋ ਦੇਖਣਹਾਰੁ ॥*** (ਪੰਨਾ ੧੫੨)

ਉਹ ਤਾਂ 'ਦੇਖਣਹਾਰੁ' ਹੈ, ਉਹ ਦੇਖਣੇ 'ਚ ਤਾਂ ਨਹੀਂ ਕਦੇ ਆਇਆ? ਓਸ ਵਕਤ ਜਦ ਉਨ੍ਹਾਂ ਦਾ ਸਾਸ਼ਤਰਾਰਥ ਹੋਇਆ, ਉਹ ਸੁਆਮੀ ਜੀ ਨੇ ਆਖਿਆ, ਉਹ ਦ੍ਰਸ਼ਟਾ, ਚੇਤਨ–

***ਨ ਹੀ ਦ੍ਰਸ਼ਟੁਰ ਦ੍ਰਿਸ਼ਟੇਰ ਵਿਪਰਿਲੋਪੋ ਵਿਦਯਤੇ ਅਵਿਨਾਸ਼ੀ ਤਵਾਤ।***

(ਬ੍ਰਹਦਾਰਣਯਕ ਉਪਨਿਸ਼ਦ ਅ: ੪ ਬ੍ਰਾ: ੩ ਮੰਤ੍ਰ ੨੩)

ਉਹ ਕਹਿੰਦਾ, ਉਹ ਤਾਂ ਅਬਿਨਾਸੀ ਐ। ਦ੍ਰਸ਼ਟਾ ਦੀ 'ਦ੍ਰਿਸ਼ਟੀ' ਅੱਜ ਤੱਕ ਨਾ ਲੋਪ ਹੋਈ ਐ, ਨਾ ਬਦਲੀ ਐ, ਨਾ ਕਿਸੇ ਨੇ ਦੇਖੀ ਐ। 'ਦ੍ਰਿਸ਼ਟੀ' ਜਿਹੜੀ ਬਿਰਤੀ ਐ ਮਾਦਾ ਦੀ, ਉਹ ਬਦਲਦੀ ਐ। ਉਹ ਜਿਹੜਾ ਚੇਤਨ ਐ, ਉਹ ਤਾਂ ਉਹਦੇ ਨਾਲ ਮਿਲਿਆ ਵਿਆ ਦ੍ਰਸ਼ਟਾ ਹੁੰਦੈ, ਉਹ ਤਾਂ ਨਹੀਂ ਕਦੇ ਬਦਲਿਆ? ਜਦ ਸਾਸ਼ਤਰਾਰਥ ਹੋਇਆ, ਉਹ ਸੁਆਮੀ ਜੀ ਜਿੱਤ ਗਿਆ। ਉਹਦੀ (ਮੰਡਨ ਮਿਸ਼ਰ ਦੀ) ਸੁਪਤਨੀ ਨੇ ਆਖਿਆ, ਪਤੀ ਜੀ! ਤੁਸੀਂ ਹਾਰ ਗਏ। ਸ਼ਰਤ ਇਹ ਸੀ ਬਈ ਜਿਹੜਾ ਹਾਰ ਗਿਆ ਉਹ ਚੇਲਾ, ਜਿਹੜਾ ਜਿੱਤ ਗਿਆ ਉਹ ਗੁਰੂ।ਅਬ, ਮੰਡਨ ਮਿਸ਼ਰ ਨੂੰ ਚੇਲਾ ਬਣਨਾ ਪਿਆ। ਉਹਦਾ ਨਾਉਂ ਬਾਅਦ ਮੇਂ ਸਤਿਕਾਰ 'ਚ ਸ਼੍ਰੇਸ਼ਟਾਚਾਰਯ ਰੱਖਿਆ। ਓਹਨੇ ਬੜਾ ਭਾਰੀ ਭਾਸ਼ ਕੀਤਾ ਗ੍ਰੰਥਾਂ ਤੇ, ਬਈ ਆਪ ਸੋਚੋ ਬਈ ਦੇਖਣੇ ਵਾਲਾ ਤੇ ਜਾਨਣੇ ਵਾਲਾ–

***ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥***

(ਪੰਨਾ ੨੬੯)

ਉਹ ਤਾਂ ਜਾਨਣਹਾਰ ਹੈ, ਜਾਨਣੇ 'ਚ ਆਉਣ ਵਾਲਾ ਨਹੀਂ। ਥੋਡੀ ਬਿਰਤੀ ਜਾਨਣੇ 'ਚ ਆਉਂਦੀ ਐ। ਤੁਸੀਂ ਕਹਿੰਦੇ ਓਂ ਕਿ ਨਾ, ਮੇਰਾ ਬਈ ਆ ਖਿਆਲ ਸੀ। 'ਖਿਆਲ' ਨਾਉਂ ਬਿਰਤੀ ਦਾ ਹੈ। ਖਿਆਲ ਕਹੋ, ਸੰਕਲਪ ਕਹੋ। ਕਈ ਆਖਣਗੇ ਮੇਰਾ ਇਹ ਸੰਕਲਪ ਐ, ਕੋਈ ਆਖੂ ਮੇਰਾ ਇਹ ਖਿਆਲ ਹੈ, ਕੋਈ ਆਖੂ ਬਈ ਮੇਰਾ ਮਨ ਤਾਂ ਐਥੇ ਖੜ੍ਹਦੈ ਗਾ, ਉਹਨੂੰ ਪੁੱਛੋ ਬਈ (ਇਹ ਤਾਂ) ਬਿਰਤੀਆਂ ਨੇ? ਹੁਣ ਬਿਰਤੀ ਜੀਹਦੇ ਅਕਾਰ ਹੋਣੀ ਐਂ ਵਿਸ਼ੇ ਦੇ ਅਕਾਰ, ਓਹੀ ਥੁਆਡੇ ਦੇਖਣੇ 'ਚ ਆਉਣੈ। ਮੇਰੀ ਬਿਰਤੀ ਐਥੇ ਗਈ, ਆਹ ਵਸਤੂ ਐ, ਅੱਖਾਂ ਨੇ, ਬਿਰਤੀ ਐ, ਤਿੰਨੇ ਮੈਨੂੰ ਦੇਖਣੇ 'ਚ ਆਉਂਦੇ ਨੇ। ਦੇਖਣੇ ਵਾਲਾ ਤਾਂ ਦ੍ਰਿਸ਼ਟਾ, ਚੇਤਨ ਐਂ ਪਰ ਇਹਨੂੰ ਇਹ ਨਹੀਂ ਪਤਾ ਇਹ ਦ੍ਰਿਸ਼ਟਾ, ਚੇਤਨ, ਵਿਆਪਕ, ਪਰੀਪੂਰਣ ਆਪਣਾ ਆਤਮਾ ਹੈ। ਏਸ ਕਰਕੇ, ਹੁਣ ਦੱਸੋ ਅਸੀਂ ਕੁੱਛ ਕਰ ਸਕਦੇ ਆਂ? ਜੋ ਕੁੱਛ ਤੁਸੀਂ ਬਿਰਤੀ ਨਾਲ ਸੋਚੋਂਗੇ, ਉਹ ਥੁਆਡੀ ਬਿਰਤੀ ਵੀ ਝੂਠੀ, ਥੁਆਡੇ ਨੇਤਰ ਮਾਦਾ ਦੇ, ਇਹ ਵਸਤੂ ਮਾਦਾ ਦੀ, ਇਹ ਤਾਂ ਤ੍ਰਿਪੁਟੀ ਐ।ਤ੍ਰਿਪੁਟੀ ਦਾ ਸਾਖਸ਼ੀ ਤਾਂ ਕਦੇ ਨਹੀਂ ਬਦਲਿਆ? ਉਹ ਤਾਂ ਇੱਕ ਰਸ ਰਹੇਗਾ, ਓਹਨੇ ਕਦੇ ਵਾਧਾ ਘਾਟਾ ਨਹੀਂ ਕਰਨਾ। ਤੁਸੀਂ ਕਦੇ, ਕਿਸੇ ਦੀ ਕੋਈ ਵਸਤੂ ਲੈ ਲਉ। ਦਸ (੧੦) ਰੁਪਏ ਲੈਕੇ ਜੇਬ 'ਚ ਪਾ ਲਉ, ਉਹਨੂੰ ਆਖੋ ਪੰਜ (੫) ਨੇ, ਉਹ ਅੰਦਰ ਥੁਆਡੇ ਅਵਾਜ ਆਏਗੀ, ਨਹੀਂ ਦਸ (੧੦) ਨੇ। ਓਹਨੇ ਤਾਂ ਕਦੇ ਨਹੀਂ ਬਦਲਨਾ, ਦੇਖਣੇ ਜਾਣਨੇ ਵਾਲਾ ਕਦੇ ਬਦਲਦੈ? ਦੇਖਣਹਾਰ ਤੇ ਜਾਨਣਹਾਰ, ਇਹ ਨਾ ਕਦੇ ਬਦਲੇ ਨੇ, ਨਾ ਇਨ੍ਹਾਂ ਨੇ ਕਦੇ ਝੂਠ ਬੋਲਿਐ। ਇਹ ਤਾਂ ਰਹੱਸਕ ਸੱਚ ਨੇ, ਅਸਲੀ ਸੱਚ ਐ–

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*** (ਪੰਨਾ ੧)

ਇਹ ਆਤਮਾ ਤਾਂ ਥੁਆਡਾ ਐਹਾ ਜਿਹੈ, ਤੁਸੀਂ ਆਹ ਵਸਤੂ ਹੋਂ (ਨਾ ਬਦਲਨੇ ਵਾਲੀ)। ਓਹ (ਮੰਡਨ ਮਿਸ਼ਰ) ਹਾਰ ਗਿਆ 'ਤੇ ਉਹ (ਸੁਆਮੀ ਸ਼ੰਕਰਾਚਾਰੀਆ) ਜਿੱਤ ਗਿਆ। ਏਸ ਕਰਕੇ, ਹੁਣ ਤੁਸੀਂ

ਹੋਰ ਕੋਈ ਬਾਤ ਨਾ ਕਹੋ। ਬਈ ਪ੍ਰਮੇਸ਼ਰ ਸਭ ਕੁੱਛ ਤੇਰੇ ਵੱਸ ਐ। ਆਪਣੇ ਮਨ ਨੂੰ ਸਨਮੁਖ ਕਰਦੋ ਪ੍ਰਮੇਸ਼ਰ ਦੇ ਤੇ ਸਾਰਾ ਕੰਮ ਨਿੱਬੜ ਜੇਗਾ। ਜੇ ਤੁਸੀਂ ਮੁੱਖ ਤੇ ਵੀ ਕਹੀਂ ਜਾਵੋਂਗੇ ਤੇ ਮਨ 'ਚ ਨਹੀਂ ਮੰਨੋਂਗੇ ਤਾਂ ਕਿਹੜਾ ਕੰਮ ਬਣ ਜਾਣੈ ਥੋਡਾ? ਤੁਸੀਂ ਤਾਂ ਸੱਚ ਮੇਂ, ਥੁਆਡਾ ਤਾਂ ਨਿਬੇੜਾ ਸੱਚ ਤੇ ਹੋਣੈ, ਰਹੱਸਕ ਸੱਚ ਤੇ-

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥***

(ਪੰਨਾ ੪੬੮)

ਇਹ ਰਹੱਸਕ ਸੱਚ ਨੇ ਇਹਦਾ ਨਿਬੇੜਾ ਜੀਵ ਦਾ, ਕਰਨੈ।ਜੀਵ ਤੋਂ ਬ੍ਰਹਮ ਐਥੇ ਜਾ ਕੇ ਬਣਨੈ। ਪਰ ਇਹ ਤਾਂ ਆਪਣੇ ਅੰਦਰ, ਆਪਣਾ ਲਕੋਅ (ਛੁਪਾਅ) ਕਰੀਂ ਜਾਂਦੈ। ਜਿੰਨਾਂ ਲਕੋਅ ਕਰਦੈ, ਓਨਾਂ ਈ ਧੋਖਾ ਹੁੰਦੈ। ਜੇ ਤਾਂ ਲਕੋਅ ਕਰੇ ਕਿਸੇ ਹੋਰ ਦੇ ਅੱਗੇ, ਮਾਦਾ ਦੇ ਅੱਗੇ ਤਾਂ ਤੇ ਕੰਮ ਪੁੱਗ ਜੈ। ਗੁਰੂ ਸਾਹਿਬ ਨੇ ਇੱਕ ਜਗ੍ਹਾ ਲਿਖਿਐ ਗਾ-

***ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥***

(ਪੰਨਾ ੩੯)

ਉਹ ਕਹਿੰਦੇ, ਜਦ ਸਭ ਕੁੱਛ ਦੇਖਦਾ ਵੀ ਐ ਤੇ ਸੁਣਦਾ ਵੀ ਐ, ਹੁਣ ਉਹਦੇ ਤੇ ਮੁੱਕਰਨ ਦਾ ਕੋਈ ਉਪਾਅ ਈ ਨਹੀਂ ਰਿਹਾ। ਜੋ ਵੀ ਤੁਸੀਂ ਖਿਆਲ ਕਰਨੈ ਤੇ ਮੁੱਖ ਤੇ ਆਕੇ ਬੈਖਰੀ ਨਾਲ ਬੋਲਣੈ, ਉਹ ਖਿਆਲ ਤਾਂ ਉਹਦੇ ਅੱਗੇ ਐ, ਚੇਤਨ ਦੇ। ਉਹ ਥੁਆਡਾ ਲੁਕਾਇਆ ਵਿਆ ਲੁਕ ਜੂ? ਪਰ ਓਸ ਤੇ ਬੇਹਤਰ ਐ, ਜੈਸੇ ਗੁਰੂ ਸਾਹਿਬ ਕਹਿੰਦੇ ਨੇ, ਬਈ ਮਹਾਰਾਜ! ਬਖਸ਼ ਦਿਉ, ਜੈਸੇ ਤੈਨੂੰ ਭਾਉਂਦੈ, ਐਸੇ ਬਖਸ਼ ਦਿਉ ਤੇ ਬਖਸ਼ਣ ਵਾਲਾ ਢੰਗ ਮੇਰਾ ਤਾਂ ਕੋਈ ਹੈ ਨਹੀਂ ਪਰ ਤੁਸੀਂ ਬਖਸ਼ਿੰਦ ਹੋਂ, ਬਖਸ਼ ਦਿਉ। ਮੈਂ ਹੁਣ ਬਖਸ਼ਿਸ਼ ਈ ਮੰਗਦਾਂ-

**ਸਭੁ ਜੀਉ ਪਿੰਡੁ ਦੀਆ ਤੁਧੁ ਆਪੇ**

ਤੈਂ ਆਪ, ਆਹ ਸਰੀਰ ਦਿੱਤੈ, ਆਪ ਈ ਅਭਾਸ ਸਹਿਤ ਬਿਰਤੀ, ਜੀਹਨੂੰ ਜੀਵ ਕਹਿੰਦੇ ਨੇ, ਉਹ ਜੀਵ ਦਿੱਤੈ ਤੇ ਸਭ ਕੁੱਛ ਤੈਂ ਦਿੱਤੈ ਗਾ।

ਇਹ ਤਿੰਨ ਸਰੀਰ, ਜੋ ਕੁੱਛ ਦਿੱਤਾ, ਬਾਹਰ ਪਦਾਰਥ ਇਹ ਸਭ ਤੇਰਾ ਦਿੱਤਾ ਹੋਇਐ–

**ਤੁਧੁ ਆਪੇ ਕਾਰੈ ਲਾਇਆ ॥**

ਤੇ ਤੇਰੀ ਕਿਰਪਾ, ਤੇਰੀ ਸੱਤਾ ਸਫੁਰਤੀ ਨਾਲ ਮੈਂ 'ਕਾਰੈ' (ਕੰਮ) 'ਚ ਲੱਗਿਆ। ਹੁਣ ਥੁਆਡੀ ਬਿਰਤੀ, ਸ੍ਰੋਤਰਾਂ (ਕੰਨਾਂ) ਦੁਆਰੇ ਸੁਣਦੀ ਐ, ਪ੍ਰਮੇਸ਼ਰ ਦੀ ਸੱਤਾ ਸਫੁਰਤੀ ਨਾਲ। ਬਾਣੀ ਮੇਰੀ ਬੋਲਦੀ ਐ, ਪ੍ਰਮੇਸ਼ਰ ਦੀ ਸੱਤਾ ਸਫੁਰਤੀ ਨਾਲ ਤਾਂ ਦੋਹੇ ਪਾਸੀਂ ਓਹੀ ਨਾ ਰਿਹਾ?

***ਆਪਿ ਉਪਦੇਸੈ ਸਮਝੈ ਆਪਿ ॥***
***ਆਪੇ ਰਚਿਆ ਸਭ ਕੈ ਸਾਥਿ ॥*** (ਪੰਨਾ ੨੭੯)

ਤੇ ਫੇਰ ਇਹਦੇ 'ਚ ਕੀ ਬਾਤ ਜਦ ਤੇਰੀ ਕਿਰਪਾ ਨਾਲ ਹੋਇਐ। ਹੇ ਈਸ਼ਰ! ਹੇ ਪ੍ਰਮੇਸ਼ਰ! ਹੇ ਮੇਰੇ ਆਤਮਾ–ਪ੍ਰਮਾਤਮਾ! ਵਿਆਪਕ! ਤੇਰੀ ਕਿਰਪਾ ਨਾਲ ਸਭ ਕੁੱਛ ਹੋਇਐ–

**ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ**

ਤੇਰੇ ਹੁਕਮ ਦੇ ਵਿੱਚ ਜੀਵ ਕਰਮ ਕਰਦੈ ਗਾ। ਹੁਕਮ, ਬਖਸ਼ਿਸ਼ ਤੇ ਪਹਿਲੇ ਪਹਿਲੇ ਹੁੰਦੈ ਜੀਵ ਨੂੰ। ਬਖਸ਼ਿਸ਼ ਤੇ ਪਿੱਛੋਂ ਤਾਂ ਇਹ ਬ੍ਰਹਮ ਗਿਆਨੀ ਬਣ ਜਾਂਦੈ। ਉਹਦਾ ਆਪਣਾ–ਆਪ ਹੋ ਜਾਂਦੈ ਗਾ। ਬਖਸ਼ਿਸ਼ ਤੇ ਪਹਿਲੇ ਪਹਿਲੇ, ਜਿਹਾ ਜਿਹਾ ਤੂੰ ਹੁਕਮ ਕਰੇਂਗਾ, ਓਹਿਆ ਜਿਹਾ ਜੀਵ ਕਰਮ ਕਮਾਏਗਾ। ਤੇਰੇ ਹੁਕਮ ਦੇ ਵਿੱਚ ਕਮਾਏਗਾ, ਵੱਧ ਘੱਟ ਨਹੀਂ ਕਰ ਸਕੇਗਾ–

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥***
***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥***

(ਪੰਨਾ ੧)

ਹੁਕਮੀ (ਪ੍ਰਮੇਸ਼ਰ) ਦੀ ਇਹਨੂੰ ਬੂਝ ਨਹੀਂ ਆਈ। ਜਿੱਥੋਂ ਹੁਕਮ ਆਇਐ, ਓਸ ਦੀ ਬੂਝ ਨਹੀਂ ਇਹਨੂੰ ਆਈ ਹੈ–

***ਸਰਬ ਭੂਤ ਆਪਿ ਵਰਤਾਰਾ ॥***
***ਸਰਬ ਨੈਨ ਆਪਿ ਪੇਖਨਹਾਰਾ ॥***

*ਸਗਲ ਸਮਗ੍ਰੀ ਜਾ ਕਾ ਤਨਾ ॥*
*ਆਪਨ ਜਸੁ ਆਪ ਹੀ ਸੁਨਾ ॥*
*ਆਵਨ ਜਾਨੁ ਇਕੁ ਖੇਲੁ ਬਨਾਇਆ ॥*
*ਆਗਿਆਕਾਰੀ ਕੀਨੀ ਮਾਇਆ ॥*
*ਸਭ ਕੈ ਮਧਿ ਅਲਿਪਤੋ ਰਹੈ ॥*
*ਜੋ ਕਿਛੁ ਕਹਣਾ ਸੁ ਆਪੇ ਕਹੈ ॥* (ਪੰਨਾ ੨੯੪)

ਮਾਇਆ ਦੇ ਹੱਕ 'ਚ ਕਦੇ ਹੁਕਮ ਆਇਐ? ਮਾਇਆ ਤਾਂ ਈਸ਼ਰ ਦੇ ਅਧੀਨ ਐਂ-

*ਆਗਿਆ ਆਵੈ ਆਗਿਆ ਜਾਇ ॥*
*ਨਾਨਕ ਜਾ ਭਾਵੈ ਤਾ ਲਏ ਸਮਾਇ ॥* (ਪੰਨਾ ੨੯੪)

ਜਦ ਇਹ ਭਾਏਗਾ ਤਾਂ ਸਮਾਏਗਾ। ਇਹ ਆਪਣੀ ਬੁੱਧੀ ਛੱਡਦਾ ਨਹੀਂ ਜੀਵ। ਇਹ ਬਾਤ ਤੁਸੀਂ ਸੋਚ ਲਉ, ਮੈਂ ਵੀ ਰੋਜ ਦੇਖਦਾਂ, ਇਹ ਆਪਣੀ ਬੁੱਧੀ ਅਹੀ ਜਹੀ ਲੜਾਉਂਦੈ, ਓਸ ਦੇ (ਰੱਬ ਦੇ) ਉੱਤੋਂ ਦੀ ਹੋਣਾ ਚਾਹੁੰਦੈ। ਕਿਸੇ ਨਾਲ ਗੱਲਬਾਤ ਕਰੋ ਕ ਨਾ, ਉਹ ਐਸੀ ਨਾਲ ਦੀ ਨਾਲ ਬਿਰਤੀ ਲੜਾਊ ਆਪਣੀ, ਉਹ ਇਓਂ ਦੱਸ ਦੂ ਬਈ ਮੈਂ ਤੇਰੇ ਨਾਲੋਂ ਜਿਆਦਾ ਜਾਣਦਾਂ। ਇਹ ਤੁਸੀਂ ਕਿਸੇ ਨਾਲ ਗੱਲਾਂ ਕਰਕੇ ਦੇਖ ਲਿਉ ਕਦੇ,ਇਵੇਂ ਜੀਕਣ ਕਰੇਗਾ। ਓਹ ਆਪਣੀ ਐਸੀ ਬਾਤ ਲੜਾਊ ਕਿ ਜਾਣੀ, ਵਾਹ ਬਈ ਵਾਹ! ਉਹਨੂੰ ਪੁੱਛੇ ਤੂੰ ਤਾਂ ਇਹ ਬਾਤ ਲੜਾਉਂਨੈਗਾ। ਤੂੰ ਓਸ ਜਗ੍ਹਾ ਤੇ ਨਹੀਂ ਖੜ੍ਹਾ ਹੋਇਆ, ਜਿੱਥੇ ਖੜ੍ਹਨਾ ਸੀ? ਤੈ ਤਾਂ ਭਾਣੇ 'ਚ ਖੜ੍ਹਾ ਹੋਣਾ ਸੀ, ਤੈ ਤਾਂ ਹੁਕਮ 'ਚ ਖੜ੍ਹਾ ਹੋਣਾ ਸੀ। ਹਾਂ ਜੀ! ਠੀਕ ਹੈ, ਹੋ ਗਿਆ ਮਹਾਰਾਜ! ਪ੍ਰਮੇਸ਼ਰ ਦਾ ਹੁਕਮ ਹੈ ਚੱਲ ਤਾਂ ਵੀ ਸੁਖਾਲਾ (ਸੌਖਾ) ਹੋ ਜਾਂਦਾ। ਏਸ ਕਰਕੇ, ਇਹਨੇ (ਜੀਵ ਨੇ) ਇਹ ਗਲਤੀ ਕਰੀ ਜੇ ਨਾ ਕਰਦਾ ਤਾਂ ਐਂ ਹੋ ਜਾਂਦਾ। ਮੈਂ, ਇਹਨੂੰ ਕਹਿ ਵੀ ਚੁੱਕਿਆਂ ਪਹਿਲੇ, ਬਈ ਤੂੰ ਬਚੀਂ, ਇਹ ਬਚ ਨਹੀਂ ਸਕਿਆ। ਉਹਨੂੰ ਆਖੇ, ਉਹ ਬਚਣ ਦਾ ਢੰਗ ਤੇਰੇ ਕੋਲ ਐਗਾ? ਬਚਣ ਦਾ ਢੰਗ ਤਾਂ ਕਿਸੇ ਹੋਰ ਕੋਲ ਐਗਾ? ਬਚਾਉਣ ਵਾਲਾ ਤਾਂ ਹੁਕਮੀ ਐਂ। ਉਹ ਤਾਂ ਹੁਕਮੀ ਦੇ ਹੱਥ 'ਚ ਹੈ

ਸਭ ਕੁੱਛ। ਤੇ ਤੇਰੇ ਤਾਂ ਸਾਰੇ ਖਿਆਲ ਮਾਇਆ ਦੇ ਨੇ। ਇਹ ਮਾਇਆ ਦੇ ਅਧੀਨ ਕਦੇ ਅੱਜ ਤੱਕ ਈਸ਼ਰ ਹੋਇਐ?

***ਜੋ ਕਿਛੁ ਕਹਣਾ ਸੁ ਆਪੇ ਕਹੈ ॥*** (ਪੰਨਾ ੨੯੪)

ਜੋ ਓਹਨੇ ਕੰਮ ਕਹਿਣਾ ਹੋਊ, ਉਹ ਆਪ ਕਹੇਗਾ। ਉਹ ਹੁਕਮੀ ਹੈ, ਇਹ ਹੁਕਮੀ ਦੀ ਇਹਨੂੰ ਅਜੇ ਪੂਰੀ ਪਛਾਣ ਨਹੀਂ ਆਈ ਆਪਾਂ ਨੂੰ ਬਈ, ਹੁਕਮੀ ਇੱਕ ਐ।ਉਹ ਹੁਕਮੀ ਜਦ ਫੇਰ ਇੱਕ ਹੈ ਤਾਂ ਸਾਰਿਆਂ ਦੇ ਹਿਰਦਿਆਂ 'ਚ ਕੈਸੇ?

***ਏਕਮ ਏਕੰਕਾਰੁ ਨਿਰਾਲਾ ॥***
***ਅਮਰੁ ਅਜੋਨੀ ਜਾਤਿ ਨ ਜਾਲਾ ॥***
***ਅਗਮ ਅਗੋਚਰੁ ਰੂਪੁ ਨ ਰੇਖਿਆ ॥***
***ਖੋਜਤ ਖੋਜਤ ਘਟਿ ਘਟਿ ਦੇਖਿਆ ॥*** (ਪੰਨਾ ੮੩੮)

ਉਹ ਸਾਰਿਆਂ ਦੇ ਹਿਰਦਿਆਂ 'ਚ ਵੀ ਤਾਂ ਬੈਠੈ? ਉਹ ਜਿਹੜਾ ਇੱਕ ਓਅੰਕਾਰ (ੴ) ਹੈ, ਉਹ ਸਾਰਿਆਂ ਦੇ ਹਿਰਦਿਆਂ 'ਚ ਨਹੀਂ ਬੈਠਾ? ਉਹ ਓਥੇ ਬੈਠ ਕੇ ਹੁਕਮ ਨਹੀਂ ਦੇ ਸਕਦਾ?

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥***
(ਪੰਨਾ ੧੪੨੭)

ਉਹ ਜਿਹੜਾ ਹਿਰਦਿਆਂ ਦੇ ਵਿੱਚ ਬੈਠੈ ਹੁਕਮੀ, ਉਹ ਹੁਕਮ ਨਹੀਂ ਦੇ ਸਕਦਾ? ਬ੍ਰਹਮ ਗਿਆਨੀ ਦੇ ਹਿਰਦੇ 'ਚ ਬਹਿ ਕੇ, ਕਦੇ ਬੁਰਾ ਹੁਕਮ ਦਿੱਤਾ ਓਹਨੇ?

***ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥***
(ਪੰਨਾ ੨੭੨)

ਬ੍ਰਹਮ ਗਿਆਨੀ ਤੇ ਕਦੇ ਬੁਰਾ ਹੋਣਾ ਈ ਨਹੀਂ। ਕਿਉਂ? ਬ੍ਰਹਮ ਗਿਆਨੀ, ਕੋਈ ਹੋਰ ਚੀਜ ਤਾਂ ਹੈ ਨਹੀਂ-

***ਬ੍ਰਹਮ ਗਿਆਨੀ ਸੇ ਜਨ ਭਏ ॥***
***ਨਾਨਕ ਜਿਨ ਪ੍ਰਭੁ ਆਪਿ ਕਰੇਇ ॥*** (ਪੰਨਾ ੨੭੨)

ਉਹ ਤਾਂ ਆਪ ਬੈਠੈ, ਓਸ ਹਿਰਦੇ ਦੇ ਵਿੱਚ-

***ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ***

***ਪਾਇਆ ॥***

***ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥*** (ਪੰਨਾ ੪੬੬)

ਓਹਨੇ ਤਾਂ ਆਪ ਸਤਿਗੁਰੂ ਦੇ ਵਿੱਚ, ਆਪਣਾ ਆਪ ਰੱਖਿਐ ਗਾ। ਹੁਣ ਸਤਿਗੁਰੂ ਦੀ ਪਹਿਲੀ ਬੁੱਧੀ ਤਾਂ ਨਹੀਂ ਓਥੇ ਰਹੀ। ਉਹ ਤਾਂ ਆਪ ਨਵਾਂ, ਸਤਿਗੁਰੂ ਨੇ ਆਪ ਓਥੇ ਜੋਤੀ ਸਰੂਪ ਪ੍ਰਗਟ ਕੀਤੈ, ਆਪਣਾ ਆਪ। ਏਸ ਕਰਕੇ, ਇਹ ਜੀਵ ਹੁਕਮੀ ਦੇ ਹੁਕਮ 'ਚ ਨਹੀਂ ਖੜ੍ਹਾ ਹੁੰਦਾ। ਜੇ ਹੁਕਮੀ ਦਾ ਥਹੁ ਆ ਜਾਏ ਤਾਂ ਫੇਰ ਇਹ ਬਖਸ਼ਿਸ਼ ਵੀ ਮੰਗ ਲਵੇ। ਫੇਰ ਇਹ ਸ਼ਰਣਾਗਤੀ ਵੀ ਪੈ ਜਾਏ-

**ਜੇਹਾ ਤੁਧੁ ਧੁਰਿ ਲਿਖਿ ਪਾਇਆ ॥**

ਕਹਿੰਦੇ, ਤੈਂ ਜੇਹਾ ਜਿਹਾ ਧੁਰੋਂ ਲਿਖ ਕੇ ਪਾਇਐ, ਜੀਵ ਨੂੰ ਉਹਦੇ ਅਨੁਸਾਰ ਚੱਲਣਾ ਪਏਗਾ-

**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ**

ਤੈਂ, ਪੰਜਾਂ ਤੱਤਾਂ ਦੀ ਆਹ ਸਾਰੀ ਸ੍ਰਿਸ਼ਟੀ ਬਣਾਈ ਐ। ਗਿਣ ਲਉ ਤੁਸੀਂ ਆਹ ਪੰਜਾਂ ਤੇ ਘੱਟ ਕਿਸੇ 'ਚ ਨਹੀਂ ਹੋਊ। ਸਾਰਿਆਂ 'ਚ ਪੰਜ ਤੱਤ ਨੇ, ਕਿਸੇ 'ਚ ਕੋਈ ਤੱਤ ਵਿਸ਼ੇਸ਼ ਐ, ਕਿਸੇ 'ਚ ਹਵਾ ਵਿਸ਼ੇਸ਼ ਐ ਜੀਹਨੂੰ ਉਡਾਓਣੈ, ਜੀਹਨੇ ਨਹੀਂ ਉੱਡਣਾ, 'ਭਾਰਾ ਹੋਣਾ', ਉਹਦੇ 'ਚ ਪ੍ਰਿਥਵੀ ਵਿਸ਼ੇਸ਼ ਐ। ਸਾਰਾ ਸੰਸਾਰ ਪੰਜਾਂ ਤੱਤਾਂ ਤੇ ਹੀ, ਹੇ ਈਸ਼ਰ! ਤੈਂ ਬਣਾਇਆ, ਗੁਰੂ ਸਾਹਿਬ ਕਹਿੰਦੇ, ਚੌਥੇ ਪਾਤਸ਼ਾਹ-

**ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥**

ਜਿਹੜਾ ਕੋਈ ਆਖੇ, ਮੈਂ ਵੀ ਇਹ ਕੰਮ ਕਰ ਸਕਦਾਂ ਗਾ, ਉਹਨੂੰ ਆਖੇ, ਛੇਵਾਂ ਤੱਤ ਬਣਾ ਦੇ, ਚੱਲ ਸੁਖਾਲ਼ੇ (ਸੌਖੇ) ਹੋ ਜਾਂਗੇ। ਇੱਕ ਤੱਤ ਕੋਈ ਹੋਰ ਬਣਾ ਤਾਂ ਛੇਵਾਂ? ਉਹ ਬਣਾ ਦੂ ਛੇਵਾਂ ਤੱਤ? ਕਿਸੇ ਨੇ ਅੱਜ ਤੱਕ ਛੇਵਾਂ ਤੱਤ ਬਣਾਇਆ? ਉਹ ਕਹਿੰਦੇ, ਜੇ ਆਖੇ, ਮੈਂ ਐਂ ਕਰ ਦੂੰ ਆਪਣੀ ਅਕਲ ਨਾਲ, ਉਹਨੂੰ ਆਖੇ ਬਈ ਛੇਵਾਂ ਤੱਤ ਬਣਾ ਦੇ। ਜਾਂ ਪੰਜੇ ਹੋਰ ਬਣਾ ਦੇ ਦਸ ਹੋ ਜਾਣਗੇ। ਮੈਂ ਤੁਰਿਆ ਆਉਨਾਂ, ਦਮਦਮੇ ਸਾਹਿਬ ਤੇ, ਸੰਤਾਂ ਦਾ ਡੇਰਾ ਐ ਉਦਾਸੀਆਂ ਦਾ।

ਬੋਹੜ ਦੇ ਹੇਠਾਂ ਇੱਕਠੇ ਹੋਏ ਬੈਠੇ ਨੇ। ਇੱਕ ਓਥੇ ਕੌਮਨਿਸਟ ਬੈਠਾ ਬਠਿੰਡੇ ਦਾ, ਬਾਕੀ ਸੰਤ ਬੈਠੇ ਨੇ, ਹੋਰ ਲੋਕ ਬੈਠੇ ਨੇ। ਉਹ (ਕੌਮਨਿਸਟ) ਸਾਰਿਆਂ ਨੂੰ ਕਹੀ ਜਾਂਦਾ 'ਰੱਬ ਨਹੀਂ ਹੈ'। ਐਵੇਂ ਲੋਕਾਂ ਨੇ ਬਣਾਇਆ ਵਿਐ। ਤੁਸੀਂ ਦੇਖਿਐ? ਜਦ ਐਹੀਆਂ ਜਿਹੀਆਂ ਬਾਤਾਂ ਬਹੁਤ ਕਰੀ ਜਾਂਦਾ ਸੀ, ਮੈਂ ਵੀ ਆ ਬੈਠਾ। ਇੱਕ ਜੱਟ ਪਰ੍ਹੇ ਤੇ ਆ ਬੈਠਾ, ਸੀ ਉਹ ਪੜ੍ਹਿਆ ਲਿਖਿਆ ਵੇਦਾਂਤ, ਮੈਨੂੰ ਓਥੇ ਲੈ ਗਿਆ ਸੀ। ਇੱਕ ਰਾਤ ਮੈਂ, ਉਹਦੇ ਪਿੜ (ਖੇਤ) 'ਚ ਹੀ ਰਿਹਾ 'ਬਾਤਾਂ' ਕਰਕੇ।ਉਹ ਬਹੁਤ ਆਖੇ (ਰਹੋ) ਮੈਂ ਕਿਹਾ, ਹੁਣ ਨਹੀਂ। ਉਹ (ਜੱਟ) ਕਹਿੰਦਾ, ਮੇਰੀ ਗੱਲ ਸੁਣ ਲੋ ਪਹਿਲੇ। ਓਹਨੇ ਆਖਿਆ, ਸੁਣਾ! ਓਹਨੇ ਤਾਂ ਕੁੱਛ ਹੋਰ ਈ ਕਿਹਾ (ਗਾਲ੍ਹ ਕੱਢ ਕੇ) ਓਹਨੇ ਆਖਿਆ, ਸਾਡੀ ਪ੍ਰਿਥਵੀ ਤੋਂ ਉੱਠ ਜਾ, ਫੇਰ ਗੱਲ ਕਰੀਂ।ਓਹਨੇ ਤਾਂ ਕੁੱਛ ਹੋਰ ਈ ਕਿਹਾ (ਗਾਲ੍ਹ ਕੱਢ ਕੇ) ਉਹ ਮੂੰਹ ਵੱਲ ਦੇਖੇ ਉਹਦੇ ਕੌਮਨਿਸਟ।ਉਹ (ਜੱਟ) ਕਹਿੰਦਾ, ਮੈਂ ਤੈਨੂੰ ਜੋ ਆਖਿਐ ਪ੍ਰਿਥਵੀ ਤੋਂ ਉੱਠ ਜਾ ਫੇਰ ਗੱਲ ਕਰੀਂ।ਉਹ ਕਹਿੰਦਾ ਕਿਉਂ, ਤੂੰ ਨਹੀਂ ਬੈਠਾ? ਉਹ ਕਹਿੰਦਾ, ਸਾਡੇ ਤਾਂ ਬਾਪ ਦੀ ਐ।ਆਪਣੇ ਬਾਪ ਦੀ ਵਸਤੂ ਤੇ ਪੁੱਤਰ ਦਾ ਹੱਕ ਹੁੰਦੈ ਤੇ ਤੂੰ ਨਹੀਂ ਮੰਨਦਾ ਪ੍ਰਮੇਸ਼ਰ ਨੂੰ, ਸਾਡੇ ਬਾਪ ਨੂੰ। ਤੂੰ ਸਾਡੀ ਪ੍ਰਿਥਵੀ ਤੋਂ ਉੱਠ, ਸਾਡਾ ਹੱਕ ਹੈ ਪੰਜਾਂ ਤੱਤਾਂ ਨੂੰ ਵਰਤਣ ਦਾ। ਸਾਡਾ ਬਾਪ ਜੋ ਹੈ ਪ੍ਰਮੇਸ਼ਰ, ਅਸੀਂ ਪੁੱਤਰ ਹਾਂ। ਜਾਂ ਤਾਂ ਤੂੰ ਕਹਿ ਬਈ ਮੈਂ ਉਹਦਾ ਪੁੱਤਰ ਆਂ, ਨਹੀਂ ਤਾਂ ਪ੍ਰਿਥਵੀ ਤੋਂ ਉੱਠ ਪਰ੍ਹਾਂ ਫੇਰ ਤੇਰੇ ਨਾਲ ਗੱਲ ਕਰਾਂਗੇ ਹੋ ਖਾਂ ਪਰੇ। ਉਹ (ਕੌਮਨਿਸਟ) ਮੂੰਹ ਵੱਲ ਦੇਖੇ, ਉਹ ਕਮਜੋਰ ਸੀ ਸ਼ਹਿਰੀਆ। ਉਹ ਸੀ ਜੱਟ। ਉਹ ਸਾਰੇ ਹੱਸ ਪੇ। ਮੈਂ ਆਖਿਆ, ਦੱਸ ਹੁਣ ਕੀ ਗੱਲ ਕਰੇਂਗਾ? ਉਹਦੇ ਮੂੰਹ ਵੱਲ ਦੇਖੇ ਅਸਚਰਜ ਹੋਇਆ। ਉਹ (ਜੱਟ) ਕਹਿੰਦਾ, ਮੈਂ ਤੈਨੂੰ ਇੱਕ ਵਾਰੀ ਕਿਹਾ, ਦੋ ਵਾਰੀ ਕਿਹਾ ਬਈ ਸਾਡੀ ਪ੍ਰਿਥਵੀ ਤੋਂ ਉੱਤਰ ਜਾ, ਫੇਰ ਗੱਲ ਕਰੀਂ। ਉਹ (ਜੱਟ) ਗੁੱਸੇ 'ਚ ਜਦ ਬੋਲਿਆ, ਉਹ (ਕੌਮਨਿਸਟ) ਐਂ ਕੰਬੇ। ਮੈਂ ਆਖਿਆ ਦੇ ਜਵਾਬ, ਕੁੱਛ ਦਏਂਗਾ? ਕਹਿੰਦਾ, ਮੈਂ ਕੀ ਦੇਵਾਂ।ਉਹਨੂੰ ਪਤਾ ਸੀ ਬਈ ਜਦੋਂ ਹੋਰ

ਮੈਂ ਕੁੱਛ ਕਿਹਾ ਤਾਂ ਜੱਟ ਮੈਨੂੰ ਮਾਰੇਗਾ। ਫੇਰ ਨਹੀਂ ਬੋਲਿਆ, ਚੁੱਪ ਕਰ ਗਿਆ। ਉਹ ਸਾਰੇ ਕਹਿੰਦੇ, ਲੈ ਬਈ ਤੈਂ ਚੁੱਪ ਕਰਾਇਆ। ਓਹਨੇ ਏਹੀ ਕਿਹਾ ਪੰਜ ਤੱਤ ਸਾਡੇ ਪਿਤਾ ਨੇ ਬਣਾਏ ਨੇ। ਸਾਡਾ ਸਰੀਰ ਪੰਜਾਂ ਤੱਤਾਂ ਦਾ ਸਾਡੇ ਪਿਤਾ ਨੇ ਬਣਾਇਆ। ਉਹ (ਜੱਟ) ਸੀ ਵੇਦਾਂਤ ਪੜ੍ਹਿਆ ਹੋਇਆ। ਓਹਨੇ ਸਾਰੀ ਗੱਲ ਜਦ ਦੱਸ ਦਿੱਤੀ, ਤੂੰ ਮੰਨਦਾ ਨਹੀਂ ਸਾਡੇ ਬਾਪ ਨੂੰ। ਜਿਹੜਾ ਬਾਪ ਨੂੰ ਨਾ ਮੰਨੇ ਉਹ ਨਲਾਇਕ ਹੁੰਦੈਗਾ। ਉੱਠ! ਬਾਹਰ ਉੱਤਰ ਜਾ ਪ੍ਰਿਥਵੀ ਤੋਂ ਉੱਤਰ ਜਾ, ਤੇਰਾ ਹੱਕ ਕੋਈ ਨਹੀਂ ਹੈਗਾ।ਹੁਣ ਉਹ ਬੈਠੇ ਕਿੱਥੇ? ਏਸ ਕਰਕੇ ਭਾਈ! ਇਹ ਸਭ ਕੁੱਛ ਪ੍ਰਮੇਸ਼ਰ ਨੇ ਪੰਜਾਂ ਤੱਤਾਂ ਦਾ ਬਣਾਇਐ ਗਾ।ਜਿਹੜਾ, ਕੁੱਛ ਆਪਣਾ ਹੰਕਾਰ ਰੱਖਦੈ, ਉਹ ਛੇਵਾਂ ਤੱਤ ਬਣਾਕੇ ਗੁਰੂ ਸਾਹਿਬ ਕਹਿੰਦੇ, ਦਿਖਾਵੇ? ਇੱਕ ਛੇਵਾਂ ਤੱਤ ਉਹ ਬਣਾ ਦਵੇ-

**ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ**

'ਇਕਨਾ' ਨੂੰ ਤੂੰ ਸਤਿਗੁਰੂ ਨਾਲ ਮਿਲਾ ਕੇ ਆਪਣਾ ਸਰੂਪ ਬੁਝਾ ਦਿੰਨੈ, ਸਮਝਾਅ ਦਿੰਨੈ। ਇਹ ਤੇਰੀ ਕਿਰਪਾ ਨਾਲ ਸਭ ਕੁੱਛ ਬਣਨੈ। ਇਕਨਾ ਨੂੰ ਤੂੰ ਸਤਿਗੁਰੂ ਮਿਲਾਉਨੈਂ ਗਾ ਤੇ ਸਭ ਆਪਣਾ ਸਰੂਪ ਬੁਝਾ ਦਿੰਨੈ। ਗੁਰੂ ਅਮਰ ਦੇਵ, ਮੈਨੂੰ ਪ੍ਰਮੇਸ਼ਰ ਨੇ ਮਿਲਾਏ, ਉਨ੍ਹਾਂ ਦੁਆਰੇ ਮੈਨੂੰ ਆਤਮਾ-ਪਰਮਾਤਮਾ ਬੁਝਾਇਆ-

**ਇਕਿ ਮਨਮੁਖਿ ਕਰਹਿ ਸਿ ਰੋਵੈ ॥**

ਇੱਕ ਮਨਮੁਖੀ ਕਰਦੇ ਨੇ, ਮੰਨਦੇ ਈ ਨਹੀਂ। ਪ੍ਰਮੇਸ਼ਰ ਕੋਈ ਨਹੀਂ ਐਗਾ। ਐਸਾ ਕੋਈ ਨਹੀਂ ਤੇ ਰੋਂਦੇ ਵੀ ਨੇ ਜਦ ਜਮਦੂਤ ਫੜਦੇ ਨੇ, ਰੋਣਾ ਵੀ ਤਾਂ ਉਨ੍ਹਾਂ ਨੂੰ ਈ ਪੈਂਦੈ, ਅਖੀਰੀ, ਜਨਮ-ਮਰਨ ਦੇ ਵਿੱਚ ਚੌਰਾਸੀ 'ਚ। ਫੇਰ ਪੜ੍ਹ ਦੇ ਉੱਚੀ ਦੇ ਕੇ। ਸਮਝ ਆ ਜੈ-

**ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ**

'ਇਕਨਾ' ਨੂੰ, ਤੂੰ ਸਤਿਗੁਰੂ ਨਾਲ ਮਿਲਾ ਕੇ ਪ੍ਰਮੇਸ਼ਰ ਨੂੰ ਬੁਝਾ ਦਿੰਨੈ, ਸਮਝਾਅ ਦਿੰਨੈ। ਆਤਮਾ-ਪਰਮਾਤਮਾ ਦਾ ਅਭੇਦ ਨਿਸਚੇ ਕਰਾ ਦਿੰਨੈ-

**ਇਕਿ ਮਨਮੁਖਿ ਕਰਹਿ ਸਿ ਰੋਵੈ ॥**

ਇੱਕ ਮਨਮੁਖਤਾ ਕਰਦੇ ਨੇ, ਪ੍ਰਮੇਸ਼ਰ ਨੂੰ ਨਹੀਂ ਮੰਨਦੇ ਤੇ ਰੋਣਾ ਵੀ ਉਨ੍ਹਾਂ ਨੂੰ ਹੀ ਪੈਂਦੈ ਚੌਰਾਸੀ ਦੇ ਵਿੱਚ। ਦੁੱਖ-ਸੁੱਖ ਵੀ ਉਨ੍ਹਾਂ ਨੂੰ ਈ ਭੋਗਣੇ ਪੈਂਦੇ ਨੇ। ਉਨ੍ਹਾਂ ਤੇ ਬਖਸ਼ਿਸ਼ ਨਹੀਂ ਹੁੰਦੀ-

***ਜਾ ਕਉ ਅਪੁਨੀ ਕਰੈ ਬਖਸੀਸ ॥***

***ਤਾ ਕਾ ਲੇਖਾ ਨ ਗਨੈ ਜਗਦੀਸ ॥*** (ਪੰਨਾ ੨੭੭)

ਕਦੇ ਵੀ ਕਿਸੇ ਮਨਮੁਖ ਤੇ ਅੱਜ ਤੱਕ ਬਖਸ਼ਿਸ਼ ਦੱਸੋ ਹੋਈ ਹੋਵੇ? ਜਦ ਹੋਈ ਐ ਸਨਮੁਖ ਤੇ ਹੋਈ ਐ। ਜਦ ਕੌਡਾ ਰਾਖਸ਼, ਗੁਰੂ ਸਾਹਿਬ ਦੇ ਚਰਨਾਂ ਤੇ ਡਿੱਗ ਕੇ ਰੋਇਆ ਸੱਚੇ ਦਿਲੋਂ ਜਾਕੇ ਤਾਂ ਉਹ ਸੇਵਕ ਬਣਿਆ, ਤਾਂ ਉਹ ਕਿਰਪਾ ਹੋਈ। ਏਸ ਕਰਕੇ, ਮਨਮੁਖ ਨੂੰ ਹਮੇਸ਼ਾ ਰੋਣਾ ਪੈਂਦੈ ਗਾ-

**ਹਰਿ ਕੀ ਵਡਿਆਈ ਹਉ ਆਖਿ ਨ ਸਾਕਾ**

ਗੁਰੂ, ਚੌਥੇ ਪਾਤਸ਼ਾਹ ਮਹਾਰਾਜ ਕਹਿੰਦੇ, ਮੈਂ, ਹਰੀ ਦੀ ਵਡਿਆਈ ਪੂਰੇ ਤੌਰ ਤੇ ਭਾਈ! ਕਹਿ ਨਹੀਂ ਸਕਦਾ, ਜਿੰਨੀ ਵਡਿਆਈ ਐ। ਮੇਰੀ ਤਾਕਤ ਨਹੀਂ, ਪ੍ਰਮੇਸ਼ਰ ਦੀ ਪੂਰੀ ਵਡਿਆਈ ਕਹਿ ਦੇਣੀ-

**ਹਉ ਮੂਰਖੁ ਮੁਗਧੁ ਨੀਚਾਣੁ ॥**

ਮੈਂ ਤਾਂ ਮੂਰਖ ਹਾਂ, ਮੁਗਧ ਹਾਂ, ਨੀਚਾਂ ਦਾ ਨੀਚ ਹਾਂ, ਮੈਂ ਤਾਂ ਐਹਾ ਜਿਹਾ ਹਾਂ। ਮੈਂ ਪ੍ਰਮੇਸ਼ਰ ਦੀ ਵਡਿਆਈ ਨਹੀਂ ਕਹਿ ਸਕਦਾ। ਇਹ ਜੀਵ ਦਾ, ਮਨਮੁਖ ਦਾ ਸਾਰਾ ਨਕਸ਼ਾ ਬੰਨ੍ਹਦੇ ਨੇ-

**ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ**

ਹੇ ਮੇਰੇ ਸੁਆਮੀ! ਮੈਨੂੰ ਬਖਸ਼ ਲੈ। ਮੈਂ 'ਗੁਰੂ ਨਾਨਕ' ਦੀ ਸ਼ਰਣ ਆਇਆਂ ਤੇ ਮੈਨੂੰ ਬਖਸ਼ ਲੈ। ਹੇ ਮਾਲਕ! ਹੇ ਗੁਰੂ! ਮੈਨੂੰ ਬਖਸ਼-

**ਸਰਣਾਗਤਿ ਪਇਆ ਅਜਾਣੁ ॥**

ਮੈਂ ਬਿਲਕੁਲ ਅਣਜਾਣ ਆਂ ਪਰ ਆਪ ਦੀ ਸ਼ਰਣਾਗਤੀ ਪਿਆਂ ਗਾ। ਮੈਂ ਬਿਲਕੁਲ ਅਣਜਾਣ, ਅਗਿਆਨੀ ਪਰ ਆਪ ਦੀ ਸ਼ਰਣਾਗਤੀ ਪਿਆਂ ਗਾ। ਆਪ ਦੀ ਸ਼ਰਣ ਆਇਆਂ-

**ਹਰਿ ਕੀ ਵਡਿਆਈ ਹਉ ਆਖਿ ਨ ਸਾਕਾ**

ਮੈਂ ਨਹੀਂ ਕਹਿ ਸਕਦਾ -

**ਹਉ ਮੂਰਖੁ ਮੁਗਧੁ ਨੀਚਾਣੁ ॥**

ਮੈਂ ਮੂਰਖ ਆਂ, ਮੁਗਧ ਆਂ, ਨੀਚਾਂ ਦਾ ਨੀਚ ਆਂ। ਸਾਰੇ ਆਪਣੇ ਗੁਣਾਂ ਦਾ, ਵਿੱਦਿਆ ਦਾ, ਸਭ ਦੀ ਸਫਾਈ ਕਰਕੇ ਪ੍ਰਮੇਸ਼ਰ ਦੀ ਸ਼ਰਣ ਪੈ ਜਾਉ-

**ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ**

ਹੇ ਮੇਰੇ ਮਾਲਕ! ਮੈਨੂੰ ਨਾਨਕ ਦੇ ਪਿੱਛੇ ਬਖਸ਼ ਲੈ, ਮੈਂ ਨਾਨਕ ਦੇ ਨਾਲ ਮਿਲਕੇ ਆਪ ਦੀ ਸ਼ਰਣਾਗਤੀ ਆਇਆਂ। ਹੇ ਸੁਆਮੀ! ਮੈਨੂੰ ਬਖਸ਼ ਲੈ-

**ਸਰਣਾਗਤਿ ਪਇਆ ਅਜਾਣੁ ॥**

ਮੈਂ ਆਪ ਦੀ ਸ਼ਰਣਾਗਤੀ ਆਇਆਂ ਤੇ ਅਣਜਾਣ ਹਾਂ, ਮੈਨੂੰ ਬਖਸ਼ ਲੈ, ਮੈਂ ਆਪ ਦੀ ਸ਼ਰਣਾਗਤੀ ਆਇਆਂ ਗਾ।

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!

ਸਤਿਗੁਰ ਪ੍ਰਸਾਦਿ॥

## ੬੩

**ਸੋਰਠਿ ਮਹਲਾ ੯ ॥**

**ਮਨ ਰੇ ਕਉਨੁ ਕੁਮਤਿ ਤੈ ਲੀਨੀ ॥**
**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥ ੧॥ ਰਹਾਉ॥**
**ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥**
**ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥ ੧॥**
**ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥**
**ਘਟ ਹੀ ਮਾਹਿ ਨਿਰਜੰਨੁ ਤੇਰੈ ਤੈ ਖੋਜਤ ਉਦਿਆਨਾ ॥ ੨॥**
**ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥**
**ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥ ੩॥ ੩॥**

(ਪੰਨਾ ੬੩੧)

---

ਸਾਰੀ ਸੰਗਤ ਕਿਰਪਾ, ਦਇਆ, ਮੇਹਰ ਕਰਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ! ਸਤਿਨਾਮੁ ਸ੍ਰੀ ਵਾਹਿਗੁਰੂ !!

ਇਹ ਨੌਵੇਂ ਪਾਤਸ਼ਾਹ ਦਾ ਸ਼ਬਦ ਹੈ ਜਿਨ੍ਹਾਂ ਨੇ ਆਪਣਾ ਸੀਸ ਤੱਕ ਵਾਰਨ ਕਰ ਦਿੱਤਾ। ਧਰਮ ਦੀ ਰੱਖਿਆ ਅਖੀਰੀ ਐਥੇ ਈ ਜਾਕੇ ਹੁੰਦੀ ਹੈ, ਜਦ ਸੀਸ ਤੱਕ ਆਪਣਾ, ਧਰਮ ਦੇ ਉੱਤੋਂ ਕੁਰਬਾਨ ਹੋ ਜੈ। ਤੇ ਲੋਕ, ਆਮ ਇਨ੍ਹਾਂ ਨੂੰ 'ਧਰਮ ਦੀ ਚਾਦਰ' ਕਹਿੰਦੇ ਨੇ। ਇਹ, ਸਾਰੇ ਧਰਮ ਦੇ ਰਾਖੇ ਨੇ–

***ਸਰਬ ਧਰਮ ਮਹਿ ਸ੍ਰੇਸਟ ਧਰਮੁ ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥*** (ਪੰਨਾ ੨੬੬)

ਇਹ, ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ, ਧਰਮ ਦੇ ਰਖਸ਼ਕ–

***ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥***
***ਕੀਨੋ ਬਡੋ ਕਲੂ ਮਹਿ ਸਾਕਾ ॥***
***ਸਾਧਨਿ ਹੇਤਿ ਇਤੀ ਜਿਨਿ ਕਰੀ ॥***
***ਸੀਸੁ ਦੀਆ ਪਰੁ ਸੀ ਨਾ ਉਚਰੀ ॥*** (ਦਸਮ ਗ੍ਰੰਥ)

ਜਿਸਨੇ ਧਰਮ ਦੀ ਖਾਤਰ, ਆਪਣੀ ਸਾਰੀ ਪੂਰਨ ਕੁਰਬਾਨੀ ਕਰ 'ਤੀ ਤੇ ਉਨ੍ਹਾਂ ਬ੍ਰਾਹਮਣਾਂ ਦੇ ਸਾਥ ਕੋਈ ਸਾਕ (ਨਾਤਾ) ਨਹੀਂ ਸੀ ਕਸ਼ਮੀਰ ਦਿਆਂ ਨਾਲ, ਕੋਈ ਜਾਤੀ ਸੰਬੰਧ ਨਹੀਂ ਸੀਗਾ, ਗੋਤ ਦਾ ਸੰਬੰਧ ਨਹੀਂ ਸੀ। ਉਨ੍ਹਾਂ ਨੇ ਆਕੇ ਪ੍ਰਾਰਥਨਾ ਕੀਤੀ ਬਈ ਸਾਡਾ ਧਰਮ, ਅਸੀਂ ਬਹੁਤ ਦੇਵੀ ਦੇਵਤਿਆਂ ਦੀ ਉਪਾਸ਼ਨਾ ਕੀਤੀ, ਸਾਡਾ ਧਰਮ ਬਚਾਓ! ਸਾਡਾ ਧਰਮ ਜਾਂਦੈ ਗਾ। ਗੁਰੂ ਸਾਹਿਬ ਨੇ ਉਨ੍ਹਾਂ (ਬ੍ਰਾਹਮਣਾਂ ਨੂੰ) ਨੂੰ ਆਹ ਬਾਤ ਕਹਿ ਦਿੱਤੀ ਬਈ ਤੁਸੀਂ ਜਾਕੇ ਬਾਦਸ਼ਾਹ ਨੂੰ ਕਹਿਦੋ ਬਈ ਮੁਸਲਮਾਨ ਇੱਕ ਉਨ੍ਹਾਂ ਨੂੰ ਬਣਾ ਦੋ, ਅਸੀਂ ਸਾਰੇ ਬਣ ਜਾਵਾਂਗੇ।ਉਹਨੂੰ (ਔਰੰਗਜੇਬ ਨੂੰ) ਬੜੀ ਖੁਸ਼ੀ ਹੋਈ ਬਈ ਆਹ ਤਾਂ ਬੜੀ ਅੱਛੀ ਬਾਤ ਐ। ਪਰ ਇਹ ਨਹੀਂ ਸੀ ਪਤਾ ਬਈ ਹੁਣ ਧਰਮ ਦੀ ਰੱਖਿਆ ਹੋ ਕੇ, ਪਾਪ ਦੀ ਜੜ੍ਹ ਪੁੱਟੀ ਜਾਣੀ ਹੈ। ਜੁਲਮ ਜਦ ਸਿਰੇ ਆ ਜੈ, ਅਖੀਰੀ ਆ ਜੈ ਤਾਂ ਪਾਪ ਦਾ ਨਾਸ ਹੋ ਜਾਂਦੈ। ਜਦ ਪਾਪ ਬਹੁਤ ਵੱਧ ਜੈ ਤਾਂ ਧਰਮ ਅਛਾਦਨ ਹੋ ਜਾਂਦੈ (ਢਕਿਆ), ਧਰਮ ਨਾਸ ਨਹੀਂ ਹੁੰਦਾ, ਕਦੇ ਧਰਮ ਨਾਸ ਨਹੀਂ ਹੁੰਦਾ, ਅਛਾਦਨ ਹੋ ਜਾਂਦੈ। ਏਸ ਕਰਕੇ, ਉਨ੍ਹਾਂ ਨੇ ਓਸ ਧਰਮ ਦੀ ਰੱਖਿਆ ਕੀਤੀ।ਹੁਣ, ਉਨ੍ਹਾਂ ਦੁਆਰੇ ਜੋ ਮਹਾਂਵਾਕ ਆਇਐ ਅਕਾਲ ਪੁਰਸ਼ ਦਾ, ਉਹ ਸੁਣੋ –

**ਸੋਰਠਿ ਮਹਲਾ ੯ ॥**

ਸੋਰਠ ਰਾਗ ਦੇ ਵਿੱਚ ਨੌਵੇਂ ਪਾਤਸ਼ਾਹ ਸ਼ਹੀਦਾਂ ਦੇ ਸ਼ਿਰੋਮਣੀ, ਇਹ ਕਥਨ ਕਰਦੇ ਨੇ ਜੋ ਅਕਾਲ ਪੁਰਸ਼ ਵੱਲੋਂ ਮਹਾਂਵਾਕ ਆਇਐ–

**ਮਨ ਰੇ ਕਉਨੁ ਕੁਮਤਿ ਤੈ ਲੀਨੀ ॥**

'ਰੇ' ਸ਼ਬਦ ਗ੍ਰੰਥਾਂ ਦੇ ਵਿੱਚ ਤ੍ਰਿਸਕਾਰ ਦਾ (ਸੰਬੋਧਕ) ਹੈ। 'ਰੇ'

ਕਿਸੇ ਨੂੰ ਕਹੀਏ ਤਾਂ ਗੁੱਸਾ ਕਰਦਾ ਹੈ।ਕਦੇ 'ਪਿਆਰਾ ਮਨ' ਵੀ ਕਹੇਂਗੇ ਬਹੁਤ ਜਗ੍ਹਾ। ਜਦ ਨਾਮ ਦੇ ਵਿੱਚ ਮਨ ਜੁੜੇਗਾ, ਗੁਰੂ ਸਾਹਿਬ ਉਹਨੂੰ 'ਪਿਆਰਾ ਮਨ' ਕਹੇਂਗੇ। ਰੇ ਮਨ! ਤੈਂ ਕਿਹੜੀ ਖੋਟੀ ਬੁੱਧੀ ਲਈ? ਤੂੰ ਤਾਂ ਖੋਟੀ ਬੁੱਧੀ ਦੇ ਵਿੱਚ ਫੱਸ ਗਿਆ। ਉਹ ਕਿਹੜੀ ਖੋਟੀ ਬੁੱਧੀ ਹੈ? ਉਹ ਆਪ ਈ ਗੁਰੂ ਸਾਹਿਬ ਜੀ ਕਥਨ ਕਰਦੇ ਨੇ–

**ਪਰ ਦਾਰਾ ਨਿੰਦਿਆ ਰਸ ਰਚਿਓ**

ਪਰਾਈਆਂ ਇਸਤਰੀਆਂ ਤੇ ਪਰਾਈ ਨਿੰਦਿਆ, ਬਾਕੀ ਸਾਰੇ ਉੱਤੋਂ ਲਾ ਲੈਣੇ, ਪਰਾਇਆ ਧਨ ਬਗੈਰਾ ਜੋ ਵੀ ਹੈਗਾ। ਇਹ 'ਕੁਮਤਿ' ਹੈ, ਇਹ ਖੋਟੀ ਮਤੀ ਹੈ, ਤੂੰ ਇਹਦੇ ਵਿੱਚ ਹੇ ਮਨ! ਲੱਗ ਗਿਆ। ਤੈਂ ਸਾਰੀ ਉਮਰ ਏਹੀ ਕੰਮ ਕੀਤਾ ਤੇ ਪਰਾਇਆ ਧਨ, ਪਰਾਈ ਇਸਤਰੀ, ਪਰਾਈ ਨਿੰਦਿਆ, ਪਰਾਈ ਚੀਜ ਨੂੰ ਆਪਣੀ ਸਮਝਿਆ। ਆਪਣੀ ਚੀਜ ਨੂੰ, ਆਪਣੀ ਨਹੀਂ ਸਮਝਿਆ। ਜਦ ਏਸ ਨੂੰ ਆਪਣੀ ਵਸਤੂ ਦਾ ਗਿਆਨ ਹੋ ਜੈ, ਇਹ ਪਰਾਈ ਵਸਤੂ ਨੂੰ ਤਿਆਗ ਦਿੰਦੈਗਾ। ਇੱਕ 'ਵਿਚਾਰ ਸਾਗਰ' ਦੇ ਵਿੱਚ ਨਿਹਚਲ ਦਾਸ ਨੇ ਲਿਖਿਆ ਹੈ–

***ਏਕ ਸਮੇਂ ਹੀ ਭਾਂਨ ਹੋਇ ਸਾਖਸ਼ੀ ਅਰੁ ਆਭਾਸ।***
***ਦੂਜੋ ਚੇਤਨ ਕੋ ਵਿਸ਼ੈ ਸਾਖਸ਼ੀ ਸਵਯੰ ਪ੍ਰਕਾਸ।***

(ਨਿਹਚਲ ਦਾਸ ਵਿਚਾਰ ਸਾਗਰ ੪/੧੧੬)

ਦੁਨੀਆਂ 'ਚ ਦੋ ਵਸਤੂਆਂ ਨੇ, ਇੱਕ ਪੁਰਸ਼ ਤੇ ਇੱਕ ਪ੍ਰਕ੍ਰਿਤੀ। ਇੱਕ ਮਾਇਆ ਤੇ ਇੱਕ ਬ੍ਰਹਮ ਤੇ ਨਾਨਾ ਪ੍ਰਕਾਰ ਦੇ ਸਾਸ਼ਤ੍ਰਕਾਰਾਂ ਨੇ ਲਿਖੇ ਅੱਡੋ ਅੱਡੀ ਸਾਰਿਆਂ ਨੇ ਪਰ ਸਾਰਿਆਂ ਦਾ ਤਾਤਪਰਜ ਇੱਕ ਹੋਇਆ। ਇੱਕ ਪਰਤਾ-ਪ੍ਰਕਾਸ਼ ਹੈ ਤੇ ਇੱਕ ਸੁਤੇ-ਪ੍ਰਕਾਸ਼ ਹੈ। ਜਦ ਤੁਸੀਂ ਆਪਣੇ ਅੰਦਰ ਆਪਣੇ ਖਿਆਲ ਨੂੰ, ਬਿਰਤੀ ਨੂੰ, ਸੰਕਲਪ ਨੂੰ ਦੇਖਦੇ ਓਂ, ਉਹਦੇ ਵਿੱਚ ਜੋ ਸੰਸਕਾਰ ਭਰਿਆ ਵਿਐ, ਜੇ ਨਾਮ ਹੈ ਤਾਂ ਤੁਸੀਂ ਨਾਮੀ ਨਾਲ ਜੁੜ ਗੇ। ਫੇਰ ਤਾਂ ਸੁਮਤੀ ਵਿੱਚ ਜਾ ਪਹੁੰਚੇ। ਓਸ ਨੂੰ ਵੀ ਦੇਖਦੇ ਓਂ, ਉਹ ਜਿਹੜਾ ਦੇਖਣੇ 'ਚ ਆਉਂਦੈ,

ਉਹ ਪ੍ਰਮੇਸ਼ਰ ਨਹੀਂ ਹੈ-

***ਜੋ ਇਹੁ ਜਾਣਹੁ ਸੋ ਇਹੁ ਨਾਹਿ ॥*** (ਪੰਨਾ ੮੯੫)

ਜੋ ਥੁਆਡੇ ਦੇਖਣੇ 'ਚ ਆਉਂਦੈ, ਓਹ ਪ੍ਰਮੇਸ਼ਰ ਨਹੀਂ ਹੁੰਦਾ -

***ਜਾਨਣਹਾਰੇ ਕਉ ਬਲਿ ਜਾਉ ॥*** (ਪੰਨਾ ੮੯੫)

ਤੇ ਥੋਡੇ ਅੰਦਰ ਕੋਈ ਜਾਨਣਹਾਰ ਵਸਤੂ ਵੀ ਹੈ-

***ਜਾਨਨਹਾਰ ਪ੍ਰਭੂ ਪਰਬੀਨ ॥***
***ਬਾਹਰਿ ਭੇਖ ਨ ਕਾਹੂ ਭੀਨ ॥*** (ਪੰਨਾ ੨੬੯)

ਉਹ ਜਾਨਣਹਾਰ ਪ੍ਰਭੂ ਹੈ। ਉਹ ਬੜਾ ਚਤੁਰ, ਗਿਆਤ, ਗੇਅ, ਸਰਬੱਗ ਥੁਆਡੇ ਅੰਤਹਕਰਣ ਦੇ ਵਿੱਚ ਹੈ। ਥੁਆਡੀ ਬੁੱਧੀ ਤੇ ਬਿਰਤੀ 'ਚ ਐ, ਉਹ 'ਦਾਨਾ ਬੀਨਾ ਸਾਈ ਮੈਡਾ' ਹੈ-

***ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥***
(ਪੰਨਾ ੫੨੦)

ਉਹ ਸਾਰਿਆਂ ਤੇ ਪਰੇ ਹੈ, ਓਸ ਨੂੰ ਜਾਨਣੇ ਵਾਲਾ, ਹੋਰ ਕੋਈ ਨਹੀਂ। ਜਾਨਣਹਾਰ ਇੱਕੋ ਈ ਹੈ ਤੇ ਦ੍ਰਸ਼ਟਾ ਵੀ ਇੱਕੋ ਈ ਹੈ, ਦ੍ਰਿਸ਼ ਨਾਨਾ ਹੈਂ-

***ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥*** (ਪੰਨਾ ੧੦੮੩)

ਜਿੰਨਾਂ ਦੇਖਣੇ 'ਚ ਆਉਂਦੈ, ਉਹ ਸਭ ਝੂਠ ਹੈ ਤੇ ਪਰਤਾ-ਪ੍ਰਕਾਸ਼ ਹੈ ਪਰ ਦੇਖਣੇ ਵਾਲਾ ਇੱਕੋ ਈ ਹੈ-

***ਮੂਈ ਸੁਰਤਿ ਬਾਦੁ ਅਹੰਕਾਰੁ ॥***
***ਓਹੁ ਨ ਮੂਆ ਜੋ ਦੇਖਣਹਾਰੁ ॥***
***ਜੈ ਕਾਰਣਿ ਤਟਿ ਤੀਰਥ ਜਾਹੀ ॥***
***ਰਤਨ ਪਦਾਰਥ ਘਟ ਹੀ ਮਾਹੀ ॥***
***ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥***
***ਭੀਤਰਿ ਹੋਦੀ ਵਸਤੁ ਨ ਜਾਣੈ ॥***
***ਹਉ ਨ ਮੂਆ ਮੇਰੀ ਮੁਈ ਬਲਾਇ ॥***
***ਓਹੁ ਨ ਮੂਆ ਜੋ ਰਹਿਆ ਸਮਾਇ ॥***
***ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥***

***ਮਰਤਾ ਜਾਤਾ ਨਦਰਿ ਨ ਆਇਆ ॥*** (ਪੰਨਾ ੧੫੨)

ਉਹ ਜਨਮ-ਮਰਨ ਤੇ ਰਹਿਤ ਇੱਕ ਵਸਤੂ ਐ। ਉਹਨੂੰ ਸੋਯੰ-ਪ੍ਰਕਾਸ਼ ਕਹਿੰਦੇ ਨੇ, ਸੁਤੇ-ਸਿੱਧ ਕਹਿੰਦੇ ਨੇ। ਗੁਰੂ ਘਰ ਮੇਂ ਉਹਨੂੰ 'ਸੈਭੰ' ਕਹਿੰਦੇ ਨੇ, ਸੈਭੰ (ਸੁਤੇ ਪ੍ਰਕਾਸ਼) ਉਹ ਵਸਤੂ ਇਹਦਾ ਆਪੈ ਗਾ ਤੇ ਹੋਰ ਪਰਤਾ ਪ੍ਰਕਾਸ਼ ਜੋ ਹੈ ਉਹ ਪ੍ਰਕ੍ਰਿਤੀ ਹੈ, ਉਹ ਦ੍ਰਿਸ਼ ਹੈ, ਉਹ ਦ੍ਰਸ਼ਟਾ ਨਹੀਂ ਹੈ। ਦ੍ਰਸ਼ਟਾ ਇੱਕ ਹੁੰਦੈ, ਦ੍ਰਿਸ਼ ਨਾਨਾ ਸਾਮ੍ਹਣੇ ਆਉਂਦੇ ਨੇ ਪਰ ਏਸ ਕਰਕੇ, ਉਹ ਇੱਕ ਹੈ, ਉਹ ਵਿਆਪਕ ਹੈ, ਉਹ 'ਦਾਨਾ ਬੀਨਾ ਸਾਈ ਮੈਡਾ' ਹੈ। ਉਹ ਸਾਡੇ ਸਾਰੇ ਖਿਆਲਾਂ ਦਾ ਸਾਖਸ਼ੀ ਹੈ, ਉਹ ਪ੍ਰਮੇਸ਼ਰ ਹੈ। ਤੈਂ, ਉਹਦੇ ਨਾਲ, ਵਿਆਪਕ 'ਰਾਮ' ਦੇ ਨਾਲ ਜੁੜਨਾ ਸੀ ਫੇਰ ਤੂੰ ਸੁਮਤੀ ਵਿੱਚ ਆ ਜਾਂਦਾ। ਇਹ ਜਿੰਨੀ ਹੈ ਸਾਰੀ ਕੁਮਤੀ ਹੈ ਪਰ-ਨਿੰਦਿਆ, ਪਰਾਇਆ ਧਨ, ਪਰਾਈ ਇਸਤਰੀ। ਦੂਸਰੇ ਦੀ ਚੀਜ ਨੂੰ, ਜਿਹੜਾ ਆਪਣੀ ਦੇਖਣੈ ਗਾ, ਮੇਰ ਕਰਨੀ ਹੈ, ਉਹ ਨਿੰਦਿਆ ਦੇ ਯੋਗ ਈ ਹੈ, ਉਹ ਕੁਮਤੀ ਐ, ਖੋਟੀ ਬੁੱਧੀ ਐ-

**ਪਰ ਦਾਰਾ ਨਿੰਦਿਆ ਰਸ ਰਚਿਓ**

ਤੇ ਪਰਾਈਆਂ ਇਸਤਰੀਆਂ, ਤੇ ਨਿੰਦਾ ਦੇ ਰਸ ਦੇ ਵਿੱਚ ਤੂੰ ਰਚ ਗਿਆ ਤੇ ਅਨਾਤਮ ਰਸ ਦੇ ਵਿੱਚ ਤੂੰ ਰਚ ਗਿਆ, ਇਹ ਰਸ ਝੂਠਾ ਸੀ। ਝੂਠੇ ਰਸ ਦੇ ਵਿੱਚ, ਤੇਰਾ ਮਨ ਰਚ ਗਿਆ। ਆਤਮਕ ਰਸ ਦੇ ਵਿੱਚ ਜਿੱਦਣ (ਜਿਸ ਦਿਨ) ਰਚ ਗਿਆ, ਓਦਣ (ਓਸ ਦਿਨ) ਤਾਂ ਇਹ ਪੁੱਗ ਜੇਗਾ। ਓਦਣ ਤਾਂ ਇਹਦੀ ਖਲਾਸੀ ਹੋ ਜੇਗੀ, ਮੋਕਸ਼ ਹੋ ਜੇਗੀ-

***ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥***
***ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥***

(ਪੰਨਾ ੨੫੨)

**ਰਾਮ ਭਗਤਿ ਨਹਿ ਕੀਨੀ ॥ ੧॥ ਰਹਾਉ॥**

ਤੈਂ ਤਾਂ 'ਰਾਮ' ਜੋ-

***ਰਮਤ ਰਾਮ ਜਨਮ ਮਰਣੁ ਨਿਵਾਰੈ ॥*** (ਪੰਨਾ ੮੬੫)

ਤੈਂ ਤਾਂ, ਜੋ ਰਮਿਆ ਵਿਆ 'ਰਾਮ' ਹੈ ਸਾਰੇ ਪਰੀਪੂਰਣ, ਉਹਦੀ

ਭਗਤੀ ਕਰਨੀ ਸੀ। ਉਹਦੀ ਭਗਤੀ ਐ ਉਹਦਾ ਸਿਮਰਨ। ਤੇਰਾ ਮਨ, 'ਨਾਮ' ਨਾਲ ਜੁੜ ਜਾਂਦਾ ਤੇ 'ਨਾਮੀ' ਤੈਨੂੰ ਆਪੇ ਈ ਪ੍ਰਾਪਤ ਹੋ ਜਾਏਗਾ–

*ਵਡਾ ਸਾਹਿਬੁ ਊਚਾ ਥਾਉ ॥*
*ਊਚੇ ਉਪਰਿ ਊਚਾ ਨਾਉ ॥*
*ਏਵਡੁ ਊਚਾ ਹੋਵੈ ਕੋਇ ॥*
*ਤਿਸੁ ਊਚੇ ਕਉ ਜਾਣੈ ਸੋਇ ॥*
*ਜੇਵਡੁ ਆਪਿ ਜਾਣੈ ਆਪਿ ਆਪਿ ॥*
*ਨਾਨਕ ਨਦਰੀ ਕਰਮੀ ਦਾਤਿ ॥* (ਪੰਨਾ ੫)

ਉਹ ਪ੍ਰਮੇਸ਼ਰ ਹੈ। ਜਦ 'ਨਾਮ' ਦੇ ਨਾਲ ਇੱਕ ਵਾਰ ਵੀ ਮਨ ਜੁੜ ਗਿਆ ਤਾਂ 'ਨਾਮੀ' ਪ੍ਰਾਪਤ ਹੋ ਜੇਗਾ। 'ਨਾਮ' ਤੇ 'ਨਾਮੀ' ਇੱਕ ਚੀਜ ਨੇ ਗੇ–

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥*

(ਪੰਨਾ ੪੬੩)

ਦੂਸਰੀ ਤਾਂ ਕੁਦਰਤ ਹੈ, ਮਾਇਆ ਹੈ। ਏਸ ਕਰਕੇ, ਨਾਮ ਤੇ ਨਾਮੀ ਦਾ ਅਭੇਦ ਹੈ, ਉਹ ਇੱਕ ਹੈਂ। ਤੈਂ, ਓਸ ਨਾਮ ਦੇ ਨਾਲ ਰਚਣਾ ਸੀ। ਤੈਂ, ਆਪਣੇ ਮਨ ਨੂੰ, ਨਾਮ ਦੇ ਸਿਮਰਨ ਦੇ ਵਿੱਚ ਜੋੜਨਾ ਸੀ, ਤੈਨੂੰ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਂਦੀ–

*ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥*
*ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥*

(ਪੰਨਾ ੭੧੪)

'ਨਾਰਾਇਣੁ' ਸ਼ਬਦ ਦੇ ਬੜੇ ਅਰਥ ਕੀਤੇ ਨੇ। ਆਤਮ ਪੁਰਾਣ ਵਾਲੇ ਨੇ ਵੀ ਗਿਆਰਾਂ ਅਰਥ ਕੀਤੇ। ਅਖੀਰੀ ਓਹਨੇ ਆਖਿਆ, ਜਿਹੜਾ ਸਾਰੇ ਨਰਾਂ ਦਾ ਆਇਣ, ਜਿਹੜਾ ਸ਼੍ਰਿਸਟੀ ਦਾ ਅਧਿਸ਼ਠਾਨ, ਜਿਹੜਾ ਸ੍ਰਿਸ਼ਟੀ ਦੀ ਉਤਪਤੀ, ਪਾਲਣਾ, ਲੈਅ ਕਰਤਾ, ਸਭ ਦਾ ਮਾਲਕ, ਉਹ ਪ੍ਰਮੇਸ਼ਰ ਇੱਕ ਹੈ। ਉਹਦਾ ਨਾਮ ਜਪਣੇ ਸੇ, ਤੈਨੂੰ ਓਸ

ਦੀ ਪ੍ਰਾਪਤੀ ਹੋਏਗੀ।'ਨਾਮ','ਨਾਮੀ' ਦੀ ਪ੍ਰਾਪਤੀ ਕਰੇਗਾ ਪਰ ਇਹ ਵਰਤਮਾਨ ਮੇਂ ਇੱਕ ਛਿਨ ਵੀ ਜੁੜ ਜੇ ਤਾਂ–

***ਏਕ ਚਿੱਤ ਜਿਹਿ ਇਕ ਛਿਨ ਧਿਆਇਓ ॥***
***ਕਾਲ ਫਾਸ ਕੇ ਬੀਚ ਨ ਆਇਓ ॥*** (ਦਸਮ ਗ੍ਰੰਥ)

ਵਰਤਮਾਨ ਮੇਂ ਵਰਤਦਾ ਰਹੇ। ਅਤੀਤ ਨੂੰ ਨਾ ਯਾਦ ਕਰੇ, ਭਵਿੱਖਤ ਨੂੰ ਯਾਦ ਨਾ ਕਰੇ ਤੇ ਵਰਤਮਾਨ ਮੇਂ ਜੋ ਹਾਜਰ ਹੈ–

***ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ ॥***

(ਦਸਮ ਗ੍ਰੰਥ)

ਉਹਦੇ ਨਾਲ, ਆਪਣੇ ਮਨ ਨੂੰ ਜੋੜੋ। ਉਹਦੇ ਨਾਮ ਨਾਲ ਜੋੜਨੇ ਸੇ, ਨਾਮੀ ਨਾਲ ਜੁੜ ਜੇਗਾ। ਫੇਰ ਇਹ ਸੁਮਤੀ ਵਿੱਚ ਚਲਿਆ ਜਾਏਗਾ, ਇਹ ਸ੍ਰੇਸ਼ਟ ਮਤੀ ਹੈ। ਪ੍ਰੇਮਾ–ਭਗਤੀ ਸਭ ਸੇ ਉੱਚੀ ਐ। ਪ੍ਰੇਮਾ–ਭਗਤੀ ਸੰਤ ਬਣਾ ਦਿੰਦੀ ਐ–

***ਪ੍ਰੇਮ ਭਗਤਿ ਉਧਰਹਿ ਸੇ ਨਾਨਕ***
***ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥*** (ਪੰਨਾ ੧੩੮੮)

ਪ੍ਰਮੇਸ਼ਰ ਨੇ ਪ੍ਰੇਮਾ–ਭਗਤੀ ਦੁਆਰੇ, ਗੁਰੂ ਸਾਹਿਬ ਕਹਿੰਦੇ, ਸਾਨੂੰ ਸੰਤ ਬਣਾ 'ਤਾ ਤੇ ਪ੍ਰੇਮ ਨਾਲ ਜੋ ਨਾਮ ਦਾ ਸਿਮਰਨ ਹੈ ਇੱਕ ਰਸ, ਜੀਹਦੇ ਵਿੱਚ ਕੋਈ ਬਿਘਨ ਨਾ ਆਵੇ, ਉਹ ਪ੍ਰਮੇਸ਼ਰ ਦੇ ਪਾਸ ਇਹਨੂੰ ਮਿਲਾ ਦਿੰਦੈਗਾ। ਪਰ ਉਹ ਛਿਨ, ਇੱਕ ਹੋ ਜੈ। ਇਉਂ ਨਹੀਂ (ਸਮੇਂ ਦੀ) ਇੱਕ ਛਿਨ, ਇਹ ਛਿਨ ਤਾਂ ਬਦਲਨੀ ਐਂ ਪਰ ਉਹ ਛਿਨ ਇੱਕ ਹੋ ਜੈ, ਉਹ ਧੁਰ ਤੱਕ ਇੱਕ ਛਿਨ ਹੀ ਬਣੀ ਰਹੇ, ਨਾਮ ਦੇ ਅਭਿਆਸ ਦੀ ਛਿਨ ਬਣੀ ਰਹੇ–

**ਮੁਕਤਿ ਪੰਥੁ ਜਾਨਿਓ ਤੈ ਨਾਹਨਿ**

ਤੈਂ, ਮੁਕਤੀ ਦਾ ਰਸਤਾ ਈ ਨਹੀਂ ਭਾਈ! ਜਾਨਿਆਂ।'ਨਾਹਨਿ', ਨਹੀਂ ਜਾਨਿਆਂ। ਤੈਨੂੰ ਪਤਾ ਈ ਨਹੀਂ ਲੱਗਿਆ, ਮੁਕਤੀ ਕੈਸੇ ਹੁੰਦੀ ਐ। ਉਹ ਮੁਕਤੀ ਦਾ ਤੈਂ ਰਸਤਾ ਈ ਨਹੀਂ ਜਾਨਿਆਂ–

***ਗੁਰੂ ਅਰਜਨ ਕਲਿਆਣ ਵਖਾਨ।***

***ਭਰਮ ਭੈ ਮਿਟੇ ਸੁ ਬ੍ਰਹਮ ਗਿਆਨ।***

(ਮੋਕਸ਼ ਪੰਥ ਪ੍ਰਕਾਸ਼-ਸਵੈਯਾ ੧੦ )

ਇਹ ਪੰਡਿਤ ਗੁਲਾਬ ਸਿਹੁੰ ਲਿਖ ਗੇ ਨੇ। ਉਹ ਗਿਆਨ ਈ ਮੁਕਤੀ ਦਾ ਮਾਰਗ ਦੱਸਿਐ ਗਾ, ਕਲਿਆਣ ਰਾਗ ਦੇ ਵਿੱਚ ਪੜ੍ਹ ਲਓ, ਗੁਰੂ ਸਾਹਿਬ ਇਹੀ ਦੱਸ ਗੇ, ਵੇਦ ਵੀ ਇਹੀ ਦੱਸ ਗੇ। ਮੁਕਤੀ ਦਾ ਰਸਤਾ ਸੀ, ਮਨ ਨੂੰ ਨਾਮ ਦੇ ਨਾਲ ਜੋੜ ਕੇ ਨਾਮੀ ਦੀ ਪ੍ਰਾਪਤੀ। ਤੇਰੀ ਲਿਵ ਲੱਗ ਜਾਂਦੀ, ਬੱਸ। ਲਿਵ ਦੇ ਵਿੱਚ, ਅਬਿਨਾਸੀ ਪਦ ਦੀ ਪ੍ਰਾਪਤੀ ਹੋ ਜਾਂਦੀ ਐ। ਇਹ ਥੁਆਨੂੰ ਪਤਾ ਹੈ, ਤੁਸੀਂ ਲਾਵਾਂ ਪੜ੍ਹਦੇ ਹੋਂ। ਚੌਥੀ ਲਾਂਵ ਦੇ ਵਿੱਚ ਇਹੀ ਆਊਗਾ ਜਦ ਲਿਵ ਲੱਗ ਗੀ ਤਾਂ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਗੀ, ਉਹ ਸੀ ਲਿਵ। ਪਰ ਉਹ ਦੋ ਰਸਤੇ ਨੇ, ਇੱਕ ਹੈ ਲਿਵ ਤੇ ਇੱਕ ਹੈ ਧਾਤ-

***ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥***

(ਪੰਨਾ ੮੭)

ਲਿਵ ਰਸਤਾ ਹੈਗਾ ਮੁਕਤੀ ਦਾ, 'ਧਾਤ' ਰਸਤਾ ਹੈ 'ਧਾਹ ਜਾਣ' ਦਾ। ਜੋ 'ਧਾਹ' ਜਾਣੇ 'ਪਦਾਰਥ' ਨੇ ਝੂਠੇ, ਉਨ੍ਹਾਂ ਦੇ ਮਗਰ ਮਨ ਫਿਰਦਾ ਰਹੇ, ਉਹਨੂੰ 'ਧਾਤ' ਰਸਤਾ ਕਹਿੰਦੇ ਨੇ, ਉਹ ਹੈ ਕੁਮਤਿ। ਇਹ (ਲਿਵ) ਹੈ ਸੁਮਤਿ-

**ਮੁਕਤਿ ਪੰਥੁ ਜਾਨਿਓ ਤੈ ਨਾਹਨਿ**

ਭਾਈ! ਤੈਂ ਮੁਕਤੀ ਦਾ ਰਸਤਾ ਜਾਣਿਆਂ ਨਹੀਂ। ਤੈਨੂੰ, ਉਹ ਤੇਰੀ ਬੁੱਧੀ 'ਚ ਨਹੀਂ ਆਇਆ, ਤੈਨੂੰ ਸਮਝ ਨਹੀਂ ਆਈ-

***ਸਮਝਿ ਪਰੀ ਤਉ ਬਿਸਰਿਓ ਗਾਵਨੁ ॥*** (ਪੰਨਾ ੪੭੮)

ਕਬੀਰ ਸਾਹਿਬ ਜੀ ਨੇ ਲਿਖਿਆ-

***ਕਥਨੀ ਬਦਨੀ ਕਹਨੁ ਕਹਾਵਨੁ ॥***

***ਸਮਝਿ ਪਰੀ ਤਉ ਬਿਸਰਿਓ ਗਾਵਨੁ ॥*** (ਪੰਨਾ ੪੭੮)

ਉਹ ਸਮਝ ਤੇਰੇ ਹਿਰਦੇ 'ਚ ਨਹੀਂ ਆਈ ਹੈ-

**ਧਨ ਜੋਰਨ ਕਉ ਧਾਇਆ ॥**

ਕਿਉਂ ਨਾ ਮੁਕਤੀ ਦਾ ਰਸਤਾ ਮਿਲਿਆ ਜੀ ਮੈਨੂੰ? ਤੂੰ ਧਨ

ਇਕੱਠਾ ਕਰਨ ਦੇ ਵਿੱਚ ਲੱਗਿਆ ਰਿਹਾ।ਤੈਂ ਸਾਰੀ ਉਮਰ ਧਨ ਜੋੜਿਆ, ਤੂੰ ਧਨ ਦੇ ਇਕੱਠੇ ਕਰਨ 'ਚ ਈ ਲੱਗਿਆ ਰਿਹਾ। ਤੈਨੂੰ ਏਧਰੋਂ, ਤੇਰੇ ਮਨ ਨੂੰ ਵਿਹਲ ਈ ਨਾ ਮਿਲਿਆ। ਏਸ ਕਰਕੇ, ਲਿਵ ਨਾ ਤੇਰੀ ਲੱਗੀ, ਤੇਰੀ ਪ੍ਰਮੇਸ਼ਰ ਨਾਲ ਬਿਰਤੀ ਨਾ ਜੁੜੀ। ਨਾਮ ਨਾਲ, ਤੇਰਾ ਮਨ ਇੱਕ ਨਾ ਹੋਇਆ ਤੇ ਨਾਮੀ ਦੀ ਪ੍ਰਾਪਤੀ ਨਾ ਹੋਈ–

**ਅੰਤਿ ਸੰਗ ਕਾਹੂ ਨਹੀ ਦੀਨਾ**

ਤੇ ਅੰਤ ਨੂੰ ਇਨ੍ਹਾਂ ਨੇ ਸਾਰਿਆਂ ਨੇ ਤੇਰਾ ਸੰਗ ਨਹੀਂ ਦੇਣਾ ਤੇ ਨੌਂਵੇਂ ਪਾਤਸ਼ਾਹ ਜੀ ਲਿਖ ਗੇ–

***ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥***

(ਪੰਨਾ ੬੩੪)

ਅੰਤ ਨੂੰ, ਬਿਨਾਂ ਹਰੀ ਦੇ, ਹੋਰ ਕੋਈ ਕੰਮ ਨਹੀਂ ਆਉਣਾ।ਅੰਤ ਨੂੰ, ਇਹਦੀ ਹਰੀ ਨੇ ਸਹਾਇਤਾ ਕਰਨੀ ਐਂ, ਪ੍ਰਮੇਸ਼ਰ ਨੇ ਸਹਾਇਤਾ ਕਰਨੀ ਐਂ ਤੇ ਇਨ੍ਹਾਂ ਨੇ ਤੇਰੇ ਨਾਲ ਅੰਤ ਨੂੰ ਨਹੀਂ ਜਾਣਾ–

***ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥***
***ਨਾਨਕ ਤਿਨਹਿ ਨਿਰੰਜਨੁ ਜਾਨਿਆ ॥*** (ਪੰਨਾ ੨੮੧)

ਜੇ ਨਾਮ ਦੇ ਨਾਲ ਮਨ ਮੰਨ ਜਾਂਦਾ ਤਾਂ ਨਿਰੰਜਨ ਦੀ ਪ੍ਰਾਪਤੀ ਹੋ ਜਾਂਦੀ–

***ਨਾਮੁ ਸੰਗੀ ਸੋ ਮਨਿ ਨ ਬਸਾਇਓ ॥***
***ਛੋਡਿ ਜਾਹਿ ਵਾਹੂ ਚਿਤੁ ਲਾਇਓ ॥***
***ਸੋ ਸੰਚਿਓ ਜਿਤੁ ਭੂਖ ਤਿਸਾਇਓ ॥***
***ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ ॥*** (ਪੰਨਾ ੭੧੫)

ਤੇਰਾ ਸੰਗੀ 'ਨਾਮੁ' ਸੀ। ਤੇਰਾ ਮਨ ਉਹਦੇ ਨਾਲ ਨਾ ਮਿਲਿਆ। ਓਹਨੇ ਤੈਨੂੰ ਅੰਤ ਤੱਕ ਸਾਥ ਦੇਣਾ ਸੀ, ਉਹ ਤੇਰਾ ਪੱਕਾ ਸੰਗੀ ਸੀ। 'ਨਾਮੁ' ਨਾਲ ਤੇਰਾ ਮਨ ਨਾ ਜੁੜਿਆ ਤੇ ਦੁਨੀਆਂ ਦੇ ਪਦਾਰਥਾਂ ਦੇ ਵਿੱਚ ਦੌੜਦਾ ਰਿਹਾ–

**ਬਿਰਥਾ ਆਪੁ ਬੰਧਾਇਆ ॥**

ਉਹਦੇ ਮੋਹ ਦੇ ਵਿੱਚ, ਧਨ ਆਦੀ ਦੇ ਮੋਹ ਦੇ ਵਿੱਚ, ਤੈਂ 'ਬਿਰਥਾ

ਆਪੁ ਬੰਧਾਇਆ' ਆਪਣਾ ਆਪ ਤੈਂ ਬੰਨ੍ਹ ਲਿਆ–

***ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ ॥*** (ਪੰਨਾ ੧੨੩੧)

ਇਹ ਝੂਠੇ ਸਰੀਰ ਨੂੰ, ਸੱਚਾ ਕਰਕੇ ਮੰਨ ਲਿਆ। ਏਸ ਕਰਕੇ, ਤੂੰ ਭਾਈ! ਆਪ ਈ ਬੱਝ ਗਿਆ, ਤੈਨੂੰ ਕਿਸੇ ਨੇ ਬੰਨ੍ਹਿਆ ਨਹੀਂ–

***ਸਾਧੋ ਇਹੁ ਤਨੁ ਮਿਥਿਆ ਜਾਨਉ ॥***
***ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥***

(ਪੰਨਾ ੧੧੮੬)

ਸੱਚਾ ਤਾਂ ਉਹ ਪ੍ਰਮੇਸ਼ਰ ਹੈ, ਹੋਰ ਤਾਂ ਕੋਈ ਦੁਨੀਆਂ ਦੀ ਬਾਤ ਸੱਚੀ ਨਹੀਂ ਹੈ।ਏਸ ਕਰਕੇ, ਤੂੰ ਬੇਅਰਥ ਧਨ ਆਦੀ ਦੇ ਮੋਹ ਵਿੱਚ ਫਸ ਗਿਆ। ਪਹਿਲਾਂ ਤੈਂ ਇਕੱਠਾ ਕੀਤਾ ਫੇਰ ਉਹਦਾ ਮੋਹ ਹੋ ਗਿਆ। ਫੇਰ ਆਪਸ ਮੇਂ ਥੁਆਡੀ ਲੜਾਈ ਹੋਈ, ਫੇਰ ਵੰਡਣ ਪਿੱਛੇ ਹੋਈ, ਫੇਰ ਆਪਸ ਮੇਂ ਧੋਖੇ ਬਾਜੀਆਂ ਚੱਲੀਆਂ। ਉਹ ਧਨ ਨੇ, ਤੈਨੂੰ ਬੰਨ੍ਹ ਲਿਆ, ਉਹ ਧਨ ਤੇਰੇ ਮਗਰ ਐਸਾ ਲੱਗਿਆ ਕਿ ਉਹ ਧਨ ਦੇ ਮੋਹ ਵਿੱਚ ਤੇਰਾ ਮਨ ਕੈਦ ਹੋ ਗਿਆ, ਬੱਝ ਗਿਆ–

**ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ**

ਦੋ ਕੰਮ ਤੈਂ ਦੁਨੀਆਂ ਵਿੱਚ ਕਰਨੇ ਸੀ, 'ਹਰੀ ਦਾ ਭਜਨ' ਤੇ 'ਗੁਰੂਆਂ ਦੀ ਸੇਵਾ'। ਪੂਰਨ ਜੋ ਬ੍ਰਹਮ ਗਿਆਨੀ ਗੁਰੂ ਸੇ ਜਿਹੜੇ ਗੁਰੂ ਪ੍ਰਮੇਸ਼ਰ ਨਾਲ ਇੱਕ ਹੋ ਚੁੱਕੇ ਨੇ, ਉਹ ਗੁਰੂ ਦੇ ਨਾਲ ਤੈਂ ਜੁੜਨਾ ਸੀ–

***ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥***
***ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥*** (ਪੰਨਾ ੧੨੩੭)

ਹੋਰ ਕਿਸੇ ਦੇ ਹੱਥ 'ਚ ਕੁੰਜੀ ਨਹੀਂ ਹੈ, ਬਿਨਾਂ 'ਗੁਰੂ' ਤੇ। ਕੁੰਜੀ ਤਾਂ ਪ੍ਰਮੇਸ਼ਰ ਨੇ, ਗੁਰੂ ਨੂੰ ਦਿੱਤੀ ਹੈ। 'ਗੁਰੂ' ਥੁਆਨੂੰ ਪਤੈ?

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***

(ਪੰਨਾ ੧੪੦੮)

ਓਹਨੇ ਆ ਕੇ ਦੁਨੀਆਂ ਦੇ ਵਿੱਚ 'ਨਾਨਕ' ਕਹਾਇਆ। ਲੋਕ ਉਨ੍ਹਾਂ ਨੂੰ ਗੁਰੂ ਆਪੇ ਈ ਕਹਿਣ ਲੱਗ ਗੇ ਤੇ ਕੌਣ ਸੀ? ਉਹ 'ਜੋਤੀ ਸਰੂਪ' ਆਪ ਆਇਆ। ਉਹ 'ਜੋਤੀ ਸਰੂਪ' ਨੇ ਆਕੇ ਕਿੰਨਿਆਂ ਦੇ ਤਾਲੇ (ਜਿੰਦਰੇ) ਖੋਲ੍ਹੇ। ਕਿੱਥੇ ਸ਼ਿਵ ਨਾਭ ਹੈ, ਕਿੱਥੇ ਸਾਲਸ ਰਾਏ (ਜੌਹਰੀ) ਹੈ, ਕਿੱਥੇ ਕੌਡਾ (ਰਾਖ਼ਸ਼) ਹੈ, ਤੇ ਕਿੱਥੇ ਸੱਜਣ (ਠੱਗ) ਐਂ, ਕਿੰਨੇ ਕੁ ਗਿਣੋਂਗੇ? ਉਹ ਜੋ ਵੀ ਠੀਕ ਸੇ, ਸਾਰਿਆਂ ਦੇ ਤਾਲੇ ਗੁਰੂ ਨੇ ਖੋਲ੍ਹ ਦਿੱਤੇ। ਉਹ ਵਿਚਾਲੇ ਛੱਡਦਾ ਚੱਲਿਆ ਗਿਆ, ਉਹਨੂੰ ਪਤਾ ਸੀ। ਇਤਿਹਾਸ ਪੜ੍ਹੋਂਗੇ ਤਾਂ ਥੁਆਨੂੰ ਪਤਾ ਲੱਗੇਗਾ। ਮਰਦਾਨਿਆਂ! ਚੱਲ, ਅੱਜ ਓਥੇ ਚੱਲਣੈਂ ਗਾ, ਉਹ ਬਹੁਤ ਯਾਦ ਕਰਦੈ ਗਾ। ਜੀ ਕੌਣ ਹੈ? ਬੜੇ ਸੋਹਣੇ ਬੈਠੇ ਸੇ। ਨਹੀਂ, ਚੱਲ! ਜਦ ਗਏ, ਜੀ ਭੁੱਖ ਲੱਗੀ ਐ। ਜਾਹ, ਝੰਡੇ ਬਾਢੀ ਦੇ ਕੋਲ ਚਲਿਆ ਜਾਹ, ਉਹਨੂੰ ਕਹਿ ਦਈਂ, ਮੈਨੂੰ ਭੁੱਖ ਲੱਗੀ ਐ, ਮੈਂ ਰੋਟੀ ਖਾਣੀ ਐਂ। ਉਹ (ਮਰਦਾਨਾ) ਚਲਿਆ ਗਿਆ। ਓਹਨੇ (ਝੰਡੇ ਬਾਢੀ ਨੇ) ਆਖਿਆ, ਤੂੰ ਇਕੱਲਾ ਹੈਂ ਕਿ ਕੋਈ ਹੋਰ ਵੀ ਹੈ? ਅਖੇ, ਇੱਕ ਹੋਰ ਹੈ, ਜੀਹਨੂੰ 'ਨਾਨਕ ਤਪਾ' ਕਹਿੰਦੇ ਨੇ, ਉਹ ਬਾਹਰ ਐ। ਮੈਂ ਆਇਆ ਹਾਂ, ਮੈਨੂੰ ਭੁੱਖ ਲੱਗੀ ਹੈ, ਉਹਨੂੰ ਭੁੱਖ ਨਹੀਂ ਲੱਗਦੀ। ਓਹਨੇ (ਝੰਡੇ ਬਾਢੀ ਨੇ) ਆਖਿਆ, ਰੋਟੀ ਮੈਂ ਓਥੇ ਹੀ ਲੈ ਕੇ ਆਵਾਂਗਾ, ਮੈਨੂੰ ਜਗ੍ਹਾ ਦੱਸ ਦੇ। ਰੋਟੀ ਲੈਕੇ ਗਿਆ ਬੜੇ ਪ੍ਰੇਮ ਨਾਲ ਤੇ (ਝੰਡਾ ਬਾਢੀ) ਬੜਾ ਪਿਆਸਾ (ਜਗਿਆਸੂ) ਸੀ, ਸਾਰੀ ਉਮਰ ਸਤਿਸੰਗ ਕਰਦੇ ਨੂੰ ਹੋ ਗਿਆ ਸੀ ਪਰ ਉਹ ਵਸਤੂ ਨਹੀਂ ਸੀ ਲੱਭੀ ਉਹਨੂੰ।ਜਦ ਉਹ ਰੋਟੀ ਲੈ ਕੇ ਗਿਆ, ਬੜੀ ਸ਼ਰਧਾ ਨਾਲ ਰੱਖੀ, ਅਖੇ ਜੀ! ਆਪ ਭੋਜਨ ਛਕ ਲਉ। ਕਹਿੰਦੇ, ਅਸੀਂ ਛਕਾ ਕੇ ਛਕਦੇ ਹੁੰਨੇ ਆਂ। ਪਹਿਲਾਂ ਛਕਾਉਂਦੇ ਹੁੰਨੇ ਆਂ ਫੇਰ ਛਕਦੇ ਹੁੰਨੇ ਆਂ।ਉਹ ਕਹਿੰਦਾ 'ਸਤਿ ਬਚਨ ਜੀ'। ਉਹਨੂੰ ਉਪਦੇਸ਼ ਦੇਣ ਲੱਗ ਗਏ। ਤੂੰ ਕਿਉਂ ਐਨਾਂ ਉਦਾਸ ਹੈਂ? ਉਹ ਕਹਿੰਦਾ, ਜੀ ਮੈਨੂੰ ਉਹ ਵਸਤੂ ਨਹੀਂ ਲੱਭੀ। ਉਹ ਵਸਤੂ ਕੀ ਐ? ਜੀ, ਉਹ ਵਸਤੂ ਕਹਿੰਦੇ ਨੇ 'ਸਤਿ' ਹੈ। ਉਹ ਤੇਰੇ ਅੰਦਰ ਕੋਈ ਸਤਿ ਵਸਤੂ ਹੈ, ਜਿਹੜੀ ਕਦੇ ਬਦਲੀ ਨਾ ਹੋਵੇ? ਤੇਰੇ ਅੰਦਰ ਕੋਈ

ਐਹੀ ਜਿਹੀ ਵਸਤੂ ਹੈ, ਤੇਰੇ ਖਿਆਲ ਬਦਲ ਜਾਣ ਪਰ ਉਹ ਵਸਤੂ ਨਾ ਬਦਲੇ? ਉਹ ਖਿਆਲ ਦੀ ਉਤਪਤੀ ਨੂੰ, ਖਿਆਲ ਦੀ ਇਸਥਿਤੀ ਨੂੰ, ਖਿਆਲ ਦੇ ਨਾਸ ਨੂੰ, ਜਿਹੜਾ ਸਾਰੇ 'ਜਾਨਨਹਾਰ ਪ੍ਰਭੂ ਪਰਬੀਨ' ਹੈ, ਉਹ ਤੇਰੇ ਅੰਦਰ ਨਹੀਂ ਹੈ? ਅਖੇ, ਜੀ ਹੈ। ਉਹ ਸਤਿ ਨਹੀਂ ਹੈ? ਜਿਹੜਾ ਨਾ ਬਦਲੇ ਉਹ ਸਤਿ ਹੁੰਦੈ, ਜਿਹੜਾ ਬਦਲੇ ਉਹ ਝੂਠਾ ਹੁੰਦੈ। ਉਹ ਕਦੇ ਬਦਲਿਐ ਤੇਰਾ ਆਪਾ? ਓਹਨੇ ਆਖਿਆ, ਨਾ ਜੀ, ਬਦਲਿਆ ਤਾਂ ਕਦੇ ਨਹੀਂ। ਏਹੀ ਆਤਮੈ, ਏਹੀ ਪ੍ਰਮਾਤਮੈ, ਏਹੀ ਸਤਿ ਹੈ। ਉਹਦਾ ਅੰਤਹਕਰਣ ਸ਼ੁੱਧ ਸੀ, ਉਹਦੀ ਬੁੱਧੀ 'ਚ (ਇਹ ਗਿਆਨ) ਆ ਗਿਆ। ਹਾਂ ਜੀ, ਠੀਕ! ਹੁਣ ਮੇਰੀ ਬੁੱਧੀ 'ਚ ਆ ਗਿਆ ਇਹੀ 'ਸਤਿ' ਹੈ। ਅੱਛਾ ਕਹਿ 'ਸਤਿਨਾਮੁ'। ਓਹਨੇ ਆਖਿਆ, ਜੀ 'ਸਤਿਨਾਮੁ'। ਕਿਉਂ ਦੱਸ? ਕਹਿੰਦਾ, ਜੀ ਮੈਂ ਕ੍ਰਿਤ ਕ੍ਰਿਤ ਹੋ ਗਿਆ। ਏਸ ਕਰਕੇ, ਉਹ ਵਸਤੂ ਜੋ ਸਤਿ, ਚਿੱਤ,ਅਨੰਦ, ਵਿਆਪਕ, ਪਰੀਪੂਰਨ ਪ੍ਰਮੇਸ਼ਰ ਹੈ ਜਦ ਉਹਦੇ ਨਾਲ, ਨਾਮ ਦੁਆਰਾ ਇਹਦਾ ਮਨ, ਨਾਮੀ ਨਾਲ ਜੁੜ ਜੈ, ਇਹਨੂੰ ਉਹ ਵਸਤੂ ਪ੍ਰਾਪਤ ਹੋ ਜਾਂਦੀ ਐ। ਪਰ ਗੁਰੂ ਵੀ ਏਹਾ ਜਿਹਾ ਚਾਹੀਦਾ ਹੈ ਉਹ ਤਾਂ ਸਾਰੇ ਦਿਖਾਲ ਦਿੰਦੈਗਾ-

***ਏਕਮ ਏਕੰਕਾਰੁ ਨਿਰਾਲਾ ॥***
***ਅਮਰੁ ਅਜੋਨੀ ਜਾਤਿ ਨ ਜਾਲਾ ॥***
***ਅਗਮ ਅਗੋਚਰੁ ਰੂਪੁ ਨ ਰੇਖਿਆ ॥***
***ਖੋਜਤ ਖੋਜਤ ਘਟਿ ਘਟਿ ਦੇਖਿਆ ॥*** (ਪੰਨਾ ੮੩੮)

ਇਹ ਪਹਿਲੀ ਪਾਤਸ਼ਾਹੀ ਦਾ ਅਰਥ ਕੀਤਾ ਵਿਐ। ਉਨ੍ਹਾਂ ਨੇ ਆਖਿਆ, ਏਕੇ(੧) ਨੂੰ, ਉਨ੍ਹਾਂ ਨੇ ਏਕੇ (੧) ਵੱਲ ਉਂਗਲੀ ਕੀਤੀ ਬਈ ਇਹ ਇੱਕ ਪ੍ਰਮੇਸ਼ਰ ਹੈ, ਬੱਸ। ਬਾਕੀ ਸਭ ਇਹਦੀ ਰੱਯਤ ਹੈ, ਚੇਲੇ ਨੇ, ਸੇਵਕ ਨੇ।ਇੱਕ ਪ੍ਰਮੇਸ਼ਰ ਅਟੱਲ ਹੈ, ਇਹ ਕਰਤਾਰ ਹੈ-

***ਬਿਨੁ ਕਰਤਾਰ ਨ ਕਿਰਤਮ ਮਾਨੋ ॥***
***ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪ੍ਰਮੇਸਰ ਜਾਨੋ ॥***

(ਦਸਮ ਗ੍ਰੰਥ)

ਇੱਕ ਕਰਤਾਰ ਹੈ, ਇੱਕ ਕਰਤਾਰ ਦੇ ਤੁਸੀਂ ਪੁਜਾਰੀ ਓਂ-

***ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥*** (ਦਸਮ ਗ੍ਰੰਥ)

ਉਹ 'ਜਾਗਦੀ ਜੋਤਿ' ਨੂੰ, ਤੁਸੀਂ ਜਪਣੈਂ ਗਾ। ਉਹ 'ਜਾਗਦੀ ਜੋਤਿ', ਸਾਰਿਆਂ ਦੇ ਹਿਰਦਿਆਂ 'ਚ ਹੈ-

***ਸਭ ਮਹਿ ਜੋਤਿ ਜੋਤਿ ਹੈ ਸੋਇ ॥***

***ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥*** (ਪੰਨਾ ੧੩)

ਉਹ 'ਜੋਤਿ', ਗੁਰੂ ਦੇ ਸਾਖੀ ਹੋਏ ਬਿਨਾਂ ਪ੍ਰਗਟ ਨਹੀਂ ਹੁੰਦੀ। ਕੋਈ ਉਹ 'ਜੋਤਿ', ਬਾਹਰ ਤਾਂ ਨਹੀਂ ਹੈ, ਉਹ ਥੁਆਡੇ ਮਨ 'ਚ ਈ ਬੈਠੀ ਹੈ। ਮਨ ਨੂੰ ਵੀ ਜਾਣਦੀ ਐ, ਮਨ ਦੇ ਜਿੰਨੇ ਖਿਆਲ ਨੇ, ਉਨ੍ਹਾਂ ਨੂੰ ਵੀ ਜਾਣਦੀ ਹੈ। ਉਹ 'ਜਾਨਨਹਾਰ ਪ੍ਰਭੂ ਪ੍ਰਬੀਨ' ਥੁਆਡੇ ਅੰਦਰ ਨਹੀਂ ਗਾ? ਉਹ ਥੁਆਡਾ ਆਪੈ ਗਾ। ਪਰ ਉਹ ਜਿਹੜਾ ਅਗਿਆਨ ਦਾ, ਹੰਕਾਰ ਦਾ ਪੜਦੈ ਗਾ,ਉਹ ਥੁਆਨੂੰ ਦਿੱਸਣ ਨਹੀਂ ਦਿੰਦਾ। ਏਸ ਕਰਕੇ, ਉਹ ਪ੍ਰਮੇਸ਼ਰ ਹੈ, ਉਹ ਥੁਆਡੇ ਅੰਦਰ ਹੈ, ਉਹ ਸਤਿ ਹੈ। ਜਦ 'ਸਤਿ' ਦੀ ਪ੍ਰਾਪਤੀ ਹੋ ਜੈ, 'ਅਸਤਿ' ਆਪੇ ਈ ਛੁੱਟ ਜਾਂਦੈ। ਜਦ ਇਹਦਾ ਮਨ 'ਸਤਿ' ਨਾਲ ਜੁੜ ਜੈ, ਫੇਰ ਅਸਤਿ ਨਾਲ ਨਹੀਂ ਜੁੜਿਆ ਕਦੇ ਕਿਸੇ ਬ੍ਰਹਮ ਗਿਆਨੀ ਦਾ।ਉਹ ਬ੍ਰਹਮ ਗਿਆਨੀ ਦੀ ਤੈਂ ਸੇਵਾ ਕਰਨੀ ਸੀ ਤੇ ਦੋ ਕੰਮ ਤੈਂ ਇਹ ਕਰਨੇ ਸੇ, ਪਰ ਤੈਂ ਨਾ ਕੀਤੇ-

**ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ**

ਨਾ ਤੈਂ ਗੁਰੂ ਜਨਾਂ ਦੀ ਸੇਵਾ ਕੀਤੀ ਤੇ ਨਾ ਹਰੀ ਦਾ ਭਜਨ ਕੀਤਾ, ਇਹ ਦੋ ਕੰਮ ਤੈਂ ਕਰਨੇ ਸੇ। ਪਹਿਲਾਂ ਤਾਂ ਤੈਂ ਗੁਰੂ ਜਨਾਂ ਦੀ ਸੇਵਾ ਕਰਨੀ ਸੀ। ਗੁਰੂਆਂ ਨੇ (ਅਮਰਦਾਸ ਜੀ ਨੇ) ਪਹਿਲੇ ਬਾਰ੍ਹਾਂ (੧੨) ਸਾਲ ਜਲ ਢੋਇਆ ਤੇ ਪਿੱਛੋਂ ਉਹ ਗੁਰੂ ਬਣੇ-

***ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥***

(ਪੰਨਾ ੪੯੦)

ਇਹ ਇਤਿਹਾਸ ਮੇਂ ਲਿਖਿਐ। ਬਾਰ੍ਹਾਂ ਸਾਲ ਉਹ ਗਾਗਰਾਂ ਲਿਆਉਂਦੇ ਰਹੇ, ਉਹ ਗਾਗਰ ਈ ਦਿਖਾਲੀ ਜਦ ਉਹ ਆਇਆ।

ਜਦ ਓਹਨੇ ਆਖਿਆ, ਮੈਂ ਮੋਕਸ਼ ਪ੍ਰਾਪਤ ਕਰਨ ਵਾਸਤੇ ਆਇਆਂ, ਰਿਸ਼ਤੇ 'ਚ ਆਪ ਦਾ ਕੁੜਮ ਲਗਦਾਂ ਪਰ ਆਇਆਂ ਦਾਸ ਬਣਕੇ। ਉਨ੍ਹਾਂ ਆਖਿਆ, ਆਹ ਗਾਗਰ ਹੈ। ਸਵੇਰੇ ਤੈਂ, ਪਹਿਰ ਦੇ ਤੜਕੇ, ਸਵਾ ਪਹਿਰ ਰਹਿੰਦੇ ਲਿਆਉਣੀ ਐਂ। ਉਹ ਲਿਆਉਂਦੇ ਰਹੇ। ਇਤਿਹਾਸ ਦੇ ਵਿੱਚ ਇੱਕ ਬਾਤ ਹੈ, ਜਦ ਬਾਰ੍ਹਾਂ ਸਾਲ ਪੂਰੇ ਹੋ ਗਏ, ਉਹ ਕਰੀਰ ਦੇ ਹੇਠਾਂ ਦਮ ਲੈਂਦੇ ਸੀ, ਜੀਹਦਾ ਨਾਉਂ ਹੁਣ ਦਮਦਮਾ ਸਾਹਿਬ ਹੈ। ਭੂਰੀ ਵਾਲੇ ਸੰਤਾਂ ਨੇ ਬਣਾਇਆ ਹੈ ਉਹ। ਉਹ (ਅਮਰਦਾਸ ਜੀ) ਓਥੇ ਹੀ ਰੋਜ ਦਮ ਲੈਂਦੇ ਸੀ। ਜਦ ਪੂਰੇ ਬਾਰ੍ਹਾਂ ਸਾਲ ਉਨ੍ਹਾਂ ਦੀ ਕਮਾਈ ਹੋ ਗਈ ਤੇ ਓਥੇ ਲਿਖਿਐ, ਇੱਕ ਯੋਗੀ ਦੀ ਹੱਡੀ ਪਈ ਸੀ, ਹੱਠ-ਯੋਗੀ ਦੀ। ਓਸ ਨੂੰ ਉਨ੍ਹਾਂ ਦਾ ਅੰਗੂਠਾ ਲੱਗਿਆ, ਉਹ ਖੜ੍ਹਾ ਹੋ ਗਿਆ। ਕਹਿੰਦਾ, ਮੇਰੀ ਮੋਕਸ਼ ਹੋ ਗੀ, ਮੇਰੀ ਗਤੀ ਹੋ ਗੀ ਆਪ ਦਾ ਚਰਨ ਛੋਹਣੇ ਨਾਲ। ਉਹ ਕਹਿੰਦੇ, ਬਾਰ੍ਹਾਂ ਸਾਲ ਦਾ ਮੈਂ ਏਥੇ ਈ ਖੜ੍ਹਦਾ ਸੀ ਰੋਜ। ਯੋਗੀ ਕਹਿੰਦਾ, ਤੈਨੂੰ ਪਤਾ ਨਹੀਂ ਏਸ ਬਾਤ ਦਾ। ਅੱਜ ਤੇਰੇ ਉੱਤੇ ਈਸ਼ਰ ਦੀ ਕਿਰਪਾ, ਦਇਆ, ਫਜਲ ਹੋ ਗਿਆ। ਤੇ ਅੱਜ ਤੱਕ ਤੇਰੀ ਤਪੱਸਿਆ ਪੂਰਨ ਨਹੀਂ ਸੀ ਹੋਈ, ਤੈਨੂੰ ਅੱਜ ਆਪੇ ਈ ਪਤਾ ਲੱਗ ਜੂ। ਹੁਣ ਉਹਨੂੰ ਜਾਂਦੇ ਨੂੰ ਜੁਲਾਹੇ ਨੇ ਦੇਖਿਆ, ਜੁਲਾਹੀ ਨੂੰ ਪੁੱਛਿਆ ਇਹ ਕੌਣ ਐਂ? ਉਹ ਜੁਲਾਹੀ ਨੇ ਦੱਸਿਆ, ਇਹ ਨਿਥਾਵਾਂ ਹੈ, ਇਹ ਨਿਮਾਣਾ ਹੈ। ਉਹ ਗੁਰੂ ਸਾਹਿਬ ਨੇ, ਫੇਰ ਬਾਈ (੨੨) ਵਰ ਦਿੱਤੇ ਉਨ੍ਹਾਂ ਨੂੰ (ਜੁਲਾਹਾ ਜੁਲਾਹੀ ਨੂੰ) ਵੀ ਬੁਲਾਇਆ ਤੇ ਪਹਿਲਾਂ ਈ ਹੁਕਮ ਦਿੱਤਾ ਵਿਆ ਸੀ ਬਈ ਅੱਜ ਦੀਵਾਨ ਸਜਾ ਦਿਉ। ਅੱਧੀ ਗਾਗਰ ਨਾਲ ਇਸ਼ਨਾਨ ਕਰਕੇ ਕਿਹਾ, ਪੁਰਸ਼ਾ! ਕਰ ਲੈ ਇਸ਼ਨਾਨ। ਓਹਨੇ ਕਰ ਲਿਆ। ਜਦ ਕਰਕੇ ਆਏ, ਬਹਿ ਜਾ ਗੱਦੀ ਤੇ। ਉਹ ਜੁਲਾਹੇ, ਜੁਲਾਹੀ ਨੂੰ ਪੁੱਛਿਆ, ਉਨ੍ਹਾਂ ਨੇ ਉਹ ਸਾਰੀ ਬਾਤ ਦੱਸ 'ਤੀ। ਉਨ੍ਹਾਂ (ਗੁਰੂ ਰਾਮਦਾਸ ਸਾਹਿਬ ਜੀ ਨੇ) ਆਖਿਆ, ਇਹ ਨਿਮਾਣਿਆਂ ਦਾ ਮਾਣ ਐ, ਨਿਥਾਵਿਆਂ ਦਾ ਥਾਉਂ ਐ, ਨਿਧਿਰਿਆਂ ਦੀ ਧਿਰ ਹੈ। ਬਾਈ (੨੨) ਵਰ ਦਿੱਤੇ ਤੇ ਬਾਬੇ ਬੁੱਢਾ ਜੀ ਨੂੰ ਹੁਕਮ ਦੇ ਦਿੱਤਾ,

ਤਿਲਕ ਕਰ ਦਿਉ। ਉਹ ਗੁਰੂ ਬਣ ਗਏ। ਜਦ ਉਹਦੀ ਪੂਰਣ ਕਮਾਈ ਹੋ ਗੀ, ਉਹ ਗੁਰੂ ਬਣ ਗਿਆ। ਚੇਲਾ ਬਣਨ ਦੇ ਵਿੱਚ ਬੜਾ ਈ ਔਖਾ ਹੈ। ਗੁਰੂ ਤਾਂ ਇੱਕ ਛਿਨ ਵਿੱਚ ਬਣ ਜਾਂਦੈ, ਜਦ ਚੇਲਾ ਪੂਰਨ ਬਣ ਜੈ, ਉਹਦੇ ਵਿੱਚ ਕੋਈ ਦੇਰੀ ਨਹੀਂ। ਏਸ ਕਰਕੇ, ਤੈਂ ਦੋ ਕੰਮ ਕਰਨੇ ਸੇ। ਤੈਂ ਗੁਰੂਆਂ ਦੀ ਸੇਵਾ ਕਰਨੀ ਸੀ ਤੇ ਹਰੀ ਦਾ ਭਜਨ ਕਰਨਾ ਸੀ। ਇਹ ਦੋ ਕੰਮ ਤੈਂ ਨਾ ਕੀਤੇ। ਏਸ ਕਰਕੇ, ਤੂੰ ਕੁਮਤੀ 'ਚ ਰਹਿ ਗਿਆ–

**ਨਹ ਉਪਜਿਓ ਕਛੂ ਗਿਆਨਾ ॥**

ਤੇ ਨਾ ਤੈਨੂੰ ਕੋਈ ਆਤਮਕ ਗਿਆਨ ਪੈਦਾ ਹੋਇਆ, ਨਾ ਤੈਨੂੰ ਸਰੂਪ ਦਾ ਗਿਆਨ ਪੈਦਾ ਹੋਇਆ, ਨਾ ਤੈਨੂੰ ਉਹ ਮਾਲਕ, ਜਿਹੜਾ ਪਰੀਪੂਰਨ ਸਾਰਿਆਂ ਦੇ ਵਿੱਚ–

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥***
***ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥***

(ਪੰਨਾ ੧੪੨੭)

ਉਹ ਵੀ, ਤੈਨੂੰ ਪ੍ਰਾਪਤ ਨਾ ਹੋਇਆ। ਉਹਦੀ ਬਾਬਤ, ਪੰਚਮ ਪਾਤਸ਼ਾਹ ਨੇ ਲਿਖਿਐ–

***ਬਿਸਰਿ ਗਈ ਸਭ ਤਾਤਿ ਪਰਾਈ ॥***
***ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ॥***
***ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥***
***ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥੨॥***
***ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥*** (ਪੰਨਾ ੧੨੯੯)

ਸਾਨੂੰ, ਸਾਰਿਆਂ ਦੇ ਵਿੱਚ ਪ੍ਰਮੇਸ਼ਰ ਦਿਖਾਲ 'ਤਾ। ਪ੍ਰਮੇਸ਼ਰ ਦੀ ਕ੍ਰਿਪਾ ਤੇ ਗੁਰੂ ਰਾਮਦਾਸ ਮਿਲੇ, ਗੁਰੂ ਰਾਮਦਾਸ ਮਹਾਰਾਜ ਨੇ ਸਾਨੂੰ,

ਸਾਰਿਆਂ ਦੇ ਵਿੱਚ ਪ੍ਰਮੇਸ਼ਰ ਦਿਖਾਲ 'ਤਾ। ਹੁਣ ਅਸੀਂ, ਬੜੇ ਹੀ ਖਿੜੇ ਵੇ ਆਂ, ਬੜੇ ਹੀ ਖੁਸ਼ ਹਾਂ। ਹੁਣ ਸਾਨੂੰ, ਓਸ ਮਾਲਕ ਦੀ ਪ੍ਰਾਪਤੀ ਹੋ ਗਈ, ਜਿਹੜਾ ਚਾਰੇ ਖਾਣੀਆਂ ਦੇ ਹਿਰਦਿਆਂ ਦੇ ਵਿੱਚ, ਇੱਕ ਪ੍ਰਮੇਸ਼ਰ ਵਿਆਪਕ ਐ-

**ਘਟ ਹੀ ਮਾਹਿ ਨਿਰੰਜਨੁ ਤੇਰੈ**

ਤੇਰੇ ਹਿਰਦੇ ਦੇ ਵਿੱਚ ਹੀ ਨਿਰਾਕਾਰ ਹੈ। 'ਅੰਜਨੁ' ਨਾਉਂ ਹੈ ਮਾਇਆ ਦਾ। ਓਧਰ ਸੁਰਮੇ ਨੂੰ ਕਹਿੰਦੇ ਨੇ, ਕਾਲਾ ਹੁੰਦੈ ਉਹ। ਓਹ ਤੇ 'ਨਿਰੰਜਨੁ' ਨਾਉਂ ਹੈ ਨਿਰਾਕਾਰ ਪ੍ਰਮੇਸ਼ਰ ਦਾ, ਉਹ ਤਾਂ ਤੇਰੇ ਹਿਰਦੇ ਦੇ ਵਿੱਚ ਹੈ 'ਘਟ ਹੀ ਮਾਹਿ ਨਿਰੰਜਨੁ ਤੇਰੈ' -

**ਤੈ ਖੋਜਤ ਉਦਿਆਨਾ ॥**

ਤੂੰ ਤਾਂ ਜੰਗਲ ਖੋਜਦਾ ਫਿਰਦੈਂ ਗਾ, ਤੂੰ ਤਾਂ ਜੰਗਲਾਂ ਵਿੱਚ ਭੱਜਿਆ ਫਿਰਦੈਂ ਗਾ, ਤੂੰ ਤਾਂ ਸੰਸਾਰ ਰੂਪੀ ਵਣ ਦੇ ਵਿੱਚ ਫਸਿਆ ਵਿਐਂ। ਏਸ ਕਰਕੇ, ਤੇਰੇ ਹਿਰਦੇ ਦੇ ਵਿੱਚ ਹੈ ਜਿਹੜਾ, ਤੇਰੇ ਮਨ ਬੁੱਧੀ ਨੂੰ ਦੇਖਣੇ ਵਾਲਾ ਦ੍ਰਸ਼ਟਾ, ਸਾਖਸ਼ੀ, ਚੇਤਨ, ਦਾਨਾ ਬੀਨਾ, ਉਹ ਤੇਰੇ ਹਿਰਦੇ ਦੇ ਵਿੱਚ ਹੈ। ਪਰ ਤੈਂ ਉਹਨੂੰ ਨਾ ਖੋਜਿਆ, ਤੂੰ ਖੋਜਣ ਲੱਗ ਗਿਆ ਵਣਾਂ ਨੂੰ, ਬਾਹਰ ਚਲਾ ਗਿਆ ਤੇ ਬਾਹਰ ਕੋਈ ਜਾਨਵਰ ਤਾਂ ਨਹੀਂ ਗਾ? ਜਾਂ ਪੰਛੀ ਨਹੀਂ ਹੈ, ਉਹ ਤਾਂ ਤੇਰਾ ਆਪੈ ਗਾ। ਮਨ ਮਾਹੀਂ ਰੇ, ਮਨ ਮਾਹੀਂ ਰੇ, ਮਨ ਮਾਹੀਂ-

**ਬਹੁਤੁ ਜਨਮ ਭਰਮਤ ਤੈ ਹਾਰਿਓ**

ਤੂੰ ਬਹੁਤ ਜਨਮ ਭਰਮਦਾ ਭਰਮਦਾ ਹਾਰ ਗਿਆ-

***ਕਈ ਜਨਮ ਭਏ ਕੀਟ ਪਤੰਗਾ ॥***

***ਕਈ ਜਨਮ ਗਜ ਮੀਨ ਕੁਰੰਗਾ ॥*** (ਪੰਨਾ ੧੭੬)

ਤੂੰ ਕਈ ਜਨਮਾਂ ਦੇ ਵਿੱਚ ਭਰਮਦਾ-ਭਰਮਦਾ ਹਾਰ ਗਿਆ। ਇਹ ਭਰਮ ਨੇ ਤੈਨੂੰ ਐਸਾ ਭੁਲਾਇਆ, ਤੂੰ ਭਰਮਦਾ ਭਰਮਦਾ ਕਈ ਜਨਮਾਂ ਦੇ ਵਿੱਚ ਫਿਰਿਆ-

**ਅਸਥਿਰ ਮਤਿ ਨਹੀ ਪਾਈ ॥**

ਤੇਰੀ ਬੁੱਧੀ, ਪ੍ਰਮੇਸ਼ਰ ਦੇ ਨਾਲ ਇੱਕ ਨਹੀਂ ਹੋਈ। ਤੇਰੀ ਮਤਿ,

ਇਸਥਿਤ ਨਹੀਂ ਹੋਈ। ਤੇਰੀ ਬੁੱਧੀ, ਇਕਾਗਰ ਨਹੀਂ ਹੋਈ। ਇਕਾਗਰ ਹੋ ਕੇ ਬੁੱਧੀ ਨੇ ਨਿਰੁੱਧ ਹੋਣਾ ਸੀ। 'ਨਿਰੁੱਧ' ਓਸ ਅਵਸਥਾ ਨੂੰ ਕਹਿੰਦੇ ਨੇ ਜਦ ਬਿਰਤੀ ਲੀਨ ਹੋ ਜੈ–

***ਜਿਉ ਜਲ ਮਹਿ ਜਲੁ ਆਇ ਖਟਾਨਾ।।***
***ਤਿਉ ਜੋਤੀ ਸੰਗਿ ਜੋਤਿ ਸਮਾਨਾ।।***
***ਮਿਟਿ ਗਏ ਗਵਨ ਪਾਏ ਬਿਸ੍ਰਾਮ।।***
***ਨਾਨਕ ਪ੍ਰਭ ਕੈ ਸਦ ਕੁਰਬਾਨ ।।*** (ਪੰਨਾ ੨੭੮)

ਇਹ ਤੈਂ ਪ੍ਰਾਪਤ ਕਰਨਾ ਸੀ ਪਰ ਨਾਂ ਤੇਤੇ (ਤੈਥੋਂ) ਹੋਇਆ–

**ਮਾਨਸ ਦੇਹ ਪਾਇ ਪਦ ਹਰਿ ਭਜੁ**

ਹੁਣ ਤੈਨੂੰ ਮਨੁੱਸ਼ ਸਰੀਰ ਪ੍ਰਾਪਤ ਹੋਇਐ, ਤੇਰੇ ਵਾਸਤੇ ਇੱਕੋ ਈ ਕੰਮ ਐਂ। ਹੁਣ ਤੈਨੂੰ, ਅਸੀਂ ਸੁਮਤੀ ਦਸਦੇ ਆਂ। ਤੈਂ ਪ੍ਰਮੇਸ਼ਰ ਦਾ ਭਜਨ ਕਰਨੈ, ਏਸ ਸਰੀਰ ਨੂੰ ਪਾਕੇ। ਹੁਕਮ ਹੈ ਪ੍ਰਮੇਸ਼ਰ ਦਾ, ਗੁਰੂ ਨੌਵੇਂ ਪਾਤਸ਼ਾਹ ਦੁਆਰਾ। ਮਨੁੱਸ਼ ਦੇਹ ਪਾਕੇ ਤੈਂ ਭਜਨ ਕਰਨਾ ਸੀ–

***ਭਈ ਪਰਾਪਤਿ ਮਾਨੁਖ ਦੇਹੁਰੀਆ ।।***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ।।***
***ਅਵਰਿ ਕਾਜ ਤੇਰੈ ਕਿਤੈ ਨ ਕਾਮ ।।***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ।।*** (ਪੰਨਾ ੧੨)

ਤੈਂ, ਕੇਵਲ 'ਨਾਮ' ਦਾ ਸਿਮਰਨ ਕਰਨਾ ਸੀ, ਮਨੁੱਖ ਸਰੀਰ ਦੇ ਵਿੱਚ–

***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ।।***

(ਪੰਨਾ ੧੩੭੬)

ਨਾਮਦੇਵ ਨੂੰ ਜਦ ਪੁੱਛਿਆ ਓਹਨੇ ਆਕੇ ਤ੍ਰਿਲੋਚਨ ਨੇ, ਬਈ! ਤੂੰ ਇਹ ਕੀ ਕੰਮ ਕਰਨ ਲੱਗ ਗਿਆ? ਲੋਭ ਦੇ ਵਿੱਚ ਆ ਗਿਆ। ਉਹ ਕਹਿੰਦਾ, ਨਾ–

***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ।।***

(ਪੰਨਾ ੧੩੭੬)

ਮੇਰਾ ਚਿੱਤ, ਨਿਰੰਜਨ ਨਾਲ ਜੁੜਿਆ ਵਿਐ। ਮੈਂ ਹੱਥਾਂ ਪੈਰਾਂ ਨਾਲ ਕੰਮ ਕਰਦਾ ਹਾਂ।ਓਹਨੇ ਆਖਿਆ, ਬਹੁਤ ਅੱਛਾ! ਤੂੰ ਮੇਰੇ ਨਾਲੋਂ ਵੀ ਬੜਾ–

**ਨਾਨਕ ਬਾਤ ਬਤਾਈ ॥**

ਪਰ ਇਹ ਬਾਤ ਗੁਰੂ ਨਾਨਕ ਦੇਵ ਨੇ ਬਤਾਈ ਐ। ਨੌਵੇਂ ਪਾਤਸ਼ਾਹ ਜੀ ਕਹਿੰਦੇ, ਸਾਡੇ ਜਿਹੜੇ ਪਹਿਲੇ, ਜਿਨ੍ਹਾਂ ਨੇ –

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥***

(ਪੰਨਾ ੧੪੦੮)

ਉਹ ਨਾਨਕ, 'ਗੁਰੂ' ਜੀਹਨੂੰ ਲੋਕ ਆਮ ਕਹਿੰਦੇ ਨੇ, ਓਹਨੇ ਸਾਨੂੰ ਇਹ ਬਾਤ ਬਤਾਈ ਐ–

**ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥**

ਇਹ ਬਹੁਤ ਅੱਛੀ ਬਾਤ, ਸਾਨੂੰ ਗੁਰੂ ਨਾਨਕ ਦੇਵ ਨੇ ਬਤਾਈ ਐ। ਪੜ੍ਹ ਦੇ ਪਿਛਲੀ ਪੰਕਤੀ–

**ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥**

**ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥**

ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ!